# ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਗਿਆਰਵੀਂ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

ਭਾਸ਼ਾ ਵਿਭਾਗ, ਪੰਜਾਬ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ—ਜਿਲਦ ੧੧

ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ

ਕ੍ਰਿਤ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

[ਰਾਸਿ ਬਾਰ੍ਹਵੀਂ ਮੁੱਕੀ, ਰਿਤੁ ਪਹਿਲੀ ਸਾਰੀ ਤੇ ਦੂਜੀ ਸਾਰੀ]

ਮੰਗਲਾਂ ਦੀ ਭਾਵਾਰਥ ਪ੍ਰਕਾਸ਼ਨੀ ਟੀਕਾ

ਅਤੇ ਸ਼ੇਸ਼

## ਪ੍ਰਯਾਵਾਂ ਤੇ ਉੱਧਾਰਾਂ ਸਮੇਤ

ਸੰਪਾਦਿਤ :-

ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

ਭਾਸ਼ਾ ਵਿਭਾਗ, ਪੰਜਾਬ

**SRI GUR PARTAP SURAJ GRANTH VOL. XI**
(In Panjabi)
Kavi Churamani Bhai Santokh Singh
Editor : Bhai Vir Singh
ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਗਿਆਰਵੀਂ
ਕਵੀ ਚੂੜਾਮਣੀ ਭਾਈ ਸੰਤੋਖ ਸਿੰਘ
ਸੰਪਾਦਕ : ਭਾਈ ਵੀਰ ਸਿੰਘ

# ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਗਿਆਰਵੀਂ



ਸਾਲ : 2011
ਕਾਪੀਆਂ : 5000
ਕੀਮਤ : 218.00

1120 - ਹ.ਪ੍ਰ. - 1580

ਪ੍ਰਕਾਸ਼ਕ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ
ਰਾਹੀਂ ਕੰਟਰੋਲਰ ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਪੰਜਾਬ
ਛਾਪਕ ਆਲਟੈਕ ਪ੍ਰਿੰਟਪੈਕ, 182/4, ਇੰਡਸਟਰੀਅਲ ਏਰੀਆ, ਫ਼ੇਸ-1, ਚੰਡੀਗੜ੍ਹ

# ਸੂਚੀ ਪੱਤ੍ਰ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ–ਜਿਲਦ ੧੧

## ੩੨. [ਸਮਾਣੇ ਪਠਾਣ ਦੀ ਗੜ੍ਹੀ ਵਿਚ ਰਾਤ ਰਹੇ]।

ਦੋਹਰਾ॥ ਕਿਤਿਕ ਸਊਰ[1] ਨੁਰੰਗ ਕੇ ਜਹਿਂ ਕਹਿ ਖੋਜਤਿ ਥਾਨ। ਦੇਸ਼
ਬਿਦੇਸ਼ਨਿ ਗ੍ਰਾਮਪੁਰਿ ਬੂਝਹਿਂ ਨਾਮਬਖਾਨ॥੧॥ ਚੌਪਈ॥ 'ਸ਼੍ਰੀਗੁਰ ਤੇਗਬਹਾ-
ਦਰ ਹੇਰੇ ?। ਸੁਨੇ ਕਿਧੌਂ ਕਿਸ ਥਲ ਇਸ ਬੇਰੇ। ਕਿਤ ਤੇ ਆਵਤਿ ਕਿਤ
ਕੋ ਜਾਤੇ। ਕਰਹੁ ਬਤਾਵਨਿ ਤਿਨਕੀ ਬਾਤੇ'॥ ੨॥ ਸ਼੍ਰੀ ਗੁਰ ਕੀ ਮਾਯਾ
ਬਿਰਮਾਤੇ। ਪਿਖੇ ਸੁਨੇ ਜਿਨ ਸੋ ਨ ਮਿਲਾਤੇ[2]। ਆਦਿ ਅਨੰਦਪੁਰਿ ਦ੍ਵਾਬਾ
ਦੇਸ਼। ਮਾਝੇ ਮਾਂਝ ਬਿਲੋਕਿ ਅਸ਼ੇਸ਼॥ ੩॥ ਗਿਰ ਕਹਿਲੂਰ ਆਦਿ ਬਹੁ
ਥਾਨਿ। ਬੂਝਤਿ ਬਿਚਰਤਿ ਨਾਮ ਬਖਾਨਿ। 'ਸ਼੍ਰੀ ਨਾਨਕ ਮਸਨੰਦ[3] ਬਿਸਾਲਾ।
ਤਿਸ ਪਰ ਇਸਥਿਤ ਜੋ ਇਸ ਕਾਲਾ॥ ੪॥ ਸ਼ਾਹੁ ਤਲਾਸ਼ ਕਰਤਿ ਹੈ
ਤਿਸ ਕੀ। ਬਿਚਰਤਿ ਸੁਧਿ ਲੈਬੇ ਸਭਿ ਦਿਸ਼ਕੀ। ਜਿਸ ਕੇ ਦੁਰੇ ਹੋਇ
ਕਬਿ ਆਇ[4]। ਸੋ ਅਬਿ ਹਮ ਕੋ ਦੇਹੁ ਬਤਾਇ॥ ੫॥ ਨਾਂਹਿ ਤ ਗੁਰ
ਜਾਨਯੋਂ ਜਬਿ ਜਾਇ। ਪਾਤਸ਼ਾਹਿ ਤਿਸ ਦੇਹਿ ਸਜ਼ਾਇ'। ਇੱਤਾਦਿਕ
ਕਹਿ ਕਹਿ ਪੁਰਿ ਗ੍ਰਾਮਨਿ। ਕਹੂੰ ਬਿਲੋਕਤ ਹਿੰਦੁਨਿ ਧਾਮਨਿ[5]॥ ੬॥
ਸੰਗਤਿ ਮੈਂ ਬਹੁ ਤ੍ਰਾਸ ਬਖਾਨੈਂ। 'ਗੁਰੂ ਬਤਾਵਹੁ ਜਹਿਂ ਤੁਮ ਜਾਨੈਂ[6]'। ਮਾਯਾ
ਤੇ ਮੋਹਿਤ ਮਨ ਹੋਏ। ਗੁਰ ਦਿਸ਼ਿ ਗਏ ਨ ਦਰਸ਼ਨ ਜੋਏ॥ ੭॥ ਪਿਖੇ
ਸੁਨੇ ਜਿਨ, ਮਿਲੇ ਨ ਤਿਨਕੋ। ਕਯੋਂ ਕਰਿ ਖੋਜ ਪਾਇ ਗੁਰ ਤਨ ਕੋ।
ਸੈਫਦੀਨ ਤੇ ਲੀਨਿ ਬਿਦਾਈ[7]। ਕਰ ਜੋਰੇ ਤਿਨ ਗ੍ਰੀਵ ਨਿਵਾਈ॥੮॥
'ਸਿਮਰਹੁ ਦਾਸ ਜਾਨ ਕਰਿ ਮੋਹੀ'। ਬੂਝਯੋ 'ਕਬਿ ਦਰਸ਼ਨ ਪੁਨ ਹੋਹੀ?'
ਸੁਨਿ ਸ਼੍ਰੀ ਤੇਗ ਬਹਾਦਰ ਭਾਖਾ। 'ਕਰੀ ਪੂਰ ਮਿਲਿਬੇ ਅਭਿਲਾਖਾ॥ ੯॥
ਧਰਹੁ ਧਯਾਨ ਹੀ ਦਰਸ਼ਨ ਮੋਰਾ। ਬਨਹੁਂ ਸਹਾਇਕ ਜਹਿਂ ਕਹਿਂ ਤੋਰਾ'।
ਇਮ ਦੇ ਧੀਰਜ ਕੀਨਿ ਪਯਾਨਾ। ਅਹੈ ਨਗਰ ਇਕ ਨਾਮ ਸਮਾਨਾ[8]॥੧੦॥
ਬ੍ਰਿੰਦ ਪਠਾਨ ਤਹਾਂ ਸਰਦਾਰ। ਗਮਨਹਿਂ ਸਿਵਕਾ ਪਰ ਅਸਵਾਰ[9]। ਲਘੁ
ਲਘੁ ਦੁਰਗ ਪੁੰਜ ਬਨਵਾਏ। ਬਸਹਿਂ ਭੋਗ ਭੋਗਤਿ ਸਮੁਦਾਏ॥ ੧੧॥
ਤਿਸ ਪੁਰਿ ਸਨਮੁਖ ਸ਼੍ਰੀ ਗੁਰ ਹੋਏ। ਗਮਨਹਿਂ ਜਾਹਿ ਸੁਮਾਰਗ ਜੋਏ। ਆਪ
ਤੁਰੰਗ ਬਲੀ ਅਸਵਾਰ। ਪੰਚੋ ਗਮਨਹਿਂ ਮਾਰਗ ਲਾਰ[10]॥ ੧੨॥

[1]ਅਸਵਾਰ। [2]ਜਿਨ੍ਹਾਂ ਨੇ ਦਰਸ਼ਨ ਕੀਤਾ ਯਾ ਸੁਣੇ ਸਨ ਓਹ ਉਨ੍ਹਾਂ ਨੂੰ ਨਾ ਮਿਲੇ। [3]ਗੱਦੀ। [4]ਕਦੇ ਆਕੇ ਲੁਕੇ ਹੋਣ। [5]ਹਿੰਦੂਆਂ ਦੇ ਘਰਾਂ ਨੂੰ। [6]ਜਿਥੇ ਜਾਣਦੇ ਹੋ ਕਿ ਹਨ। [7](ਗੁਰੂ ਜੀ ਨੇ) ਵਿਦਾ ਲਈ। [8]ਪਟਯਾਲੇ ਰਯਾਸਤ ਵਿਚ ਇਕ ਨਗਰ ਹੈ। [9]ਤੇ ਪਾਲਕੀ ਵਿਚ ਅਸਵ[illegible] ਚਲਿਆ ਕਰਦੇ ਸਨ। [10]ਨਾਲ ਕਤਾਰ ਬੰਨ੍ਹ ਕੇ।

ਸ਼ਹਿਰ ਸਮਾਣੇ ਪਹੁੰਚੇ ਜਾਇ। ਕਿਤਿਕ ਸਿੱਖ ਮਿਲਿਗੇ ਪੁਨ ਆਇ। ਅਰਪੀ ਭੇਟ ਬੰਦਨਾ ਕੀਨਿ। ਪੂਰੀ ਕਾਮਨਾ ਦਰਸ਼ਨ ਲੀਨਿ॥੧੩॥ਤਿਨ ਸਮੇਤ ਹੁਇ ਬਲ ਕੋ ਹੇਰਾ। ਪੁਰਿ ਤੇ ਵਹਿਰ ਜਾਇ ਕਿਯ ਡੇਰਾ। ਖਾਨ ਪਾਨ ਸਗਰੋ ਤਹਿ ਕਰਿਕੈ। ਥਿਰੇ ਪ੍ਰਯੰਕ ਪੀਠ ਪਰ[1] ਚਰਿਕੈ ॥ ੧੪॥ ਤਹਾਂ ਪਠਾਨ ਏਕ ਸਰਦਾਰ। ਸਤਿਗੁਰ ਮਹਿਮਾ ਲਖਹਿ ਉਦਾਰ। ਸੈਫ-ਦੀਨ ਢਿਗ ਬਾਸ ਚੁਮਾਸੇ। ਤਬਿ ਇਹ ਗਯੋ ਹੁਤੋ ਗੁਰ ਪਾਸੇ॥ ੧੫॥ ਇਕ ਦੁਇ ਦਿਨ ਸਮੀਪ ਤਹਿਂ ਰਹਯੋ।ਪ੍ਰਭੁਤਾ[2],ਸ਼ੀਲ, ਭੇਵ ਗੁਰ ਲਹਯੋ। ਤਿਸ ਨੇ ਸੁਨਯੋ ਇਹਾਂ ਚਲਿ ਆਏ।ਡੇਰਾ ਵਹਿਰ ਕਰਯੋ ਕਿਸ ਥਾਏਂ॥੧੬॥ ਗਮਨਯੋ ਲੈ ਅਕੋਰ ਤਬਿ ਨੀਕੀ। ਸੇਵਾ ਹੇਤੁ ਉਮਗ ਕਰਿ ਹੀ ਕੀ[3]। ਦਸਕ ਸੰਗ ਨਰ ਲੇ ਕਰਿ ਗਯੋ। ਆਇ ਸਮੀਪੀ ਨੰਮ੍ਰੀ ਭਯੋ॥ ੧੭॥ ਕ੍ਰਿਪਾ ਦ੍ਰਿਸ਼ਟਿ ਸ੍ਰੀ ਤੇਗਬਹਾਦਰ। ਬੂਝਤਿ ਕੁਸ਼ਲ ਬਿਠਾਯੋ ਸਾਦਰ। ਹਾਥ ਜੋਰਿ ਕਰਿ ਕਹਯੋ ਪਠਾਨ। 'ਮੋ ਪਰ ਰਾਵਰਿ ਕਰਮ ਮਹਾਨ[4] ॥ ੧੮ ॥ ਪਿਖਤਿ ਪ੍ਰਫੁੱਲਿਤਿ ਭਾ ਮਨ ਮੇਰਾ। ਜਥਾ ਕਮਲ ਸੂਰਜ ਕੋ ਹੇਰਾ।ਪੀਰਨ ਪੀਰ ਮਹਾਂ ਦਰਵੇਸ਼। ਸੂਰਤਿ ਜਨੁ ਖ਼ੁਦਾਇ ਕੀ ਬੇਸ਼॥ ੧੯ ॥ ਮਮ ਗ੍ਰਿਹ ਮੈਂ ਅਬਿ ਸਿਵਰ ਉਤਾਰੋ। ਸਭਿ ਸੇਵਾ ਮੈਂ ਕਰੌਂ ਸੁਖਾਰੋ। ਕੋ ਦਿਨ ਬਸਹੁ ਮਿਹਰ ਕੌ ਕਰੀਅਹਿ। ਸੈਫਦੀਨ ਸਮ ਦਾਸ ਬਿਚਰੀਅਹਿ' ॥ ੨੦ ॥ ਸ੍ਰੀ ਗੁਰ ਕਹਯੋ 'ਟਿਕਯੋ ਅਬਿ ਡੇਰਾ।ਆਪ ਆਇ ਕਰਿ ਦਰਸ਼ਨ ਹੇਰਾ। ਨਹੀਂ ਮੁਕਾਮ ਕਰਨਿ ਕੋ ਬਾਂਛੈ। ਆਗੇ ਗਮਨ ਕਰਨਿ ਕੀ ਕਾਛੈ[5]॥ ੨੧॥ ਰਿਦੈ ਲਾਲਸਾ ਪੂਰਨ ਕਰੀਅਹਿ। ਮਿਲਯੋ ਆਨਿ ਸੁਨਿ ਕੈ ਇਸ ਘਰੀਅਹਿ। ਭਾਉ ਬਿਸਾਲ ਤੋਹਿ ਮੈਂ ਹੇਰਾ।ਸਮ ਹੀ ਭਯੋ ਕਰਨਿ ਗ੍ਰਿਹ ਡੇਰਾ[6]' ॥੨੨॥ ਇਸ ਪ੍ਰਕਾਰ ਕਹਿ ਇਕ ਦੁਇ ਬੇਰ। ਨਿਕਟਿ ਬੈਠਿ ਕਰਿ ਪ੍ਰੇਮ ਬਡੇਰ। ਲੇ ਆਗਯਾ ਕੋ ਸੀਸ ਨਿਵਾਯੋ। ਗਮਨਯੋ ਗ੍ਰਿਹ ਕੋ ਉਰ ਹਰਖਾਯੋ ॥ ੨੩॥ ਸੰਧਯਾ ਪਰੀ ਨਗਰ ਮੈਂ ਗਯੋ। ਗਰੀ ਬਜ਼ਾਰ ਉਲੰਘਤਿ ਭਯੋ।ਤਿਸ ਤੇ ਪਰੇ ਜਾਇ ਥਿਰ ਥਾਇਂ। ਪਿਖੇ ਸਊਰ ਆਇਂ ਸਮੁਦਾਇ॥੨੪॥ ਤਿਨ ਕੇ ਸੰਗ ਬੂਝਿਬੋ ਕੀਨਿ।'ਕਿਤ ਤੇ ਆਏ ਕਹਹੁ ਨਵੀਨ[7]? ਆਗੈ ਪਹੁੰਚਨਿ ਹੈ ਕਿਸ ਥਾਨ? ਕ੍ਰਛ ਉਤਲਾਵਤਿ ਕਰਹੁ ਪਯਾਨ ॥ ੨੫ ॥ ਕਿਸ ਉਮਰਾਵ

---

[1]ਮੰਜੇ ਦੀ ਪਿੱਠ ਤੇ। [2]ਵਡਜਾਈ। [3]ਹਿਰਦੇ ਦੀ। [4]ਆਪਦੀ ਬਖਸ਼ਸ਼ ਬੜੀ ਹੈ। [5]ਇਛਾ ਹੈ। [6]ਤੇਰੇ ਘਰ ਡੇਰਾ ਕਰਨ ਦੇ ਬਰਾਬਰ ਹੀ ਹੋ ਗਿਆ ਹੈ। [7]ਕੋਈ ਨਵੀਂ ਗਲ ਦੱਸੋ।

ਪਠੇ ਸਮੁਦਾਏ। ਕੈ ਕਿਸ ਕਾਰਜ ਸ਼ਾਹੁ ਪਠਾਏ'।ਸੁਨਤਿ ਸਊਰਨਿ ਉੱਤਰ ਦੀਨੋ। 'ਗਮਨ ਦੇਸ਼ ਬ੍ਰਿੰਦਨਿ[1] ਹਮ ਕੀਨੋ॥੨੬॥ਸ਼੍ਰੀ ਨਾਨਕ ਗਾਦੀ ਪਰ ਜੋਇ। ਹਿੰਦੁਨਿ ਬਿਖੈ ਗੁਰੂ ਅਬਿ ਸੋਇ। ਤਿਸ ਕੀ ਸ਼ਾਹੁ ਤਲਾਸ਼ੀ[2] ਕਰੈ। ਗਨ ਸਊਰ ਬਹੁ ਖੋਜਤਿ ਫਿਰੈਂ ॥ ੨੭ ॥ ਕੇਚਿਤ ਮਾਝੇ ਮਾਂਹਿ ਨਿਹਾਰੇ। ਕਿਤਿਕ ਬਿਲੋਕਤਿ ਧਾਰ ਪਹਾਰੇ[3]। ਪ੍ਰਾਪਤਿ ਨਹੀਂ ਫਿਰੇ ਬਹੁਤੇਰਾ।ਜਹਾਂ ਰਿਹਾਇਸ਼ ਸੁਨਿ ਬਹੁ ਹੇਰਾ[4] ॥੨੮॥ ਤਿਸ ਕਾਰਨ ਹਮ ਜਾਇਂ ਅਗਾਰੀ। ਖੋਜਨਿ ਕਰਹਿਂ ਰਾਜ ਛਿਤ ਸਾਰੀ'। ਸੁਨਿ ਪਠਾਨ ਤਬਿ ਔਚਕ ਕਾਨ[5]। ਮਨਹੁ ਤਾਨਿ ਧਨੁ ਮਾਰਯੋ ਬਾਨ॥ ੨੯ ॥ ਉਠਯੋ ਦਲਕ[6] ਉਰ ਹਟਯੋ ਪਿਛਾਰੀ। ਕੁਮਤਿ ਸ਼ਾਹੁ ਕੀ ਕ੍ਰੂਰ ਬਿਚਾਰੀ।–ਅਸ ਦਰਵੇਸ਼ ਬੇਸ਼ ਕੇ ਸੰਗ। ਰਚਹਿ ਦ੍ਵੈਸ਼ ਕੌ ਚਹਹਿ ਕੁਢੰਗੀ॥ ੩੦ ॥ ਜਾਨਤਿ ਹੌਂ ਖੈ ਹ੍ਵੈ ਤੁਰਕਾਨਾ[7]। ਦੋਜ਼ਕ ਪਰਹਿ ਸਜ਼ਾਇ ਮਹਾਨਾ। ਅਬਿ ਮੈਂ ਤਿਨ ਕੋ ਸਕਲ ਜਨਾਵੈਂ। ਨਿਜ ਨਿਕੇਤ ਮਹਿਂ ਸਿਵਰ ਕਰਾਵੈਂ॥ ੩੧ ॥ ਨਾਤੁਰ ਕੋ ਬਤਾਇ ਨਰ ਦੇ ਹੈਂ। ਅਸ ਨਹਿਂ ਹੋਇ ਪਹੁੰਚਿ ਗਹਿ ਲੈ ਹੈਂ–। ਏਵ ਬਿਚਾਰਤਿ ਛਿੱਪ੍ਰ ਪਯਾਨਾ। ਜਹਾਂ ਬਿਰਾਜਹਿਂ ਕ੍ਰਿਪਾ ਨਿਧਾਨਾ ॥ ੩੨ ॥ ਆਵਤਿ ਦੇਖਿ ਪ੍ਰਭੂ ਮੁਸਕਾਏ। 'ਕਹਾਂ ਹੌਲ ਉਰ ਖਾਨ ਉਪਾਏ। ਕਹੋ ਕਿਨਹੁੰ ਕੇ ਕਸੌਂ ਕਰਿ ਤ੍ਰਾਸਾ। ਇਕ ਖ਼ੁਦਾਇ ਪਰ ਧਰਿ ਬਿਸਵਾਸਾ' ॥੩੩॥ ਬੈਠਿ ਨਿਕਟਿ ਕਹਿ ਹੌਰੇ ਹੌਰੇ।'ਟਿਕਹੁ ਨ ਗੁਰੂ ਅਬਹਿ ਇਸ ਠੌਰੇ। ਉਠਹੁ ਸ਼ੀਘ੍ਰ ਸਭਿ ਕਿਛ ਲੇ ਚਾਲਹੁ। ਜ਼ੀਨ ਤੁਰੰਗਨ ਤੂਰਨ ਡਾਲਹੁ॥ ੩੪॥ ਸੈਨ ਸ਼ਾਹੁ ਕੀ ਫਿਰਹਿ ਘਨੇਰੇ। ਖੋਜਤਿ ਥਲ ਤੁਮ ਬਸਿਬੇ ਕੇਰੇ। ਜਿਤ ਕਿਤ ਫਿਰਹਿਂ ਬੂਝਿ ਤੁਮ ਨਾਮ। ਜਹਿਂ ਸਿਖ ਸੰਗਤ ਕੋ ਬਿਸਰਾਮ ॥ ੩੫ ॥ ਅੰਤਰਜਾਮੀ ਤੁਮ ਸਭਿ ਜਾਨਾ। ਮਿਲੇ[8] ਸਊਰ ਪ੍ਰਸੰਗ ਪਛਾਨਾ। ਤਊ ਮੋਹਿ ਤੇ ਹਿਤ ਸੁਨਿ ਲੀਜੈ। ਭੀਖਨ ਕਰਮਾ[9] ਸ਼ਾਹੁ ਲਖੀਜੈ॥ ੩੬ ॥ ਸੰਤ ਅਨੇਕਨ ਕੋ ਦੁਖ ਦੀਨਾ। ਧਰ ਕੌ ਸਿਰ ਤੇ ਕਰਹਿ ਬਿਹੀਨਾ।ਤਿਸ ਕੇ ਢਿਗ ਪਹੁੰਚਨਿ ਨਹਿ ਆਛੋ। ਜ਼ਾਲਮ ਬਡੋ ਜ਼ੁਲਮ ਜਿਨ ਬਾਂਛੋ[10]॥ ੩੭ ॥ਸੁਨਿ ਸਤਿਗੁਰ ਤਿਸ ਕਉ ਸਮੁਝਾਯਹੁ। 'ਸਿਰਜਨਹਾਰੇ ਜਥਾ ਬਨਾਯਹੁ।ਸੋ ਨਹਿਂ ਟਰਹਿ

---

[1]ਸਾਰੇ ਦੇਸ਼ਾਂ ਵਿੱਚ। [2]ਢੂੰਡ। [3]ਪਹਾੜਾਂ ਦੀਆਂ ਧਾਰਾਂ ਵਿੱਚ। [4]ਜਿੱਥੇ ਰਿਹਾਇਸ਼ ਸੁਣੀ ਉਥੇ ਬੜਾ ਦੇਖਿਆ ਹੈ। [5]ਅਚਾਨਕ ਕੰਨੀਂ ਸੁਣਕੇ। [6]ਕੰਬ ਗਿਆ। [7]ਤੁਰਕਾਂ ਦਾ ਨਾਸ਼ ਹੋਣਾ ਹੈ। [8](ਮੈਨੂੰ) ਮਿਲੇ ਸੀ। [9]ਭਯਾਨਕ ਕੰਮ ਕਰਨ ਵਾਲਾ। [10]ਚਾਹੁੰਦਾ ਹੈ।

ਉਪਾਵ ਅਨੇਕੈਂ। ਇਹੁ ਨਿਰਨੈ ਕਰਿ ਜਾਨਿ ਬਿਬੇਕੈ ॥ ੩੮ ॥ ਸਕਲ ਕਾਜ ਕਰਤਾ ਜਗਤੇਸ਼। ਕਸੋਂ ਆਨਹੁ ਉਰ ਤ੍ਰਾਸ ਵਿਸ਼ੇਸ਼' ।ਸੁਨਿ ਪਠਾਨ ਕਰ ਜੋਰਿ ਬਖਾਨਾ ।'ਸ਼੍ਰੀ ਮੁਖ ਤੇ ਸਚ ਕਹਹੁ ਸੁਜਾਨਾ[1]! ॥ ੩੯ ॥ ਪਾਵਨ ਮਮ ਘਰ ਕਰਹੁ ਗੁਸਾਈਂ। ਅੰਤਰ ਚਲਹੁ ਏਵ ਬਨਿਆਈ। ਬਾਕ ਬਿਲਾਸ ਸੁਨਾਵਹੁ ਆਪੂ। ਪਿਖੇ ਸੁਨੇ ਪਾਪਨਿ ਗਨ ਖਾਪੂ' ॥ ੪੦ ॥ ਇਮ ਕਹਿ ਸ਼ੀਘ੍ਰ ਖੋਲਿ ਕਰਿ ਘੋਰਾ। ਜ਼ੀਨ ਪਾਇ ਭਾਖੈ ਕਰ ਜੋਰਾ[2]। 'ਉਠਹੁ ਅਰੂਢਹੁ ਨਿਸ ਬਿਸਰਾਮਹੁ। ਸੁਖ ਸੋਂ ਬਸਹੁ ਚਿੰਤ ਬਿਨ ਧਾਮਹੁ ॥ ੪੧ ॥ ਤਸਕਰ ਆਦਿ ਬਿਘਨ ਨਹਿਂ ਕੋਈ। ਅਵਲੋਕਹੁ ਮਮ ਦਿਸ਼ਿ ਅਰਜ਼ੋਈ[3]'। ਸੁਨਿ ਸਤਿਗੁਰ ਪਿਖਿ ਭਾਉ ਬਿਸਾਲੇ। ਚਢਿ ਤੁਰੰਗ ਪਰ ਅੰਤਰ ਚਾਲੇ ॥ ੪੨ ॥ ਪੰਚਹੁੰ ਸਿੱਖ ਸੰਗ ਨਿਜ ਲੀਨੇ। ਅਪਰ ਆਪ ਤੇ ਰੁਖਸਦ ਕੀਨੇ[4]।ਗੜ੍ਹੀ ਪਠਾਨਨਿ ਕੀ ਤਹਿ ਘਨੀ।ਨਿਕਟਿਨਿਕਟਿਗਾਢੀ ਬਹੁ ਬਨੀ ॥ ੪੩ ॥ ਲੇ ਕਰਿ ਖਾਨ ਆਪਨੀ ਗਯੋ[5]। ਡੇਰਾ ਘਰ ਸੁੰਦਰ ਮਹਿਂ ਦਯੋ। ਭਯੋ ਨਚਿੰਤ ਆਇ ਦਰ ਠਾਢੇ। ਕਰੇ ਕਿਵਾਰ ਅਸੰਜਤਿ ਗਾਢੇ[6] ॥ ੪੪ ॥ ਕਹਯੋ 'ਉਪਰੇ ਨਰ ਨਹਿਂ ਬਰੈਂ। ਹਮਰੇ ਵਹਿਰ ਬਾਤ ਨਹਿਂ ਕਰੈ[7]'। ਇੱਤਯਾਦਿਕ ਕਰਿਕੈ ਤਕਰਾਈ। ਗਯੋ ਗੁਰੂ ਢਿਗ ਗ੍ਰੀਵ ਨਿਵਾਈ ॥ ੪੫ ॥ ਬਾਕ ਬਿਲਾਸ ਸੁਨੇ ਬਹੁ ਭਾਂਤੀ। ਸੁਪਤ ਜਥਾ ਸੁਖ ਭੇ ਬਿਚ ਰਾਤੀ[8]। ਸਰਬ ਸੇਵ ਤ੍ਰਿਣ ਆਦਿਕ ਕੇਰੀ। ਕਰੀ ਤੁਰੰਗਨਿ ਕੀ ਤਿਸ ਬੇਰੀ ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸਮਾਣੇ ਆਗਵਨ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ । ੩੨ ॥

### ੩੩. [ਸਮਾਣਿਓਂ ਕਰਹਾਲੀ, ਚਿਹਕਾ ਗਏ]।

ਦੋਹਰਾ ॥ ਭਈ ਨਿਸਾ ਪੁਰਿ ਹੋਰਿ ਕਰਿ ਸ਼ਾਹਿ ਸਊਰ ਬਿਚਾਰਿ।ਉਤਰਿ ਪਰੇ ਡੇਰਾ ਕਰਯੋ ਲੀਨਸਿ ਅੰਨ ਅਹਾਰ ॥ ੧ ॥ ਚੌਪਈ ॥ ਲੇਤਿ ਦੇਤਿ ਤਹਿਂ ਜ਼ਿਕਰ ਚਲਾਯੋ। 'ਕਿਸੂ ਦੇਸ਼ ਸ੍ਰੀ ਗੁਰ ਨਹਿਂ ਪਾਯੋ'। ਇਕ ਨਰ ਤਬਹਿ ਬਤਾਵਨ ਕਹਯੋ। 'ਆਜ ਦੁਪਹਿਰਾ ਜਬਿ ਕਛ ਵਰਯੋ ॥ ੨ ॥ ਨਗਰ ਪ੍ਰਵੇਸ਼ਤਿ ਮੈਂ ਗੁਰ ਹੇਰੇ। ਉਤ ਦਿਸ਼ਿ ਉਤਰੇ ਕੀਨਸਿ ਡੇਰੇ। ਨਿਸਾ ਆਜ ਕੀ ਇਹਾਂ ਬਿਤਾਵੈਂ।ਹੁਇ ਭੁਨਸਾਰ ਸੁ ਅੱਗ੍ਰ ਸਿਧਾਵੈਂ' ॥੩॥ ਸੁਨਿ ਔਚਕ

---

[1] ਸ੍ਰੀ ਮੁਖ ਤੋਂ ਸੱਚ ਕਹਿੰਦੇ ਹੋ ਹੇ ਸੁਜਾਨ ਜੀ। [2] ਹੱਥ ਜੋੜ ਕੇ। [3] ਮੇਰੀ ਬੇਨਤੀ ਵੱਲ ਤੱਕੋ। [4] ਹੋਰ ਸਿੱਖ ਆਪਣੇ ਪਾਸੋਂ ਵਿਦਾ ਕਰ ਦਿਤੇ ਸੀ। [5] ਆਪਣੀ ਗੜ੍ਹੀ ਵਿੱਚ ਲੈ ਗਿਆ। [6] ਬੂਹੇ ਤਕੜੇ ਬੰਦ ਕਰ ਦਿੱਤੇ। [7] ਸਾਡੇ (ਆਦਮੀ) ਬਾਹਰ ਗਲ ਨਾਂ ਕਰਨ। [8] ਰਾਤ ਵਿੱਚ।

'ਗੁਰ ਪੁਰਿ ਇਸ ਆਏ'।ਸ਼ਾਹਿ ਸਊਰ ਘਨੇ ਹਰਖਾਏ। ਤਬਹਿ ਬਿਲੋਕਨ ਉਤ ਦਿਸ਼ਿ ਗਏ। ਖੋਜਤਿ ਥਲ ਨਹਿਂ ਪ੍ਰਾਪਤਿ ਭਏ॥ ੪॥ ਪੁਨ ਉਤ ਦਿਸ਼ ਕੇ ਨਰ ਜੋ ਮਿਲੇ।ਤਿਨ ਕੋ ਬੂਝਤਿ ਯਾ ਬਿਧਿ ਭਲੇ।'ਗੁਰਕਿਸ ਥਲ ਮਹਿਂ ਕੀਨਸਿ ਡੇਰਾ ? ਕਰਹੁ ਬਤਾਵਨਿ ਜਿਸ ਨੇ ਹੇਰਾ' ॥ ੫ ॥ ਇਕ ਮਾਨਵ ਸੁਨਿ ਸਕਲ ਬਤਾਈ। 'ਭਯੋ ਤਿਮਰ ਤਬਿ ਗੇ ਕਿਸ ਥਾਈਂ।ਉਤਰੇ ਹੁਤੇ ਪਿਖੇ ਮੈਂ ਸੋਇ। ਕਹਾਂ ਗਏ ਅਬਿ ਲਖੈ ਨ ਕੋਇ' ॥ ੬॥ ਸੁਨਿ ਕਰਿ ਖੋਜਤਿ ਉਰ ਬਿਸਮਾਏ। ਪਰੀ ਰਾਤਿ ਕਿਤ ਦੇਖਹਿਂ ਜਾਏ। ਇਤ ਉਤ ਬਿਚਰਤਿ ਰਹੇ ਘਨੇਰੇ।ਸ੍ਰੀ ਸਤਿਗੁਰ ਨਾਹਿਨ ਕਿਤ ਹੇਰੇ॥੭॥ਸ਼ਾਹੁ ਨਰਨਿ ਤਬਿ ਮਸਲਤ ਗਾਏ। 'ਹੈਂ ਪੁਰਿ ਮੈਂ, ਨਹਿਂ ਅੱਗ੍ਰ ਸਿਧਾਏ।ਇਤਿ ਦਿਸ਼ ਕੀ ਕੀਜਹਿ ਤਕਰਾਈ। ਬਡੀ ਪ੍ਰਭਾਤਿ ਨਿਕਸਿ ਨਹਿਂ ਜਾਈਂ ॥ ੮॥ ਜੇ ਗਹਿ ਲੇਹਿਂ ਗੁਰੂ ਇਸਥਾਨ। ਹਮ ਪਰ ਸ਼ਾਹੁ ਪ੍ਰਸੰਨ ਮਹਾਨ। ਬਖਸ਼ਹਿ ਅਧਿਕ ਦਰਬ ਸਮੁਦਾਏ। ਜਿਸ ਤਲਾਸ਼ ਦਿਨ ਬਹੁਤ ਬਿਤਾਏ॥ ੯ ॥ ਆਲਸ ਕਰਹੁ ਨ,ਰਹਹੁ ਸੁਚੇਤ। ਲੇਤੇ ਬੂਝਹੁ ਸਭਿ ਕੇ ਭੇਤ[1]। ਅਪਨੋ ਡੇਰਾ ਇਤ ਲੇ ਆਵਹੁ। ਸਭਿ ਪੰਥਨਿ ਪਰ[2] ਦ੍ਰਿਸ਼ਟਿ ਲਗਾਵਹੁ॥੧੦॥ਇਮ ਕਹਿ ਖਾਨ ਪਾਨ ਸਭਿ ਕਰਿਕੈ। ਜਿਤ ਕਿਤ ਸਗਰੇ ਸਥਲ ਨਿਹਰਿਕੈ। ਜਾਗਤਿ ਰਹੇ ਨ ਨਿੰਦ੍ਰਾ ਲੀਨਿ। ਭਈ ਪ੍ਰਭਾਤਿ ਸਭਿਨਿ ਮਨ ਚੀਨ॥੧੧॥ਪੁਰਿ ਕੀ ਗਰੀ ਗਰੀ ਸਭਿ ਹੇਰੀ। ਤਕਰਾਈ ਸਭਿ ਪੰਥ ਘਨੇਰੀ। ਹੁਤੇ ਦਿਵਸ ਮਹਿ ਜਹਿਂ ਗੁਰ ਡੇਰਾ। ਤਹਿਂ ਤੇ ਖੋਜ ਪਗਨ[3] ਕੋ ਹੇਰਾ ॥ ੧੨॥ ਪਹੁੰਚੇ ਜਾਇ ਗੜ੍ਹੀ ਦਰਵਾਜ਼ੇ। ਜਿਸ ਕੇ ਅੰਤਰ ਗੁਰੂ ਬਿਰਾਜੇ। ਪਿਖੇ ਕਿਵਾਰ ਅਸੰਜਤਿ[4] ਜਬੈ। ਕਹਿ ਕਰਿ ਖਾਨ ਹਕਾਰਨੋ ਤਬੈ ॥ ੧੩ ॥ ਸੁਨਿ ਪਠਾਨ ਤਿਨ ਕੇ ਢਿਗ ਆਯੋ। ਹੇਰ ਸਲਾਮਾਲੇਕਮ ਗਾਯੋ[5]। 'ਕਯੋਂ ਦਰ ਖਰੇ ਕਾਜ ਕੋ ਆਹਯੋ ? ਮੋਹਿ ਬੁਲਾਵਨਿ ਕਯੋਂ ਤੁਮ ਚਾਹਯੋ?' ॥੧੪॥ ਸ਼ਾਹਿ ਨਰਨ ਬਚ ਉਗ੍ਰ[6] ਬਖਾਨਾ।'ਖੋਜਤਿ ਦੇਸ਼ ਬਿਦੇਸ਼ਨ ਥਾਨਾ। ਹਜ਼ਰਤ ਘਨੀ ਤਲਾਸ਼ੀ ਧਰੈ। ਜ਼ਿਕਰ ਸਭਾ ਮਹਿ ਨਿਤ ਪ੍ਰਤਿ ਕਰੈ॥ ੧੫ ॥ ਸੋ ਗੁਰ ਤੁਮ ਨੇ ਸਦਨ ਦੁਰਾਯੋ। ਦੇਖਤਿ ਖੋਜ ਹਮਹਿਂ ਅਬਿ ਪਾਯੋ। ਬਹੁ ਨਰ ਭਨਹਿ ਨਗਰ ਗੁਰ ਆਏ। ਫਿਰਹਿਂ[7] ਸਕਲ ਥਲ, ਨਾਹਿਨ ਪਾਏ॥੧੬॥ਸੁਨਤਿ

[1]ਸਭਨਾਂ ਦੇ ਭੇਤ ਪੁੱਛ ਕੇ ਲੈਂਦੇ ਰਹੋ। [2]ਸਾਰੇ ਰਾਹਾਂ ਉਪਰ। [3](ਘੋੜੇ ਦੇ) ਪੈਰਾਂ ਦਾ ਖੋਜ। [4]ਬੰਦ। [5]ਕਹੀ। [6]ਕਰੜਾ। [7](ਅਸੀਂ) ਫਿਰੇ ਹਾਂ।

ਖਾਨ ਰਿਸ ਧਾਰਿ ਬਖਾਨਯੋ। 'ਹਿੰਦੂ,ਘਰ ਹਮਰੇ ਕਿਮ ਜਾਨਯੋ?।ਖੋਜ ਤੁਰੇ-ਗਮ ਜੋ ਤੁਮ ਹੇਰਾ। ਮੈਂ ਚਢਿ ਕੈ ਸੰਧਯਾ ਕਹੁ ਫੇਰਾ॥ ੧੭॥ ਮਮ ਪਤਿ ਕੋ ਹੌਰੀ ਤੁਮ ਕੀਨਿ। ਕਹਾਂ ਖੋਜ ਐਸੋ ਦ੍ਰਿਗ ਚੀਨਿ। ਬਹੁਰ ਨ ਕਹਹੁ ਸੁਨਹਿੰਗੇ ਔਰ। ਹਸਹਿਂ ਖਾਨ ਸੁਨਿ ਕੈ ਸਭਿ ਠੌਰ॥ ੧੮॥ ਕਹਾਂ ਸਤਰ[1] ਕੋ ਰਾਖਨਿ ਕਰਿਬੋ। ਕਹਾਂ ਹਿੰਦੁ ਘਰ ਅੰਤਰ ਬਰਿਬੋ। ਅਬਿ ਤੁਮ ਕਹੀ ਸਹੀ ਮੈਂ ਸਾਰੀ। ਬਹੁਰ ਕਹਹੁ ਕਰਿ ਹੌਂ ਤਬਿ ਰਾਰੀ[2]॥ ੧੯॥ ਮਾਰਨ ਮਰਨ ਹੋਹਿ ਪੁਨ ਜਾਵੈ।ਅਸ ਬੇਸਤਰੀ ਤਬਹਿ ਜਨਾਵੈ[3]। ਕਰਹੁ ਢੀਠਤਾ ਲਾਜ ਨ ਆਵਤਿ। ਇਹ ਬਿਧਿ ਹਮ ਘਰ ਕਯੋਂ ਬਨ ਆਵਤਿ?॥ ੨੦॥ ਹਸਹਿਂ ਬਿਰਾਦਰ[4], ਲਖਹਿਂ ਨਿਲਾਜੂ। ਕਯੋਂ ਕਰਿ ਸਕਹਿਂ ਏਵ ਹਮ ਕਾਜੂ'। ਇੱਤ੍ਯਾਦਿਕ ਕਰਿ ਕੋਪ ਸੁਨਾਯੋ। ਸ਼ਾਹੁ ਨਰਨਿ ਕੋ ਬਹੁ ਡਰ-ਪਾਯੋ॥੨੧॥ ਭਏ ਨਿਰਾਸ ਨ ਬੋਲੇ ਫੇਰ। ਸਾਚੋ ਲਖ੍ਯੋ ਕੁਪਤ ਕੋ ਹੇਰਿ[5]। ਤਜ੍ਯੋ ਸਮਾਣਾ ਨਗਰ ਬਹੋਰੀ। ਗਏ ਅੱਗ੍ਰ ਹੇਰਨਿ ਥਲ ਔਰੀ॥ ੨੨॥ ਜਾਇ ਖਾਨ ਗੁਰ ਕੇ ਢਿਗ ਬੈਸਾ। 'ਭਯੋ ਬ੍ਰਿਤਾਂਤ ਕਹ੍ਯੋ ਮੈਂ ਜੈਸਾ। ਸ਼ਾਹੁ ਸਊਰ ਠਾਢਿ ਭੇ ਦ੍ਵਾਰੇ। ਰਿਸ ਬਚ ਕਹਿ ਕਰਿ ਇਤ ਤੇ ਟਾਰੇ॥ ੨੩॥ ਉਚਿਤ ਕਰਨਿ ਕੋ ਮੈਂ ਕਰਿ ਲੀਨਾ।ਅਬਿ ਤੁਮ ਕਰਹੁ ਜਥਾ ਚਿਤ ਚੀਨਾ'। ਸ਼ਰਧਾ ਹੇਰਿ ਖਾਨ ਕੀ ਮਹਾਂ। ਮੁਸਕਾਵਤਿ ਸਤਿਗੁਰ ਬਚ ਕਹਾ॥ ੨੪॥ 'ਸਾਧੁ ਸਾਧੁ ਤੁਝ ਕੋ ਬਹੁ ਬਾਰੀ। ਸੁਖ ਸੋਂ ਬੈਸ ਬਿਤਾਵੈਂ ਸਾਰੀ। ਅੰਤ ਸਮੈਂ ਜਮ ਤ੍ਰਾਸ ਨ ਹੋਵੈ।ਇਸ ਕੋ ਅਸ ਫਲ ਦੀਰਘ ਜੀਵੈਂ'॥੨੫॥ਇਮ ਕਹਿ ਇਕ ਦਿਨ ਕੀਨਿ ਮੁਕਾਮੂ[6]। ਖਾਨ ਹਰਖ ਧਰਿ ਰਾਖੇ ਧਾਮੂ। ਨਿਸਾ ਬਿਤਾਇ ਦੂਸਰੀ ਤਹਾਂ। ਕਰ੍ਯੋ ਕੂਚ ਦੇ ਬਰ ਸੁਖ ਮਹਾਂ॥੨੬॥ ਪੰਚ ਸਊਰ ਸੰਗ ਮਗ ਚਲੇ। ਪੂਰਬ ਦਿਸ਼ਾ ਬਦਨ ਕਰਿ ਭਲੇ।ਸਨੇ ਸਨੇ ਚਲਿ ਹੈਂ ਮਗ ਚਾਲੀ।ਪਹੁੰਚੇ ਆਇ ਗ੍ਰਾਮ ਕਰਹਾਲੀ[7]॥੨੭॥ਉਤਰੇ ਪ੍ਰਭੂ ਲਗਾਯਹੁ ਡੇਰਾ। ਅੰਨ ਸੁ ਤ੍ਰਿਣਨਿ ਮੰਗਾਇ ਘਨੇਰਾ।ਖਾਨ ਪਾਨ ਸਭਿ ਹੂ ਤਬਿ ਕੀਨਿ।ਕ੍ਰਿਪਾ ਨਿਧਾਨ ਸਹਿਤ ਸੁਖ ਲੀਨਿ॥ ੨੮॥ ਇਕ ਮਸੰਦ ਕੋ ਘਰ ਕਰਹਾਲੀ। ਗੁਰ ਆਵਨ ਸੁਨਿਓ ਮਤਿ ਖਾਲੀ। ਤੁਰਕਨਿ ਤ੍ਰਾਸ ਧਾਰਿ ਨਹਿਂ ਆਯੋ। ਛਪਿ ਕਰਿ ਥਿਰ੍ਯੋ ਸਦਨ ਪ੍ਰਵਿਸ਼ਾਯੋ॥ ੨੯॥ ਸਤਿਗੁਰ ਕੋ ਸਿਖ ਆਇ

[1]ਪੜਦਾ। [2]ਲੜਾਈ। [3]ਐਸੀ ਬੇਪੜਦਗੀ (ਕੀਤੀ ਦਾ ਫਲ) ਤਦ ਦੱਸਾਂਗੇ। [4]ਭਾਈ। [5]ਗੁੱਸੇ ਵਿਚ ਆਏ ਨੂੰ ਵੇਖਕੇ। [6]ਮੁਕਾਮ ਕੀਤਾ, ਡੇਰਾ ਰਖਿਆ। [7]ਨਾਮ ਪਿੰਡ। ਸਮਾਣੇ ਤੋਂ ੩ ਕੁ ਮੀਲ,ਗੁਰਦਵਾਰਾ ਹੁਣ ਤਕ ਹੈ।

ਨ ਹੇਰਹਿ ।–ਨਹਿਂ ਨ ਬਤਾਵਹੁ ਜੋ ਦਰ ਟੇਰਹਿਂ[1]–। ਛਿਮਾ ਨਿਧਾਨ ਕਛੂ ਨਹਿਂ ਕਹ੍ਯੋ । ਗੁਰ ਧਨ ਅਧਿਕ ਲੇਤਿ ਭੀ ਲਹ੍ਯੋ ॥ ੩੦ ॥ ਏਕ ਜਾਮਨੀ ਤਹਾਂ ਬਿਤਾਈ । ਪਿਖੀ ਪ੍ਰਾਤਿ ਤ੍ਯਾਰੀ ਕਰਿਵਾਈ । ਜ਼ੀਨ ਤੁਰੰਗਨ ਡਾਰਿ ਅਰੂਢੇ । ਗਮਨੇ ਮਾਰਗ ਜਿਨ ਮਤਿ ਗੂਢੇ ॥ ੩੧ ॥ ਸਪਤ ਕੋਸ ਪਰ ਚਿਹਕਾ[2] ਗ੍ਰਾਮੂ । ਤਹਾਂ ਮਸੰਦ ਗਿਲੌਰਾ[3] ਨਾਮੂ । ਪ੍ਰਥਮ ਗੁਰੂ ਜਬਿ ਜੰਗਲ ਦੇਸ਼[4] । ਬਿਚਰਤਿ ਸਿੱਖ ਉਧਾਰ ਵਿਸ਼ੇਸ਼ ॥ ੩੨ ॥ ਮਾਤ ਪਿਤਾ ਮਰਿ ਗੇ ਤਬਿ ਤਾਂਕੇ । ਭੋਜਨ ਦਾਤਾ ਰਹ੍ਯੋ ਨ ਜਾਂਕੇ । ਤਜ੍ਯੋ ਗ੍ਰਾਮ ਚਿਹਕਾ ਤਹਿਂ ਗਯੋ । ਗੁਰ ਡੇਰੇ ਮਹਿਂ ਥਿਰ ਤਬਿ ਭਯੋ ॥ ੩੩ ॥ ਸੇਵ ਤੁਰੰਗਨ ਕੀ ਪਰ ਰਹ੍ਯੋ । ਮਨ ਭਾਵਤਿ ਭੋਜਨ ਕੋ ਲਹ੍ਯੋ । ਕਿਤਿਕ ਬਰਖ ਬੀਤੇ ਗੁਰ ਸਾਥ ।–ਭਯੋ ਤਰੁਨ ਬਯ–ਜਾਨ੍ਯੋ ਨਾਥ ॥੩੪॥ ਤਬਿ ਇਸ ਕੋ ਸਨਬੰਧੀ ਕੋਇ । ਡੇਰੇ ਨਿਕਟਿ ਜਾਤਿ ਲਖਿ ਸੋਇ । ਮਿਲ੍ਯੋ[5] ਦੌਰਿ ਕੈ ਕਰ੍ਯੋ ਸਨੇਹੁ । ਅਪਨਿ ਬ੍ਰਿਤੰਤ ਜਨਾਇ ਅਛੇਹੁ ॥੩੫॥ ਤਿਨ ਭੀ ਸੁਨਿ ਕੈ ਪ੍ਰੇਮ ਬਧਾਯੋ । ਸੋ[6] ਚਲਿ ਗਯੋ, ਗੁਰੂ ਢਿਗ ਆਯੋ[7] । ਬੂਝ੍ਯੋ[8] 'ਕੌਨ ਮਿਲ੍ਯੋ ਤੁਝ ਸਾਥ ? । ਜਿਹ ਸੋਂ ਕਰੀ ਬਹੁਤ ਹੀ ਗਾਥ' ॥ ੩੬ ॥ ਕਹਿਨਿ ਲਗ੍ਯੋ 'ਸਨਬੰਧੀ ਮੋਰ । ਚਿਹਕੇ ਬਸਹਿ ਅਚਾਨਕ ਹੇਰੋ' । ਸੁਨਿ ਗੁਰ ਭਨ੍ਯੋਂ 'ਕ੍ਯੋਂ ਨ ਇਤ ਲ੍ਯਾਯੋ । ਜਾਤਿ ਪੰਥ, ਕ੍ਯੋਂ ਢਿਗ ਨ ਬਸਾਯੋ ?' ॥੩੭॥ 'ਹੁਕਮ ਆਪ ਕੋ ਪ੍ਰਥਮ ਨ ਭਯੋ' । ਇਮ ਕਹਿ, ਧਾਇ ਨਿਕਟਿ ਤਿਸ ਗਯੋ । ਆਨ੍ਯੋ ਮੋਰਿ[9] ਕਰਾਯੋ ਡੇਰਾ । ਕਰਿ ਅਹਾਰ ਸੇਵਾ ਤਿਸ ਬੇਰਾ ॥ ੩੮ ॥ ਗੁਰ ਕੇ ਪਾਸ ਬਹੁਰ ਲੇ ਆਯੋ । ਹਾਥ ਜੋਰਿ ਥਿਰ ਸੀਸ ਨਿਵਾਯੋ । ਕਹ੍ਯੋ ਪ੍ਰਭੂ 'ਤੁਮ ਭ੍ਰਾਤ ਗਿਲੌਰਾ । ਬ੍ਯਾਹਹੁ, ਲਿਹੁ ਧਨ ਕੋ, ਨਿਜ ਠੌਰਾ' ॥ ੩੯ ॥ ਇਮ ਕਹਿ ਦਰਬ ਦੀਨਿ ਚਲਿ ਗਯੋ । ਚਿਹਕੇ ਆਨਿ ਬ੍ਯਾਹ ਕਰਿ ਲਯੋ[10] । ਕਿਤਿਕ ਮਾਸ ਮਹਿ ਪ੍ਰਭੁ ਢਿਗ ਜਾਇ[11] । ਕਰਿ ਸੇਵਾ ਕੋ ਲਏ ਰਿਝਾਇ । ੪੦ ॥ ਪੁਨ ਗੁਰ ਦੀਨਿ ਮਸੰਦੀ ਤਾਂਹਿ । ਧਨ ਉਗਰਾਹਤਿ ਸੰਗਤਿ ਮਾਂਹਿ । ਹਾਂਸੀ ਅਰੁ ਹਿਸਾਰ ਲਗਿ ਦੇਸ਼ । ਲੇਹਿ ਦੂਰ ਲਗਿ ਦਰਬ ਵਿਸ਼ੇਸ਼ ॥੪੧॥ ਕੁਛਕ ਦੇਤਿ ਸਤਿਗੁਰ ਕੋ ਆਨਿ । ਆਪ ਭਯੋ ਦੀਰਘ ਧਨਵਾਨ । ਬ੍ਰਿੰਦ

[1](ਇਹ ਘਰਦਿਆਂ ਨੂੰ ਕਹਿ ਛੱਡਿਆ ਕਿ) ਜੋ ਦਰ ਤੇ ਆਕੇ (ਕੋਈ) ਅਵਾਜ਼ ਮਾਰੇ ਤਾਂ ਦੱਸਣਾ ਨਹੀਂ । [2]ਨਾਮ ਪਿੰਡ ਦਾ । [3]ਨਾਮ ਮਸੰਦ ਦਾ । [4]ਮਾਲਵੇ ਦੇਸ਼ । [5](ਗਿਲੌਰਾ) ਮਿਲਿਆ । [6]ਭਾਵ ਸਨਬੰਧੀ । [7]ਭਾਵ ਗਿਲੌਰਾ । [8](ਗੁਰੂ ਜੀ ਨੇ) ਪੁੱਛਿਆ । [9]ਮੋੜ ਕੇ । [10](ਗਿਲੌਰੇ ਨੇ) ਵਿਆਹ ਕਰ ਲਿਆ । [11](ਗਿਲੌਰੇ ਨੇ) ਜਾਕੇ ।

ਅਸ਼ਰਫੀ ਤਿਸ ਕੇ ਧਾਮੂ । ਸੰਚਨ ਕਰੀ ਲਏ ਗੁਰ ਨਾਮੂ ॥ ੪੨ ॥ [1]ਇਕ ਦ੍ਵਿਜਨੀ ਤਿਸਕੀ ਤ੍ਰਿਯ ਸੰਗ । ਇਮ ਚਰਿੱਤ੍ਰ ਕੋ ਕਰਯੋ ਪ੍ਰਸੰਗ । ਮਤਿ ਭੋਰੀ ਬਾਤਨਿ ਬਿਰਮਾਈ।ਨਿਜ ਧਨ ਕੀ ਸਭਿ ਗਾਥ ਬਤਾਈ[1] ॥੪੩॥ ਸੁਨਿ ਦ੍ਵਿਜਨੀ ਛਲ ਰਚਿ ਇਮ ਭਾਖਾ ।'ਦਰਬ ਧਰਾ ਮਹਿਂ ਜਬਿ ਕੋ ਰਾਖਾ।ਤਬਿ ਕੇ ਪਿਖਯੋ ਕਿ ਨਹੀਂ ਨਿਕਾਰਾ?। ਜਰ[2] ਆਦਿਕ ਲਾਗੈ ਹੁਇ ਕਾਰਾ॥੪੪॥ ਧਨ ਮਹਿਂ ਜੋ ਦੀਨਾਰ ਕਹਾਵਤਿ । ਸੋ ਉੱਲੀ ਲਗਿ ਬਰਨ ਗੁਵਾਵਤਿ । ਕੰਚਨ ਭਾਰ ਹੋਤਿ ਬਹੁ ਹੌਰਾ । ਰਹੈ ਜਿ ਬਿਨ ਦੇਖੇ ਇਕ ਠੌਰਾ ॥ ੪੫ ॥ ਇਕ ਦੁਇ ਮਾਸ ਬੀਤ ਜਬਿ ਜਾਇਂ । ਤਬਿ ਆਤਪ ਕੋ ਦੇਹੁ ਲਗਾਇ । ਜੁਗਮ ਜਾਮ ਜਬਿ ਸੁਸਕਹਿ ਪਰੀ । ਪੁਨ ਸੰਭਾਰਿ ਦੇਹੁ ਤਹਿਂ ਧਰੀ'॥੪੬॥ ਸੁਨਤਿ, ਹੌਲ ਕਰਿ, ਲੇ ਤਿਹ ਸੰਗ । ਚਢਿ ਕੋਸ਼ਠ ਗਹਿ ਮੰਚ ਉਤੰਗ[3] । ਬਸਤ੍ਰ ਬਿਛਾਇ ਤਰੇ ਘਰ ਗਈ । ਗਨ ਦੀਨਾਰ ਨਿਕਾਰਤਿ ਭਈ॥੪੭॥ ਕਾਸ਼ਟ ਕੇ ਬਾਸਨ ਮਹਿਂ ਪਾਈ । ਊਪਰ ਗਈ ਮੰਚ ਜਿਸ ਥਾਂਈ । ਡਾਰਿ ਸੂਕਨੀ ਕਹਯੋ ਬੁਝਾਈ । 'ਹੇ ਦ੍ਵਿਜਨੀ ! ਤੂੰ ਦੇਹੁ ਖਿੰਡਾਈ'॥੪੮॥ ਜਾਇ ਤਰੇ ਪੁਨ ਔਰ ਨਿਕਾਰੀ । ਸਭਿ ਉਠਾਇ ਕਰਿ ਊਪਰ ਡਾਰੀ । ਤਿਹ ਤੇ ਹੁਤੋ ਬਿੱਪ੍ਰ ਘਰ ਨੇਰੇ । ਦ੍ਰਿਸ਼ਟਿ ਬਚਾਇ ਬਿੱਪ੍ਰਨੀ ਗੇਰੇ ॥ ੪੯ ॥ ਤਰੈ ਗਈ ਲਖਿ, ਮੂਠ ਬਗਾਵੈ[4] ।ਕਰਹਿ ਸੁਧਾਰਨਿ ਜਬਿ ਢਿਗ ਆਵੈ । ਇਮ ਮਸੰਦ ਧਨ ਦ੍ਵਿਜਨੀ ਲੀਨਿ । ਸਦਨ ਮਹਾਨ ਚਿਨਾਵਨਿ ਕੀਨਿ ॥੫੦॥ ਸੋ ਅਬਿ ਲੋ ਚਿਹਕੇ ਮੈਂ ਅਹੈ । ਤਹਿਂ ਕੇ ਲੋਕ ਸ਼ਾਹਦੀ ਕਹੈਂ[5] ।ਅਸ ਮਸੰਦ ਜਿਸ ਨਾਮ ਗਿਲੌਰਾ । ਲੌ ਧਨ ਸੰਗਤਿ ਤੇ ਬਹੁ ਠੌਰਾ ॥ ੫੧ ॥ ਤਿਸਕੇ ਸਦਨ ਗੁਰੂ ਚਲਿ ਗਏ । ਥਿਰ ਤੁਰੰਗ ਕਰਿ ਉਤਰਤਿ ਭਏ । ਮਿਲ੍ਯੋ ਜੋਰਿ ਕਰ ਬੰਦਨ ਕੈ ਕੈ । ਅੰਤਰ ਲੇ ਗਮਨਯੋਂ ਸੁਖ ਪੈਕੈ ॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਚਿਹਕੇ ਆਗਮਨ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥ ੩੩ ॥

## ੩੪. [ਗਿਲੌਰੇ ਨੂੰ ਬਖਸ਼ੀਸ਼ । ਕਰ੍ਹਾ ਤੇ ਖਰਕ ਗ੍ਰਾਮ]।

ਦੋਹਰਾ ॥ ਬਾਲਿਕ ਪ੍ਰਤਿਪਾਲ੍ਯੋ ਹੁਤੋ ਅਪਨਿ ਗਿਲੌਰਾ ਜਾਨਿ । ਉਤਰੇ

---

[1]ਇਕ ਬਾਹਮਣੀ ਨੇ ਤਿਸ (ਮਸੰਦ) ਦੀ ਇਸਤ੍ਰੀ ਨਾਲ ਇਸ ਤਰ੍ਹਾਂ ਦਾ ਚਲਿੱਤਰ ਖੇਡਿਆ ਕਿ ਉਹ ਭੋਲੀ ਗਲਾਂ ਵਿਚ ਆ ਗਈ ਤੇ ਆਪਣੇ ਧਨ ਦੀ ਸਾਰੀ ਗਲ ਦੱਸ ਬੈਠੀ । [2]ਜੰਗਾਲ । [3]ਉੱਚੇ ਕੋਠੇ ਮੰਜਾ ਲੈਕੇ ਚੜ੍ਹੀਆਂ। [4]ਮੁਠ ਭਰਕੇ ਸੁੱਟ ਦੇਵੇ। [5]ਉਗਾਹੀ ਦਿੰਦੇ ਹਨ। ਭਾਵ ਇਹ ਹੈ ਕਿ ਲੋਕਾਂ ਨੇ ਉੱਪਰਲੀ ਸਾਖੀ ਦੀ ਉਗਾਹੀ ਭਰੀ ਹੈ ਜਦੋਂ ਕਵੀ ਜੀ ਨੇ ਇਹ ਮਕਾਨ ਡਿੱਠਾ । ਅਗਲੇ ਅੰਸੂ ਦਾ ੧੯ ਅੰਕ ਦੇਖੋ, ਉਥੇ ਆਪਣਾ ਦੇਖਣਾ ਕਵਿ ਜੀ ਸਪਸ਼ਟ ਲਿਖਦੇ ਹਨ ।

ਤਾਂਹਿ ਨਿਕੇਤ ਮਹਿਂ ਸ਼ੀਲ ਕ੍ਰਿਪਾਲੁ ਮਹਾਨ ॥੧॥ ਚੌਪਈ ॥ ਰੁਚਿਰ ਪ੍ਰਯੰਕ ਡਸਾਵਨਿ ਕੀਨਿ। ਛਾਦਯੋ ਆਸਤਰਨ ਤਲ ਪੀਨ[1]। ਹਾਥ ਜੋਰਿ ਥਿਰ ਬੋਲਯੋ ਸਾਦਰ। ਬੈਠੇ ਸ਼੍ਰੀ ਗੁਰ ਤੇਗਬਹਾਦਰ ॥ ੨॥ ਤ੍ਰਿਣ ਦਾਨੇ ਕੀ ਸੇਵ ਸੰਭਾਰਿ। ਕਰਿਵਾਇਸਿ ਬਰ ਬਿਬਿਧ[2] ਅਹਾਰ। ਸ੍ਵਾਦਲ ਮਧੁਰ ਸ਼ਨਿਗਧ ਖਵਾਯਹੁ। ਬਹੁਰ ਸਕਲ ਸਿੱਖਨਿ ਤ੍ਰਿਪਤਾਯਹੁ ॥ ੩॥ ਬਸੇ ਨਿਸਾ ਮਹਿਂ ਪੌਢਨਿ ਕੀਨਿ। ਸੁਪਤ ਜਥਾ ਸੁਖ ਗੁਰੂ ਪ੍ਰਬੀਨ। ਰਹੀ ਜਾਮ ਜਾਗੇ ਸੁਚ ਧਾਰੀ। ਮੱਜਨ ਕਰਯੋ ਬਿਮਲ ਬਰ ਬਾਰੀ ॥ ੪॥ ਸੱਚਿਦਾਨੰਦ ਬ੍ਰਹਮ ਇਕ ਆਹਿ[3]। ਬੈਠੇ ਬਿਤ ਕਰਿ ਬ੍ਰਿਤਿ ਤਿਸ ਮਾਂਹਿ। ਦਿਨਕਰ[4] ਚਢ੍ਯੋ,ਬਿਲੋਚਨ ਖੋਲੇ। ਮਨਹੁਂ ਕਮਲ ਦਲ ਅਲੀ ਅਡੋਲੇ[5] ॥੫॥ ਇਕ ਬਾਸੁਰ ਤਹਿਂ ਕੀਨਿ ਮੁਕਾਮੂ।ਮਿਲੈਂ ਸਿੱਖ ਸੁਨਿ ਸੁਨਿ ਗੁਰ ਨਾਮੂ।ਅਨਿਕ ਅਕੋਰ ਆਨਿ ਕਰ ਜੋਰਹਿ। ਦਰਸ ਬਿਲੋਕਹਿਂ, ਚਰਨ ਨਿਹੋਰਹਿਂ ॥ ੬॥ ਜ਼ਿਮੀਦਾਰ ਗਨ ਗ੍ਰਾਮ ਮਝਾਰਾ।ਸਭਿਨਿ ਆਨਿ ਪਦ ਪਰ ਸਿਰ ਧਾਰਾ। ਜਿਮ ਗੁਰ ਭਨਯੋਂ, ਜਿਨਹੁਂ ਤਿਮ ਮਾਨਯੋ[6]। ਤਿਨ ਕੋ ਬਰ ਸੁਖਦਾਇ ਬਖਾਨਯੋਂ ॥ ੭॥ ਮਾਨਯੋ ਜਿਨਹੁਂ ਨ ਸ਼ਰਧਾ ਲਯਾਇ। ਤਿਨ ਪ੍ਰਤਿ ਬੋਲੇਂ ਸਹਿਜ ਸੁਭਾਇ। ਜਥਾ ਹੁਤਾਸਨ ਮਹਿਦ ਪ੍ਰਕਾਸ਼ੇ। ਹੁਇ ਸਮੀਪ, ਦੁਖ ਸੀਤ ਬਿਨਾਸੇ ॥ ੮॥ ਲਖਹਿ ਨ ਤੇਜ, ਬੀਚ ਬਰ ਜਾਇ। ਜਰਹਿਂ ਅੰਗ ਸੰਕਟ ਬਡ ਪਾਇ। ਤਿਮ ਸਤਿਗੁਰ ਕੀ ਸੇਵਾ ਅਹੈ। ਅਦਬ ਸਹਿਤ ਕਰਿ ਸਭਿ ਸੁਖ ਲਹੈਂ ॥ ੯ ॥ ਨ੍ਰਿਭੈ ਹੋਇ ਸ਼ਰਧਾ ਜਿਨ ਛੀਨ।ਕਰਹਿਂ ਅਵੱਗਯਾ ਲਹਿਂ ਦੁਖ ਪੀਨ*। ਦੂਰ ਦੇਸ਼ ਕੀ ਸੰਗਤਿ ਆਈ। ਦਰਸ਼ਨ ਲੇ ਅਕੋਰ ਅਰਪਾਈ॥ ੧੦ ॥ ਨਿਸਾ ਦੂਸਰੀ ਕੀਨਸਿ ਬਾਸ। ਕ੍ਰਿਪਾ ਧਾਰਿ ਜਾਨਯੋਂ ਨਿਜ ਦਾਸ।ਸੇਵਾ ਕਰੀ ਸਕਲ ਬਿਧਿ ਨੀਕੀ। ਗੁਰ ਮਹਿਮਾ ਮਹਿ ਸ਼ਰਧਾ ਹੀ ਕੀ ॥ ੧੧॥ ਭਈ ਪ੍ਰਾਤਿ ਤਯਾਰੀ ਕਰਿਵਾਈ। ਨਿਕਟਿ ਗਿਲੌਰਾ ਲੀਨਿ ਬੁਲਾਈ। ਇਕ ਤਰਕਸ਼[7] ਤੀਰਨ ਸੋਂ ਭਰਯੋ। ਹੁਇ ਪ੍ਰਸੰਨ ਗੁਰ ਬਖਸ਼ਨ ਕਰਯੋ ॥ ੧੨॥ ਕਹ੍ਯੋ 'ਧਰਮ ਮਹਿਂ ਦ੍ਰਿੜ੍ਹਤਾ ਕੀਜੈ। ਬੰਸ਼ ਸਮੇਤ ਸਕਲ ਸੁਖ ਲੀਜੈ। ਜੇ ਕਰਿ ਜਾਹਿਂ ਧਰਮ ਤੇ ਹਾਰਿ।ਸੰਤਤਿ ਦਾਰਿਦ ਲਹੈ

[1]ਹੇਠ ਬੜਾ ਮੋਟਾ ਵਿਛਾਉਣਾ ਵਿਛਾਇਆ। [2]ਕਈ ਤਰਾਂ ਦੇ। [3]ਜੋ ਇਕ ਹੈ। [4]ਸੂਰਜ। [5]ਮਾਨੋ ਕਮਲ ਪੱਤੇ ਉਧਰ ਭੌਰੇ ਅਡੋਲ ਹਨ(ਮੁੱਖ ਪਰ ਕਾਲੇ ਨੇਤ੍ਰ)। (ਅ) ਮਾਨੋਂ ਕਮਲ ਦਲ (ਖੁਲ੍ਹੇ ਹਨ ਤੇ ਵਿਚ) ਭੌਰੇ ਅਡੋਲ ਹੋਏ (ਦਿੱਸਦੇ ਹਨ)। [6]ਜਿਸ ਜਿਸ ਨੇ ਤੈਸੇ ਮੰਨਿਆ। [7]ਭੱਥਾ। *ਇਸ ਵਿਚ ਗੁਰੂ ਜੀ ਨੂੰ ਵਰ ਸ੍ਰਾਪ ਤੋਂ ਅਸੰਗ ਸਾਬਤ ਕੀਤਾ ਹੈ।

ਉਦਾਰ ॥ ੧੩ ॥ ਸੁਖ ਨਹਿ ਪਾਇਂ, ਜਾਇਂ ਤੁਵ ਪ੍ਰਾਨ। ਇਮ ਸਮਝਹੁ, ਰਖਿ ਧਰਮ ਮਹਾਨ'।ਸਿੱਖ੍ਯਾ ਅਪਰ ਦਈ ਗੁਰ ਤਾਂਹਿ।ਹਯ ਅਰੂਢਿ ਚਾਲੇ ਮਗ ਮਾਂਹਿ ॥ ੧੪ ॥ ਮੁਖ ਕਰਿ ਪੂਰਬ ਦਿਸ਼ਾ ਪਯਾਨੇ । ਭਯੋ ਗਿਲੌਰਾ ਧਨੀ ਮਹਾਨੇ। ਹਾਂਸੀ ਅਰੁ ਹਿਸਾਰ ਲੌ ਗ੍ਰਾਮੂ। ਸੰਗਤਿ ਤੇ ਆਨਹਿ ਧਨ ਧਾਮੂ ॥ ੧੫ ॥ ਰੰਘਰ ਜਾਟ ਗ੍ਰਾਮ ਗਨ ਤਿਨ ਕੇ । ਪਰੇ ਬਿਰੋਧ ਪਰਸਪਰ ਗਿਨ ਕੇ। ਫਿਰਤਿ ਗਿਲੌਰਾ ਦੋਨਹੁਂ ਮਾਂਹੀ । ਗੁਰ ਪ੍ਰਤਾਪ ਤੇ ਰੋਕਹਿ ਨਾਂਹੀ[1] ॥ ੧੬ ॥ ਰੰਘਰ ਬ੍ਰਿੰਦਨ ਦੇ ਬਿਸਵਾਸ[2]। ਗ੍ਰਾਮ ਜਾਟ ਜਹਿਂ ਆਨ ਸੁ ਪਾਸ[3]। ਕਹ੍ਯੋ 'ਲੰਘਾਇ ਦੇਉ ਮੈਂ ਆਗੇ[4]'। ਇਸ ਭਰੋਸ ਤੇ ਸੋ[5] ਨਹਿ ਭਾਗੇ ॥ ੧੭ ॥ ਰੰਘਰ ਬ੍ਰਿੰਦ ਸੁ ਦਏ ਕਟਾਇ[6]। ਨਹਿਂ ਮੂਰਖ ਨੇ ਲੀਨਿ ਬਚਾਇ। ਤਿਸ ਅਧਰਮ ਤੇ ਸੋ ਮਰਿ ਗਯੋ। ਬੰਸ ਅਧਿਕ ਦਾਰਿੱਦ੍ਰੀ ਭਯੋ॥ ੧੮॥ ਭੋਜਨ ਕੀ ਚਿੰਤਾ ਘਰ ਮਾਂਹਿ।ਕਬਿ ਖੈਂ ਹੈਂ ਕਬਿ ਪੈ ਹੈਂ ਨਾਂਹਿ।ਇਸੀ ਦਸ਼ਾ ਮਹਿਂ ਅਬਿ ਲੌਂ ਅਹੈਂ। 'ਹਮ ਨੇ ਪਿਖੇ' ਸਿੰਘ ਕਵਿ ਕਹੈਂ[7] ॥ ੧੯ ॥ ਸਤਿਗੁਰ ਚਿਹਕੇ ਤੇ ਚਲਿ ਆਏ। ਕਰ੍ਹਾ ਗ੍ਰਾਮ ਪ੍ਰਥਮ ਗੁਰ ਥਾਏ[8]।ਗਮਨੇ ਜਬਿ ਸ਼੍ਰੀ ਨਾਨਕ ਮਤੇ। ਹਰਿਗੁਵਿੰਦ ਗੁਰ ਉਤਰੇ ਹੁਤੇ ॥ ੨੦ ॥ ਵਹਿਰ ਗ੍ਰਾਮ ਤੇ ਅਹੈ ਸਥਾਂਨ। ਪਹੁੰਚੇ ਆਨਿ ਗੁਰੂ ਭਗਵਾਨ। ਉਤਰਿ ਪਰੇ ਅਸੁ ਬੰਧਨ ਕੀਨੇ[9] । ਸ਼ੁਭ ਆਸਨ ਪਰ ਗੁਰੂ ਅਸੀਨੇ ॥ ੨੧ ॥ ਤਹਾਂ ਮਸੰਦ ਬਸਹਿ ਮਤਿ ਮੂਢਾ। ਜੋ ਨ ਲਖਹਿ ਆਸ਼ੈ ਗੁਰ ਗੂਢਾ ।-ਤੁਰਕੇਸ਼ੁਰ ਸਭਿ ਦੇਸ਼ ਬਿਦੇਸ਼। ਖੋਜਹਿ ਗੁਰ ਕੋ-ਸੁਨ੍ਯੋਂ ਵਿਸ਼ੇਸ਼॥ ੨੨॥-ਮੈਂ ਨਹਿਂ ਮਾਰ੍ਯੋ ਜਾਂਉਂ ਕਦਾਈ-। ਅਸ ਚਿੰਤਾ ਬਹੁ ਰਿਦੇ ਉਪਾਈ। ਸੁਨਿਕੈ ਸਤਿਗੁਰ ਕੋ ਆਗਵਨੁ। ਦੂਰ ਕਰਿ ਰਹ੍ਯੋ ਆਪਨੇ ਭਵਨੁ ॥ ੨੩ ॥ ਭਾਖ੍ਯੋ ਤ੍ਰਿਯ ਸੋਂ 'ਕੋ ਜਿ ਹਕਾਰੈ[10] ।-ਨਹੀਂ ਇਹਾਂ-ਤਿਸ ਦੇਹਿ ਉਚਾਰੈ'। ਅੰਤਰਜਾਮੀ ਲਖਿ ਬਿਧਿ ਸਾਰੀ। ਕਹ੍ਯੋ ਨ ਕੁਛ, ਤੂਸ਼ਨਿ ਮੁਖ ਧਾਰੀ ॥ ੨੪ ॥ ਮਿਲ੍ਯੋ ਏਕ ਰਾਹਕ ਤਬਿ ਆਇ।ਕੁਛਕ ਸੇਵ ਕੀਨਿ ਵਥੁ ਲ੍ਯਾਇ[11]। ਭਏ ਪ੍ਰਸੰਨ ਦਰਬ ਗੁਰ ਦੀਨੋ। ਸ਼੍ਰੀ ਮੁਖ ਤੇ ਫੁਰਮਾਵਨਿ ਕੀਨੋ ॥ ੨੫ ॥ 'ਕੂਪ ਕਿ

[1](ਰੰਘੜ ਯਾ ਜਟ ਕੋਈ) ਨਹੀਂ ਸੀ ਰੋਕਦਾ (ਗਿਲੌਰੇ ਨੂੰ ਵਿਚ ਆਉਂਦੇ ਜਾਂਦਿਆਂ)। [2]ਭਰੋਸਾ ਦੇਕੇ। [3]ਜਿੱਥੇ ਜਟਾਂ ਦੇ ਪਿੰਡ ਸਨ (ਰੰਘੜਾਂ ਨੂੰ ਆਪਣੇ ਨਾਲ ਜਟਾਂ) ਪਾਸ ਲੈ ਆਇਆ [4]ਜਟਾਂ ਕੋਲੋਂ ਰਾਹ ਦਿਵਾ ਦਿਊਂ। [5]ਭਾਵ ਰੰਘੜ। [6]ਮਰਿਵਾਇ ਦਿੱਤੇ। [7]ਭਾਈ ਸੰਤੋਖ ਸਿੰਘ ਜੀ ਕਹਿਦੇ ਹਨ। [8]ਭਾਵ ਪਹਿਲੇ ਗੁਰੂ (ਛੇਵੇਂ ਗੁਰੂ ਜੀ) ਦਾ ਥਾਂ ਬੀ ਸੀ। [9]ਘੋੜੇ ਬੰਨ੍ਹੇ। [10]ਜੇ ਕੋਈ ਬੁਲਾਵੇ। [11]ਵਸਤੂਆਂ ਲਿਆਇਕੇ।

ਬਾਪੀ ਦਿਹੁ ਬਨਵਾਇ। ਇਸ ਥਲ ਉਪਬਨ[1] ਸਘਨ ਲਗਾਇ'। ਇਮ ਕਹਿ ਨਿਸਾ ਬਸੇ ਗੋਸਾਈਂ। ਭਈ ਪ੍ਰਾਤਿ ਤਯਾਰੀ ਕਰਿਵਾਈ॥੨੬॥ਜ਼ੀਨ ਤੁਰੰਗਨ ਪਾਇ ਸੁਹਾਏ। ਭਏ ਅਰੂਢਨਿ ਪੰਥ ਸਿਧਾਏ। ਇਕ ਦੁਇ ਮਜਲ ਦੀਰਘਾ ਚਾਲੇ। ਬਾਂਗਰ ਦੇਸ਼ ਬਿਖੈ ਸਿਖ ਨਾਲੇ॥ ੨੭॥ 'ਖਰਕ' ਗ੍ਰਾਮ ਨਿਯਗ੍ਰੋਧ ਬਿਸਾਲਾ[2]। ਤਹਾਂ ਜਾਇ ਡੇਰਾ ਗੁਰ ਡਾਲਾ।ਜ਼ੀਨ ਉਤਾਰੇ ਤ੍ਰਿਣ ਅਨਵਾਏ। ਦਈ ਨਿਹਾਰੀ ਹਯ ਤ੍ਰਿਪਤਾਏ॥ ੨੮॥ ਕਰਿਵਾਯਹੁ ਬਹੁ ਭਾਂਤਿ ਅਹਾਰਾ। ਖਾਨ ਪਾਨ ਕਰਿ ਭਲੇ ਪ੍ਰਕਾਰਾ। ਆਨਯੋ ਮੰਚ ਤਾਂਹਿ ਪਰ ਬੈਸੇ। ਸੰਗੀ ਸਿਖ ਬੋਲਯੋ ਤਬਿ ਐਸੇ॥੨੯॥ 'ਤੁਰਕਨਿ ਘਾਲ ਬਿਸਾਲੀ ਘਾਲੀ। ਅਵਨੀ ਰਾਜ ਤੇਜ ਬਡ ਨਾਲੀ। ਨਹੀਂ ਮਵਾਸੈ[3] ਕਿਤ ਹੂੰ ਕੋਈ। ਹਾਲਾ[4] ਭਰਹਿ ਨੰਮ੍ਰਿ ਸਿਰ ਹੋਈ'॥ ੩੦॥ ਸੁਨਿਕੈ ਸਤਿਗੁਰ ਬਾਕ ਬਖਾਨਾ। 'ਸਨੈ ਸਨੈ ਅਬਿ ਕਰਿ ਹੈਂ ਹਾਨਾ। ਪਾਪ ਬਡੇਰੇ ਕਹੁ ਨਿਤ ਲਾਗੇ। ਭਏ ਅੰਧ ਦੁਰਮਤਿ ਚਿਤ ਪਾਗੇ॥ ੩੧॥ ਤਪਨ ਮਹਾਂ ਤਪ ਧਰਮ ਕਮਾਵਨਿ[5]। ਯਾਂ ਤੇ ਰਾਜ ਸੁ ਤੇਜ ਬਧਾਵਨਿ। ਹੋਹਿ ਪ੍ਰਿਥੀ-ਪਤਿ ਫਲ ਕੋ ਪਾਵੈ। ਨ੍ਰਿਪਤਿ ਬਨਹਿ ਪੁਨ ਧਰਮ ਕਮਾਵੈ॥੩੨॥ ਕਰਹਿ ਨਯਾਉਂ,ਨਹਿ ਲੋਭੀ ਬਨੈ। ਰੱਛਹਿ ਜਗਤ ਦਯਾ ਮਨ ਸਨੈ। ਦੁਖ ਨਿਵਾ-ਰਹਿ ਸੁਖ ਕੋ ਦੇਹਿ। ਉਚਿਤ[6] ਪੂਜਾ ਤੇ ਧਨ ਕੋ ਲੇਹਿ॥ ੩੩॥ ਤਸਕਰ ਬਟਪਾਰਨਿ ਕੋਂ[7] ਮਾਰਹਿ। ਇੱਤਯਾਦਿਕ ਗਨ ਬਿਘਨ ਬਿਦਾਰਹਿ। ਤਿਸ ਕੀ ਕੁਲ ਤੇ ਰਾਜ ਨ ਜਾਇ। ਜਥਾ ਜੋਗ ਜੋ ਧਰਮ ਚਲਾਇ॥ ੩੪॥ ਜਿਨਹੁਂ ਪ੍ਰਥਮ ਤਪ ਕਰਿ ਭੇ ਰਾਜਾ। ਰਾਜ ਪਾਇ ਪੁਨ ਲਗੇ ਕੁਕਾਜਾ। ਬਿਸ਼ਯ ਭੋਗਮਹਿ ਬਹੁ ਗ਼ਲਤਾਨੇ।ਪੂਜਾ ਕਸ਼ਟ ਕੋ ਸੁਨਹਿਂ ਨ ਜਾਨੇਂ॥੩੫॥ ਜਯੋਂ ਕਯੋਂ ਕਰਿ ਲੈਂ ਧਨ ਕੋ ਛੀਨਿ। ਦਯਾ ਨ ਠਾਨਹਿ ਦੇਖਹਿਂ ਦੀਨਿ। ਇਮ ਤਿਨ ਪਰ ਅਨੁਮਾਨ ਕਰੀਜੈ[8]। ਦਿਨਪ੍ਰਤਿ ਰਾਜ ਤੇਜ ਇਨ ਛੀਜੈ ॥ ੩੬॥ ਪ੍ਰਥਮ ਤੁਰਕ ਛਿਤਪਤਿ ਜੋ ਭਏ। ਸਭਿ ਨਰ ਨਾਰਿ ਨਯਾਉਂ ਕੋ ਕਿਯੇ। ਹਿੰਦੂ ਮੁਸਲਮਾਨ ਸਮੁਦਾਇ। ਸਭਿ ਇਮਾਨ ਪਰ ਰਾਖਿ ਟਿਕਾਇ॥ ੩੭॥ ਅਬਿ ਨੌਰੰਗ ਬਡ ਕੁਮਤਿ ਉਠਾਈ।ਹਿੰਦੂ ਧਰਮ ਦੇਤਿ

---

[1]ਬਾਗ। [2]ਵੱਡਾ ਬੋਹੜ [ਸੰ:, ਨਯਗ੍ਰੋਧ]। [3]ਆਕੀ। [4]ਮਾਮਲਾ। [5]ਮਹਾਨ ਤਪ ਤਪਣੇ ਕਰਕੇ ਤੇ ਧਰਮ ਕਮਾਵਣ ਨਾਲ। [6]ਵਾਜਬ ਧਨ। [7]ਚੋਰ ਧਾੜਵੀਆਂ ਨੂੰ। [8]ਅੰਦਾਜ਼ਾ ਲਾ ਲਓ ਕਿ......।

ਬਿਨਸਾਈ। ਜਬਰੀ ਕਰਹਿ ਜ਼ੁਲਮ ਮਦ ਮਾਨੀ। ਪੀੜਤ ਪ੍ਰਜਾ ਤ੍ਰਾਸ ਕੌ ਠਾਨੀ[1] ॥ ੩੮ ॥ ਯਾਂਤੇ ਜਾਨਹੁ ਜਾਇ ਬਿਦਤ ਹੀ। ਰਾਜ ਤੇਜ ਅਬਿ ਰਹੈ ਨ ਕਿਤ ਹੀ। ਸਨੈ ਸਨੈ ਸਗਰੋ ਬਿਨਸਾਵੈ। ਥਿਰੈ ਨ ਅਸ ਕੋ ਦੁੰਦਭਿ ਵਾਵੈ[2] ॥੩੯॥ ਇਮ ਕਹਿ ਤੂਸ਼ਨਿ ਭਏ ਗੁਸਾਈਂ। ਸੁਪਤਿ ਜਥਾ ਸੁਖ ਨਿਸਾ ਬਿਤਾਈ। ਭਈ ਪ੍ਰਾਤਿ ਕਰਿ ਕੂਚ ਪਯਾਨੇ। ਪਹੁੰਚੇ ਖਟਕੜ ਗ੍ਰਾਮ ਸੁਥਾਨੇ ॥ ੪੦ ॥ ਪੰਚਹੁੰ ਸਿੱਖ ਸੰਗ ਮਹਿ ਲੀਨੇ। ਅਪਰ ਨ ਮਿਲਹਿ ਬਰਜ ਕਰਿ ਦੀਨੇ। ਹਿੰਦੂ ਧਰਮ ਜਗਤ ਮਹਿ ਰਾਖਨਿ। ਸਤਿਗੁਰ ਕਰੈਂ ਰਿਦੈ ਅਭਿਲਾਖਨਿ॥੪੧॥ ਇਤਿ ਸ਼੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਗੁਰ ਗਮਨ' ਪ੍ਰਸੰਗ ਬਰਨਨੋ ਨਾਮ ਚਤੁਰ ਤ੍ਰਿੰਸਤੀ ਅੰਸੂ ॥ ੩੪ ॥

### ੩੫. [ਖਟਕੜ ਗ੍ਰਾਮ ਚੋਰ ਅੰਨੇ ਹੋਏ। ਜੀਂਦ। ਆਗਰੇ]।

ਦੋਹਰਾ ॥ ਖਟਕੜ ਗ੍ਰਾਮ ਸਮੀਪ ਹੀ ਉਤਰੇ ਸ੍ਰੀ ਗੁਰਦੇਵ। ਤਹਿਂ ਕੇ ਰਾਹਕ ਆਨ ਕਰਿ ਨਹੀਂ ਕਰੀ ਕਛੁ ਸੇਵ ॥ ੧ ॥ ਚੌਪਈ ॥ ਧਨ ਕੋ ਦੇ ਕਰਿ ਮੋਲ ਮੰਗਾਯੋ। ਖਾਨ ਪਾਨ ਸਭਿ ਬਿਧਿ ਕਰਿਵਾਯੋ। ਸੇਵ ਤੁਰੰਗਨਿ ਕੀ ਸਭਿ ਕੀਨਿ। ਤ੍ਰਿਣ ਅਨਵਾਇ ਮੋਲ ਕੋ ਦੀਨਿ ॥੨॥ ਜ਼ਿਮੀਦਾਰ ਤਹਿਂ ਕੇ ਤਬਿ ਆਏ। ਪੁਸ਼ਟ ਤੁਰੰਗਮ ਦੇਖਿ ਲੁਭਾਏ। ਮਿਲਿ ਆਪਸ ਮਹਿਂ ਮਸਲਤ ਠਾਨੇ। 'ਅਧਿਕ ਮੋਲ ਕੇ ਤੁਰੰਗ ਮਹਾਨੇ ॥ ੩ ॥ ਲੇਹੁ ਨਿਸਾ ਮਹਿ ਇਨਹੁ ਚੁਰਾਇ। ਇਹ ਪਰਦੇਸੀ ਲਖਹਿਂ ਨ ਕਾਇ। ਚਲੇ ਜਾਹਿਂਗੇ ਬਸ ਨ ਬਸਾਵੈ। ਇਨ ਪੀਛੇ ਹਮ ਸਦਨ ਬੰਧਾਵੈਂ ॥ ੪ ॥ ਬੇਚਹਿਂਗੇ ਧਨ ਪਾਇ ਬਿਸਾਲਾ। ਔਰਕ ਭਯੋ ਲਾਭ ਇਸ ਕਾਲਾ'। ਇਮ ਆਪਸ ਮਹਿਂ ਗਿਨੈ[3] ਮਤਿ ਮੂੜੇ। ਚਹੈਂ ਤੁਰੰਗਨ ਹੋਇ ਅਰੂੜੇ ॥ ੫ ॥ ਭਯੋ ਨਿਸਾ ਮਹਿ ਤਿਮਰ ਘਨੇਰਾ। ਸਤਿਗੁਰ ਸੁਪਤਿ ਭਏ ਤਿਸ ਬੇਰਾ। ਤਸਕਰ ਬਨਿ ਰਾਹਕ ਸੋ ਆਏ। ਹੇਰਿ ਤੁਰੰਗਨਿ ਕੋ ਨਿਯਰਾਏ॥੬॥ ਖਸ਼ਟ ਚੋਰ ਖਟ ਘੋਰਨਿ ਹੇਤੁ। ਹੁਇ ਡੇਰੇ ਕੇ ਨੇਰ ਸੁਚੇਤੁ। ਜਾਵਤ ਪਹਿਰੂ ਜਾਗ੍ਰਤਿ ਰਹਯੋ। ਤਾਕਤਿ ਰਹੇ ਨ ਹਯ ਕੋ ਗਹਯੋ ॥ ੭ ॥ ਢਰੀ ਜਾਮਨੀ ਤੇ ਅਲਸਾਯੋ। ਨਿਕਟਿ ਬਿਲੋ-ਕਹਿਂ ਤਿਨ ਲਖਿ ਪਾਯੋ। ਖਸ਼ਟਹੁ ਖਟ ਘੋਰਨ ਕੀ ਓਰ। ਪਹੁੰਚਿ ਸਮੀਪੀ ਤੂਰਨ ਚੋਰ ॥ ੮ ॥ ਜਬਿ ਬੰਧਨ ਕਹੁ ਮੋਚਨ ਲਾਗੇ[4]। ਅੰਧ ਭਏ ਤਤਕਾਲ ਕੁਭਾਗੇ। ਹਟਿ ਆਗੇ ਤੇ ਗਏ ਪਿਛਾਰੀ। ਜਬਹਿ ਦਾਮ ਦਿਸ਼ਿ ਭੁਜਾ

[1]ਪਰਜਾ ਡਰਦੀ ਹੈ। [2]ਭਾਵ, ਇਨ੍ਹਾਂ ਦਾ ਨਗਾਰਚੀ ਤੱਕ ਨਾ ਰਹੇਗਾ। [3]ਸੋਚ ਕੇ। [4]ਰੱਸੇ ਖੋਲ੍ਹਣ ਲਗੇ।

ਪਸਾਰੀ[1]॥੯॥ਕਛੂ ਨ ਦੀਸਹਿ ਦ੍ਰਿਸ਼ਟਿ ਪ੍ਰਹਾਨੀ[2]। ਪਿਖਿ ਅਦਭੁਤ ਗਤਿ ਮੱਤਿ ਬਿਸਮਾਨੀ। ਜਬਿ ਘੋਰਨਿ ਤੇ ਦੂਰ ਸਿਧਾਰੈਂ।ਸਭਿ ਕਿਛੁ ਵਸਤੁ ਅੱਗ੍ਰ ਨਿਹਾਰੈਂ ॥ ੧੦ ॥ ਹਯਨਿ ਸਮੀਪੀ ਹੋਵਹਿਂ ਹੇਰਿ। ਤਿਮ ਹੀ ਦ੍ਰਿਸ਼ਟਿ ਬਿਨਾਸਹਿ ਫੇਰ। ਇਹ ਬਿਧਿ ਲਖਿ ਅਜ਼ਮਤ ਜੁਤਿ ਜਾਨੇ। ਦੀਨ ਹੋਇ ਸਭਿ ਬੰਦਨ ਠਾਨੇ ॥ ੧੧ ॥ ਸਦਨ ਆਪਨੇ ਚਲਿ ਕਰਿ ਆਏ। ਸੁਜਸੁ ਬਖਾਨਹਿਂ ਮਿਲਿ ਸਮੁਦਾਏ। ਤਿਨ ਮਹੁਂ ਸਯਾਨੇ ਕੀਨਿ ਬਖਾਨ। 'ਇਹ ਗੁਰ ਸਮਰਥ ਮਹਿਦ ਮਹਾਨ ॥੧੨॥ ਹੋਤਿ ਪ੍ਰਭਾਤਿ ਪ੍ਰਸੰਨ ਕਰੀਜੈ। ਮਨ ਭਾਵਤਿ ਸੁਖ ਕੋ ਬਰ ਲੀਜੈ'। ਮਿਲਿ ਸਭਿ ਨੇ ਮਸਲਤ ਇਹ ਧਾਰੀ। 'ਗ੍ਰਾਮ ਕੂਪ ਖਾਰੀ ਸਭਿ ਬਾਰੀ[3] ॥ ੧੩ ॥ ਬਰ ਜਾਚਉ ਮੀਠਾ ਜਲ ਹੋਇ। ਜਿਤੋ ਬਸਹੁ ਸੁਖ ਲਿਹੁ ਸਭਿ ਕੋਇ। ਸਾਂਝਾ ਸਭਿ ਕੋ ਕਾਰਜ ਅਹੇ। ਇਸ ਪ੍ਰਕਾਰ ਕੋ ਜੋ ਬਰ ਲਹੈਂ' ॥ ੧੪ ॥ ਭਈ ਪ੍ਰਭਾਤਿ ਦੂਧ ਦਧਿ ਲੀਨਿ। ਚਾਵਰ ਚੂਨ ਸੁ ਘ੍ਰਿਤ ਨਵੀਨ। ਹੁਇ ਨਿਸ਼ਕਪਟ ਗਏ ਗੁਰ ਪਾਸ। ਠਾਂਢੇ ਹੋਇ ਕਰੀ ਅਰਦਾਸ ॥ ੧੫ ॥ 'ਹਮ ਰਾਹਿਕ ਕਰਤਾ ਅਪਰਾਧੂ। ਅਧਮ ਉਧਾਰਨ ਤੁਮ ਪ੍ਰਿਯ ਸਾਧੂ। ਮਹਿ ਮਹਿਂ ਮਹਿਮਾਂ ਮਹਾਂ ਮਹਾਂ ਹੈ[4]।ਸਨਿਧਾਤਿ ਗੁਰੁ ਕੀ ਜਹਾਂ ਕਹਾਂ ਹੈ ॥ ੧੬ ॥ ਹਮ ਅਨਜਾਨ ਪਨੇ ਮਨ ਖੋਟੇ। ਜਾਨਿ ਸਕਹਿਂ ਕਿਮ ਜੋ ਮਤਿ ਮੋਟੇ। ਬਖਸ਼ਾਵਨਿ ਕੌ ਮਿਲਿ ਚਲਿ ਆਏ। ਕ੍ਰਿਪਾ ਕਰਹੁ ਅਬਿ ਦਯਾਲ ਸੁਭਾਏ' ॥ ੧੭ ॥ ਸੁਨਿ ਅਕਪਟ ਗੁਰ ਕਹਯੋ ਕ੍ਰਿਪਾਲਾ। 'ਭਲੇ ਲਖਹੁ ਆਏ ਇਸ ਕਾਲਾ। ਨਿਜ ਅਪਰਾਧ ਬਿਦਤ ਕਹਿ ਦੀਨਿ[5]। ਬਿਗਰੇ ਕਾਜ ਸੁਧਾਰਨਿ ਕੀਨਿ ॥ ੧੮ ॥ ਸਭਿ ਕੀ ਕਹਹੁ ਕਾਮਨਾ ਕੌਨ। ਕਯਾ ਜਾਚਤ ਹੈਂ ਉਚਰੋ ਤੌਨ'। ਗੁਰ ਕਰੁਨਾ ਕੋ ਰਾਹਕ ਜਾਨੀ।ਬੰਦੇ ਪਾਨ ਬਖਾਨੀ ਬਾਨੀ॥੧੯॥'ਹਮਰ ਗ੍ਰਾਮ ਸੀਮ ਜਹਿਂ ਤੀਕਾ[6]। ਜਲ ਖਾਰੋ ਹੁਇ, ਮਿਲੈ ਨ ਨੀਕਾ। ਆਪ ਅਹੋ ਸਤਿ ਪੁਰਖ ਮਹਾਨਾ। ਸ਼੍ਰੀ ਮੁਖ ਤੇ ਜਹਿ[7] ਕਰਹੁ ਬਖਾਨਾ॥੨੦॥ਇਹਾਂ ਕੂਪ ਕੋ ਅਬਿ ਖਨਵਾਵਹੁ। ਜਿਹ ਸਥਾਨ ਮੈਂ ਆਪ ਬਤਾਵਹੁ। ਤਹਾਂ ਖਨਹਿਂ ਜਲ ਮੀਠਾ ਹੋਇ। ਹਰਖਹਿਂ ਪਾਨ ਕਰਹਿਂ ਸਭਿ ਕੋਇ॥ ੨੧ ॥ ਇਹੀ ਕਾਮਨਾ ਸਭਿ ਕੋ

[1]ਜਦ (ਖੁਹਲਣ ਵਾਸਤੇ) ਗੱਸੀ ਵੱਲ ਬਾਂਹ ਅੱਗੇ ਕੀਤੀ। [2]ਨਿਗਾਹ ਨਾਸ਼ ਹੋਈ। [3]ਸਭ ਦਾ ਪਾਣੀ ਖਾਰਾ ਹੈ। [4]ਪ੍ਰਿਥਵੀ ਵਿੱਚ ਮਹਿਮਾ ਬਹੁਤ ਤੋਂ ਬਹੁਤ ਹੈ। [5]ਕਹਿ ਦਿੱਤਾ ਹੈ। [6]ਪਿੰਡ ਦੀ ਹੱਦ ਜਿਥੋਂ ਤਕ ਹੈ। [7]ਜਿੱਥੇ।

ਮਨ ਕੀ। ਸ਼ਰਧਾ ਰਾਵਰਿ ਕੇਰ ਬਚਨ ਕੀ'। ਤਬਿ ਸਤਿਗੁਰੁ ਕਰ ਧਨੁਖ ਸੰਭਾਰਾ। ਤਰਕਸ਼ ਤੇ ਇਕ ਤੀਰ ਨਿਕਾਰਾ ॥ ੨੨ ॥ ਸਿੰਧਿ ਪਨਚ ਮਹਿ[1] ਐਂਚਿ ਚਲਾਯੋ। ਪਰਯੋ ਦੂਰ ਗੁਰ ਬਾਕ ਅਲਾਯੋ। 'ਜਹਿਂ ਲਗਿ ਬਾਨ ਹਮਾਰੋ ਗਯੋ। ਤਹਿਂ ਲਗਿ ਜਲ ਮੀਠੋ ਕਰਿ ਦਯੋ ॥ ੨੩ ॥ ਤਿਸ ਤੇ ਉਰੇ ਕੂਪ ਜੋ ਲਾਵਹੁ। ਜਲ ਮੀਠੋ ਹੁਇ ਪੀ ਤ੍ਰਿਪਤਾਵਹੁ'। ਸੁਨਿ ਕੈ ਰਾਹਕ ਗਨ ਹਰਖਾਏ। ਹਾਥ ਜੋਰਿ ਸਭਿ ਸੀਸ ਨਿਵਾਏ ॥ ੨੪ ॥ ਗੁਰੂ ਬਾਕ ਮਹਿ ਸ਼ਰਧਾ ਧਾਰੀ। ਕੂਪ ਖਨਾਯਹੁ ਭਾ ਬਰਬਾਰੀ[2]। ਇਕ ਦਿਨ ਗੁਰ ਰਾਖੇ ਕਰ ਜੋਰਤਿ। ਸੇਵਾ ਕੀਨਸਿ ਚਰਨ ਨਿਹੋਰਤਿ ॥ ੨੫ ॥ ਦ੍ਵਿਵਸ ਆਗਲੇ ਜ਼ੀਨ ਪਵਾਏ। ਹਯ ਅਰੂਢਿ ਗੁਰ ਅੱਗ੍ਰ ਸਿਧਾਏ। ਨਗਰ ਬਿਸਾਲ 'ਜੀਂਦ' ਜਿਸ ਨਾਮ। ਚਾਰਹੁ ਬਰਨ ਬਸਹਿਂ ਅਭਿਰਾਮ। ੨੬ ॥ ਰਾਜ ਤੁਰਕ ਕੋ ਕ੍ਰੂਰ ਬਡੇਰਾ। ਕਰਹਿ ਕੁਕਰਮਨਿ ਹਿੰਦੁਨਿ ਜ਼ੇਰਾ[3]। ਤਹਾਂ ਜਾਇ ਗੁਰੁ ਕੀਨੋ ਡੇਰਾ। ਜਹਾਂ ਸਥਾਨ ਭਲੋ ਬਡ ਹੇਰਾ॥ ੨੭ ॥ ਅੰਨ ਆਦਿ ਸਭਿ ਮੋਲ ਮੰਗਾਏ। ਸਿੱਧ ਰਸੋਈ ਕਰਿ ਤ੍ਰਿਪਤਾਏ। ਤ੍ਰਿਣ ਦਾਨਾ ਹਯ ਦੀਨਿ ਨਿਹਾਰੀ। ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ ॥ ੨੮ ॥ ਉਠੇ ਪ੍ਰਭਾਤੀ ਕੀਨਿ ਸ਼ਨਾਨੇ। 'ਕਰਹੁ ਕੂਚ' ਗੁਰ ਬਾਕ ਬਖਾਨੇ। ਜ਼ੀਨ ਤੁਰੰਗਨ ਪਰ ਤਬਿ ਡਾਲੇ। ਹੁਇ ਅਰੂਢ ਆਗੇ ਮਗ ਚਾਲੇ ॥੨੯॥ ਨਰਦਕ ਦੇਸ਼[4] ਬਿਖੈ ਗਮਨੰਤੇ। ਮਜਲ ਅਲਪ ਕਰਿ ਪੁਨ ਉਤਰੰਤੇ। ਜੀਂਦ ਪਰੇ ਇਕ ਹੈ ਗੁਰ ਥਾਨਾ। ਤਹਾਂ ਕਰਨਿ ਡੇਰਾ ਹਮ ਜਾਨਾ[5]॥੩੦॥ ਆਗੈ ਥਾਉਂ ਬਿਦਤ ਨਹਿਂ ਕੋਈ। ਸਿੱਖੀ ਅਲਪ ਹੁਤੀ ਤਿਤ ਜੋਈ। ਯਾਂ ਤੇ ਨਹਿਂ ਕਿਨ ਥਾਨ ਬਨਾਯੋ। ਸਿੰਘਨ ਬਿਖੈ ਨਹੀਂ ਬਿਦਤਾਯੋ ॥ ੩੧ ॥ ਨਗਰ ਆਗਰੇ ਮਾਰਗ ਜੌਨ। ਕਰਿਕੈ ਸੋਧ ਚਲੇ ਗੁਰ ਤੌਨ। ਪੰਥ ਬਿਖੈ ਨਹਿਂ ਕੀਨਿ ਮੁਕਾਮੂ। ਉਤਰੇ ਨਹੀਂ ਕਿਸੀ ਨਰ ਧਾਮੂ ॥ ੩੨ ॥ ਦਿਨ ਪ੍ਰਤਿ ਗਮਨੇ ਜਾਇਂ ਅਗਾਰੀ। ਉਤਰੈਂ ਜਾਮਨ ਦੋਇ ਗੁਜ਼ਾਰੀ। ਕੋ ਸਿਖ ਸੰਤ ਮਿਲੈ ਸੁਖ ਪਾਇ। ਸਤਿਗੁਰੁ ਕੇ ਪਗ ਸੀਸ ਨਿਵਾਇ ॥ ੩੩ ॥ ਉਦਾ-ਸੀਨ ਹੁਇ ਸਭਿ ਤੇ ਚਾਲੇ। ਜਰ ਨੀਵੀਂ ਤੁਰਕਾਨ ਖਿਸਾਲੇ[6]। ਤਿਨਹੁ

[1]ਚਿੱਲੇ ਵਿੱਚ ਜੋੜ ਕੇ। [2]ਸ੍ਰੇਸ਼ਟ ਜਲ। [3]ਅਧੀਨ ਕਰਕੇ। [4]ਬਾਂਗਰ ਦੇਸ਼। [5](ਕਵੀ ਦੀ ਦੱਸਦੇ ਹਨ ਕਿ) ਉਥੇ ਡੇਰਾ ਕੀਤਾ ਅਸੀਂ ਖੋਜਿਆ ਹੈ। [6]ਜੜ ਬੜੀ ਨੀਵੀਂ ਹੈ ਤੁਰਕਾਂ ਦੀ।

ਉਖਾਰਨਿ ਉੱਦਮ ਧਾਰਾ। ਸਿਰ ਪਰ ਦੇ ਕਰਿ ਦੋਸ਼ ਉਦਾਰਾ॥ ੩੪॥
ਕੇਤਿਕ ਦਿਨ ਲਗਿ ਗਮਨੇ ਗਏ। ਅਲਪ ਮਜਲ ਕਰਿ ਨਿਸ ਉਤਰਏ।
ਭੋਜਨ ਤ੍ਰਿਣ ਦਾਨਾ ਰੁ ਨਿਹਾਰੀ। ਮੋਲ ਮੰਗਾਵਹਿ ਕਰਹਿ ਅਹਾਰੀ॥੩੫॥
ਇਸੀ ਰੀਤਿ ਸਭਿ ਪੰਥ ਪਯਾਨੇ। ਨਗਰ ਆਗਰਾ ਤਬਿ ਨਿਯਰਾਨੇ।
ਤੁਰਕਨਿ ਕੀ ਸੋ ਭੀ ਰਜਧਾਨੀ।। ਬਾਸਹਿ ਚਿਰੰਕਾਲ ਤਿਸ ਥਾਨੀ॥੩੬॥
ਨਿਕਟਿ ਨਿਕਟਿ ਉਪਬਨ ਲਗਵਾਏ। ਖਰੇ ਸਫਲ[1] ਤਰੁਵਰ ਸਮੁਦਾਏ।
ਤੁਰਸ਼ ਮਧੁਰ ਮੇਵੇ ਜਿਨ ਮਹੀਆ। ਰਖਵਾਰੇ ਬੈਠੇ ਜਹਿ ਕਹੀਆ॥੩੭॥
ਕੇਤਿਕ ਦੀਰਘ ਬ੍ਰਿਛ ਉਤੰਗ। ਤਿਨ ਪਰ ਬੋਲੈਂ ਅਨਿਕ ਬਿਹੰਗ। ਸਭਿ ਤੇ ਸੁੰਦਰ ਹੁਤੋ ਬਿਸਾਲ। ਬਾਗ਼ ਬਿਲੋਕਯੋ ਗੁਰੂ ਕ੍ਰਿਪਾਲ ॥ ੩੮॥ ਬੀਚ ਰੌਸ ਜਿਹ ਬਨੀ ਘਨੀ ਹੈ।ਬਨੀ[2] ਬ੍ਰਿਛਨ ਕੀ ਫਲਨ ਸਨੀ ਹੈ[3]। ਬੈਠਨਿ ਹੇਤੁ ਸਥੰਡਲ ਮਹਾਂ। ਚਾਰ ਕੋਰ[4] ਜੁਤਿ ਸਿਰਜੇ ਤਹਾਂ ॥ ੩੯॥ ਮੰਦਰ ਬਨਯੋ ਬ੍ਰਿੰਦ ਦਰਵਾਜੇ। ਸੁੰਦਰ ਦੇਤਿ ਅਨੰਦ ਬਿਰਾਜੇ[5]। ਤਹਾਂ ਜਾਇ ਉਤਰੇ ਗੁਰ ਪੂਰੇ।ਕਰੈਂ ਬਿਲੋਕਨਿ ਉਪਬਨ ਰੂਰ* ॥੪੦॥ਇਤਿ ਸ੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਆਗਰੇ ਸਤਿਗੁਰੂ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ॥ ੩੫॥

੩੬. [ਅਯਾਲੀ ਮਿਠਾਈ ਲੈਣ ਗਿਆ ਫੜਿਆ ਗਿਆ]।

ਦੋਹਰਾ॥ ਉਪਬਨ ਬਿਖੈ ਪ੍ਰਵੇਸ਼ ਭੇ ਪਿਖਿ ਰਮਨੀਕ ਸਥਾਨ। ਉਤਰੇ ਕਰਿ ਕੇ ਹਯ ਖਰੇ ਬੰਧਨ ਕਰਿ ਦ੍ਰਿਢ ਪਾਨ[6] ॥੧॥ ਚੌਪਈ॥ ਨਿਜ ਨਿਜ ਅਸੁ[7] ਢਿਗ ਸਿਖ ਤਬਿ ਬੈਸੇ। ਚਿਤਵਤਿ–ਗੁਰੂ ਕਰਹਿੰ ਅਬਿ ਕੈਸੇ–। ਦੇਖਹਿ ਬਾਗ ਪ੍ਰਭੂ ਬਹੁ ਭਾਂਤੇ। ਇਤ ਕੋ ਆਵਤਿ ਉਤ ਕੋ ਜਾਤੇ॥ ੨॥

---

[1]ਸਹਿਤ ਫਲਾਂ ਦੇ। [2]ਬਗੀਚੀ। [3]ਫਲਾਂ ਦੇ ਸਹਿਤ ਹੈ। [4]ਕੋਨੇ। [5]ਬਿਰਾਜਦਿਆਂ। [6]ਹੱਥਾਂ ਨਾਲ ਤਕੜੇ ਬੱਧੇ। [7]ਘੋੜੇ।

*ਬਾਗ ਵਿਚ ਜਾਣ ਤੋਂ ਪਹਿਲਾਂ ਤਵਾ: ਖਾ: ਨੇ ਇਕ ਹੋਰ ਸਾਖੀ ਦਿੱਤੀ ਹੈ ਤੇ ਆਗਰੇ ਜਾਣ ਦਾ ਪ੍ਰੋਜਨ ਦੱਸਿਆ ਹੈ ਕਿ ਆਗਰੇ ਵਿਚ ਇਕ ਬ੍ਰਿਧ ਮਾਈ ਸਤਿਗੁਰਾਂ ਦੇ ਦਰਸ਼ਨਾਂ ਦੀ ਉਡੀਕ ਕਰ ਰਹੀ ਸੀ ਉਸਦੀ ਸ਼ਰਧਾ ਪੂਰੀ ਕਰਨ ਤੇ ਇਕ ਹਸਨ ਅਲੀ ਨੂੰ ਆਪਣੀ ਗ੍ਰਿਫਤਾਰੀ ਦਾ ਇਨਾਮ ਦੁਆਉਣ ਲਈ ਆਗਰੇ ਆਏ। ਇਤਿਹਾਸ ਗੁਰੂ ਖਾ: (ਹਿੰਦੀ) ਨੇ ਲਿਖਿਆ ਹੈ ਕਿ ਇਕ ਪ੍ਰੇਮੀ ਸਿੱਖ ਦੇ ਆਕਰਖਣ ਨਾਲ ਗੁਰੂ ਜੀ ਮਥੁਰਾ ਪੁੱਜੇ ਤੇ ਫਿਰ ਆਗਰੇ ਸਿੱਖਾਂ ਨੂੰ ਕ੍ਰਿਤਾਰਥ ਕਰਕੇ ਦਿੱਲੀ ਆਏ। ਆਗਰੇ ਵਿਚ ਮਾਈ ਥਾਨ ਗੁਰਦੁਆਰਾ ਨਾਵੇਂ ਪਾਤਸ਼ਾਹ ਦਾ ਮੌਜੂਦ ਹੈ, ਇਸ ਮਾਈ ਨੂੰ ਕ੍ਰਿਤਾਰਥ ਕਰਕੇ ਬਾਗ ਵਿਚ ਗਏ ਹਨ ਤੇ ਅਗਲੇ ਅੰਸੂ ਵਿੱਚ ਦੱਸੀ ਘਟਨਾ ਹੋਈ ਹੈ। ਬਾਅਜ਼ੇ ਲੇਖਕਾਂ ਨੇ ਸਿੱਧਾ ਦਿੱਲੀ ਜਾਣਾ ਬੀ ਲਿਖਿਆ ਹੈ।

ਬਹੁਰ ਸਥੰਡਲ ਪਰ ਚਢਿ ਫਿਰੈਂ। ਆਵਨਿ ਜਾਨਿ ਬਾਰਿ ਬਹੁ ਕਰੈਂ।
ਬਾਗ਼ ਪੌਰ ਕੀ ਦਿਸ਼ਾ ਬਿਲੋਕਹਿਂ।ਅਪਰ ਦਿਸ਼ਨਿ ਤੇ ਦ੍ਰਿਸ਼ਟੀ ਰੋਕਹਿਂ॥੩॥
ਫਿਰਹਿਂ ਕਦਮ ਪੋਸ਼ੀ[1] ਕਹੁ ਕਰਤੇ। ਉਪਬਨ ਦਰ ਕੋ ਬਹੁਤ ਨਿਹਰਿਤੇ।
ਤਿਸ ਛਿਨ ਏਕ ਅਯਾਲੀ ਆਯੋ। ਅਜਾ ਬ੍ਰਿੰਦ ਕੋ ਫਿਰਤਿ ਚਰਾਯੋ॥੪॥
ਗਮਨਤਿ ਦੇਖਿ ਹਕਾਰਯੋ ਤਾਂਹੀ। ਸੁਨਿ ਗੁਹਾਰ ਚਲਿ ਆਯੋ ਪਾਹੀ।
ਦਰਸ਼ਨ ਕਰਿ ਪਗ ਬੰਦਨ ਠਾਨੀ।ਤਬਿ ਗੁਰਦੇਵ ਕਹੀ ਮੁਖ ਬਾਨੀ॥੫॥
'ਹਮਰੋ ਕਾਮ ਏਕ ਕਰਿ ਆਉ। ਨਿਜ ਮਿਹਨਤ ਲੇ ਕਰਿ ਪੁਨ ਜਾਉ।
ਅਜਾ ਬ੍ਰਿੰਦ ਹਮ ਰਹਹਿਂ ਬਿਲੋਕਤਿ। ਰਾਖਹਿਂਗੇ ਚਹੁੰ ਦਿਸ਼ਿ ਤੇ ਰੋਕਤਿ'
॥੬॥ ਸੁਨਤਿ ਅਯਾਲੀ ਲਬੁ ਨੇ ਪ੍ਰੇਰਯੋ। ਅਰੁ ਬਡ ਪੁਰਖ ਸੁ ਦਰਸ਼ਨ
ਹੇਰਯੋ।ਕਹਤਿ ਭਯੋ'ਦੀਜਹਿ ਫੁਰਮਾਇ।ਕਾਰਜ ਕਰਿਹੌਂ ਜਥਾ ਰਜਾਇ'॥
॥੭॥ ਮਾਨੀ ਬਾਤ ਸੁ ਕਰਯੋ ਨਿਹਾਰਨਿ। ਹੁਤੀ ਛਾਪ ਕਰ[2] ਕਰੀ ਨਿਕਾ-
ਰਨ। ਜਿਸ ਮਹਿਂ ਬਹੁਤ ਮੋਲ ਕੋ ਹੀਰਾ। ਉੱਜਲ ਅਸ਼ਟ ਕੋਰ ਕਰਿ
ਖੀਰਾ॥੮॥ ਦਈ ਅਯਾਲੀ ਕੇ ਤਬਿ ਕਰ ਮੈਂ। ਕਹਯੋ ਬਹੁਰ 'ਲੇ ਜਾਹੁ
ਨਗਰ ਮੈਂ। ਦੇਇ ਰਜਤਪਣ ਕੋ ਪਕਵਾਨ। ਹੋਇ ਸਨਿਗਧ ਅਧਿਕ
ਮਿਸ਼ਟਾਨ॥੯॥ ਗਹਿਣੇ ਧਰਹੁ ਛਾਪ ਕੋ ਜਾਵਹੁ। ਸੋ ਅਬਿ ਹੀ ਪੁਰਿ
ਤੇ ਲੈਆਵਹੁ'।ਸੁਨਤਿ ਅਯਾਲੀ ਨੇ ਤਬਿਕਹਯੋ'ਮੋ ਪਰ ਚੀਰ ਸੁ ਜੀਰਣ[3]
ਰਹਯੋ॥੧੦॥ ਕਿਸ ਮਹਿਂ ਆਨੌਂ ਪਾਇ ਮਿਠਾਈ। ਆਛੀ ਰਹੈ ਲੇਹੁ
ਤੁਮ ਖਾਈ'। ਤਬਿ ਗੁਰੁ ਅਪਨੇ ਊਪਰ ਕੇਰਾ।ਹੁਤੋ ਦੁਸ਼ਾਲਾ ਮੋਲ ਬਡੇਰਾ
॥੧੧॥ ਲਿਯੋ ਉਤਾਰਿ ਦਿਯੋ ਕਰ ਤਾਂਹੀ। 'ਕਹਯੋ ਪਾਇ ਆਨਹੁ ਇਸ
ਮਾਂਹੀ। ਬਿਲਮ ਨ ਕੀਜਹਿ ਗਮਨਹੁ ਪੁਰਿ ਮੈਂ।ਜਾਇ ਖਰੀਦ ਨ ਸੰਕਹੁ
ਉਰ ਮੈਂ'॥੧੨॥ ਪਟੀ ਕਾਮਰੀ ਬਿਖੈ ਛਪਾਇ[4]। ਚਲਯੋ ਅਯਾਲੀ ਪੁਰਿ
ਦਿਸ਼ਿ ਧਾਇ। ਮਤੀਦਾਸ ਥਿਰ ਦੂਰ ਦਿਵਾਨ। ਦੇਖਿ ਕ੍ਰਿਯਾ ਕਿਯ ਕ੍ਰਿਪਾ-

[1]ਫਾਰਸੀ ਵਿਚ ਪੇਸ਼ ਕਦਮੀ=ਪੈਰ ਅਗੇ ਧਰਨ ਨੂੰ ਕਹਿੰਦੇ ਹਨ। ਕਵੀ ਜੀ ਨੇ ਇਸ ਦਾ ਭਾਵ ਟਹਿਲਣਾ ਸਮਝਿਆ ਹੈ ਤੇ 'ਕਦਮ ਪੇਸ਼ੀ' ਉਲਟਾ ਕੇ ਬਨਾ ਲਿਆ ਹੈ ਤੇ ਲਿਖਾਰੀਆਂ ਦੀ ਕ੍ਰਿਪਾ ਨੇ 'ਪੇਸ਼ੀ' ਦਾ 'ਪੋਸ਼ੀ' ਕਰ ਦਿੱਤਾ ਹੈ। ਅਗਲੀਆਂ ਪਿਛਲੀਆਂ ਤੁਕਾਂ ਤੋਂ ਭਾਵ ਟਹਿਲਣ ਦਾ ਹੀ ਸਹੀ ਹੋ ਰਿਹਾ ਹੈ। ਕਈ ਗਯਾਨੀ ਇਸਨੂੰ 'ਕਦਮ ਬੋਸੀ=ਪੈਰ ਚੁੰਮਣਾ' ਸਮਝਦੇ ਹਨ, ਪੈਰ ਚੁੰਮਣ ਦਾ ਭਾਵ ਏਥੇ ਅਪ੍ਰਸੰਗਕ ਹੈ। [2]ਹੱਥ ਦੀ ਛਾਪ (ਸੋ)। [3]ਪੁਰਾਣਾ। [4]ਪਾਟੀ ਹੋਈ ਕੰਬਲੀ ਵਿਚ (ਦੁਸ਼ਾਲਾ) ਛੁਪਾਕੇ।

ਨਿਧਾਨ[੧] ॥੧੩॥ ਆਇ ਸਮੀਪ ਬੂਝਿਬੋ ਕੀਨਿ। 'ਕਹਾਂ ਰੰਕ ਕੇ ਕਰ ਤੁਮ ਦੀਨ? ਕਹਾਂ ਪਠ੍ਯੋ, ਕ੍ਯਾ ਲ੍ਯਾਵਨਿ ਕਰੈ? ਗਮਨ੍ਯੋਂ ਨਗਰ ਛਿੱਪ੍ਰਤਾ ਧਰੈ'॥੧੪॥ਸੁਨਿ ਸਤਿਗੁਰ ਤਿਹ ਸਕਲ ਬਤਾਈ। 'ਹਮ ਕੋ ਛੁਧਾ ਲਗੀ ਅਧਿਕਾਈ। ਕੁਛ ਪਕਵਾਨ ਮੰਗਾਵਨ ਠਾਨਾ। ਤੁਮ ਭੀ ਛੁਧਤਿ ਕੀਜਿਯਹਿ ਖਾਨਾ' ॥ ੧੫ ॥ ਮਤੀਦਾਸ ਬੋਲ੍ਯੋ ਕਰ ਜੋਰਿ। 'ਮੁਝ ਢਿਗ ਹੁਤੇ ਰਜਤਪਣ ਔਰ। ਸੋ ਪਠਿ ਦੇਤਿ ਛਾਪ ਕ੍ਯੋਂ ਦਈ। ਜਿਸ ਮਹਿਂ ਬੱਜ੍ਰ[੨] ਮੋਲ ਬਹੁ ਮਈ ॥ ੧੬ ॥ ਬਹੁਰ ਦੁਸ਼ਾਲਾ ਬਿਗਰਹਿ ਰੰਗ। ਰਹੈ ਨ ਅਸ ਜੋ ਪਹਿਰਹੁ ਅੰਗ। ਅਪਰ ਬਸਤ੍ਰ ਲੇ ਕਰਿ ਸਿਖ ਜਾਤੇ। ਆਨਤਿ ਛਿੱਪ੍ਰ ਜਥਾ ਰੁਚਿ ਖਾਤੇ' ॥੧੭॥ ਸੁਨਿ ਗੁਰ ਕਹ੍ਯੋ 'ਬਿਲਮ ਇਮ ਲਾਗਤਿ।ਪੁਰਿ ਰਜ਼ਾਤ੍ਰਾ ਭੇਜਨ੍ਯੋ,ਗਾ ਭਾਗਤਿ[੩]। ਖੁਰਜੀ ਖੋਲਿ ਰਜਤਪਣ ਲੇਤਿ। ਸਿਖ ਸੁਚੇਤ ਕਰਿ[੪] ਤਿਸ ਕੇ ਦੇਤਿ ॥ ੧੮ ॥ ਗਰੀ ਬਜਾਰ ਨਹੀਂ ਜਿਨ ਹੇਰਾ। ਆਵਤਿ ਜਾਤੇ ਲਾਗ੍ਯਤਿ ਦੇਰਾ'। ਬਾਕ ਅਪੂਰਬ ਗੁਰ ਕੇ ਸੁਨਿਕੈ। ਤੂਸ਼ਨਿ ਠਾਨਿ ਰਹ੍ਯੋ ਮਨ ਗੁਨਿ ਕੈ ॥ ੧੯ ॥–ਇਨਹੁ ਕਹੀ ਨਹਿ ਕਬਿਹੂੰ ਐਸੇ। ਕਹਾਂ ਛੁਧਾ ਅਰੁ ਬੋਲਹਿ ਕੈਸੇ। ਕੋ ਜਾਨਹਿ ਕ੍ਯਾ ਰਚਨਾ ਰਚੀ! ਦਈ ਛਾਪ ਹੀਰਾ ਬਿਚ ਖਚੀ–॥ ੨੦ ॥ ਬਿਸਮਤ ਸਿੱਖਨਿ ਸੰਗ ਸੁਨਾਇ।ਸਤਿਗੁਰੁ ਫੇਰ੍ਯੋ ਅਪਰ ਸੁਭਾਇ। ਬੰਧਿ ਤੁਰੰਗ ਤਰੋਵਰ ਸਾਥ। ਬੈਠੇ ਆਇ ਸਕਲ ਢਿਗ ਨਾਥ॥੨੧॥ਸ੍ਰੀ ਮੁਖ ਤੇ ਐਸੇ ਫੁਰਮਾਇ।'ਰਹੀਅਹਿ ਪਿਖਤਿ ਅਜਾ[੫] ਸਮੁਦਾਇ। ਚਲੀ ਨ ਜਾਇ ਗਰੀਬ ਅਯਾਲੀ।ਆਵਤਿ ਲਗਿ ਸਭਿ ਰਖਹੁ ਸੰਭਾਲੀ'॥੨੨॥ਤਬਿ ਸਿੱਖਨਨਿ ਮਾਨ੍ਯੋਂ ਕਰ ਜੋਰਿ। ਦੇਖਤਿ ਰਹੇ ਅਜਾ ਕੀ ਓਰ। ਅਬਹਿ ਅਯਾਲੀ ਕੋ ਜੁ ਬ੍ਰਿਤਾਂਤ।ਸੁਨੀਅਹਿ ਗਨ ਸ਼੍ਰੋਤਾ ਅਵਿਦਾਤ ॥ ੨੩ ॥ ਲੇ ਕਰਿ ਛਾਪ ਦੁਸ਼ਾਲਾ ਗਯੋ। ਬਡੋ ਬਜ਼ਾਰ ਪ੍ਰਵੇਸ਼ਤਿ ਭਯੋ। ਦੇਖੀ ਜਾਇ ਹਾਟ ਹਲਵਾਈ। ਜਹਿ ਨਾਨਾ ਬਿਧਿ ਬਿੰਦ ਮਿਠਾਈ॥ ੨੪॥ਖਰੋ ਹੋਇ ਕਰਿ ਹਾਥ ਉਭਾਰਾ। ਦੇਤਿ ਮੁੰਦਰੀ ਬਚਨ ਉਚਾਰਾ।'ਇਹ ਰਾਖਹੁ ਗਹਿਣੋ ਢਿਗ[੬] ਲੈਹੋਂ।ਦੇਇ ਰਜਤਪਣ ਸੌਦਾ ਦੈ ਹੋ'॥੨੫॥ਜਬਹਿ ਬਾਨੀਅਹਿ ਕਰ ਮਹਿਂ ਲੀਨਿ।ਬਹੁ ਮੋਲਾ ਪਿਖਿ ਹੀਰਾ ਚੀਨਿ। ਮਨ ਬਿਸ-

---

[੧]ਕੀਤੀ ਕਿਰਿਆ ਗੁਰਾਂ ਦੀ ਦੇਖਕੇ। [੨]ਹੀਰਾ। [੩]ਭੱਜਾ ਗਿਆ ਹੈ। [੪]ਸਿਖ ਨੂੰ ਸਾਵਧਾਨ ਕਰਦੇ(ਭਾਵ ਸ਼ਹਿਰ ਦੇ ਪਤੇ ਦੱਸਦੇ)। [੫]ਬੱਕਰੀਆਂ। [੬]ਇਹ ਆਪਣੇ ਪਾਸ ਗਹਿਣੇ ਰੱਖ ਲਵੋ।

ਮਾਨਯੋ ਬੂਝਨਿ ਠਾਨਯੋਂ। 'ਇਹ ਤੈਂ ਕਹਹੁ ਕਹਾਂ ਤੇ ਆਨਯੋਂ॥੨੬॥ਕਿਸ
ਉਮਰਾਵ ਹਾਥ ਕੀ ਅਹੈ। ਤੋਹਿ ਉਚਿਤ ਨਹਿਂ,ਕਿਮ ਤੂੰ ਕਹੈਂ[1] । ਤਸਕਰ
ਕਰਿ ਚੋਰੀ ਕਹੁ ਲਯਾਯਹੁ। ਕੈ ਬੰਚਕ[2] ਹਤਿ ਕਰਿ ਕਿਸ ਆਯਹੁ ॥੨੭॥
ਕਹਹੁ ਸਾਚ ਨਤੁ ਦੇਉਂ ਗਹਾਇ।ਇਹ ਸੌਦਾ ਮੋਕਹੁ ਦੁਖਦਾਇ'। ਡਰਤਿ
ਅਯਾਲੀ ਸਕਲ ਸੁਨਾਯੋ। 'ਇਕ ਉਮਰਾਵ ਬਾਗ਼ ਮਹਿ ਆਯੋ॥ ੨੮ ॥
ਦੇ ਮੋਕਹੁ ਹਿਤ ਪਠਯੋ ਮਿਠਾਈ। ਨਹਿਂ ਚੋਰੀ ਕਰਿ ਮੈਂ ਇਹ ਪਾਈ।
ਦੇਹਿ ਰਜਤਪਣ ਤਬਿ ਇਹ ਲੈਹੈਂ[3]। ਛੁਧਿਤ ਛਿੱਪ੍ਰ, ਇੱਛਤ ਸੋ ਖੈ ਹੈ[4]" ॥
੨੯ ॥ ਧੀਰਜ ਬਾਕ ਸੁਨੇ ਹਲਵਾਈ । ਗਹੀ ਤਰਾਜੂ ਤੁਲਨਿ ਮਿਠਾਈ।
ਜਬਹਿ ਤੋਲ ਕਰਿ ਪਾਵਨ ਲਾਗਾ। ਪੱਲਾ ਕਰਯੋ ਦੁਸ਼ਾਲੇ ਆਗਾ ॥ ੩੦ ॥
ਪਿਖਤਿ ਅਚੰਭੈ ਹੁਇ ਹਲਵਾਈ।-ਇਹ ਮੂਰਖ ਕਸ ਕਰਹਿ ਬੁਰਾਈ।
ਬਸਤੁ ਹਜ਼ਾਰ ਰਜਤਪਣ ਕੇਰਾ। ਹਿਤ ਪਕਵਾਨ ਬਿਗਾਰ ਬਡੇਰਾ ॥ ੩੧ ॥
ਸਹੀ ਚੋਰ ਇਹ ਜਾਨਯੋਂ ਜਾਇ। ਕੋ ਮਾਲਿਕ ਅਸ ਬਸਤੂ ਗਵਾਇ। ਬਡ
ਮੂਰਖ ਕੀਮਤਿ[5] ਨਹਿ ਜਾਨਹਿ। ਲਯਾਇ ਚੁਰਾਇ ਬਿਗਾਰਨਿ ਠਾਨਹਿ-॥
੩੨ ॥ ਉਠਯੋ ਹਾਟ ਪਰ ਤੇ ਹਲਵਾਈ।ਗਹੀ ਭੁਜਾ ਦਿਢ ਭਾਜ ਨ ਜਾਈ।
ਜਹਿਂ ਚਬੂਤਰਾ ਬਡ ਕੁਤਵਾਲੀ[6]। ਤਹਿਂ ਲੇ ਗਮਨਯੋ ਤ੍ਰਸਤਿ ਬਿਸਾਲੀ॥
੩੩॥ਬ੍ਰਿੰਦ ਨਰਨਿ ਮੈਂ ਥਿਰ ਕੁਤਵਾਲ।ਪਕਰਹਿ ਚੋਰ ਧਾਰ ਜਹਿਂ ਜਾਲ।
ਤਿਹ ਠਾਂ ਠਾਂਢੇ ਹੋਇ ਪੁਕਾਰਾ। 'ਸੁਨਿ ਅਦਾਲਤੀ ਕਾਜ ! ਹਮਾਰਾ ॥
੩੪ ॥ ਇਹ ਬੰਚਕ ਕੈ ਤਸਕਰ ਕੋਈ।ਵਸਤੁ ਅਜਾਇਬ ਹੈਂ ਢਿਗ ਦੋਈ।
ਗਹਿਣੇ ਧਰਨਿ ਹੇਤੁ ਇਹ ਲਯਾਯੋ।ਅਸਮੰਜਸ ਪਿਖਿ ਮੈਂ ਲਖਿਪਾਯੋ॥੩੫॥
ਮਮ ਸਿਰ ਦੋਸ਼ ਨ ਆਵੈ ਕੋਈ । ਤੁਮ ਹਦੂਰ[7] ਕੀਨਿ ਮੈਂ ਸੋਈ । ਕਰਿ
ਲਿਹੁ ਨਿਰਨੈ ਹੁਇ ਜਿਸ ਭਾਂਤੀ। ਤਸਕਰ, ਬਾਟਪਾਰ ਕਿਹ ਘਾਤੀ[8]" ॥
੩੬ ॥ ਇਮ ਕਹਿ ਦੋਨੋਂ ਛਾਪ ਦੁਸ਼ਾਲਾ। ਧਰਿ ਦੀਨੇ ਸਭਿ ਮਹਿ ਤਿਸ
ਕਾਲਾ। ਪਿਖਿ ਕੁਤਵਾਲ ਬਿਸਾਲੀ ਮੋਲ। ਤਾੜਨੇ ਕਹਿ ਕਰਿ ਕ੍ਰੂਰ ਜਿ
ਬੋਲ॥ ੩੭ ॥ 'ਕਹਹੁ ਸਾਚ ਨਤੁ ਦੈ ਹੌਂ ਫਾਂਸੀ। ਕਹਿਂ ਤੇ ਆਨੇ ਘਾਤ-

---

[1]ਕਿਵੇਂ ਤੂੰ ਕਹਿੰਦਾ ਹੈ ਕਿ (ਗਹਿਣੇ ਰੱਖ ਲੈ)। [2](ਤੂੰ) ਠੱਗ ਹੈਂ। [3]ਰੁਪਏ ਦੇਕੇ ਓਹ ਵਾਪਸ ਲੈ ਲਏਗਾ। [4]ਭੁੱਖਾ ਹੋਣ ਕਰਕੇ ਛੇਤੀ ਖਾਣ ਦੀ ਇੱਛਾ ਕਰਦਾ ਹੈ। [5]ਮੁੱਲ (ਦੁਸ਼ਾਲੇ) ਦਾ। [6]ਕੁਤਵਾਲੀ ਦਾ ਚਬੂਤਰਾ। [7]ਤੇਰੇ ਸਾਹਮਣੇ। [8]ਧਾੜਵੀ ਕਿਸੇ ਦੇ ਮਾਰਨ ਵਾਲਾ।

ਬਿਸਾਸੀ¹। ਸਕਲ ਖੋਜ ਕੋ ਦੇਹੁ ਬਤਾਇ। ਨਾਂਹਿ ਤ ਪ੍ਰਾਨ ਤੁਰਤ ਤੁਵ ਜਾਇ'॥੩੮॥ਸਭਿ ਨਰ ਤਿਸਕੇ ਮੁਖ ਕੋ ਹੇਰਤਿ।ਸੁਨਿਬੇ ਹੇਤੁ ਕਹਨਿ ਕੋ ਪ੍ਰੇਰਤਿ। ਤ੍ਰਸਤਿ ਬਿਸਾਲ ਅਧਾਲੀ ਬੋਲ੍ਯੋ। 'ਚੋਰ ਨਹੀਂ ਮੈਂ ਕਿਸ ਘਰ ਫੋਲ੍ਯੋ² ॥ ੩੯ ॥ ਨਹਿ ਬਟਵਾਰ ਨ ਬੰਚਕ ਕੋਈ। ਸੁਨਿਯਹਿ ਬ੍ਰਿਥਾ ਜਥਾ ਇਹ ਹੋਈ। ਅਜਾ ਚਰਾਵਤਿ ਵਹਿਰ ਫਿਰੰਤਾ। ਆਯੋ ਉਪਬਨ ਨਿਕਟਿ ਤਿਖੰਤਾ ॥ ੪੦ ॥ ਤਹਿ ਉਮਰਾਵ ਮਹਾਨ ਸਮਾਨਾ। ਉਤਰ੍ਯੋ ਆਨਿ ਤੁਰਤ ਹੀ ਜਾਨਾ। ਆਵਤਿ ਮੋ ਕਹੁ ਨਿਕਟਿ ਬੁਲਾਯੋ। ਦੀਨਿ ਮੁੰਦਰੀ ਹਾਥ, ਅਲਾਯੋ॥੪੧॥-ਇਸ ਕੋ ਧਰਿ³ ਲੇ ਆਉ ਮਿਠਾਈ। ਬੀਚ ਦੁਸ਼ਾਲੇ ਲੇਹੁ ਪਵਾਈ-। ਆਨਿ ਉਤਾਇਲ ਮੈਂ ਇਸ ਦੀਨੀ। ਲਖਿ ਕਰਿ ਤਸਕਰ ਭੁਜ ਗਹਿ ਲੀਨੀ⁴ ॥ ੪੨॥ ਬਰਜਿ ਬਰਜਿ ਮੈਂ ਇਹ ਸਮੁਝਾਯੋ। ਨਾਹਕ ਜਬਰੀ ਤੇ ਗਹਿ ਲ੍ਯਾਯੋ। ਉਪਬਨ ਬਿਖੈ ਖਸ਼ਟ ਅਸਵਾਰ। ਜਾਨਹੁ ਤਸਕਰ ਕੈ ਬਟਪਾਰ॥ ੪੩ ॥ ਕੈ ਕਿਸ ਥਲ ਕੋ ਬਡ ਸਰਦਾਰ। ਸਾਧੁ ਅਸਾਧੁ ਲੇਹੁ ਨਿਰਧਾਰ। ਕਹੌਂ ਨ ਕੂਰ, ਹੇਰਿ ਤਿਨ ਲੀਜਹਿ।ਬੂਝਹੁ ਚਲਿ ਕਰਿ ਨਿਰਨੈ ਕੀਜਹਿ ॥੪੪॥ ਮੋ ਮਹਿ ਦੋਸ਼ ਹੋਇ ਜੇ ਕੋਈ। ਚਹਹੁ ਸਾਸਨਾ ਦੀਜਹਿ ਸੋਈ'। ਇਮ* ਸੁਨਿ ਸਭਿ ਹੀ ਲਖ੍ਯੋ ਅਧਾਲੀ। ਨਿਰਨੈ ਕਰਿਬੇ ਚਹ੍ਯੋ ਬਿਸਾਲੀ ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਅਧਾਲੀ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

## ੩੭. [ਆਪਣੇ ਆਪ ਨੂੰ ਹਵਾਲੇ ਕੀਤਾ]।

ਦੋਹਰਾ ॥ ਸੁਨਿ ਅਦਾਲਤੀ⁵ ਸਭਿਨਿ ਮਹਿ ਸਾਚ ਲਖਨਿ ਕੇ ਹੇਤੁ। ਜੁਗਲ ਸਿਪਾਹੀ ਸੋਂ ਕਹ੍ਯੋ 'ਗਮਨਹੁ ਸੰਗ ਸੁਚੇਤ ॥ ੧ ॥ ਚੌਪਈ ॥ ਉਪਬਨ ਬਿਖੈ ਜਾਹੁ ਇਸ ਸੰਗ। ਪਿਖਹੁ ਤਹਾਂ ਅਸਵਾਰਨਿ ਢੰਗ। ਨਾਉਂ ਗਾਉਂ ਬੂਝਹੁ ਸਭਿ ਭਾਂਤੀ। ਆਵਨਿ ਜਾਨਿ ਕਹਾਂ ਕੋ, ਜਾਤੀ⁶? ॥ ੨ ॥ ਕਿਸ ਥਲ ਕੇ ਹੁਇ ਹੈਂ ਸਰਦਾਰ ?। ਨਾਂਹਿ ਤ ਲਖੇ ਪਰਹਿ ਬਟਪਾਰ। ਮਾਲ ਖਸੋਟਨਿ ਕਿਸ ਕੋ ਆਏ। ਬੈਠਿ ਵਹਿਰ ਜਿਨ ਅਸਨ ਮੰਗਾਏ॥੩॥ ਜਿਮ ਭਾਜਹਿ ਨਹਿ,ਸੋ ਗਤਿ ਕੀਜੈ।ਭੇਦ ਮਧੁਰ ਬਾਕਨਿ ਤੇ ਲੀਜੈ। ਇਕ ਤਹਿ

¹ਹੇ ਵਿਸਾਹ ਘਾਤ ਕਰਨੇ ਵਾਲੇ। ²ਮੈਂ ਚੋਰ ਹੋਕੇ ਕਿਸੇ ਦੇ ਘਰ ਚੋਰੀ ਨਹੀਂ ਕੀਤੀ। ³(ਗਹਿਣੇ) ਧਰਿਕੇ। ⁴(ਇਸ ਹਲਵਾਈ ਨੇ ਮੇਰੀ) ਬਾਂਹ ਫੜ ਲਈ ਹੈ। ⁵ਪਿਛਲੇ ਅੰਸੂ ਦੇ ਅੰਕ ੩੪ ਤੋਂ ਅਦਾਲਤੀ ਤੋਂ ਮੁਰਾਦ 'ਕੁਤਵਾਲ' ਸਹੀ ਹੋ ਰਹੀ ਹੈ। ⁶ਕਿਸ ਜਾਤ ਦੇ ਹਨ।

*ਪਾ:-ਜਬ।

ਰਹਹੁ ਸ਼ੀਘ੍ਰ ਇਕ ਆਵੈ। ਜਥਾ ਹੋਇ ਤਿਮ ਆਨਿ ਸੁਨਾਵੈ' ॥੪॥ ਕਰਯੋ ਅਗਾਰੀ ਤਬਹਿ ਅਯਾਲੀ। ਚਲੇ ਸਿਪਾਹੀ ਸਾਥ ਉਤਾਲੀ। ਖੜਗ ਸਿਪਰ ਜਿਨ ਧਾਰਨਿ ਕੀਨਿ। ਉਪਬਨ ਕੋ ਗਮਨੇ ਸੰਗ ਲੀਨ ॥ ੫ ॥ ਆਵਤਿ ਦੇਖਿ ਦੂਰ ਤੇ ਜਬੈ। ਮਤੀਦਾਸ ਇਮ ਬੋਲਯੋ ਤਬੈ। 'ਪਠਯੋ ਆਪ ਕੋ ਆਵਤਿ ਸੋਈ।ਆਨਯੋ ਅਸਨ ਭਿ ਨਾਂਹਿਨ ਜੋਈ'॥੬॥ਸਭਿਨਿ ਸੁਨਾਵਤਿ ਸਤਿਗੁਰ ਕਹਯੋ। 'ਆਵਤਿ ਉਹੀ ਠੀਕ ਤੁਮ ਲਹਯੋ। ਤਊ ਜਾਨੀ ਅਹਿ ਬਨਯੋ ਕੁਸੂਤ।ਆਨੇ ਸੰਗ ਦੋਇ ਜਮਦੂਤ ॥੭॥ ਨਹਿੰ ਸੌਦਾ ਆਨਯੋ ਇਮ ਲਖੀਯਤਿ। ਅੱਗ੍ਰ ਜੁਗਨਿ ਕੇ ਛੂਛੇ ਪਿਖੀਯਤਿ[1]'। ਸੁਨਿ ਕੈ ਮਤੀਦਾਸ ਤੇ ਆਦਿ। ਗੁਰੁ ਚਰਿੱਤ੍ਰ ਤੇ ਭੇ ਬਿਸਮਾਦਿ ॥ ੮ ॥-ਪਾਨ ਅਯਾਲੀ ਕੇ ਪਕਵਾਨ। ਅਨਵਾਵਨਿ ਕਰਿ ਚਾਹਤਿ ਖਾਨ। ਜੋ ਨਿਤ ਸੁਚਿ ਸੋਂ ਕਰਤਿ ਅਹਾਰ। ਅਬਿ ਬਿਲੋਕਿ ਕਸਾ ਕੀਨਿ ਉਚਾਰ ॥ ੯ ॥ ਦੋ ਜਮਦੂਤ ਆਵਤੇ ਸਾਥ। ਕਹਾਂ ਰਚੀ ਗਤਿ ਇਸ ਬਿਧਿ ਨਾਥ-। ਕਰਹਿੰ ਬਿਚਾਰਨਿ ਕੋ ਬਹੁ ਬਾਰੀ। ਨਹਿੰ ਬੋਲੇ, ਪ੍ਰਣ ਗੁਰੁ ਅਨੁਸਾਰੀ[2] ॥੧੦॥ ਬ੍ਰਿਧ ਕੇ ਬੰਸ ਸਾਧ ਗੁਰਦਿੱਤਾ। ਹੋਨਹਾਰ ਪਰ ਮਨ ਦ੍ਰਿੜ ਕਿੱਤਾ।-ਜੋ ਗੁਰ ਕਰਹਿੰ ਭਲੀ ਸਭਿ ਹੋਇ। ਕੋਟਿ ਜਤਨ ਤੇ ਮਿਟਹਿ ਨ ਸੋਇ-॥ ੧੧ ॥ ਇਮੀਲਖਿ ਕੈ ਤੂਸ਼ਨਿ ਹੁਇ ਰਹਯੋ। ਭਲੀ ਕਿ ਬੁਰੀ ਨਹੀਂ ਬਚ ਕਹਯੋ। ਇਤਨੇ ਮਹਿੰ ਪਹੁੰਚੇ ਚਲਿ ਤੀਨੋ। ਉਪਬਨ ਬਿਖੈ ਪ੍ਰਵੇਸ਼ਨਿ ਕੀਨੋ ॥੧੨॥ ਖਰੇ ਹਜ਼ੂਰ ਗੁਰੂ ਕੇ ਹੋਇ। ਬੂਝੇ 'ਕਿਤ ਤੇ ਹਹੁ ਤੁਮ ਕੋਇ? ਕਹਾਂ ਨਾਮ ਕਿਸ ਗ੍ਰਾਮ ਬਸੰਤੇ?। ਕਿਤ ਤੇ ਆਇ ਕਹਾਂ ਗਮਨੰਤੇ' ॥੧੩॥ ਸੁਨਿ ਬੋਲੇ ਸਤਿਗੁਰੁ ਸੁਖਧਾਮੂ। 'ਤੇਗਬਹਾਦੁਰ ਹੈ ਹਮ ਨਾਮੂ। ਸ਼੍ਰੀ ਨਾਨਕ ਕੀ ਕਰਨਾ ਅਹੇ। ਯਾਂਤੇ ਗੁਰੂ ਜਗਤ ਮੈਂ ਕਹੈਂ ॥੧੪॥ ਬਿਚਰਹਿੰ ਜਿਤ ਕਿਤ ਸਹਿਜ ਸੁਭਾਇ। ਥਿਰ ਹੁਇ ਬਸਹਿੰ ਨਹੀਂ ਇਕ ਥਾਇੰ'। ਇਮ ਸੁਨਿ ਕੈ ਗੁਰ ਤੇ ਤਿਸ ਠੌਰਾ। ਗਮਨਯੋ ਏਕ ਸਿਪਾਹੀ ਦੌਰਾ॥੧੫॥ ਸੰਗ ਅਯਾਲੀ ਕੇ ਇਕ ਖਰਯੋ।ਪ੍ਰਭੁ ਨੇ ਤਬਹਿ ਬੂਝਿਬੋ ਕਰਯੋ।'ਛਾਪ ਦੁਸ਼ਾਲਾ ਕਹਾਂ ਮਿਠਾਈ। ਨਹਿੰ ਆਨਯੋ ਕਛੁ ਨਿਕਟਿ ਇਥਾਈ[3]' ॥੧੬ ॥ ਸੁਨਿ ਕਰ ਜੋਰਿ ਕਹਯੋ ਤਿਸ ਕਾਲਾ। 'ਗਹਯੋ ਬਾਨੀਏ ਦੇਖਿ ਦੁਸ਼ਾਲਾ। ਚਲਿ ਚਬੂਤਰੇ ਮਹਿੰ ਪਹੁੰ-

[1]ਦੋਹਾਂ ਅੱਗੇ ਇਹ ਖਾਲੀ ਆਂਵਦਾ ਦਿਖਾਈ ਦਿੰਦਾ ਹੈ। [2]ਗੁਰਾਂ ਦੇ ਅਨੁਸਾਰ ਰਹਿਣ ਦਾ (ਪਹਿਲੋਂ) ਪ੍ਰਣ ਕੀਤਾ ਹੋਯਾ ਸੀ। [3]ਇੱਥੇ।

ਚਾਯੋ।ਛੀਨ ਮੋਹਿ ਤੇ ਤਹਾਂ ਰਖਾਯੋ॥੧੭॥ਹੀਰਾ ਹੇਰਿ ਮੁੰਦਰੀ ਮਾਂਹੀ। ਧਰਿ ਅਦਾਲਤੀ ਅਪਨੇ ਪਾਹੀ।ਨਿਰਨੈ ਕਰਨਿ ਹੇਤੁ ਪਠਿ ਦੋਇ।ਇਕ ਤੌ ਗਯੋ ਬੂਝ ਕਰਿ ਸੋਇ॥੧੮॥ਇਮ ਮੋਕਉ ਮੁਸ਼ਕਲ ਬਨਿ ਗਈ। ਅਬਿ ਗਮਨੋਂ ਸਭਿ ਹੀ ਕਹਿ ਦਈ[੧]"ਜਾਇ ਅਦਾਲੀ ਅਜਾ ਸਮ੍ਹਾਰੀ। ਗਯੋ ਸਿਪਾਹੀ ਸਕਲ ਉਚਾਰੀ॥੧੯॥"ਸੋਢੀ ਸ੍ਰੀ ਗੁਰ ਤੇਗਬਹਾਦਰ।ਮਾਨਤਿ ਸਭਿ ਹਿੰਦੂ ਜਿਹ ਸਾਦਰ। ਛਾਪ ਦੁਸ਼ਾਲਾ ਹੈ ਤਿਨ ਕੇਰਾ। ਖਟ ਅਸਵਾਰ ਸੰਗ ਤਿਹ ਹੇਰਾ[੨]" ॥ ੨੦ ॥ ਸੁਨਿ ਅਦਾਲਤੀ ਉਰ ਹਰਖਾਨਾ। ਔਚਕ ਭਲੋ ਆਪਨੋ ਜਾਨਾ।-ਜਿਸ ਕੋ ਹਿਤ ਖੋਜਤਿ ਬਹੁ ਦੇਸ਼। ਗਹਿਨ ਸ਼ਾਹੁ ਨਿਤ ਚਹੈ ਵਿਸ਼ੇਸ਼ ॥ ੨੧ ॥ ਆਇ ਅਚਾਨਕ ਹੀ ਅਬਿ ਗਯੋ। ਖੋਜੈ ਕਹੂੰ ਨ ਪ੍ਰਾਪਤਿ ਭਯੋ। ਗਹਿ ਕਰਿ ਸੁਧਿ ਕੋ ਦੇਹਿਂ ਪਠਾਈ। ਸ਼ਾਹੁ ਪ੍ਰਸੰਨ ਹੋਹਿ ਅਧਿਕਾਈ -॥ ੨੨ ॥ ਇਮ ਠਹਿਰਾਇ ਬਿਚਾਰਤਿ ਔਰੇ।-ਮਮ ਢਿਗ ਅਹੈਂ ਸਿਪਾਹੀ ਥੋਰੇ-। ਕਿਲੇ ਦਾਰ ਕੇ ਪਹੁੰਚਯੋ ਪਾਸ । ਸਰਬ ਬਾਰਤਾ ਕਰੀ ਪ੍ਰਕਾਸ਼ ॥ ੨੩ ॥ 'ਤੁਝ ਮੁਝ ਪਰ ਪ੍ਰਸੰਨ ਹ੍ਵੈ ਸ਼ਾਹੂ। ਔਚਕ ਆਇ ਗਯੋ ਗੁਰ ਪਾਹੂ। ਜਿਸ ਹਿਤ ਕਈ ਬਾਰ ਪਰਵਾਨੇ। ਆਏ ਹੁਤੇ ਪਠੇ ਤਬਿ ਜਾਨੇ। ੨੪ ॥ ਇਸੀ ਰੀਤਿ ਸਭਿ ਦੇਸ਼ਨਿ ਮਾਂਹੀ। ਸ਼ਾਹੁ ਤਗੀਦ, ਪਾਇ ਕਿਤ ਨਾਂਹੀ[੩] । ਪੂਰਬ ਉੱਤਰ ਪਸ਼ਚਮ ਦੱਛਨ। ਖੋਜਤਿ ਰਹੇ ਨ ਲਹਯੋ ਬਿਚੱਛਨ[੪] ॥ ੨੫ ॥ਸੋ ਤੁਮ ਵਤੇ ਲੇਹੁ ਇਸ ਕਾਲਾ।ਗਹਿ ਲੀਜਹਿ ਗੁਰ ਕੋ ਦਰਹਾਲਾ[੫]। ਸੁਖ ਸੋਂ ਰਾਖਹੁ ਦੁਰਗ ਮਝਾਰੇ। ਸੁਧਿ ਪਠਿ ਦੇਹੁ ਸ਼ਾਹੁ ਕੇ ਦ੍ਵਾਰੇ' ॥ ੨੬ ॥ ਕਹਿ ਸੁਨਿ ਕਰਿ ਦੋਨਹੁ ਹਰਖਾਏ। ਬ੍ਰਿੰਦ ਸਿਪਾਹੀ ਕਰਿ ਇਕ ਥਾਏਂ।ਚਲਯੋ ਦੁਰਗਪਤਿ ਅਰੁ ਕੁਤਵਾਲ। ਬੋਲਤਿ ਮੋਦਤਿ ਕਰਤਿ ਉਤਾਲ॥ ੨੭ ॥ ਜੋ ਉਪਬਨ ਕੀ ਹੈ ਦਿਸ਼ਿ ਚਾਰ[੬] । ਪਠੇ ਚਾਰ ਸੈ ਤਹਿਂ ਅਸਵਾਰ। 'ਬਨਿ ਸੁਚੇਤ ਹੂਜਹਿ ਸਭਿ ਠਾਢੇ। ਹੋਹਿ ਨ ਅਸ ਭਾਜੈ ਬਨਿ ਗਾਢੇ ॥ ੨੮ ॥ਵਹਿਰ ਬਾਗ਼ ਤੇ ਥਿਰ ਸਭਿ ਰਹੀਯਹਿ।ਨਿਕਸਿ ਨ ਭਾਜਹਿ ਦਿਢ ਹ੍ਵੈ ਲਹੀਯਹਿ'। ਆਪ ਪ੍ਰਵੇਸ਼ੇ ਅੰਤਰ ਜਾਇ। ਲਿਏ ਸੰਗ ਮਾਨਵ ਸਮੁਦਾਇ॥ ੨੯ ॥ ਸਤਿਗੁਰ ਬੈਠੇ ਜਾਇ ਨਿਹਾਰੇ। ਦੋਨਹੁ ਠਾਢੇ ਭਏ

---

[੧](ਮੈਂ) ਹੁਣ ਜਾਂਦਾ ਹਾਂ, ਸਾਰੀ ਗਲ ਮੈਂ ਦੱਸ ਦਿੱਤੀ ਹੈ। [੨]ਅਸਵਾਰਾਂ ਸਮੇਤ ਤਿਨ੍ਹਾਂ ਛੇਆਂ ਨੂੰ ਦੇਖਿਆ। [੩](ਪਰ) ਲੱਭੇ ਨਹੀਂ ਸਨ ਕਿਤੇ ਭੀ। [੪]ਚਤੁਰਾਂ ਨੂੰ ਨਾ ਲੱਭੇ (ਅ)। ਚਤੁਰ (ਗੁਰੂ ਜੀ ਨੂੰ) ਨਾ ਲੱਭ ਸਕੇ। [੫]ਛੇਤੀ। [੬]ਚਾਰ ਪਾਸੇ।

ਅਗਾਰੇ। ਬੂਝਨਿ ਲਗੇ 'ਗੁਰੂ ਤੁਮ ਅਹੋ ? ਨਾਮ ਸਮੇਤ ਹਮਹਿਂ ਸਭਿ ਕਹੋ ॥ ੩੦ ॥ ਹਿੰਦੂ ਜਨ ਕੇ ਪੂਜ ਕਹਾਵਹੁ ? ਅਪਨੋ ਬਰਨ ਸਥਾਨ ਬਤਾਵਹੁ'। ਸੁਨਿ ਤੁਰਕਨਿ ਤੇ ਪ੍ਰਭੁ ਜੀ ਕਹੈਂ।'ਜਗਤ ਗੁਰੂ ਸ੍ਰੀ ਨਾਨਕ ਅਹੈਂ॥੩੧॥ਹਮ ਤਿਨ ਕੇ ਦਾਸਨ ਕੇ ਦਾਸੋ।ਮੱਦ੍ਰ[1]ਦੇਸ਼ ਮਹਿ ਬਾਸ ਅਵਾਸੋ। ਤੇਗ ਬਹਾਦਰ ਨਾਮ ਹਮਾਰਾ।ਕੁਲ ਸੋਢੀ ਜਗ ਮਹਿ ਉਜਿਆਰਾ[2]' ॥੩੨॥ ਸੁਨਤਿ ਦੁਰਗਪਤਿ ਅਰੁ ਕੁਤਵਾਲੂ । ਲਖਯੋ ਭੇਦ ਬੋਲੇ ਤਤਕਾਲੂ। 'ਹੁਕਮ ਹਮਹੁੰ ਪਰ ਹਜ਼ਰਤ ਕੇਰਾ। ਪਰਵਾਨਾ ਭੇਜਯੋ ਬਹੁ ਬੇਰਾ ॥ ੩੩ ॥ ਇਕ ਹਮ ਪਰ ਹੀ ਨਹੀਂ ਪਠਾਯੋ। ਦੇਸ਼ ਬਿਦੇਸ਼ਨਿ ਸਭਿਨਿ ਜਨਾਯੋ। –ਸ਼੍ਰੀ ਗੁਰੁ ਤੇਗ ਬਹਾਦਰ ਜੋਊ।ਜਿਸ ਕੋ ਜਿਸ ਥਲ ਪ੍ਰਾਪਤਿ ਹੋਊ॥੩੪॥ ਰਖਹੁ ਟਿਕਾਇ ਖ਼ਬਰ ਪਹੁੰਚਾਵਹੁ। ਖੋਜਹੁ ਗ੍ਰਾਮ ਨਗਰ ਜਿਹ ਪਾਵਹੁ–। ਅਬਿ ਆਗਵਨ ਅਚਾਨਕ ਭਯੋ। ਹਜ਼ਰਤ ਕੋ ਕਾਰਜ ਹੁਇ ਗਯੋ॥੩੫॥ ਮਿਹਰਵਾਨਗੀ ਹਮ ਪਰ ਧਾਰਹੁ । ਦੁਰਗ ਬਿਖੈ ਡੇਰਾ ਚਲਿ ਡਾਰਹੁ। ਤੂਰਨ ਸੁਧਿ ਲਿਖਿ ਪਠਹਿਂ ਤੁਮਾਰੀ।ਸੁਨਹਿ ਸ਼ਾਹੁ, ਜਿਮ ਕਰਹਿ ਉਚਾਰੀ ॥ ੩੬ ॥ ਹੁਇ ਹੈ ਤਥਾ, ਕਿ ਨਿਕਟਿ ਬੁਲਾਵੈ। ਕੈ ਲਿਖਿ ਕਰਿ ਤੁਮ ਕੋ ਛੁਟਕਾਵੈ।–[3]ਕਯੋਂ ਤੁਮ ਗਹਹੁ–? ਆਦਿ ਇਸ ਬਾਤ। ਜੇ ਹਮ ਕਹੁ ਬੂਝਹੁ ਬਿਰਤਾਂਤ ॥ ੩੭ ॥ ਹਮ ਤੇ ਉੱਤਰ ਲਹਹੁ ਨ ਕੋਈ[3]। ਜਾਨਹਿਂ ਹਜ਼ਰਤ, ਕਰਹਿ ਸੁ ਹੋਈ। ਕਹਨਿ ਸੁਨਨਿ ਕੀ ਚਾਹਿ ਨ ਰਾਖਹੁ। ਚਲਿਬੇ ਦੁਰਗ ਬਿਖੈ ਅਭਿਲਾਖਹੁ' ॥ ੩੮ ॥ ਸ਼੍ਰੀ ਗੁਰ ਬੀਰ ਧੀਰ ਗੰਭੀਰ। ਚਢਿਬੇ ਤੁਰੰਗ ਮੰਗਾਯਹੁ ਤੀਰ।ਭਏ ਅਰੂਢਿ ਬਾਗ ਤੇ ਚਾਲੇ।ਪੰਚਹੁੰ ਸਿੱਖ ਭਏ ਚਢਿ ਨਾਲੇ ॥ ੩੯ ॥ ਸੰਗ ਦੁਰਗਪਤਿ ਅਰ ਕੁਤਵਾਲ । ਪੀਛੇ ਚਢੇ ਜਾਹਿਂ ਗੁਰ ਨਾਲ। ਹੈਂ ਅਸਵਾਰ ਚਾਰ ਸੈ ਜੋਈ। ਚਾਰੋਂ ਦਿਸ਼ਿ ਹ੍ਵੈ ਗਮਨੇ ਸੋਈ॥੪੦॥ਸਨੇ ਸਨੇ ਚਲਿ ਪੰਥ ਮਝਾਰੀ। ਜਾਇ ਪ੍ਰਵੇਸ਼ੇ ਦੁਰਗ ਮਝਾਰੀ। ਸੁੰਦਰ ਸਦਨ ਦੀਨਿ ਹਿਤ ਡੇਰੇ । ਉਤਰਿ ਪਰੇ ਸਤਿਗੁਰੁ ਤਿਸ ਬੇਰੇ ॥ ੪੧ ॥ ਖਾਨ ਪਾਨ ਹਿਤ ਤ੍ਰਿਣ ਅਰੁ ਦਾਨਾ।ਲੀਨਿ ਮੰਗਾਇ ਖਰਚ ਜਸ ਜਾਨਾ। ਪਾਕ ਸਿੱਧ ਕਰਿ[4], ਅਚਯੋ ਅਹਾਰਾ। ਸੁਪਤ ਜਥਾ ਸੁਖ ਰਾਤਿ ਮਝਾਰਾ॥੪੨॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਆਗਰੇ ਦੁਰਗ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ॥

[1]ਪੰਜਾਬ। [2]ਪ੍ਰਸਿੱਧ ਹੈ। [3]ਭਾਵ ਇਸ ਤਰ੍ਹਾਂ ਦੀਆਂ ਗਲਾਂ ਕਿ–ਤੁਸੀਂ ਕਿਉਂ ਸਾਨੂੰ ਫੜਦੇ ਹੋ ?–ਸਾਥੋਂ ਪੁੱਛੋ ਤਾਂ ਅਸੀਂ ਕੁਛ ਉੱਤਰ ਨਹੀਂ ਦਿਆਂਗੇ। [4]ਰਸੋਈ ਤਿਆਰ ਕਰਕੇ।

## ੩੮. [ਦਿੱਲੀ ਆਉਣਾ]।

ਦੋਹਰਾ ॥ ਤੇਗ ਬਹਾਦਰ ਸਤਿਗੁਰੂ ਦੁਰਗ ਥਿਰੇ ਇਸ ਰੀਤਿ। ਤੁਰਕ ਹਰਖ ਉਰ ਮਹਿ ਅਧਿਕ ਜਾਨਿ ਦੀਨ ਕੀ ਜੀਤ[1] ॥ ੧ ॥ ਚੌਪਈ ॥ ਹੋਨ-ਹਾਰ ਮੂਰਖ ਨਹਿ ਜਾਨਹਿਂ। ਅਪਨੀ ਜਰਾਂ[2] ਲਗੀ ਕੋ ਹਾਨਹਿਂ। ਸੰਗ ਦੁਰਗਪਤਿ ਕੇ ਕੁਤਵਾਲ।ਮਿਲਿ ਮਸਲਤ ਕੀਨਸਿ ਤਿਸ ਕਾਲ॥੨॥ਲਿਖੀ ਬਨਾਇ ਸ਼ੀਘ੍ਰ ਤਬਿ ਅਰਜ਼ੀ।'ਹਜ਼ਰਤ ਪਾਇ ਆਪ ਕੀ ਮਰਜ਼ੀ।ਹਿੰਦੁਨਿ ਗੁਰ ਸ਼੍ਰੀ ਤੇਗਬਹਾਦਰ। ਰਾਖ੍ਯੋ ਰੋਕਿ ਦੁਰਗ ਮਹਿਂ ਸਾਦਰ ॥ ੩ ॥ ਉਤਰੇ ਹੁਤੇ ਬਾਗ ਮਹਿਂ ਆਇ। ਹਮ ਤੂਰਨ ਗਮਨੇ ਸੁਧਿ ਪਾਇ। ਪੰਚ ਸਊਰ ਸਾਥ ਜਿਨ ਔਰ। ਆਨੇ ਸਾਥ ਜਾਇ ਤਿਸ ਠੌਰ ॥ ੪ ॥ ਅਬਿ ਰਾਵਰ ਕੀ ਮਰਜ਼ੀ ਜੈਸੇ। ਲਿਖਿ ਪਰਵਾਨਾ ਪਠੀਅਹਿ ਤੈਸੇ'।ਇਮ ਕਾਗਦ ਪਰ ਲਿਖ੍ਯੋ ਬਨਾਈ। ਕਹ੍ਯੋ ਸਊਰ ਸੰਗ ਸਮੁਝਾਈ ॥ ੫ ॥ 'ਨਹਿ ਬਿਲਮਹੁ ਬਿਸਰਾਮਹੁ ਥੋਰਾ[3]। ਦੌਰਯੋ ਜਾਹੁ ਸ਼ਾਹਿ ਕੀ ਓਰਾ। ਪਹੁੰਚਹੁ ਜਾਇ ਦੇਹੁ ਤਬਿ ਅਰਜ਼ੀ। ਪਢਿ ਕਰਿ ਲਿਖਹਿ ਬਹੁਰ ਨਿਜ ਮਰਜ਼ੀ॥ ੬ ॥ਸਭਿ ਸੁਧਿ ਦੇਇ, ਆਉ ਤਤਕਾਲਾ। ਲੇ ਇਨਾਮ ਕੋ ਦਰਬ[4] ਬਿਸਾਲਾ'। ਸੁਨਿ ਸਊਰ ਹਯ ਦੀਨਿ ਨਿਹਾਰੀ। ਜ਼ੀਨ ਪਾਇ ਕੀਨਸਿ ਅਸਵਾਰੀ ॥ ੭ ॥ ਦਿੱਲੀ ਕੋ ਮਗ ਕੋ ਤਬਿ ਚਾਲਾ। ਬਿਲਮ ਬਿਹੀਨਾ ਸ਼ੀਘ੍ਰ ਬਿਸਾਲਾ।ਨਿਸ ਬਾਸੁਰ ਮਹਿ ਪੰਥ ਪਯਾਨਹਿ। ਅਧਿਕ ਥਕਹਿ ਬਿਸਰਾਮ ਸੁ ਠਾਨਹਿ ॥ ੮ ॥ ਦਿਨ ਦੋ ਇਕ ਮੈਂ ਪਹੁੰਚ੍ਯੋ ਆਈ। ਅਰਜ਼ੀ ਸ਼ਾਹੁ ਸਮੀਪ ਪਠਾਈ। ਨਵੀ-ਸਿੰਦ ਨੇ ਖੋਲਿ ਸੁਨਾਈ। 'ਹਿੰਦੁਨਿ ਗੁਰੂ ਲੀਨਿ ਅਟਕਾਈ' ॥ ੯ ॥ ਸੁਨਿ ਹਰਖ੍ਯੋ ਮੂਰਖ ਚਵਗੱਤਾ। ਅਵਨੀ ਰਾਜ ਤੇਜ ਮਦਮੱਤਾ[5]। ਕਹਿ ਤੂਰਨ ਉਮਰਾਵ ਚਢਾਯੋ। ਲਸ਼ਕਰ ਸੰਗ ਸਮੂਹ ਪਠਾਯੋ ॥ ੧੦ ॥ ਸਭਿ ਹਜ਼ਾਰ ਦ੍ਵਾਦਸ ਅਸਵਾਰ[6]*। ਚਲੇ ਆਗਰੇ ਪੰਥ ਮਝਾਰ। ਨਾਰ ਪਠਿ ਪੁਨ ਕੀਨਸਿ ਤਕਰਾਈ। 'ਸਭਿ ਬਿਧਿ ਕਰਿ ਰਾਖਹੁ ਚੁਕਸਾਈ ॥ ੧੧ ॥ ਅਜ਼ਮਤਵੰਤ ਕਿਤਿਕ ਕਹਿ ਜਗ ਮਹਿ[7]'। ਛਲਬਲ ਕਰਿ ਛੁਟਿ ਜਾਹਿ

[1]ਤੁਰਕ ਮਜ਼ਹਬ ਦੀ ਜਿੱਤ ਜਾਣ ਕੇ। [2]ਜੜਾਂ। [3](ਰਾਹ ਵਿੱਚ) ਆਰਾਮ ਥੋੜਾ ਕਰਨਾਂ। [4]ਇਨਾਮ ਦਾ ਧਨ। [5]ਪ੍ਰਿਥਵੀ ਦੇ ਰਾਜ ਦੇ ਤੇਜ ਦੇ ਅਹੰਕਾਰ ਵਿੱਚ ਮਸਤਿਆ ਹੋਇਆ। [6]ਸਾਰੇ ੧੨ ਹਜ਼ਾਰ ਅਸਵਾਰ। [7]ਜਗਤ ਵਿੱਚ ਕਈ (ਲੋਕ) ਉਨ੍ਹਾਂ ਨੂੰ ਕਰਾਮਾਤੀ ਕਹਿੰਦੇ ਹਨ।

*ਇਤਨੀ ਫੌਜ ਨਾਲ ਭੇਜਣ ਦਾ ਕਾਰਨ ਕਵਿ ਜੀ ਅੱਗੇ ਆਪ ਹੀ ਦੱਸਦੇ ਹਨ।

ਨ ਮਗ ਮਹਿਂ। ਘਨੇ ਸਿਪਾਹੀ ਜਾਗਤਿ ਰਖੀਅਹਿ। ਨਿਸ ਬਾਸੁਰ ਦ੍ਰਿਗ
ਦ੍ਰਿਗ ਤੇ ਲਖੀਅਹਿ ॥ ੧੨ ॥ ਕੋ ਰਾਜਾ ਰਜਪੂਤ ਨ ਆਵੈ। ਲਰੈ
ਅਚਾਨਕ ਗੁਰੂ ਛੁਟਾਵੈ। ਤਯੋਂ ਹਿੰਦੂ ਕੇਤਿਕ ਖਗ ਧਾਰੀ। ਕਰਹਿਂ
ਛੁਟਾਵਨਿ ਮਰਹਿ ਕਿ ਮਾਰੀ[੧] ॥ ੧੩ ॥ ਇਨ ਬਾਤਨਿ ਤੇ ਹੁਇ ਸਾਵ-
ਧਾਨ। ਆਨਹੁ ਸ਼ੀਘ੍ਰ ਗੁਰੂ ਇਸ ਥਾਨ। ਚਿਰੰਕਾਲ ਕੇ ਖੋਜਤਿ ਰਹੇ।
ਔਚਕ ਭੇ ਪ੍ਰਾਪਤ ਅਬਿ ਗਹੇ ॥ ੧੪ ॥ ਸਭਿ ਮਹਿਂ ਬਜਹਿ ਦੀਨ ਕੋ ਡੰਕਾ।
ਰਾਵ ਰੰਕ ਨਰ ਧਰਹਿਂ ਅਤੰਕਾ[੨]। ਸਿੱਧ ਮਨੋਰਥ ਅਬਿ ਹੁਇ ਮੋਰਾ। ਟੂਟਹਿ
ਸਭਿ ਹਿੰਦੁਨਿ ਕੋ ਜ਼ੋਰਾ ॥ ੧੫ ॥ ਸ਼ਰਾ ਬਿਖੈਂ ਗੁਰ ਜਬਿ ਹੂੰ ਆਇ। ਦ੍ਵਿਜ
ਆਦਿਕ ਆਪੇ ਬਨਿ ਜਾਇਂ[੩]। ਪ੍ਰਥਮ ਪ੍ਰਸੰਗ, ਪਿਤਾ ਇਨ ਭਯੋ[੪]। ਮੋਰ
ਪਿਤਾਮੈਂ ਹੂਤਨਿ ਕਿਯੋ[੫] ॥ ੧੬ ॥ ਤਬਿ ਰਾਜੇ ਰਜਪੂਤ ਬਵੇਜਾ। ਕਰੇ
ਛੁਟਾਵਨਿ ਤਿਨ ਭਯ ਭੰਜਾ। ਸੋ ਸਿਮਰਹਿਂ ਜੋ ਗੁਰ ਉਪਕਾਰਾ। ਕਰਹਿਂ
ਬਟੋਰਨਿ[੬] ਲਸ਼ਕਰ ਭਾਰਾ ॥ ੧੭ ॥ ਆਨਿ ਲਰਹਿਂ ਨਹਿਂ ਲੇਹਿਂ ਛੁਟਾਇ।
ਯਾਂਤੇ ਜਾਇ ਸੈਨ ਸਮੁਦਾਇ। ਅਪਰ[੭] ਤਯਾਰ ਦਿੱਲੀ ਬਨਿ ਰਹੈ। ਢੁਕਹਿ
ਤੁਰਤੁ ਜੋ ਸੁਧਿ ਅਸ ਲਹੈ ॥ ੧੮ ॥ ਇੱਤ੍ਯਾਦਿਕ ਗਿਨਤੀ ਕਰਿ ਬ੍ਰਿੰਦ।
ਸਾਵਧਾਨਤਾ ਰਚੀ ਬਿਲੰਦ। ਲਸ਼ਕਰ ਚਢਿ ਦਿੱਲੀ ਤੇ ਗਯੋ। ਚਲਹਿ
ਅਧਿਕ ਹੀ ਸ਼੍ਰਮ ਬਹੁ ਕਿਯੋ ॥ ੧੯ ॥ ਮਗ ਉਲੰਘਿ ਸਗਰੋ ਜਬਿ ਗਏ।
ਨਗਰ ਆਗਰੇ ਪ੍ਰਾਪਤਿ ਭਏ। ਸੁਨਤਿ ਦੁਰਗਪਤਿ ਅਰੁ ਕੁਤਵਾਲ।
ਮਿਲਿਬੇ ਹਿਤ ਨਿਕਸੇ ਤਤਕਾਲ ॥ ੨੦ ॥ ਭਾਂਤਿ ਭਾਂਤਿ ਕੀ ਦੇ ਉਪਹਾਰ।
ਮਿਲੇ ਸਲਾਮਾਲੇਕ ਉਚਾਰਿ। ਖਾਨ ਪਾਨ ਤ੍ਰਿਣ ਦਾਨੇ ਕੇਰੀ। ਲਸ਼ਕਰ ਕੀ
ਸੁਧਿ ਲੀਨਿ ਘਨੇਰੀ ॥ ੨੧ ॥ ਸਭਿ ਮਿਲਿ ਗੁਰੂ ਪਾਸ ਚਲਿ ਆਏ।
ਨਿਕਟਿ ਬੈਠਿ ਕਰਿ ਭੇਵ ਬਤਾਏ। 'ਹਜ਼ਰਤ ਅਧਿਕ ਤਲਾਸ਼ੀ ਠਾਨਹਿ।
ਬਹੁ ਦਿਨ ਤੇ ਬਹੁ ਨਗਰ ਬਖਾਨਹਿ ॥ ੨੨ ॥ ਦੇਸ਼ ਬਿਦੇਸ਼ਨਿ ਮੈਂ ਬਹੁ ਫਿਰੇ।
ਨਹਿਂ ਪ੍ਰਾਪਤਿ ਭੇ ਨਹਿ ਕਿਤ ਥਿਰੇ[੮]। ਸਭਿ ਜਹਾਨ ਕੋ ਮਾਲਿਕ[੯] ਆਜ।
ਭਯੋ ਅਧਿਕ ਤੇ ਅਧਿਕ ਸਮਾਜ ॥ ੨੩ ॥ ਕਯੋਂ ਨ ਬਨਹੁ ਤਿਸ ਕੇ ਅਨੁ-

---

[੧]ਆਪ ਮਰਨ ਕਿ ਮਾਰ ਕੇ ਛੁਡਾਵਣਾ ਕਰਨ। [੨]ਡਰ ਧਾਰਨਗੇ। [੩](ਤੁਰਕ) ਬਣ ਜਾਣਗੇ। [੪]ਪਹਿਲੋਂ ਦਾ ਪ੍ਰਸੰਗ ਹੈ ਕਿ ਇਨ੍ਹਾਂ ਦੇ ਪਿਤਾ (ਸ੍ਰੀ ਹਰਿ ਗੋਬਿੰਦ ਜੀ. ਹੋਏ ਹਨ। [੫]ਮੇਰੇ ਦਾਦੇ (ਜਹਾਂਗੀਰ ਨੇ) ਬੁਲਾਏ ਸਨ। [੬]ਕੱਠਾ ਕਰਨ। [੭]ਹੋਰ (ਫੌਜ)। [੮](ਤੇ) ਨਾਂ ਹੀ (ਆਪ) ਕਿਤੇ ਟਿਕੇ ਹੋ। [੯]ਭਾਵ ਔਰੰਗਾ।

ਸਾਰੀ। ਸੁਧਰਿ ਜਾਇ ਸਭਿ ਬਾਤ ਤਿਹਾਰੀ'। ਸੁਨਿ ਸਤਿਗੁਰ ਪ੍ਰਸੰਨ ਮੁਖ ਕਹ੍ਯੋ।'ਕੌ ਬਿਗਾਰ[1] ਹਮਰੋ ਪਿਖਿ ਗਹ੍ਯੋ ॥੨੪॥ ਇਕ ਖ਼ੁਦਾਇ ਕੋ ਸਕਲ ਜਹਾਨ। ਸਿਰਜਹਿ, ਪੋਖਹਿ, ਹਰਹਿ ਨਿਦਾਨ[2]। ਰੰਕ ਰਾਵ ਸਭਿ ਜਗ ਮਹਿਂ ਰਹਿਈਂ।ਦੰਡਹਿ ਸ਼ਾਹੁ ਖੋਟ ਕਿਸ ਲਹਿਈ[3] ॥ ੨੫ ॥ ਹਮ ਸੋਂ ਕਾਜ ਸ਼ਾਹੁ ਕੋ ਕਹਾਂ। ਰਾਜ ਨ ਵਿਰਸੇਦਾਰ ਨ ਲਹਾਂ[4]। ਦਰਵੇਸ਼ਨਿ ਕੀ ਰੀਤਿ ਹਮਾਰੀ। ਯਾਂਤੇ ਹਮ ਸ਼ੰਕਾ ਨਹਿਂ ਧਾਰੀ' ॥ ੨੬ ॥ ਪੁਨ ਉਮਰਾਵ ਕਹਤਿ 'ਹਮ ਆਏ। ਚਲਹੁ ਸਮੀਪੀ ਸ਼ਾਹੁ ਬੁਲਾਏ। ਕਹਨਿ ਹੋਇ ਜੋ ਕੁਛ, ਤਹਿਂ ਕਹੋ। ਅਨੁਸਾਰੀ ਹੁਇ ਸਭਿ ਸੁਖ ਲਹੋ'॥੨੭॥ਇਮ ਕਹਿ ਜਾਮਨਿ ਸੁਪਤ ਬਿਤਾਈ। ਭਈ ਪ੍ਰਾਤਿ ਤਯਾਰੀ ਕਰਿਵਾਈ। ਡਾਰਿ ਤੁਰੰਗਨਿ ਜ਼ੀਨ ਬਿਸਾਲੇ। ਚਢੇ ਗੁਰੂ ਭਾ ਲਸ਼ਕਰ ਨਾਲੇ ॥ ੨੮ ॥ ਨਿਕਟਿ ਨਿਕਟਿ ਉਮਰਾਵ ਚਲੰਤਾ। ਚਹੁੰ ਦਿਸ਼ਿ ਮਹਿ ਦਲ ਬਡ ਗਮਨੰਤਾ। ਤੁਪਕਨ ਕੋ ਧੁਖਾਇ ਕਰਿ ਤੋੜੇ। ਤਯਾਰੀ ਠਾਨਿ ਕਲਾ ਪਰ ਜੋੜੇ ॥੨੯॥ ਸਾਵਧਾਨਤਾ ਕਰਤਿ ਘਨੇਰੇ। ਪੰਥ ਪਯਾਨਹਿ ਪ੍ਰਭੁ ਕੋ ਘੇਰੇ। ਦੀਰਘ ਮਜਲ ਕਰਤਿ ਚਲਿ ਆਏ। ਨਿਸ ਬਿਸਰਾਮਹਿਂ ਦਿਨਹਿਂ ਸਿਧਾਏ ॥ ੩੦ ॥ ਪੰਚਹੁੰ ਸਿੱਖ ਸੰਗ ਗੁਰ ਚਾਲੇ। ਸਭਿ ਬਿਧਿ ਸੇਵਾ ਕਰਹਿਂ ਬਿਸਾਲੇ। ਸਿਧ ਰਸੋਈ ਕਰਿ ਤ੍ਰਿਪਤਾਵੈਂ। ਜਾਮ ਨਿਸਾ ਤੇ ਨ੍ਹਾਨ ਕਰਾਵੈਂ ॥ ੩੧ ॥ ਥੋਰਨਿ ਦਿਨ ਮਹਿਂ ਪਹੁੰਚੇ ਆਈ। ਪ੍ਰਥਮ ਸ਼ਾਹੁ ਢਿਗ ਸੁਧਿ ਪਹੁੰਚਾਈ। 'ਹਿੰਦੁਨਿ ਗੁਰ ਸ਼੍ਰੀ ਤੇਗਬਹਾਦਰ। ਆਨ੍ਯੋ ਸਹਤਿ ਸੁਚੇਤੀ ਸਾਦਰ[5] ॥ ੩੨॥ ਜਥਾ ਹੁਕਮ ਅਬਿ ਰਾਵਰ ਕੇਰਾ। ਤਥਾ ਕਰਹਿਂ ਕਰਿਵਾਵਹਿਂ ਡੇਰਾ'। ਸੁਨਿ ਅਵਰੰਗ ਆਨੰਦ ਉਰ ਪੀਨੇ[6]। ਸਭਾ ਮੁਲਾਨੇ ਬੂਝਨਿ ਕੀਨੇ ॥ ੩੩ ॥ 'ਕਿਮ ਪਰਖਹਿਂ ਅਜ਼ਮਤ ਕੁਛੁ ਇਨਕੀ। ਦਿਹੁ ਬਤਾਇ ਚਾਤੁਰਤਾ ਮਨ ਕੀ'। ਸੁਨਿ ਦੁਰਮਤਿ ਚਿਤ ਕਹਤਿ ਮੁਲਾਨੇ। 'ਇਕ ਉਪਾਵ ਹਮ ਕਰਹਿ ਬਖਾਨੇ ॥ ੩੪ ॥ ਪੁਰਿ ਮਹਿ ਏਕ ਹਵੇਲੀ ਅਹੈ।ਸੂਨੀ ਪਰੀ ਨਹੀਂ ਕੋ ਰਹੈ। ਨਹਿ ਬਸਿਬੇ ਕੋ ਕਾਰਨ ਜਾਨੋ। ਰਹੈ ਤਹਾਂ ਕੌ ਪ੍ਰੇਤ ਕਿ ਦਾਨੋ[7]* ॥ ੩੫ ॥

[1]ਵਿਗਾੜ। [2]ਸਾਰਾ ਜਹਾਨ ਇਕ ਖ਼ੁਦਾ ਦਾ ਹੈ, (ਓਹੋ ਹੀ) ਬਣਾਉਂਦਾ ਹੈ, ਪਾਲਦਾ ਹੈ ਤੇ ਸੰਘਾਰਦਾ ਹੈ ਅੰਤ ਨੂੰ। [3]ਜੇ ਕਿਸੇ ਦਾ ਖੋਟ ਵੇਖਦਾ ਹੈ ਤਾਂ ਪਾਤਸ਼ਾਹ ਦੰਡ ਦੇਂਦਾ ਹੈ। [4]ਨਾਂ (ਸਾਡਾ) ਰਾਜ ਹੈ ਨਾ (ਅਸੀਂ ਉਸਦੇ ਰਾਜ ਦੇ) ਵਿਰਸੇ ਦਾਰ (ਹਿੱਸੇ ਦਾਰ) ਹਾਂ। [5]ਚੁਕਸਾਈ ਤੇ ਆਦਰ ਨਾਲ। [6]ਤੱਕੜਾ ਖ਼ੁਸ਼ੀ। [7]ਭੂਤ ਕਿ ਦਾਨਵ। *ਪਾ:-ਕਦਾਨੋ।

ਜੋ ਤਿਸ ਮਹਿਂ ਨਿਸ ਬਾਸ ਕਰੰਤਾ। ਬਡੋ ਤ੍ਰਾਸ ਕੋ ਪਾਇ ਮਰੰਤਾ। ਲਗੈ ਰਜਤਪਣ ਕਈ ਹਜ਼ਾਰ। ਤਜੀ ਸਭਿਨਿ ਸੋ ਡਰ ਉਰ ਧਾਰਿ॥ ੩੬॥ ਨਹਿਂ ਪ੍ਰਵੇਸ਼ ਦਿਨ ਮਹਿਂ ਭੀ ਕਰੈਂ। ਮਾਰ ਨ ਦੇਹਿ ਦੇਵ ਤੇ[1] ਡਰੈਂ। ਪ੍ਰਥਮ ਉਤਾਰਹੁ ਗੁਰ ਤਿਸ ਮਾਂਹੀ। ਕਹੇ ਜਿ ਤਹਾਂ ਪ੍ਰਵੇਸ਼ਹਿਂ ਨਾਂਹੀ॥ ੩੭॥ ਤੌ ਤੁਮ ਸ਼ਰ੍ਹਾ ਲੇਹੁ ਮਨਵਾਇ।ਹੁਇ ਅਨੁਸਾਰੀ ਸਹਿਜ ਸੁਭਾਇ। ਜੇ ਨਹਿ ਮਾਨਹਿ ਕਹਯੋ ਤੁਮਾਰੋ। ਨਿਸ ਬਸਾਇ ਤਿਸ ਘਰ ਮੈਂ ਮਾਰੋ' ॥ ੩੮॥ ਸੁਨਿ ਅਵਿਰੰਗ ਜਾਨਿ ਚਤੁਰਾਈ। ਸੰਗ ਮੁਲਾਨੇ 'ਸਾਧ[2]' ਅਲਾਈ। 'ਆਛੀ ਕਹੀ ਪਰਖਿਬੋ ਹੋਇ। ਜੋ ਕਿਛੁ ਅਜ਼ਮਤ, ਲਖੀਯਹਿ ਸੋਇ॥ ੩੯॥ ਸ਼ਰਾ ਬੀਚ ਜੋ ਅਸ ਨਰ ਆਵਹਿ। ਦੀਨ, ਹਮਾਰੋ ਅਤਿ ਬਿਰਧਾਵਹਿ'। ਅਸ ਮਸਲਤ ਕਰਿ ਸਭਾ ਮਝਾਰਾ।ਇਕ ਨਰ ਸੋਂ ਤਬਿ ਹੁਕਮ ਉਚਾਰਾ॥ ੪੦॥ 'ਤਿਸ ਉਮਰਾਵ ਸੰਗ ਕਹਿ ਜਾਇ।ਜੋ ਗੁਰ ਹੈ ਹਿੰਦੁਨਿ ਸਮੁਦਾਇ। ਪ੍ਰੇਤ ਭਯਾਨਕ ਜਿਸ ਮਹਿਂ ਰਹੈ। ਨਹਿੰਨ ਪ੍ਰਵੇਸ਼ਹਿਂ[3], ਡਰ ਸਭਿ ਲਹੈਂ॥ ੪੧॥ ਤਿਸ ਮਹਿਂ ਨਿਸ ਬਿਸਰਾਮ ਕਰਾਵਹੁ। ਏਕਲ ਕੋ ਅੰਤਰ ਪ੍ਰਵਿਸ਼ਾਵਹੁ। ਸੰਗੀ ਤਿਸ ਕੇ ਵਹਿਰ ਉਤਾਰਹੁ। ਚਹੁ ਦਿਸ਼ਿ ਮਹਿ ਨਰ ਗਨ ਥਿਰ ਧਾਰਹੁ॥ ੪੨॥–ਜਾਗਤ ਰਹੋ–, ਕਰਹੁ ਤਕਰਾਈ। ਹੋਇ ਨ ਅਸ ਜੋ ਨਿਕਸਿ ਸਿਧਾਈ'।ਸੁਨਤਿ ਗਯੋ ਤਿਨ ਜਾਇ ਸੁਨਾਯੋ। 'ਹਜ਼ਰਤ ਏਵ ਹੁਕਮ ਫੁਰਮਾਯੋ'॥ ੪੩॥ ਸੋ ਉਮਰਾਵ ਗੁਰੂ ਸੰਗ ਲੀਨੇ। ਗਯੋ ਸਦਨ ਤਿਸ ਬੂਝਨਿ ਕੀਨੇ। ਲੋਕ ਸੈਂਕਰੇ ਦੇਖਨਿ ਆਏ। ਤਰਜਿ ਤਰਜਿ ਕਰਿ ਸਰਬ ਹਟਾਏ॥੪੪॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਆਗਵਨ ਗੁਰੂ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ॥ ੩੮॥

### ੩੯. [ਸਾਹਿਬਜ਼ਾਦੇ ਜੀ ਨੇ ਘੜੇ ਭੰਨਣੇ। ਮਿੱਠਾ ਖੂਹ ਖਾਰਾ ਹੋਇਆ]।

ਦੋਹਰਾ॥ ਦਿੱਲੀ ਮਹਿਂ ਪ੍ਰਵਿਸ਼ੇ ਗੁਰੂ ਗਏ ਹਵੇਲੀ ਮਾਂਹਿ। ਉਤਰੇ ਭਯੋ ਬ੍ਰਿਤੰਤ ਜਿਮ, ਕਹੌਂ ਕਥਾ ਪੁਨ ਤਾਂਹਿ[4]॥ ੧॥ ਚੌਪਈ॥ ਸਰਬ ਪ੍ਰਸੰਗ ਸੁਨਾਵੌਂ ਫੇਰ। ਜਿਮ ਤੁਰਕੇਸ਼ੁਰ ਅਰੁ ਗੁਰ ਕੇਰ। ਅਬਿ ਪਟਣੇ ਕੀ ਕਥਾ ਬਖਾਨੌਂ। ਅਵਸਰ[5] ਇਹਾਂ ਕਹਨਿ ਕੋ ਜਾਨੌਂ॥੨॥ ਜਬਿ ਤੇ ਸਤਿਗੁਰ ਸੁਤ ਤਜਿ ਆਏ।ਤਿਨ ਪੀਛੇ ਜਿਮ ਖੇਲ ਮਚਾਏ।ਨਿਤ ਸ਼ਸਤ੍ਰਨਿ ਸੋਂ ਪ੍ਰੇਮ ਕਰੰਤੇ। ਜਿਸ ਕਿਸ ਤੇ ਮੰਗਵਾਇ ਰਖੰਤੇ॥ ੩॥ ਏਕ ਮੰਚ ਪਰ ਰਾਖਿ ਟਿਕਾਏ।

---

[1] ਦੈਂਤ ਤੋਂ। [2] ਸ਼ਾਬਾਸ਼। [3] (ਕੋਈ ਵੀ) ਨਹੀਂ ਪ੍ਰਵੇਸ਼ ਕਰਦਾ ਜਿਥੇ। [4] ਉਥੋਂ ਦੀ ਕਥਾ ਫੇਰ ਕਹਾਂਗਾ। [5] ਸਮਾਂ।

ਤਿਨ ਢਿਗ ਨਿਤ ਪ੍ਰਤਿ ਧੂਪ ਧੁਖਾਏ। ਪੁਸ਼ਪ ਅਨੇਕ ਬਰਨ ਅਨਵਾਵੈਂ। ਕਬਹੂ ਗੁੰਦਿ ਮਾਲ ਅਰਪਾਵੈਂ ॥ ੪ ॥ ਕਬਹੂ ਅੰਜੁਲ ਭਰਹਿ[1] ਚਢਾਵੈਂ। ਬੰਦਨਠਾਨਹਿਂ ਸੀਸ ਨਿਵਾਵੈਂ।ਫਿਰਹਿਂ ਪ੍ਰਦਛਨਾ ਚਹੁੰਦਿਸ਼ਿ ਤੀਨ।ਚੰਦਨ ਚਰਚਹਿਂ ਪ੍ਰੇਮ ਸੁ ਪੀਨ ॥ ੫ ॥ ਢਿਗ ਸ਼ਾਹੁਨਿ ਕੇ ਸਿਸ ਜਬਿ ਆਵੈਂ।ਕਹਿ ਮਹਿਮਾ ਕੋ ਬਹੁਤ ਸੁਨਾਵੈਂ। 'ਇਹ ਆਛੇ ਛੋਟੇ ਹਮ ਲਾਇਕ। ਕਰਹਿਂ ਪ੍ਰਹਾਰਨ ਰਿਪੁ ਗਨ ਘਾਇਕ' ॥ ੬ ॥ ਕਰਹਿਂ ਬਿਲੋਕਨ ਮਾਤੁ ਰੁ ਦਾਦੀ। -ਕਜਾ ਲੀਲਾ ਧਾਰਹਿਂ ਅਹਿਲਾਦੀ। ਰਚਹਿਂ ਪਿਤਾਮਾ ਸਮ ਕ੍ਰਿਤ ਏਈ। ਬਡੇ ਹੋਇ ਕਰਿ ਠਾਨਹਿਂ ਸੇਈ[2]-॥ ੭ ॥ ਕਰ ਗੁਲੇਲ ਕੋ ਧਾਰਤਿ ਘਨੇ। ਤਾਕਹਿਂ ਦੂਰ ਨਿਸ਼ਾਨੇ ਹਨੇ। ਗੁਰ ਘਰ ਮਹਿਂ ਇਕ ਕੂਪ ਛੁਟੇਰਾ। ਜਿਸ ਕੋ ਬਾਰੀ ਮਧੁਰ ਬਡੇਰਾ ॥ ੮ ॥ ਨਿਕਟਿ ਨਿਕਟਿ ਜੇ ਸਦਨ ਬਸੰਤੇ। ਤਹਾਂ ਆਨਿ ਕਰਿ ਨੀਰ ਭਰੰਤੇ। ਘਟ ਭਰਿ ਕਰਿ ਲੇ ਜਾਹਿਂ ਸੁ ਨੀਤਾ। ਕਰਹਿਂ ਪਾਨ[3] ਕੋ ਹਰਖਤਿ ਚੀਤਾ ॥ ੯ ॥ ਕਈ ਬਾਰ ਦੂਰ ਦੂਰ ਕਰਿ ਮਾਰਹਿਂ।ਘਟ ਕੋ ਫੋਰਿ ਤੁਰਤ ਗੁਰ ਡਾਰਹਿਂ। ਇਤਿ ਉਤ ਦੇਖਤਿ ਦੁਖ ਕੋ ਪਾਇ।-ਕਿਨਹੁਂ ਅਚਾਨਕ ਕੁੰਭ ਨਸਾਇ[4] ?-॥ ੧੦ ॥ ਬਰਜਤਿ ਗੁਜਰੀ ਮਾਤ ਘਨੇਰਾ। ਇਤ ਉਤ ਧਾਇ ਜਾਇਂ ਬਹੁ ਬੇਰਾ। ਏਕ ਦਿਵਸ ਇਕ ਤੁਰਕਨਿ ਆਈ। ਬਾਰੋ[5] ਭਰਿਬੇ ਕਹੁ ਉਤਲਾਈ ॥੧੧॥ ਧਰਿ ਸਿਰ ਪਰ ਜਬ ਘਰ ਕੋ ਚਾਲੀ।ਤਬਿ ਗੁਰ ਹਾਥ ਗੁਲੇਲ ਸੰਭਾਲੀ।ਤਾਕਿ ਹਤਯੋ ਕਰ ਹਾਲਤਿ ਭਯੋ। ਘਟ ਬਚ ਗਯੋ, ਭਾਲ ਮਹਿਂ ਹਯੋ ॥ ੧੨॥ ਛੁਟਯੋ ਰਕਤ ਦੁਖ ਪਾਇ ਘਨੇਰਾ। ਊਚੇ ਬੋਲ ਕਹੈ ਤਿਸ ਬੇਰਾ। 'ਹਾਇ ਹਾਇ' ਕਰਤੀ ਚਲਿ ਆਈ। ਜਹਿਂ ਥਿਰ ਗੁਜਰੀ ਅਰੁ ਬਡ ਮਾਈ ॥ ੧੩ ॥ 'ਊਚ ਅਟਾਰੀ ਤੇ ਮੁਹਿ ਮਾਰਯੋ। ਲਗਯੋ ਭਾਲ ਮੈਂ ਸ਼੍ਰੋਣ ਨਿਕਾਰਯੋ। ਜਾਉਂ ਪੁਕਾਰੂ ਮੈਂ ਦੁਖ ਪਾਯੋ। ਤੁਵ ਸੁਤ ਅਤਿ ਉਤਪਾਤ ਉਠਾਯੋ॥੧੪॥ਲੋਕਨਿ ਕੋ ਘਟ ਭਗਨਿ ਕਰੰਤੇ। ਧਰਤਿ ਛਿਮਾ, ਲਖਿ ਨਿਕਟਿ ਬਸੰਤੇ। ਕਹਹੁ ਕਹਾਂ ਲਗਿ ਕਰਹਿ ਸਮਾਈ। ਨਹਿਂ ਤੂੰ ਬਰਜਤਿ ਦੇਖਤਿ ਮਾਈ! ॥੧੫॥ ਤੁਰਕੇਸ਼ੁਰ ਕੇ ਆਇਂ ਸਿਪਾਹੀ। ਬਾਧ ਘਾਟ ਬੋਲਹਿਂ ਤੁਮ ਪਾਹੀ'। ਸੁਨਿ ਮਾਤਾ ਉਰ ਕ੍ਰੋਧ ਬਿਸਾਲਾ। ਲੇ ਕਰਿ ਛਰੀ ਉਠੀ ਤਤਕਾਲਾ ॥੧੬॥

---

[1]ਬੁੱਕ ਭਰ ਕੇ। [2]ਉਹੀ ਕ੍ਰਿਤ। [3]ਪੀਂਦੇ ਹਨ। [4]ਕਿਸਨੇ ਅਚਾਨਕ ਘੜਾ ਤੋੜ ਦਿੱਤਾ ਹੈ? [5]ਜਲ।

ਊਚੇ ਬੋਲਤਿ ਤਾੜਨ ਹੇਤੁ । ਤੂਰਨ ਊਪਰ ਗਈ ਨਿਕੇਤ। ਜਾਨੀ ਸ੍ਰੀ ਗੋਬਿੰਦ ਸਿੰਘ-ਮਾਤਾ। ਤਾੜਨ ਕਾਰਨ ਮਨ ਰਿਸ ਰਾਤਾ-॥ ੧੭ ॥ ਦੌਰਿ ਪ੍ਰਵੇਸ਼ੇ ਬੀਚ ਅਟਾਰੀ । ਤੁਰਤ ਭੇਰਿ ਦ੍ਰਿਢ ਕੀਨਿ ਕਿਵਾਰੀ । ਸ਼੍ਰਿੰਖਲ ਕੋ ਲਗਾਇ ਤਤਕਾਲਾ। ਬੈਠਿ ਰਹੇ ਨਿਸ਼ਚਿੰਤ ਕ੍ਰਿਪਾਲਾ ॥੧੮॥ ਸ਼੍ਰੀ ਗੁਜਰੀ ਦਰ ਦੇਖਿ ਕਿਵਾਰਾ। ਦੇਤਿ ਧਕੇਲਾ ਨਹਿਨ ਉਘਾਰਾ[1] । ਖਰੀ ਹੋਇ ਕਹਿ ਕ੍ਰੂਰ ਬਡੇਰੇ। 'ਨਿਤ ਹੇਰਤਿ ਮੈਂ ਅਵਗੁਨ ਤੇਰੇ ॥ ੧੯ ॥ਤੁਰਕ ਰਾਜ ਮਹਿਂ [2]ਕਰਿ ਉਤਪਾਤਾ। ਤ੍ਰਿਯ ਕੇ ਕੀਨਿ ਗੁਲੇਲੇ ਘਾਤਾ[2]।ਸ਼੍ਰੋਣਤ ਬਹਯੋ ਜਾਤਿ ਬਿਲਲਾਵੈ । ਅਬਹਿ ਪੁਕਾਰੂ ਸੋ ਚਲਿ ਜਾਵੈ ॥ ੨੦ ॥ ਕਯਾ ਹਮ ਕਹਹਿਂ ਜਤਨ ਕਯਾ ਕਰੈਂ। ਰਾਜ ਤੁਰਕ ਤੇ ਦੀਰਘ ਡਰੈਂ'। ਸੁਨਿ ਬੋਲੇ ਅੰਤਰ ਤਿਸ ਕਾਲਾ। 'ਮੈਂ ਨ ਜਾਨਿ ਮਾਰਯੋ ਬਿਚ ਭਾਲਾ॥ ੨੧ ॥ ਤਾਕਿ ਨਿਸ਼ਾਨੇ ਦੀਨਿ ਚਲਾਈ। ਸੋ ਚਲਿ ਤਬਹਿ ਅੱਗੂ ਕਯੋਂ ਆਈ । ਕਹਾਂ ਦੋਸ਼ ਮੇਰੋ ਇਸ ਮਾਂਹੀ।ਕਯਾ ਹਮ ਤੁਰਕਨਿ ਤੇ ਡਰਪਾਂਹੀ' ॥੨੨॥ ਸੁਨਿ ਗੁਜਰੀ ਕਹਿ 'ਮੈਂ ਮਨ ਜਾਨੀ। ਨਹਿਂ ਤੂ ਬਸਿਬੇ ਦੇ ਇਸ ਥਾਨੀ। ਥਿਰ ਨ ਰਹਹੁ ਇਕ ਛਿਨ ਭੀ ਬੈਠਿ।ਸ਼ਾਹੁਨਿ ਬਾਲਿਕ ਬ੍ਰਿੰਦ ਇਕੈਠਿ॥੨੩॥ਕਰਤਿ ਰਹਹੁ ਉਤਪਾਤ ਬਡੇਰੇ। ਬਰਜਯੋ ਰਹੈਂ ਨਹੀਂ ਇਕ ਬੇਰੇ'। ਇਮ ਬੋਲਤਿ ਉਤਰੀ ਤਰ ਆਈ। ਕ੍ਰੋਧ ਭਰੀ ਇਮ ਗਿਰਾ ਅਲਾਈ॥੨੪॥'ਸ਼੍ਰੀ ਨਾਨਕ ਪਰਮੇਸ਼ੁਰ ਰੂਪ। ਤੌ ਖਾਰਾ ਅਬਿ ਹੋਵਹਿ ਕੂਪ। ਨਹਿਂ ਕੋ ਆਵਹਿ ਭਰਿਬੇ ਪਾਨੀ। ਇਹ ਬਿਨਤੀ ਮਮ ਲੀਜਹਿ ਮਾਨੀ' ॥ ੨੫ ॥ ਇਮ ਕਹਿ ਤੁਰਕਨਿ ਨਿਕਟਿ ਹਕਾਰੀ। ਦੀਨਿ ਦਿਲਾਸਾ ਮ੍ਰਿਦੁਲ ਉਚਾਰੀ। ਪੰਚ ਰਜਤਪਨ ਦਏ ਸੁ ਤਾਂਹੀ। ਪਹਿਰਨਿ ਕੋ ਪਟ ਦੇ ਕਰਿ ਪ੍ਰਾਹੀ* ॥ ੨੬ ॥ 'ਸਾਹਿਬਜ਼ਾਦਾ ਅਹੈ ਅਯਾਨੋ। ਹਤਤਿ ਹੁਤੋ ਕਿਹ ਤਾਕ ਨਿਸ਼ਾਨੋ। ਔਚਕ ਤੂੰ ਚਲਿ ਆਇ ਅਗਾਰੀ। ਲਗਯੋ ਗੁਲੇਲਾ ਭਾਲ ਮਝਾਰੀ ॥ ੨੭ ॥ ਅਬਿ ਤੂੰ ਛਿਮਾ ਕਰਹੁ ਨਹਿਂ ਜਾਹੋ[3]। ਘ੍ਰਿਤ ਮਿਸਟਾਨ ਖਾਹੁ ਘਰ ਮਾਂਹੋ ।ਅਪਰ ਖ਼ਬਰ ਤੇਰੀ ਹਮ ਲਹੈਂ । ਜਬਿ ਲੌ ਘਾਵ ਭ਼ਾਲ ਮੈਂ ਰਹੈ' ॥੨੮॥ ਦੇਖਿ ਲੋਭ ਕੋ ਤੂਸ਼ਨਿ ਠਾਨੀ। ਗਮਨੀ ਅਪਨੇ ਘਰ ਤੁਰਕਾਨੀ । ਤਬਿ ਤੇ ਭਯੋ ਕੂਪ ਸੋ ਖਾਰਾ। ਪੁਰਿ ਪਟਨਾ ਜਾਨਤਿ ਹੈ ਸਾਰਾ ॥ ੨੯ ॥ ਚਾਰ ਘਟੀ ਲਾਗ

[1]ਖੋਲ੍ਹਿਆ ਨਹੀਂ । [2]ਗੁਲੇਲਾ ਮਾਰਿਆ ਹੈ। [3](ਪੁਕਾਰੂ) ਨਾ ਜਾਓ। *ਪਾ:-ਦੇ ਕਬਿ ਪਾਹੀ।

ਅੰਤਰਿ ਥਿਰੇ। ਦ੍ਵਾਰ ਕਿਵਾਰ ਉਘਾਰਨਿ ਕਰੇ[1]। ਤਹਿਂ ਹੀ ਬੈਠਿ ਰਹੇ ਸੁਖ ਸਾਗਰ। ਤੂਸ਼ਨਿ ਠਾਨਿ ਇਕਾਕੀ ਨਾਗਰ[2]॥੩੦॥ ਸਾਸ ਨਿਕਟਿ ਗੁਜਰੀ ਪਛੁਤਾਵਤਿ। ਸਕਲ ਬਾਰਤਾ ਆਦਿ ਬਤਾਵਤਿ। 'ਮੋ ਪ੍ਰਤਿ ਸੁਤ ਕੀ [3]ਕਹਤਿ ਬਡਾਈ।–ਇਨਪ੍ਰਤਿਕੂਲ ਨ ਕਰਿ ਬਿਧਿ ਕਾਈ[3]-॥੩੧॥ ਆਜ ਕ੍ਰੁੱਧ ਤੇ ਕਹਿ ਦੁਰਬਾਨੀ। ਪਿਖੀ ਚੋਟ ਲਾਗੀ ਤੁਰਕਾਨੀ। ਕਰੌਂ ਕਹਾਂ ਮੈਂ ਲਖਿ ਉਤਪਾਤਾ। ਘਟ ਪਰ ਕਰਤਿ ਗਲੇਲਨਿ ਘਾਤਾ' ॥ ੩੨ ॥ ਸੁਨਤਿ ਨਾਨਕੀ ਤਿਹ ਸਮੁਝਾਵੈ। 'ਜੋਧਾ ਬਨਹਿ ਬੈਸ ਤਰੁਨਾਵੈ। ਨਹਿਂ ਬੋਲਹੁ ਦੂਰ ਬੈਨ ਕਦਾਈ। ਬਾਲ ਆਰਬਲ ਮਹਿ ਚਪਲਾਈ[4] ॥ ੩੩॥ ਮੈਂ ਅਬਿ ਜੈਹੌਂ ਆਨੌਂ ਪਾਸ। ਦੇਉਂ ਦਿਲਾਸਾ ਮ੍ਰਿਦੁਲ ਪ੍ਰਕਾਸ਼ਿ'। ਇਮ ਕਹਿ ਬ੍ਰਿਧਾ ਮਹਾਂ, ਉਠਿ ਕਰਿਕੈ। ਸਨੇ ਸਨੇ ਮੰਦਿਰ ਪਰ ਚਰਿਕੈ ॥੩੪॥ ਪੌਤ੍ਰਾ ਦੇਖਿ ਪ੍ਰੇਮ ਬਹੁ ਧਾਰਾ। ਗਹੀ ਬਾਹੁ ਨਿਜ ਅੰਕ ਬਿਠਾਰਾ[5]।ਮੁਖ ਪਰ ਕਰ ਫੇਰਤਿ ਦ੍ਰਿਗ ਹੇਰਤਿ। 'ਚਲਹੁ ਤਰੇ ਕੋ' ਕਹਿ ਕਹਿ ਪ੍ਰੇਰਤਿ ॥ ੩੫ ॥ ਚਹਤਿ ਉਠਾਯੋ ਅੰਕ ਮਝਾਰੀ। ਨਹਿਂਨ ਉਠਾਯੋ ਜਾਇ, ਸੁ ਭਾਰੀ। ਇਕ ਤੌ ਬ੍ਰਿਧ ਸਰੀਰ ਬਹੁ ਭਯੋ। ਦੁਤੀਏ ਭਾਰ ਗੁਰੂ ਬਹੁ ਕਯੋ ॥ ੩੬॥ ਮ੍ਰਿਦੁਲ ਭਨਤਿ ਗਹਿ ਭੁਜਾ ਖਰੇ ਕਰਿ। ਸਨੇ ਸਨੇ ਲੇ ਆਵਤਿ ਭੀ ਤਰ[6]।ਮਧੁਰ ਬਾਕ ਪੁਨ ਗੁਜਰੀ ਕਹੀ। 'ਤੁਰਕ ਰਾਜ ਤੈਂ ਕਯੋਂ ਨਹਿਂ ਲਹੀਂ ?'॥੩੭॥ ਅਪਨੇ ਅੰਕ ਬਿਖੈ ਬੈਠਾਇ। ਕਰੇ ਪ੍ਰਸੰਨ ਭਲੇ ਪਰਚਾਇ। ਇਤਨੇ ਮਹਿ ਭਾ ਤਯਾਰ ਅਹਾਰ। ਸੂਪਕਾਰ ਆਨਯੋ ਧਰਿ ਥਾਰ ॥੩੮॥ ਕਹਤਿ ਬਚਨ ਗੁਰ ਦਿਸ਼ਿ ਕੋ ਭਏ। 'ਕੇਤਿਕ ਕਾਲ ਬਿਤਯੋ ਚਲਿ ਗਏ। ਨਹਿਂ ਸੁਧਿ ਕੀਨਿ ਪਠਾਵਨਿ ਕੋਈ। ਆਨੰਦਪੁਰਿ ਪਹੁੰਚੇ ਨਹਿਂ ਸੋਈ॥੩੯॥ਕਿਸੀ ਥਾਨ ਸੰਗਤਿ ਅਟਕਾਏ। ਭਾਉ ਬਿਲੋਕਿ ਥਿਰੇ ਲਖਿ ਪਾਏ'। ਇੱਤਯਾਦਿਕ ਕਹਿ ਕਰਿ ਹਰਖਾਏ।ਭੋਜਨ ਕੋ ਕਰਾਇ ਤ੍ਰਿਪਤਾਏ ॥੪੦॥ ਸੁਨਿ ਕੈ ਕਹਤਿ 'ਨ ਹਮ ਇਤ ਰਹੈਂ। ਅਪਨੇ ਦੇਸ਼ ਪਧਾਨੋ ਚਹੈਂ। ਪਿਤਾ ਸਮੀਪ ਥਿਰੈਂਗੇ ਜਾਇ। ਪਿਖਿ ਪੰਜਾਬਅਨੰਦਪੁਰਿ ਥਾਇਂ'॥੪੧॥ਸੁਨਿਕੈਮਾਤਾਗੁਜਰੀ ਬੈਨ।ਚਹਤਿ ਰਿਦੇ ਕਿਮ ਗਮਨੈ ਹੈਂ ਨ[7]। 'ਹੇ ਸੁਤ! ਦੇਸ਼ ਭਲੋ ਇਹ ਮਾਨਹੁ। ਅਨਿਕ

[1]ਬੂਹੇ ਖੋਲ੍ਹਣੇ ਕੀਤੇ। [2]ਚਤੁਰ (ਸਾਹਿਬਜ਼ਾਦੇ ਜੀ)। [3]ਕਹਿੰਦੇ ਸੀ ਬਡਾਈ (ਮੇਰੇ ਪਤੀ ਜੀ) ਕਿ ਕਦੇ ਇਨ੍ਹਾਂ ਦੇ ਵਿਰੁੱਧ ਕਿਸੇ ਤਰ੍ਹਾਂ ਕੁਛ ਨਾ ਕਰਨਾ। [4]ਬਾਲ ਅਵਸਥਾ ਵਿਚ ਚੰਚਲਤਾ (ਹੁੰਦੀ ਹੀ) ਹੈ। [5]ਗੋਦੀ ਵਿਚ ਬਿਠਾਇਆ। [6]ਹੇਠ ਲੈ ਆਈ। [7]ਕਿਵੇਂ ਨਾ ਜਾਵਣ।

ਰੀਤਿ ਕੇ ਸੁਖ ਪਹਿਚਾਨਹੁੰ ॥ ੪੨ ॥ ਜਬਹਿ ਪਿਤਾ ਤੁਮਰੇ ਪੁਰਿ ਜੈ ਹੈਂ। ਦੇਸ਼ ਨਰਨਿ ਕੌ ਉਰ ਪਰਖੈ ਹੈਂ[1]। ਲਖਹਿਂ ਬੁਲਾਵਨਿ ਕੋ ਜਬਿ ਸਮੈਂ। ਭੇਜਹਿਂ ਲਿਖੀ ਪੱਤ੍ਰਿਕਾ ਹਮੈਂ ॥ ੪੩ ॥ ਇਹਾਂ ਮਸੰਦ ਸਿੱਖ ਸਭਿ ਦਾਸ। ਚਹਿਤਿ ਵਸਤੁ ਕੋ ਭੇਜਹਿਂ ਪਾਸ। ਸਭਿ ਸੁਖ ਸੋਂ ਬਸਿ ਸਮੈਂ ਬਿਤਾਵੈਂ। ਤੁਵ ਪਿਤ ਮਰਜ਼ੀ ਬਿਨ ਕਿਮ ਜਾਵੈਂ" ॥ ੪੪ ॥ ਸੁਨਤਿ ਬਖਾਨਹਿ 'ਪਿਤਾ ਗਏ ਜਬਿ। ਹਮ ਕੋ ਆਗਯਾ ਕਰਤਿ ਭਏ ਤਬਿ। ਤਿਨਕੀ ਮਰਜ਼ੀ ਪਾਇ ਚਲੰਤੇ। ਇਹਾਂ ਨ ਠਹਿਰਹਿਂ ਇਹੀ ਮਤੰਤੇ' ॥ ੪੫ ॥ ਇਸਿ ਬਿਧਿ ਕਹੈਂ ਨਿਤਾਪ੍ਰਤਿ ਬਾਤੀ। ਚਾਹਤਿ ਚਿਤ ਮਹਿਂ ਪੰਥ ਪ੍ਰਯਾਤੀ[2]। ਸਿਖ ਮਸੰਦ ਗਨ ਆਇ ਹਮੇਸ਼। ਠਹਿਰਾਵਨਿ ਹਿਤ ਕਹੈਂ ਵਿਸ਼ੇਸ਼॥੪੬॥ ਤਊ ਆਪਨੋ ਹਠ ਕਰਿ ਗਾਢੇ। ਚਲਨਿ ਪੰਜਾਬ ਚਾਉ ਚਿਤ ਬਾਢੇ। ਮਾਤਾ ਗੁਜਰੀ ਕੇ ਸੰਗ ਕਹੈਂ। 'ਹਮ ਤੌ ਇਸ ਪੁਰਿ ਨਾਂਹਿਨ ਰਹੈਂ' ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਤੁਰਕਨੀ' ਪ੍ਰਸੰਗ ਬਰਨਨੰ ਨਾਮ ਊਨ-ਚੱਤ੍ਵਾਰਿੰਸਤੀ ਅੰਸੂ॥੩੯॥

## ੪੦. [ਪੰਜਾਬ ਜਾਣ ਦੀ ਸਿੱਕ। ਮੁਹਾਫ਼ਾ]।

ਦੋਹਰਾ॥ "ਜੋ ਮਸੰਦ ਸਿਖ ਬਯ ਬਡੇ ਪ੍ਰਥਮ ਗੁਰਨ ਕੀ ਰੀਤਿ। ਸੋ ਚਾਹਤਿ ਮਨ ਭਾਵਤੀ ਕਰਹਿਂ ਮੇਲ ਧਰਿ ਪ੍ਰੀਤਿ[3]" ॥ ੧ ॥ ਚੌਪਈ॥ ਨਿਤ ਪ੍ਰਤਿ ਗੁਰ ਕੇ ਦਰਸ਼ਨ ਆਵੈਂ। ਧਰਹਿਂ ਕਾਮਨਾ ਬਾਂਛਤਿ ਪਾਵੈਂ। 'ਇਹ ਸਤਿਗੁਰ ਨਵਤਨ ਮਗ ਚਾਹੇਂ[4]। ਜਗਤਿ ਰੀਤਿ ਮਹਿ ਨਹਿਨ ਉਮਾਹੇ'॥੨॥ਸੰਗਤਿ ਪਟਨੇ ਬਸਹਿ ਮਹਾਨੀ। ਸਭਿਹਿਨਿ ਕੇ ਮਨ ਕੀ ਗੁਰ ਜਾਨੀ।–ਇਹ ਪੂਰਬ ਨਰ[5] ਸਹਿਜ ਸੁਭਾਊ। ਖਿਨਕ ਭਾਉ ਧਰਿ ਖਿਨਕ ਅਭਾਊ[6] ॥੩॥ ਦ੍ਰਿੜ੍ਹ ਨਿਹਚਾ ਨਹਿਂ ਧਾਰਨ ਕਰੈਂ। ਹੋਹਿ ਕਾਮਨਾ ਸ਼ਰਧਾ ਧਰੈਂ[7]। ਮੱਦ੍ਰ ਦੇਸ਼ ਕੋ ਚਿਤਵਤਿ ਰਹੈਂ[8]। ਅਪਨੋਂ ਥਾਨ ਰਿਦੇ ਮਹਿਂ ਲਹੈਂ ॥ ੪ ॥ ਬਡੇ ਹਮਾਰੇ ਬਾਸਤਿ ਨੀਤ। ਸਭਿ ਨਰ ਜਾਨਤਿ ਗੁਰ ਕੀ ਰੀਤਿ। ਤਨ ਮਨ ਧਨੁ ਅਰਪਨਿ ਸਭਿ ਕਰੈਂ। ਇਕ ਸਮ ਸਦਾ ਪ੍ਰੇਮ ਕੋ ਧਰੈਂ ॥ ੫ ॥ ਜੁੱਧ

---

[1]ਪਰਖ ਲੈਣਗੇ। [2]ਚੱਲਣਾ। [3]ਜੋ ਸਿਖ ਮਸੰਦ ਵਡੀ ਉਮਰਾ ਦੇ ਹਨ ਤੇ ਪਹਿਲੇ ਗੁਰਾਂ ਦੀ ਰੀਤੀ (ਦੇ ਜਾਣੂ ਹਨ), ਓਹ (ਹੁਣ) ਚਾਹੁੰਦੇ ਹਨ ਕਿ (ਅਸੀਂ) ਮਨ ਭਾਂਵਦੀਆਂ ਕਰੀਏ (ਪਰ ਗੁਰੂ ਜੀ ਫੇਰ ਬੀ ਸਾਨੂੰ) ਪ੍ਰੀਤੀ ਨਾਲ ਹੀ ਮਿਲਨ। [4]ਨਵਾਂ ਰਾਹ (ਟੋਰਨਾ) ਚਾਹੁੰਦੇ ਹਨ। [5]ਪੂਰਬ ਦੇ ਲੋਗ। [6]ਖਿਨ ਵਿਚ ਪ੍ਰੇਮ ਧਰਦੇ ਹਨ ਖਿਨ ਵਿਚ ਅਪ੍ਰੇਮ। [7](ਜੇ ਕੋਈ) ਕਾਮਨਾ ਹੋਵੇ ਤਾਂ ਸ਼ਰਧਾ ਧਾਰਦੇ ਹਨ। [8](ਅਸੀਂ ਤਾਂ) ਪੰਜਾਬ ਨੂੰ ਚਿਤਵਦੇ ਰਹਿੰਦੇ ਹਾਂ।

ਪਿਤਾਮੇ ਹਮਰੇ ਕੀਨਸਿ।ਰਹੇ ਸੰਗ ਲਰਿ ਪ੍ਰਾਨ ਸੁ ਦੀਨਸਿ—। ਇਕ ਦਿਨ ਪਿਤ ਮਾਤਾ ਕੇ ਸਾਥ[1]। ਕਰਯੋ ਬਾਕ ਸ੍ਰੀ ਸਤਿਗੁਰ ਨਾਥ॥ ੬ ॥ 'ਮੁਝ ਕੋ ਮੱਦ੍ਰ ਦੇਸ਼ ਹੀ ਭਾਵੈ। ਤਹਾਂ ਚਲਨਿ ਕੋ ਚਿਤ ਲਲਚਾਵੈ। ਪ੍ਰਥਮ ਦੇਸ਼ ਹੈ ਵਹੀ[2] ਹਮਾਰੋ। ਥਾਨ ਬਡਿਨਿ ਕੋ ਤਹਿਂ ਨਿਰਧਾਰੋ॥ ੭॥ ਅਨਿਕ ਬਿਲਾਸ ਕਰਤਿ ਤਹਿਂ ਰਹੇ। ਹਮ ਸਿੱਖਜਨਿ ਤੇ ਸੁਨ ਕਰਿ ਚਹੇ[3]। ਤਹਾਂ ਹਮਾਰੀ ਵਿਰਸੇ ਦਾਰੀ[4]। ਤਹਿਂ ਕੇ ਨਰ ਸਿੱਖੀ ਅਧਿਕਾਰੀ॥ ੮ ॥ ਨਹਿਂ ਇਤ ਦੇਸ਼ ਲਗਹਿ ਚਿਤ ਮੇਰੋ। ਗਮਨ ਕਰਨਿ ਹੀ ਅਹੈ ਅਛੇਰੋ'। ਸੁਨਿ ਸਤਿਗੁਰ ਦਾਦੀ ਇਮ ਬੈਨ। ਭਰੇ ਨੀਰ ਸੋਂ ਦੀਰਘ ਨੈਨ॥ ੯॥ ਬਹੁ ਬਿਰਧਾ ਸੋ ਸਮੈ[5] ਬਿਚਾਰੇ।ਜਿਸ ਮਹਿਂ ਭੇ ਸੰਗ੍ਰਾਮ ਅਖਾਰੇ।ਸਿਮਰਿ ਸਿਮਰਿ ਪਾਛਲ ਗਤਿ ਸੋਈ। ਕੰਪਤਿ ਗਾਤ[6] ਧੀਰ ਉਰ ਖੋਈ॥ ੧੦॥ ਪੌਤ੍ਰ ਸਾਥ ਬਿਰਤੰਤ ਬਖਾਨਾ। 'ਭਯੋ ਖੇਦ ਤਿਸ ਦੇਸ਼ ਮਹਾਨਾ'[7]। ਜਬਿ ਸੋ ਸਮੈਂ ਮੋਹਿ ਚਿਤ ਆਵੈ। ਤਬਿ ਮਮ ਮਨ ਕੌ ਸੁਖ ਨਹਿਂ ਭਾਵੈ॥੧੧॥ ਜਬਿ ਤੇ ਹੋਇਸਿ ਜਨਮ ਤੁਮਾਰਾ। ਸਭਿ ਸੁਖ-ਸੋਂ ਸੁਭ ਸਮੈਂ ਗੁਜ਼ਾਰਾ। ਸਭਿ ਪੂਰਬ ਕੀ ਸੰਗਤਿ ਸੇਵਤਿ।ਮਨ ਬਾਂਛਤਿ ਤਿਨ ਕੋ ਤੁਮ ਦੇਵਤਿ॥ ੧੨॥ ਸਭਿ ਮਸੰਦ ਅਪਨੇ ਅਨੁਸਾਰੀ। ਸੇਵਤਿ ਭੇਜਤਿ ਕਾਰ ਤੁਮਾਰੀ। ਨਹੀਂ ਗਮਨ ਕੀ ਬੁੱਧੀ[8] ਕਰੀਅਹਿ। ਸੁਖ ਸਮੇਤ ਪੁਰਿ ਬਾਸ ਬਿਚਰੀਅਹਿ'॥ ੧੩ ॥ ਪਿਤਾ ਮਾਤ ਤੇ[9] ਸੁਨਿ ਪੁਨ ਕਹਯੋ। 'ਸਭਿ ਸੁਖ ਬਾਸ ਇਹਾਂ[10] ਤੁਮ ਲਹਯੋ। ਸੰਗਤਿ ਕੋ ਬਿਗਾਰ[11] ਇਸ ਥਾਨ। ਨਹਿਂ ਸੁਧਰਹਿ, ਹਮ ਲੀਨਸਿ ਜਾਨ॥ ੧੪॥ਵਿਰਲੇ ਲਖੀਯਤਿ ਹੈਂ ਸਿਖ ਪ੍ਰੇਮੀ।[12]ਨਾਂਹਿਤ ਸਕਲ ਸੰਗਤਾਂ ਨੇਮੀ। ਫਸੇ ਜਗਤ ਕੀ ਰੀਤਿ ਮਝਾਰੀ[12]। ਨਾਮਧਰੀਕੀ ਕੇ ਅਧਿਕਾਰੀ[13] ॥੧੫॥ ਪ੍ਰੇਮੀ ਨੇਮੀ ਸਭਿ ਮਮ ਸ਼ਰਨਾ। ਹਮ ਨੇ ਇਨ ਉਧਾਰ ਜਗ ਕਰਨਾ। ਬਿਧਿ ਨਿਖੇਧ ਮੈਂ ਇਹ ਸਿਖ ਰਹੈ[14]। ਮੁਝ ਕੋ ਇਹ ਬਾਲਿਕ ਹੀ ਲਹੈਂ ॥ ੧੬॥

[1](ਪਿਤਾ ਜੀ ਦੀ ਮਾਤਾ) ਦਾਦੀ ਜੀ ਦੇ ਨਾਲ। [2]ਉਹੋ ਹੀ। [3](ਪੰਜਾਬ ਨੂੰ ਹੀ) ਚਾਹੁੰਦੇ ਹਾਂ। [4]ਮਾਲਕੀ। [5]ਭਾਵ ਪਿਛਲੇ ਦੁਖਦਾਈ ਸਮੇਂ ਨੂੰ। [6]ਸਰੀਰ ਕੰਬਦਾ ਹੈ। [7]ਬੜਾ ਦੁਖ ਹੋਯਾ ਸੀ। [8]ਜਾਣ ਦੀ ਸਲਾਹ। [9]ਦਾਦੀ ਜੀ ਤੋਂ। [10]ਇੱਥੇ ਵੱਸਕੇ। [11]ਵਿਗੜੀ ਹੋਈ ਹੈ। [12]ਨਹੀਂ ਤਾਂ ਸਭ ਸੰਗਤਾਂ (ਨਿਰੀਆਂ) ਨੇਮੀ ਹੀ ਹੈਨ (ਉਹ ਏਹ) ਜਗਤ ਰੀਤੀ ਵਿਚ ਫਸੇ ਪਏ ਹਨ। [13]ਨਾਮ ਮਾਤ੍ਰ (ਸਿੱਖੀ ਦੇ) ਅਧਿਕਾਰੀ ਹਨ। [14]ਸ਼ਾਸਤ੍ਰ ਵਿਚ ਦਸੇ ਕਰਨੇ ਯੋਗ ਤੇ ਨਾ ਕਰਨੇ ਯੋਗ ਕਰਮਾਂ (ਦੇ ਹੀ ਭਰਮ) ਵਿਚ ਏਹ ਸਿਖ ਰਹਿੰਦੇ ਹਨ। ਭਾਵ ਕਰਮ ਕਾਂਡ ਤੋਂ ਉੱਚੇ ਉੱਠ ਕੇ ਭਗਤੀ ਵਿਚ ਨਹੀਂ ਆਉਂਦੇ।

ਜਨਮ ਭੂਮਕਾ ਹੈ ਇਹ ਮੇਰੀ। ਯਾਂਤੇ ਸ਼ਰਧਾ ਹੈ ਨ ਘਨੇਰੀ।ਇਨ ਕੇ ਮਨ ਕੀ ਮੈਂ ਸਭਿ ਜਾਨੀ।ਨਹਿਂ ਮਹਿੰਮਾ ਮਿਤ ਮੋਰ ਪਛਾਨੀ[1] ॥੧੭॥ ਮੰਦ੍ਰ ਦੇਸ਼ ਗਮਨਹਿ ਹਮ ਜਬੈ। ਬਹੁ ਗੁਨ ਹੋਹਿਂ ਸਭਿਨਿ ਕੋ ਤਬੈ। ਇਹ ਸੰਗਤਿ ਨਿਤ ਦਰਸ਼ਨ ਚਾਹੈ। ਬਧਹਿ ਪ੍ਰੇਮ ਕਬਿ ਮਿਲਹਿ ਉਮਾਹੈ ॥ ੧੮ ॥ ਇਸ ਬਿਧਿ ਤੇ ਇਨ ਕੋ ਹੁਇ ਆਛੋ।ਦੂਰ ਰਹੈ ਤੇ ਦਰਸ਼ਨ ਬਾਂਛੋ। ਅਪਰ ਸੁਨਹੁ ਤ੍ਰਿਸ ਦੋਸ਼ ਮਝਾਰਾ। ਕਰਨੇ ਬਹੁਤ ਕਾਰ ਬਿਵਹਾਰਾ[2] ॥ ੧੯ ॥ ਸੁਨਿ ਆਸ਼ੇ ਨਿਜ ਪੌਤ੍ਰਹਿ ਉਰ ਕੋ। ਗਿਰਾ ਬਖਾਨੀ ਪੁਨ ਸ਼੍ਰੀ ਗੁਰ ਕੋ। 'ਇਹਾਂ ਮਸੰਦ ਸੰਗਤਾਂ ਸਾਰੀ। ਤੁਮ ਕੋ ਲਖਹਿ ਗੁਰੂ ਅਵਤਾਰੀ ॥ ੨੦ ॥ ਜਿਮ ਨਵ ਗੁਰ ਕੋ ਜਾਨਤਿ ਅਹੈਂ। ਤਿਮ ਨਿਸ਼ੰ ਤੁਮਰੇ ਮਹਿ ਲਹੈਂ। ਕਿਮ ਇਨ ਬਿਖੈ ਅਰੋਪਹੁ ਦੋਸ਼ੈ? ਸਿਖ ਸੰਗਤਿ ਸਭਿ ਤੋਹਿ ਭਰੋਸੇ ॥ ੨੧ ॥ ਕਰਹਿ ਭਾਉ ਸਭਿ ਵਸਤੂ ਆਨੈਂ। ਕਾਰਨ ਕਰਨ ਆਪ ਕੋ ਜਾਨੈਂ। ਨਾਂਹਿ ਤ ਇਨਹੁੰ ਪ੍ਰਤੱਗਯਾ ਲੀਜਹਿ[3]। ਸਭਿ ਪਰ ਅਪਨੋ ਹੁਕਮ ਭਨੀਜਹਿ ॥ ੨੨॥ਹੁਇ ਅਨੁਸਾਰਿ ਕਰਹਿਂ ਸੋ ਕਾਰ। ਤੌ ਜਾਨਹੁ ਇਨ ਸੁਧ ਬਿਵਹਾਰ। ਫੇਰੈਂ ਹੁਕਮ,ਤਵਾਵਤ ਕਰੈਂ[4]।ਕਿਧੌਂ ਕਪਟ ਕੋ ਉਰ ਮਹਿ ਧਰੈਂ।।੨੩॥ਮੁਖ ਪਰ ਕਿਮ, ਪਾਛੈ ਕਿਮ ਹੋਇ। ਇਸ ਪ੍ਰਕਾਰ ਕੋ ਦੇਖਹੁ ਕੋਇ। ਤੌ ਪੂਰਬ ਕੀ ਸੰਗਤ ਦੋਸ਼। ਕਹੀਐ ਆਪ ਧਾਰਿ ਕੁਛ ਰੋਸ[5]"॥੨੪॥ਸੁਨਿ ਸ਼੍ਰੀ ਸਤਿ-ਗੁਰ ਜੀ ਮੁਸਕਾਨੇ। ਰਹਤਿ ਦਿਖਾਯਹੁ ਜਿਮ ਛਲ ਠਾਨੇ[5]। ਨਿਕਟਿ ਲਿਖਾਰੀ ਤਬਹਿ ਹਕਾਰਾ। ਸੁਨਤਿ ਸਭਿਨਿ ਕੇ ਗੁਰੂ ਉਚਾਰਾ ॥ ੨੫ ॥ 'ਲਿਖਹੁ ਹੁਕਮ ਨਾਮਾ ਪਠਿ ਪਾਸ। ਬਡਾ ਮਸੰਦ ਬੁਲਾਕੀ ਦਾਸ।ਵਾਕੇ ਕੀ ਸੰਗਤਿ ਗਨ ਸਾਰੀ।ਸਭਿ ਤੇ ਲੇਤਿ ਦਰਬ ਕੋ ਭਾਰੀ ॥੨੬॥ ਏਕ ਮੁਹਾਵਾ[6] ਸੁਠ ਬਨਿਵਾਵਹੁ। ਚਿੱਤ੍ਰਤਿ ਰਚਿ ਗਜਦੰਤ ਲਗਾਵਹੁ। ਹੇਮ ਸਾਤ ਸੈ ਤੋਲਾ ਤੋਲ। ਲਗਹਿ ਸਕਲ ਜੋ ਹੁਇ ਬਡ ਮੋਲ' ॥੨੭॥ ਸੁਨਿ ਸਤਿਗੁਰ ਤੇ ਲਿਖਯੋ ਲਿਖਾਰੀ। ਕਰਿ ਇਕੱਤ੍ਰ ਸਿਖ ਲੇ ਕਰ ਧਾਰੀ[7]। ਬੰਦਨ ਕਰਿ ਵਾਕੇ ਕੋ ਗਯੋ। ਗੁਰ ਕੋ ਹੁਕਮ ਮਸੰਦਹਿ ਦਯੋ ॥ ੨੯ ॥ ਲੇ ਤਿਸ ਨੇ ਤਤਕਾਲ ਹਕਾਰੇ। ਦਿਯੋ ਦਰਬ 'ਸੁਠ ਕਰਹੁ' ਉਚਾਰੇ। ਬਹੁਤੇ ਕਾਰੀ-

---

[1] ਮੇਰੀ ਮਹਿੰਮਾਂ ਦੀ ਮਿਰਯਾਦਾ ਨਹੀਂ ਜਾਣੀ। [2] ਭਾਵ ਇਨ੍ਹਾਂ ਨੂੰ ਪਰਖੋ। [3] ਫਰਕ ਰੱਖਣ। [4] ਗੁਸਾ ਧਾਰਕੇ। [5] (ਜਿਵੇਂ ਮਸੰਦ) ਛਲ ਕਰਦੇ ਹਨ। [6] ਖਾਸਾ, ਪਾਲਕੀ [ ਅ਼,=ਮੁਹਾਫ਼ਾ ]। [7] (ਪੱਤ੍ਰਿਕਾ) ਕੱਠੀ ਕਰਕੇ ਸਿੱਖ ਨੇ ਲੈਕੇ ਹੱਥ ਵਿਚ ਧਾਰੀ।

ਗਰ ਲਗਵਾਏ। ਕੰਚਨ ਕਾਂਟਾ ਕੜੀ ਘੜਾਏਂ¹ ॥੨੯॥ ਥੋਰਨਿ ਦਿਨ ਮਹਿ ਭਯੋ ਤਯਾਰਾ। ਸਰਬ ਰੀਤਿ ਤੇ ਨੀਕ ਸੁਧਾਰਾ। ਢਾਕੇ ਤੇ ਤਿਨ ਦੀਨਿ ਪਠਾਈ।ਪੁਰਿ ਪਟਨੇ ਮਹਿਂ ਪਹੁੰਚਯੋ ਆਈ ॥੩੦॥ ਸ਼੍ਰੀ ਗੁਰ ਗੋਬਿੰਦ ਸਿੰਘ ਅਗਾਰੀ। ਧਰ ਕਰਿ ਤਿਸ ਕੀ ਬਿਨੈ ਉਚਾਰੀ। ਤਿਨ ਕੋ ਸੁਨਤਿ ਭਨਯੋਂ 'ਭਾ ਸੁੰਦਰ। ਪਠਿ ਦੀਜਹਿ ਮਾਤਾ ਢਿਗ ਅੰਦਰ' ॥੩੧॥ ਕਪਟ ਜੁ ਕਰਯੋ ਮਸੰਦ ਧਨ ਰਾਖਨਿ। ਜਾਨਯੋ ਸਤਿਗੁਰ ਕਿਯੋ ਨ ਭਾਖਨਿ। ਪਿਖਿ ਮਾਤਾ ਦੋਨਹੁ ਹਰਿਖਾਈ। ਭਨੀ ਮਸੰਦਨਿ ਕੀ ਭਲਿਆਈ ॥ ੩੨॥ 'ਬਡ ਗੁਰ ਸਿੱਖ ਬੁਲਾਕੀ ਦਾਸ। ਤੁਰਤ ਤਯਾਰ ਕਰਿ ਭੇਜਯੋ ਪਾਸ।ਅਤਿ ਸੁੰਦਰ ਕਹਿਕੈ ਬਨਿਵਾਯਹੁ। ਕੰਚਨ ਜਿਸ ਮਹਿਂ ਬਹੁਤ ਲਗਾਯਹੁ ॥੩੩॥ ਅਬਿ ਲਗਿ ਅਪਰ ਨ ਹਮ ਨੇ ਹੇਰਾ। ਰਚਯੋ ਰੁਚਿਰ ਇਹ ਮੋਲ ਬਡੇਰਾ'। ਮਾਤ ਨਾਨਕੀ ਨੇ ਸਮੁਝਾਏ। 'ਦੇਖਹੁ ਸੁਤ! ਸਿੱਖੀ ਇਸ ਭਾਏ ॥ ੩੪। ਮਾਨਹਿਂ ਸਗਰੇ ਹੁਕਮ ਤੁਮਾਰੋ। ਕਹਹੁ ਜਥਾ ਭੇਜਹਿਂ ਕਰਿ ਤਯਾਰੋ। ਸੇਵ ਬਿਖੈ ਸਭਿ ਕੇ ਮਨ ਰਾਤੇ।ਪੂਰਨ ਗੁਰੂ ਆਪ ਕੋ ਜਾਤੇ²॥੩੫॥ਸਿਖ ਸੰਗਤਿ ਅਸ ਬ੍ਰਿੰਦ ਮਸੰਦ। ਤੁਮਰੇ ਪ੍ਰੇਮੀ ਰਿਦੇ ਬਿਲੰਦ। ਮੱਦ੍ਰ ਦੇਸ਼ ਤੇ ਹਮ ਜਬਿ ਆਏ। ਸੰਕਟ ਬਿਨਾਂ ਸਰਬ ਸੁਖ ਪਾਏ ॥ ੩੬ ॥ ਤਹਾਂ ਉਪੱਦ੍ਰਵ ਅਨਗਨ ਹੋਰੇ। ਤੁਰਕਨ ਸੋਂ ਰਣ ਮਚੇ ਘਨੇਰੇ। ਸ਼੍ਰੀ ਅੰਮ੍ਰਿਤਸਰ ਬਡ ਸੰਗ੍ਰਾਮਾ। ਸੈਨ ਘਨੀ ਤੇ ਤਜਿ ਕਰਿ ਧਾਮਾ॥੩੭॥ਬੀਬੀ ਬੀਰੋ* ਬਯਾਹ ਤਿਸ ਕਾਲਾ। ਕਰਯੋ ਹੁਤੋ ਪਕਵਾਨ ਬਿਸਾਲਾ। ਤਿਸ ਤੇ ਆਦਿ ਸਮੱਗ੍ਰੀ ਜੇਤੀ। ਭਏ ਜੁੱਧ ਤੇ ਲੁਟ ਗਈ ਤੇਤੀ ॥ ੩੮ ॥ ਹਮ ਤੁਰਕਨਿ ਤੇ ਭੈ ਬਡ ਧਾਰੇ।ਨੀਠ ਨੀਠ ਨਿਕਸੇ ਨਿਜ ਦ੍ਵਾਰੇ। ਤਿਸਤੇ ਆਦਿ ਬਿਘਨ ਸਮੁਦਾਏ। ਭਏ ਦੇਸ਼ ਤਿਸ ਕਿਤਿਕ ਗਿਨਾਏ ॥ ੩੯ ॥ ਤੁਮਰੋ ਜਨਮ ਦੇਸ਼ ਇਸ ਭਯੋ।ਹੇ ਸੁਤ! ਹਮ ਤਬਿ ਕੋ ਸੁਖ ਲਯੋ। ਆਦਿ ਬੁਲਾਕੀ ਦਾਸ ਮਸੰਦ। ਅਪਰ ਸਿੱਖ ਸੰਗਤਿ ਜੋ ਬ੍ਰਿੰਦ ॥ ੪੦ ॥ ਨਿਸ਼ਚਾ ਕਰਹਿਂ ਸੁ ਬੀਚ ਤੁਮਾਰੇ। ਰਿਦੇ ਕਪਟ ਕੋ ਨਰ ਨਹਿਂ ਧਾਰੇ। ਰਹਿਬੋ ਇਸੀ ਦੇਸ਼ ਕੋ ਕੀਜੈ। ਮੱਦ੍ਰ ਦੇਸ਼ ਕੋ ਨਾਮ ਨ ਲੀਜੈ ॥ ੪੧ ॥ ਤਹਾਂ ਸ਼ਰੀਕ ਮਹਾਂ ਦੁਖਦਾਈ। ਪਿਖਿ ਨਹਿਂ ਸਕਹਿਂ, ਸੁ ਬਿਘਨ ਉਠਾਈ³। ਅਨਿਕ ਬਿਧਿਨਿ ਕੇ ਦੁਖ ਤਿਸ ਦੇਸ਼।ਹੇ ਸੁਤ! ਹਮ ਪਰ ਬਿਤੇ ਅਸ਼ੇਸ਼॥੪੨॥ਸੋ ਮੋਰੇ ਜਬਿ ਹੀ ਚਿਤ ਆਵੈਂ।ਧੀਰ ਨ ਉਪਜਤਿ

¹ਕੁੰਡੇ ਕੜੀਆਂ ਘੜਾਈਆਂ। ²ਜਾਣਦੇ ਹਨ। ³ਉਹ ਵਿਘਨ ਉਠਾਉਂਦੇ ਹਨ। *ਪਾ:—ਬੀਰੂ।

ਅਜਹੁੰ ਡਰਾਵੈਂ[1] । ਨਰ ਪੂਰਬ ਮਹਿਂ ਸ਼ਰਧਾ ਧਾਰੀ[2] । ਇਹਾਂ ਬਸਹੁ ਨਿਤ ਪ੍ਰਤਿ ਸੁਖਭਾਰੀ' ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਮੁਹਾਵੇ ਕੋ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥ ੪੦॥

## ੪੧. [ਪੰਜਾਬ ਨੂੰ ਤਿਆਰੀ । ਜਗਤੇ ਸੇਠ ਨੂੰ ਵਰ]।

ਦੋਹਰਾ ॥ ਪਿਤ ਕੀ ਮਾਤਾ ਕੇ ਬਚਨ ਸੁਨਿ ਸ੍ਰੀ ਗੋਬਿੰਦ ਸਿੰਘ। ਤੁਰਕਨਿ ਮ੍ਰਿਗ ਸਮੁਦਾਇ ਕੋ ਚਹਤਿ ਹਨਯੋਂ ਜਿਮ ਸਿੰਘ ॥ ੧ ॥ ਚੌਪਈ ॥ ਸਿੱਖ ਮਸੰਦਨਿ ਕੀ ਬਡਿਆਈ। ਜਬਿ ਮਾਤਾ ਨੇ ਇਸ ਬਿਧਿ ਗਾਈ। ਲਖਿ ਕੈ ਸਭਿ ਸ਼ਰਧਾਲੁ ਵਿਸ਼ੇਸ਼। ਚਹਤਿ ਰਹਯੋ ਪੂਰਬ ਹੀ ਦੇਸ਼ ॥੨॥ ਇਸ ਨਿਸ਼ਚੈ ਕੋ ਟਾਰਨ ਕਾਰਨ। ਮੱਦ੍ਰ ਦੇਸ਼ ਹਿਤ ਕਰਨਿ ਪਧਾਰਨਿ। ਲੀਲਾ ਰਚੀ ਤਬਹਿ ਗੁਰ ਸ੍ਵਾਮੀ। ਸਭਿ ਘਟ ਘਟ ਕੇ ਅੰਤਰ ਜਾਮੀ ॥੩॥ ਵਹਿਰ ਮੁਹਾਵਾ[3] ਸੋ ਨਿਕਸਾਯੋ। ਸੰਗਤਿ ਨਿਕਟਿ ਹੁਕਮ ਫੁਰਮਾਯਹੁ। 'ਈਂਧਨ ਭਾਰ ਸਕੇਲਨਿ ਕਰੋ। ਆਨਿ ਆਨਿ ਕਰਿ ਇਸ ਬਲ ਧਰੋ' ॥ ੪ ॥ ਸਮਧਾ[4] ਜਬਿ ਦੇਖੀ ਸਮੁਦਾਯਾ। ਬੀਚ ਮੁਹਾਵਾ ਤਬਹਿ ਟਿਕਾਯਾ। ਦਿਯੋ ਹੁਕਮ ਪਾਵਕ ਮੰਗਵਾਏ। ਤਤਛਿਨ ਦਈ ਤਾਂਹਿ ਲਗਵਾਏ ॥੫॥ ਜਰਨਿ ਲਗਯੋ ਸਭਿ ਨਰ ਬਿਸਮਾਏ। -ਲਾਇ ਦਰਬ ਬਹੁ ਇਹੁ ਬਨਵਾਏ। ਮਾਤਨਿ ਕਹਿ ਮੰਗਵਾਵਨਿ ਠਾਨਾ। ਕਬਹੁੰ ਅਗ੍ਰਵਿ ਨ ਕੀਨਿ ਪਯਾਨਾ ॥ ੬ ॥ ਨਹਿਂ ਕੋ ਦਿਨ ਇਸ ਕੋ ਸੁਖ ਲਯੋ। ਆਵਤਿ ਹੀ ਜਰਾਇ ਕਰਿ ਦਯੋ-। ਜਾਇ ਨਾਨਕੀ ਨਿਕਟਿ ਬਤਾਵਾ। 'ਸੋ[5] ਪਾਵਕ ਕੇ ਬੀਚ ਜਰਾਵਾ' ॥ ੭ ॥ ਸੁਨਿ ਕਰਿ ਦਾਸਨਿ ਸਾਥ ਬਖਾਨਾ। 'ਮਹਾਂ ਪੁਰਖ ਇਹੁ ਗੁਰੂ ਮਹਾਨਾ। ਹੁਕਮ ਨ ਫੇਰਯੋ ਜਾਇ ਤਿਨੋਂ ਕਾ। ਨਿਕਸਤਿ ਮੁਖ ਤੇ ਫੁਰਹਿ ਜਿਨੋਂਕਾ' ॥੮॥ ਲਗੀ ਆਗ ਸਗਰੋ ਜਰਿ ਗਯੋ। ਸੀਤਲ ਭਸਮ ਜਬਹਿ ਤਿਸ ਭਯੋ[6]। ਜਿਤੋ ਹੇਮ ਤਿਸ ਤੇ ਨਿਕਸਾਯਹੁ। ਕਹਿ ਸਤਿਗੁਰ ਨੇ ਸਰਬ ਚੁਨਾਯਹੁ ॥ ੯ ॥ ਨੀਕੇ ਜਲ ਮੈਂ ਕੀਨਿ ਪਖਾਰਨਿ। ਨਿਕਟਿ ਅਨਾਯਹੁ ਕਰਯੋ ਨਿਹਾਰਨ। ਦਾਸਨ ਕੇ ਕਰ ਮਹਿਂ ਉਚਵਾਏ। ਅੰਤਰ ਮਾਤਾ ਤੀਰ ਸਿਧਾਏ॥੧੦॥ ਧਰਯੋ ਸੁ ਜਾਇ ਨਾਨਕੀ ਪਾਸ। 'ਬਡੋ ਮਸੰਦ ਬੁਲਾਕੀ ਦਾਸ। ਤਿਸ ਕੀ ਇਹ ਕਰਤੂਤ ਨਿਹਾਰਹੁ। ਜਿਸ ਤਰੀਫ ਕੋ ਆਪ ਉਚਾਰਹੁ ॥ ੧੧ ॥

---

[1]ਅਜੇ ਵੀ ਡਰ ਆਉਂਦਾ ਹੈ। [2]ਪੂਰਬ ਵਿਚਲੇ ਆਦਮੀ ਸ਼ਰਧਾ ਧਾਰੀ ਭਾਵ ਸ਼੍ਰਧਾਲੂ ਹਨ। [3]ਖਾਸਾ। [4]ਬਾਲਨ। [5]ਉਹ (ਖਾਸਾ)। [6]ਜਦ ਸਵਾਹ ਠੰਢੀ ਹੋ ਗਈ।

—ਬਡ ਸ਼ਰਧਾਲੂ ਪੂਰਬ ਦੇਸ਼—। ਦੇਖਹੁ ਤਿਨਕੇ ਕਪਟ ਵਿਸ਼ੇਸ਼। ਦਸਮ ਅੰਸ[1] ਕੰਚਨ ਇਸ ਮਾਂਹੀ। ਤਾਂਬਾ ਅਪਰ ਘਰਾਯਹੁ ਤਾਂਹੀ[2] ॥ ੧੨ ॥ ਗੁਰ ਘਰ ਤਿਸ ਮੁਜਰੇ ਸਭਿ ਦੇਤਿ[3]। ਸਕਲ ਮੋਲ ਹਾਟਿਕ ਕੋ ਲੇਤਿ।ਰਾਖਤਿ ਘਰ ਸਤਿਗੁਰ ਕੀ ਕਾਰ। ਭਾਖਤਿ—ਕਰ੍ਯੋ ਮੁਹਾਵਾ ਤ੍ਯਾਰ—॥ ੧੩ ॥ ਐਸੇ ਨਰ ਹੈਂ ਪੂਰਬ ਦੇਸ਼। ਬੁਧਿ ਹੌਰੀ, ਕੂਰੇ ਇਨ ਬੇਸ। ਬਡ੍ਯੋਂ ਬਡ੍ਯੋਂ ਕੀ ਜੇ ਅਸ ਮਤਿ ਹੈ। ਤੌ ਛੋਟ੍ਯੋਂ ਕੀ ਕਹਾਂ ਸੁ ਗਤਿ ਹੈ' ॥ ੧੪ ॥ ਦੇਖਿ ਮਾਤ ਤੂਸ਼ਨਿ ਹੁਇ ਰਹੀ।ਪੋਤ੍ਰ ਪਾਸ ਕੁਛ ਜਾਇ ਨ ਕਹੀ।—ਸਭਿ ਘਟ ਕੋ ਮਾਲਿਕ ਗੁਰ ਰੂਰਾ। ਬੋਲੇ ਉਤਰ੍ਯੋ ਜਾਇ ਨ ਪੂਰਾ[4]—॥੧੫॥ ਸ਼੍ਰੀ ਗੁਜਰੀ ਦਿਸ਼ਿ ਸਾਸੁ ਨਿਹਾਰਾ। ਪੁੱਤ੍ਰ ਸਾਥ ਸ਼ੁਭ ਬਾਕ ਉਚਾਰਾ। 'ਪਿਤਾ ਤੁਮਾਰੋ ਇਤ ਚਲਿ ਆਯੋ। ਬਹੁ ਤੀਰਥ ਕੋ ਹਮਹਿ ਕਰਾਯੋ ॥ ੧੬ ॥ ਪੁਨ ਹਮ ਕੋ ਇਸ ਪੁਰਿ ਮਹਿ ਤ੍ਯਾਗੇ।ਆਪ ਗਏ ਚਲਿ ਪੂਰਬ ਆਗੇ।ਜਬਿ ਕੇ ਇਹ ਥਲ ਕੀਨਸਿ ਬਾਸ। ਕਰਤਿ ਸੇਵ ਕੋ ਸੰਗਤਿ ਰਾਸ ॥ ੧੭ ॥ ਅਬਿ ਪੰਜਾਬ ਗਏ ਪਿਤ ਤੁਮਰੇ।ਲਿਖ ਪਾਤੀ ਭੇਜਹਿਂ ਢਿਗ ਹਮਰੇ। ਜਿਸ ਪ੍ਰਕਾਰ ਕੀ ਸੁਧਿ ਪਹੁੰਚਾਵੈਂ। ਹਮ ਕੋ ਕਰਨੀ ਤਿਮ ਬਨਿ ਆਵੈ ॥ ੧੮ ॥ ਯਾਂਤੇ ਰਹਹਿ ਬਾਸ ਸੁਖ ਪਾਏ[5]। ਬਸਤੇ ਸੰਮਤ ਕਿਤਿਕ ਬਿਤਾਏ। ਬਹੁ ਲੋਕਨਿ ਮਿਲਿ ਪ੍ਰੀਤ ਉਪਾਈ। ਸਗਲੀ ਵਸਤੁ ਆਨਿ ਅਰਪਾਈ ॥ ੧੯ ॥ ਪ੍ਰਥਮ ਜਨਮ ਧਰਿ[6], ਅਲਪ ਸਰੀਰ। ਸਭਿ ਸੁਧ ਲਗੋ ਸੰਭਾਰਨਿ ਧੀਰ। ਆਗੈ ਮਰਜ਼ੀ ਜਥਾ ਤੁਮਾਰੀ। ਤ੍ਯੋਂ ਬਰਤਹਿਂ ਗੇ ਹੁਇ ਅਨੁਸਾਰੀ' ॥ ੨੦ ॥ ਸੁਨਤਿ ਮਾਤ ਤੇ ਗੁਰੂ ਉਚਾਰੀ।'ਮੱਦ੍ਰ ਦੇਸ਼ ਸਿੱਖੀ ਹੈ ਭਾਰੀ।ਸਕਲ ਗੁਰਨਿ ਤਹਿਂ ਬਾਸਾ ਕੀਨੇ। ਅਪਨੇ ਪੁਰਿ ਤੀਰਥ ਰਚਿ ਦੀਨੇ ॥ ੨੧ ॥ ਤਿਸੀ ਦੇਸ਼ ਤੇ ਸੈਨ ਬਨਾਈ। ਦਿੱਲੀਪਤਿ ਸੋਂ ਕੀਨਿ ਲਰਾਈ। ਕੇਤਿਕ ਸਿੱਖ ਭਾਉ ਧਰਿ ਰਹੇ। ਕਿਨਹੂੰ ਨੌਕਰੀ ਗੁਰ ਘਰ ਲਹੇ ॥ ੨੨ ॥ ਬਨਹਿ ਨ ਸੋ ਇਸ ਦੇਸ਼ ਮਝਾਰੀ। ਊਪਰ ਬੇਸ਼ ਦਿਖਾਵਹਿਂ ਧਾਰੀ। ਜਬਿ ਗੁਰ ਕੋ ਕਿਮ ਕਾਰਜ ਬਨੈ। ਸਿੱਖੀ ਤ੍ਯਾਗਹਿਂ ਸ਼ਰਧਾ ਹਨੈਂ ॥ ੨੩ ॥ ਇੱਤ੍ਯਾਦਿਕ

---

[1]ਦਸਵਾਂ ਹਿੱਸਾ। [2]ਹੋਰ (ਸਾਰਾ) ਤਾਂਬਾ ਤਿਸ (ਬੁਲਾਕੀ ਦਾਸ) ਨੇ ਘੜਾਇਆ ਹੈ। [3]ਗੁਰੂ ਘਰ ਤਿਸ ਨੂੰ (ਮੁਹਾਵੇ ਦਾ ਮੁੱਲ) ਸਾਰਾ ਮੁਜਰੇ ਦਿੰਦਾ ਹੈ। [4]ਬੋਲਣ ਨਾਲ ਪੂਰਾ ਨਹੀਂ ਉੱਤਰ ਸਕੀਦਾ। [5]ਇਸੇ ਲਈ (ਸਾਨੂੰ ਇਹੋ) ਚੰਗਾ ਲਗਦਾ ਹੈ ਕਿ ਇੱਥੇ ਵੱਸਕੇ ਸੁਖ ਪਾਈਏ। [6]ਪਹਿਲਾਂ (ਆਪ ਨੇ) ਜਨਮ (ਇਥੇ) ਧਾਰਿਆ ਹੈ।

ਕਾਰਨ ਹੈਂ ਬ੍ਰਿੰਦ। ਬਨਹਿ ਗਮਨ ਤਿਸ਼ ਦੇਸ਼ ਬਿਲੰਦ'। ਸੁਧਿ ਪਟਨੇ
ਪੁਰਿ ਮਹਿਂ ਬਿਸਤਰੀ।–ਚਾਹਤਿ ਸਤਿਗੁਰ ਤਯਾਰੀ ਕਰੀ॥ ੨੪॥ ਮੱਦ੍ਰ
ਦੇਸ਼ ਕੋ ਚਹਤਿ ਸਿਧਾਵਨਿ। ਜਿਤ ਗਮਨੈਂ ਤਿਤ ਕਰਿ ਹੈਂ ਪਾਵਨ–।
ਸਗਰੀ ਸੰਗਤਿ ਸੁਨਿ ਕਰਿ ਆਈ।ਲਯਾਇ ਉਪਾਇਨ ਕੋ ਅਰਪਾਈ॥੨੫॥
ਜਹਿਂ ਕਹਿਂ ਕੇ ਬਹੁ ਆਇ ਮਸੰਦ। ਅਰਪਹਿ ਆਨਜੋ ਦਰਬ ਬਿਲੰਦ।
ਸ੍ਰੀ ਸਤਿਗਰ ਕੋ ਸਭਿ ਸਮੁਝਾਵੈਂ। ਅਪਨੀ ਅਪਨੀ ਸੀਖ[1] ਬਤਾਵੈਂ॥੨੬॥
'ਗੁਰ ਜੀ! ਇਹਾਂ ਬਾਸ ਸੁਖ ਕੇਰਾ। ਸੰਗਤਿ ਬ੍ਰਿੰਦ ਮਿਲਾਪ ਬਡੇਰਾ।ਕਿਸੂ
ਵਸਤੁ ਕੀ ਕਮੀ ਨ ਕੋਈ। ਹਮ ਅਨੁਕੂਲੀ ਸਭਿ ਨਿਤ ਹੋਈ॥ ੨੭॥
ਹੁਕਮ ਆਪ ਕੋ ਹੋਵਹਿ ਜੈਸਾ। ਹਮ ਕਰਿ ਸਕਿ ਹੈਂ ਤਬਛਿਨ ਤੈਸਾ।
ਕਰਹੁ ਉਚਾਰਨਿ ਜਿਮੁ ਹੁਇ ਮਰਜ਼ੀ।ਸਦਾ ਗੁਜ਼ਾਰਤਿ ਹੈਂ ਇਮ ਅਰਜ਼ੀ'
॥੨੮॥ ਸੁਨਿ ਸਤਿਗੁਰ ਬੋਲੇ ਬਰ ਪਾਵਨ।'ਹਮ ਨੇ ਮੱਦ੍ਰ ਦੇਸ਼ ਕੋ ਜਾਵਨਿ।
ਬਹੁ ਕਾਰਜ ਤਿਹਠਾਂ ਬਸਿ ਕਰਨੇ[2]। ਬਿਦਤਿ ਅਬਿਦਤ ਕਹਾਂ ਕੋ
ਬਰਨੈ[3]'॥ ੨੯ ॥–ਨਿਸ਼ਚੈ ਇਨ ਕੋ ਰਿਦਾ ਗਮਨ ਮੈਂ–। ਸਿੱਖ ਮਸੰਦਨ
ਜਾਨੀ ਮਨ ਮੈਂ। ਤੂਸ਼ਨਿ ਹੋਇ ਕਛੂ ਨ ਬਖਾਨੀ। ਗਮਨੇ ਸਦਨ ਬੰਦਨਾਂ
ਠਾਨੀ॥ ੩੦॥ ਜਗਤ ਸੇਠ[4] ਪਟਨੇ ਪੁਰਿਬਾਸੀ।ਗੁਰ ਕੋ ਸੇਵਕ ਬਹੁ ਧਨ
ਪਾਸੀ॥–ਗਮਨ ਗੁਰੂ ਕੋ ਨਿਸ਼ਚੈ ਭਯੋ–। ਜਬਿ ਐਸੇ ਸ੍ਰੋਨਨਿ ਸੁਨਿ ਲਯੋ॥
੩੧॥ਲੇ ਮਿਸ਼ਟਾਨ ਰੁਚਿਰ ਪਕਵਾਨ। ਭਰੇ ਥਾਰ ਬਹੁ ਧਰਿ ਧਰਿ ਪਾਨ।
ਸ੍ਰੀ ਸਤਿਗੁਰ ਕੇ ਢਿਗ ਚਲਿ ਆਯਹੁ। ਹਾਥ ਜੋਰਿ ਕਰਿ ਸੀਸ ਨਿਵਾ-
ਯਹੁ॥੩੨॥ਦੋਨਹੁੰ ਮਾਤਨਿ ਕੋ ਕਰਿ ਨਮੋ।ਹਾਥ ਬੰਦਿ ਬੋਲਯੋ ਤਿਹਸਮੋਂ।
'ਸ੍ਰੀ ਪ੍ਰਭੁ! ਜਗਤ ਜੇਤਨੀ ਮਾਯਾ। ਸਭਿ ਤੁਮਰੀ ਬਖਸ਼ੀ ਕਰਿ ਦਾਯਾ॥
੩੩॥ ਦਈ ਆਪ ਕੀ ਬਰਤਹਿਂ ਸਾਰੇ।ਜਾਨਤਿ ਇਸ ਬਿਧਿ ਕੋ ਸਿਖ ਭਾਰੇ।
ਮੈਂ ਹੌਂ ਦਾਸ ਆਪ ਕੋ ਜੋਈ। ਬਖਸ਼ਯੋ ਮੋਹਿ ਦਰਬ ਬਹੁ ਸੋਈ॥ ੩੪॥
ਸਭਿ ਪੁਰਿ ਮਹਿਂ ਕੋਠੀ ਬਹੁ ਮੇਰੀ। ਸਭਿ ਪ੍ਰਕਾਰ ਤਹਿਂ ਸੌਜ ਘਨੇਰੀ।ਜਿਸ
ਜਿਸ ਮਗ ਕੋ ਰਾਵਰ ਜਾਵਹੁ।ਜਹਿਂ ਜਹਿਂ ਨਿਸ ਮਹਿਂ ਡੇਰੋ ਪਾਵਹੁ[5]॥੩੫॥
ਤਹਿਂ ਤੇ ਖਰਚ ਲੇਹੁ ਮਨ ਭਾਯਾ।ਰਹਹੁ ਜਿਤਿਕ ਦਿਨ ਤਹਿਂ ਹਰਖਾਯਾ।
ਖਾਨ ਪਾਨ ਸੁਭ ਬਸਤੂ ਜਿ ਚਹੀਅਹਿਂ। ਮਮ ਕੋਠੀ ਸਿਖ ਕੋ ਪਠਿ

[1]ਸਿੱਖਯਾ। [2]ਵੱਸਕੇ ਕਰਨੇ ਹਨ। [3]ਕਈ ਪ੍ਰਗਟ ਕਈ ਗੁਪਤ ਕੀ ਕੋਈ ਦੱਸੇ। [4]ਜਗਤ ਨਾਮੇ ਸੇਠ। [5]ਡੇਰੇ ਪਾਵੋਗੇ।

ਕਹੀਅਹਿ ॥੩੬॥ ਮਮ ਗੁਮਾਸ਼ਤੇ ਮਗ ਮਹਿਂ ਜੋਈ।ਮੈਂ ਲਿਖਿ ਦੇਹੁਂ ਮਾਨਿ ਹੈਂ ਸੋਈ। ਜਿਤਿਕ ਸੇਵ ਮੋਤੇ ਹੁਇ ਜਾਈ। ਮੈਂ ਨਿਸ਼ਚੈ ਜਾਨੌਂ ਸਫਲਾਈ' ॥ ੩੭ ॥ ਜਗਤ ਸੇਠ ਕੀ ਸੁਨਿ ਕਰਿ ਬਾਨੀ। ਗੁਰ ਪ੍ਰਸੰਨਤਾ ਕੀਨਿ ਮਹਾਂਨੀ। 'ਜੋ ਤੁਮ ਭਾਉ ਹਮਾਰੋ ਕਰਯੋ। ਸੇਵਾ ਬਿਖੈ ਪ੍ਰੇਮ ਕੋ ਧਰਯੋ ॥੩੮॥ ਤਿਸ ਕੋ ਫਲ ਹੋਵਹਿ ਤੁਝ ਭਾਰੋ। ਲਛਮੀ ਬਹੁ ਘਰ ਥਿਰਹਿ ਉਦਾਰੋ। ਤਿਸ ਤੇ ਤੋਟਾ ਕਿਤਹੁਂ ਨ ਪਾਵੈਂ। ਲਾਂਭ ਲੇਤਿ ਹੀ ਬੈਸ ਬਿਤਾਵੈਂ ॥ ੩੯ ॥ ਹਮ ਕੋਠੀ ਤੇ ਲੈਹਿਂ ਕਿ ਨਾਂਹੀ। ਕਹਿਬੇ ਤੇ ਫਲ ਭਾ ਤੁਵ ਪਾਹੀ। ਹਮ ਸੁਨਿ ਕੈ, ਕਿਯ ਭਾਵ ਬਿਸਾਲਾ[1]। ਤੁਝ ਕੋ ਫਲ ਪ੍ਰਾਪਤਿ ਇਸ ਕਾਲਾ' ॥ ੪੦॥ ਜਗਤ ਸੇਠ ਸੁਨਿ ਕੈ ਗੁਰ ਬਾਨੀ। ਭਯੋ ਅਨੰਦ ਨ ਜਾਇ ਬਖਾਨੀ। –ਗੁਰ ਪ੍ਰਸੰਨਤਾ ਮੋ ਪਰ ਹੋਈ–। ਲਿਖੀ ਪੱਤ੍ਰਿਕਾ ਪੁਰਿ ਪੁਰਿ ਸੋਈ ॥ ੪੧॥ ਨਿਜ ਬਲ ਬਿਖੈ ਪੁਚਾਵਨਿ ਕਰੇਂ[2]। 'ਜਬਿ ਦੇਖਹੁ ਗੁਰ ਨਿਜ ਪੁਰਿ ਬਰੇ। ਸਾਦਰ ਸਰਬ ਰੀਤਿ ਕੀ ਸੇਵਾ। ਕਰਹੁ ਪ੍ਰਸੰਨ ਤਹਾਂ ਗੁਰਦੇਵਾ' ॥ ੪੨ ॥ ਕਹਿ ਮਾਤਾ ਕੋ ਸਭਿ ਸਮੁਝਾਈ। ਪੁਨ ਪਗ ਪਰਿ ਨਿਜ ਗ੍ਰੀਵ ਨਿਵਾਈ। ਲੇ ਕਰਿ ਬਰ ਗੁਰ ਤੇ ਮਨ ਭਾਯਾ। ਕਰਿ ਬੰਦਨ ਕੋ ਉਰ ਹਰਖਾਯਾ ॥ ੪੩ ॥ ਭੁਗਤਿ ਮੁਕਤਿ ਕੇ ਬਰ ਕੋ ਪਾਇ। ਅਪਨੀ ਆਪਨ[3] ਪਹੁੰਚਯੋ ਜਾਇ। ਸਭਿ ਸੰਗਤਿ ਮੈਂ ਜਸੁ ਬਿਸਤਰਾ। 'ਧੰਨ ਧੰਨ' ਤਿਸ ਕੋ ਸਭਿ ਕਰਾ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਤਿਆਰ ਹੋਵਨਿ' ਪ੍ਰਸੰਗ ਬਰਨਨੰ ਨਾਮ ਏਕ ਚਤੁਰਾਰਿੰਸਤੀ ਅੰਸੂ ॥ ੪੧ ॥

### ੪੨. [ਪਟਣੇ ਤੋਂ ਵਿਦਾਇਗੀ]।

ਦੋਹਰਾ ॥ ਨਿਤਪ੍ਰਤਿ ਗੁਰ ਤਯਾਰੀ ਕਰਤਿ ਭਏ ਚਲਨਿ ਕਹੁ ਤਯਾਰ। ਇਤਨੇ ਮਹਿ ਆਵਤਿ ਭਯੋ ਪਠਯੋ ਜੁ[4] ਗੁਰੂ ਉਦਾਰ ॥੧॥ ਚੌਪਈ ॥ ਪਹੁੰਚਯੋ ਸਿੱਖ ਆਨਿ ਤਿਹ ਸਮੈਂ। ਜੁਗ ਮਾਤਨਿ ਬੰਦਤਿ ਸਿਰ ਨਮੈ। ਬਿਚਰਤਿ ਆਪ ਦੇਖਿ ਚਲਿ ਆਏਂ[5]। ਨਰ ਪੰਜਾਬੀ ਲਖਿ ਹਰਿਖਾਏ॥ ੨ ॥ ਸਿਖ ਪਦ ਬੰਦਤਿ ਜੁਗ ਕਰ ਬੰਦਿ। ਗੁਰ ਕੋ ਸਭਿ ਬਿਧਿ ਕਹਯੋ ਅਨੰਦ[6]। ਹਾਥ

[1]ਅਸਾਡਾ (ਟੁਰਨਾ) ਸੁਣਕੇ ਤੂੰ ਬੜਾ ਪ੍ਰੇਮ ਕੀਤਾ ਹੈ।(ਅ) ਅਸਾਂ (ਕੋਠੀਆਂ ਵਾਲੀ ਗਲ) ਸੁਣਕੇ ਹੀ (ਜਿਸ ਤੋਂ ਜਾਣੀਂਦਾ ਹੈ.ਕਿ ਤੂੰ) ਬਹੁਤ ਪ੍ਰੇਮ ਕੀਤਾ ਹੈ ਤੈਨੂੰ ਤਤਕਾਲ ਫਲ ਪ੍ਰਾਪਤੀ ਕਰਾ ਦਿਤੀ ਹੈ। [2]ਟਿਕਾਣੇ ਟਿਕਾਣੇ ਪੁਚਾਈਆਂ ( ਪਤ੍ਰਿਕਾਂ )। [3]ਆਪਣੀ ਹੱਟੀ ਤੇ। [4]ਭਾਵ ਜੋ ਸਿੱਖ ਨਾਵੇਂ ਗੁਰਾਂ ਘੱਲਿਆ ਸੀ। [5]ਖੇਡਦੇ ਖੇਡਦੇ ਆਪ (ਦਸ਼ਮੇਸ਼ ਜੀ) ਦੇਖਕੇ (ਉਸ ਪੁਰਸ਼) ਨੂੰ ਆ ਗਏ। [6]ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਭ ਤਰ੍ਹਾਂ ਦੀ ਆਨੰਦ ਕੁਸ਼ਲ ਕਹੀ।

ਬਿਖੈ ਤੇ ਦੀਨਿਸਿ ਪਾਤੀ। ਦੇਖਿ ਤੀਨ ਹੂੰ ਸੀਤਲ ਛਾਤੀ[1]॥੩॥ ਤਤਛਿਨ ਖੋਲਿ ਪਢਾਵਨਿ ਕੀਨਿ। ਲਿਖੀ ਕੁਸ਼ਲ ਸਭਿ ਗੁਰੂ ਪ੍ਰਬੀਨ। [2]"ਸੰਗਤਿ ਸਹਤ ਮਸੰਦਨ ਸਾਰੇ। ਹਮ ਦਿਸ਼ਿ ਤੇ ਦਿਹੁ ਖੁਸ਼ੀ ਉਚਾਰੇ॥੪॥ ਸਭਿਹਿਨਿ ਕਹੁ ਬਹੁ ਕਹਹੁ ਦਿਲਾਸਾ। ਨਿਜ ਦਿਸ਼ਿ ਤੇ ਪੂਰਹੁ ਤਿਨ ਆਸਾ। ਸਿਖ ਸੰਗਤਿ ਕੋ ਉਰ ਹਰਿਖਾਇ। ਤਯਾਰ ਹੋਇ ਲਿਹੁ ਨਰ ਸਮੁਦਾਇ॥ ੫॥ ਚਲਿ ਪੰਜਾਬ ਦੇਸ਼ ਕੋ ਆਵਹੁ। ਗਮਨਹੁ ਸੁਖ ਸੋਂ ਨਹਿਂ ਉਤਲਾਵਹੁ। ਮਗ ਮਹਿਂ ਪੁਰਿ ਤਿਨ ਮਹਿਂ ਬਹੁ ਸੰਗਤ। ਸਿਮਰਹਿ ਸਤਿਗੁਰ ਕਰਿ ਕਰਿ ਪੰਗਤਿ ॥ ੬ ॥ ਤਿਨ ਸਭਿਹਿਨਿ ਕਹੁ ਦਰਸ਼ਨ ਦੇਤੇ। ਪੂਰਹੁ ਮਨੋਰਥ ਸਿਖ ਕਹਿਂ ਜੇਤੇ[3]। ਸਨੇ ਸਨੇ ਮਗ ਉਲੰਘਨ ਕਰੀਅਹਿ। ਆਨਿ ਅਨੰਦ-ਪੁਰਿ ਨਗਰ ਨਿਹਰੀਅਹਿ ॥ ੭ ॥ ਬਸਹੁ ਜਥਾ ਸੁਖ ਇਤਿ ਚਿਰਕਾਲ। ਗਮਨਹੁ ਮਗ ਸਭਿ ਬਿਧਿ ਸੰਭਾਲ'। ਸੁਨਿ ਮਨ ਹਰਖੇ ਕਹਤਿ ਉਤਾਲੇ:- 'ਭਲੀ ਭਈ ਪਿਤ ਮਰਜ਼ੀ ਚਾਲੇ[4] ॥ ੮ ॥ ਰਿਦੈ ਹਮਾਰੇ ਕੀ ਸਭਿ ਜਾਨਿ। ਲਿਖੀ ਪੱਤ੍ਰਿਕਾ ਗੁਰ ਭਗਵਾਨ'। ਪੁਨ ਸਿਖ ਤੇ ਸਭਿ ਬੂਝੀ ਗਾਥਾ 'ਕਹਾਂ ਛੋਰਿ ਆਯੋ ਗੁਰ ਨਾਥ ? ॥ ੯ ॥ ਕਹਾਂ ਬਿਲਾਸ ਕਰਤਿ ਮਨ ਭਾਏ ?। ਸੰਗਤਿ ਰਹਹਿ ਕਿਤਿਕ ਢਿਗ ਆਏ? ਕਿਸ ਬਿਧਿ ਕੋ ਅਨੰਦਪੁਰਿ ਹੇਰਾ? ਕਿਤਿਕ ਦੂਰ ਦਰਿਆਉ ਬਡੇਰਾ ?॥ ੧੦ ॥ ਕਿਤਿਕ ਨਿਕਟਿ ਢੂਸਰ ਦਿਸ਼ਿ ਗਿਰ ਹੈਂ ? ਕਿਸ ਪ੍ਰਕਾਰ ਕੀ ਹੇਰੀ ਧਰ ਹੈ ?' ਸੁਨਤਿ ਸਿੱਖ ਨੇ ਸਕਲ ਬਤਾਈ। 'ਆਵਹਿ ਨਿਤ ਸੰਗਤ ਸਮੁਦਾਈ॥ ੧੧॥ ਸਤੁੱਦ੍ਰਵ ਸਲਿਤਾ ਨਿਕਟਿ ਪ੍ਰਵਾਹੂ। ਬਿਮਲ ਅਗਾਧ ਚਲਹਿ ਜਲ ਮਾਂਹੂ। ਨਿਕਟਿ ਨਿਕਟਿ ਪਰਬਤ ਗਨ ਖਰੇ। ਬਾਸ ਚੰਡਿਕਾ ਊਪਰ ਕਰੇ[5] ॥੧੨॥ ਅਵਨੀ ਤਲ ਸੁੰਦਰ ਸਬਜ਼ਾਈ। ਖਰੇ ਤਰੋਵਰ ਜਹਿਂ ਸਮੁਦਾਈ। ਗੁਰ ਅਨੰਦ ਪੁਰਿ ਬਿਖੈ ਸੁਹਾਏ। ਸਿਖ ਮਸੰਦ ਢਿਗ ਰਹਿਂ ਸਮੁਦਾਏ॥ ੧੩ ॥ ਜਹਿਂ ਸਤਿਗੁਰ ਕੇ ਚਰਨ ਸਿਧਾਰੈਂ। ਸੰਗਤਿ ਬ੍ਰਿੰਦ ਆਨਿ ਪਰਵਾਰੈ। ਆਵਤਿ ਜਾਤਿ ਹਜ਼ਾਰਹੁਂ ਨੀਤ। ਲੇਤਿ ਕਾਮਨਾ ਕਰਹਿ ਜੁ ਚੀਤ॥ ੧੪॥ ਜਸ ਬਹੁ ਫੈਲਿ ਰਹਯੋ ਸਭਿ ਦੇਸ਼। ਆਵਹਿਂ ਲੈ ਲੈ ਦਰਬ ਵਿਸ਼ੇਸ਼। ਕਰਹਿਂ

[1]ਦੇਖਕੇ ਤਿੰਨਾਂ ਭਾਵ ਦੋਵੇਂ ਮਾਤਾ ਜੀ ਤੇ ਸਾਹਿਬਜ਼ਾਦੇ ਜੀ ਦੀ ਛਾਤੀ ਸੀਤਲ ਹੋਈ ਭਾਵ ਸੁਖ ਪ੍ਰਾਪਤ ਹੋਇਆ। [2]ਚਿੱਠੀ ਦਾ ਮਜ਼ਮੂਨ ਤੁਰਿਆ। [3]ਜਿਤਨੇ ਮਨੋਰਥ ਸਿੱਖ ਕਹਿਣ। [4]ਇੱਛਾ ਨਾਲ ਚੱਲੇ ਹਾਂ। [5]ਭਾਵ ਉਪਰ ਨੈਣਾਂ ਦੇਵੀ ਨਾਮੇ ਟਿੱਲਾ ਹੈ।

ਉਧਾਰਨਿ ਸ਼ਰਧਾਵਾਨ। ਇਸ ਬਿਲਾਸ ਮਹਿਂ ਗੁਰ ਭਗਵਾਨ' ॥ ੧੫ ॥
ਸੁਨਿ ਪ੍ਰਸ਼ਨ ਸਿਖ ਪਰ ਤਬਿ ਭਏ। ਭੁਗਤਿ ਮੁਕਤਿ ਕੋ ਬਰ ਸ਼ੁਭ ਦਏ। ਜੁਗ
ਮਾਤਨਿ ਤਯਾਰੀ ਕਰਿਵਾਈ। ਵਾਹਨ ਸਾਜ਼ ਦਾਸ ਸਮੁਦਾਈ ॥ ੧੬ ॥
ਸਯੰਦਨ ਡੋਰੇ ਪਾਇ ਉਛਾਰ। ਜ਼ਰੀਦਾਰ ਜਗਮਗਤਿ ਉਦਾਰ। ਤੁੰਗ
ਕਕੁਦ ਬਲਿ ਦੀਰਘ ਬੈਲ[1]। ਚਲਹਿ ਤੁਰੰਗ ਮਨਿੰਦੈ ਗੈਲ॥੧੭॥ ਕੰਚਨ
ਪੋਰੀ ਸ਼੍ਰਿੰਗਨਿ ਪਾਏ[2]। ਭੂਖਨ ਟਲਕਾ ਆਦਿ ਸੁਹਾਏ। ਸਿਵਕਾਦਿਕ
ਜਟਤੀ ਨਗ ਕਰੇ। ਮੁਕਰ ਚੁਕੋਨ ਗੋਲ ਬਰ ਜਰੇ[3] ॥੧੮॥ ਝਾਲਰ ਜ਼ਰੀ
ਗੁੱਫ[4] ਲਰਕਾਏ। ਮੁਕਤਾ ਲਰੀ ਬ੍ਰਿੰਦ ਛਬਿ ਛਾਏ। ਉਚਿਤ ਸਮੱਗ੍ਰੀ ਸਾਥ
ਉਠਾਵਨਿ। ਸਭਿ ਕੋ ਕੀਨੇ ਭਾਰ ਬੰਧਾਵਨਿ ॥ ੧੯ ॥ ਸੁਨਿ ਤਯਾਰੀ ਕੋ
ਸੰਗਤਿ ਆਈ। ਮਸਤਕ ਟੇਕਹਿਂ 'ਦਿਹੁ ਵਥੁ ਕਾਈ[5]'। ਅੰਗ ਸੰਗ ਜੋ
ਲਾਗੀ ਗੁਰ ਕੇ। ਜਿਸ ਤੇ ਲਹੈਂ ਮਨੋਰਥ ਉਰ ਕੇ॥੨੦॥ ਤੁਮ ਸਮ ਪੂਜਹਿਂ
ਦਰਸ਼ਨ ਕਰੈਂ। ਰਿਦੈ ਭਾਵਨਾ ਸੰਗਤਿ ਧਰੈ'। ਸੁਨਿ ਸ਼੍ਰੀ ਤੇਗ ਬਹਾਦਰ
ਨੰਦਨ। ਦਿਯੋ ਪੰਘੂਰਾ ਸਿੱਖਨਿ ਬੰਦਨ[6] ॥ ੨੧ ॥ 'ਬਾਲਿਕ ਬਧ ਹਮ
ਇਸ ਪਰ ਰਹੇ। ਸ਼ਰਧਾ ਧਰਹੁ ਕਾਮਨਾ ਲਹੇ'। ਸਹਿਤ ਮਸੰਦਨ ਆਇਸੁ
ਮਾਨੀ। ਰਖ੍ਯੋ ਪੰਘੂਰਾ ਜਨਮ ਸਥਾਨੀ ॥ ੨੨ ॥ ਅਜ ਲੌ ਅਹੈ ਸੁਨ੍ਯੋ
ਹਮ ਕਾਨ। ਅਭਿਖੇਕਤਿ ਸਿਖ ਗੁਰੂ ਸਮਾਨ। ਜਨਮ ਥਾਨ ਜੋ ਦਰਸ਼ਨ
ਕਰਿ ਹੈ। ਜਨਮ ਜਨਮ ਕੇ ਕਲਮਲ ਹਰਿ ਹੈ ॥ ੨੩ ॥ 'ਸ਼੍ਰੀ ਗੁਰ ਤੇਗ-
ਬਹਾਦਰ ਜਹਾਂ। ਚਲਨਿ ਸਮੈ ਉਤਰੇ ਸੁਖ ਲਹਾ। ਤਹਾ ਪ੍ਰਥਮ ਡੇਰਾ ਠਹਿ-
ਰਾਯਹੁ[7]'। ਸਭਿ ਸੰਗਤਿ ਕੋ ਭਾਖਿ ਸੁਨਾਯਹੁ ॥੨੪॥ ਜੋਤਿਕ ਸ਼ਾਸਤ੍ਰ ਸੰਚਿ
ਨਿਜ ਕਰੇ। ਸੋ ਸੰਦੂਖ ਮਹਿਂ ਸਾਦਰ ਧਰੇ। ਦਾਸਨ ਕੇ ਸਿਰ ਪਰ ਧਰਿਵਾਇ।
ਕਹਿ ਕਰਿ ਪੂਰਬ ਦਿਏ ਪਠਾਇ ॥ ੨੫ ॥ ਅਪਰ ਸਮੱਗ੍ਰੀ ਚਲਿ ਚਲਿ
ਤਹਾਂ। ਆਨਿ ਪਹੂੰਚੇ ਡੇਰੋ ਜਹਾਂ। ਬਾਲਿਕ ਖੇਲਤਿ ਸੋ ਸਭਿ ਆਏ।
ਹਾਥ ਜੋਰਿ ਬੰਦਹਿ ਸਮੁਦਾਏ ॥੨੬॥ ਸਯਾਨੇ ਭਨਹਿਂ ਤਿਨਹੁਂ ਮਹਿਂ ਐਸੇ[8]।
'ਕਰੀ ਸਭਿਨਿ ਸੋਂ ਗੋਬਿੰਦ ਜੈਸੇ[9]। ਜਬਿ ਸੁਧਿ ਭਈ ਤਯਾਗ ਕਰਿ ਗਏ।

---

[1]ਉੱਚੀਆਂ ਢੰਨਾਂ ਵਾਲੇ ਤੇ ਬਲੀ ਵਡੇ ਵਡੇ ਬੈਲ। [2]ਸੋਨਿਆਂ ਦੀਆਂ ਸਾਮਾਂ ਸਿੰਗਾਂ ਪਰ ਪਾਈਆਂ ਹਨ। [3]ਸ਼ੀਸ਼ੇ ਚੁਕੋਨੇ ਤੇ ਗੋਲ ਸੁਹਣੇ ਸੁਹਣੇ ਜੜੇ ਹੋਏ। [4]ਗੁੱਛੇ। [5](ਸਾਨੂੰ ਪੂਜਣੇ ਵਾਸਤੇ) ਕੋਈ (ਨਿਜ ਦੀ) ਵਸਤੂ ਦੇਵੋ [6]ਸਿੱਖਾਂ ਦੇ ਨਮਸਕਾਰ ਕਰਨੇ ਲਈ। [7]ਭਾਵ ਓਥੇ ਡੇਰਾ ਕਰੋ। [8]ਤਿਨ੍ਹਾਂ ਵਿਚ ਜੋ ਸਿਆਣੇ ਸਨ ਓਹ ਐਉਂ ਕਹਿੰਦੇ ਹਨ। [9]ਕ੍ਰਿਸ਼ਨ ਨੇ ਜਿਵੇਂ।

ਬਿੰਦ੍ਰਾਬਨ ਬਾਸੀ ਦੁਖ ਲਏ॥੨੭॥ ਮਥੁਰਾ ਜਾਇ ਬਸੇ ਤਤਕਾਲਾ। ਬਾਲ ਸਖਾ ਸਭਿ ਭਏ ਬਿਹਾਲਾ। ਤਿਨਹੁੰ ਮਨਿੰਦ ਨਾਮ ਇਨ ਕੇਰਾ। ਕ੍ਰਿਆ ਬਿਖੈ ਭੀ ਸਮ ਹੀ ਹੇਰਾ॥ ੨੮ ॥ ਪ੍ਰੇਮ ਦਾਨ ਸੋਂ ਬੰਧਨ ਧਰੈਂ[1]। ਬਿਛੁਰਤਿ ਬਹੁਰ ਤਨਾਗ ਕਹੁ ਕਰੈ। ਦੋਨਹੁੰ ਜਨੁ ਇਕ ਪਾਟੀ ਪਵੈਂ[2]। ਮਿਲ ਸਭਿ ਕੇ ਮਨ ਲੇਵਤਿ ਕਵੈ ॥੨੯॥ ਸੋਈ ਆਨਿ ਲੀਨਿ ਅਵਤਾਰ। ਨਿਸ਼ਚੇ ਜਾਨੇ ਪਰਹਿੰ ਬਿਹਾਰ’। ਬ੍ਰਿਹੁ ਕੋ ਸੰਕਟ ਜਿਮ ਘਨਸ਼ਯਾਮੂ। ਤਿਮ ਪਟਨੇ ਮਹਿਂ ਸਿੱਖਜਨਿ ਧਾਮੂ ॥੩੦॥ਸ਼ਾਹੁਨਿ ਕੇ ਸੁਤ ਕੇਤਿਕ ਕਹੈਂ। ‘ਹਮ ਤੌ ਇਨ ਕੇ ਸੰਗ ਹੀ ਰਹੈਂ। ਜਬਿ ਇਸ ਦੇਸ਼ ਆਇ ਹੈਂ ਫੇਰੈ[3]। ਨਿਜ ਸਨਬੰਧਨਿ ਕੋ ਪੁਨ ਹੇਰੈਂ[4]’॥੩੧॥ਤਿਨ ਕੇ ਮਾਤ ਪਿਤਾ ਸਮੁਝਾਵੈਂ। ‘ਹੇ ਸੁਤ! ਅਬਿ ਇਹ ਫੇਰ ਨ ਆਵੈਂ। ਹਮਰੇ ਬਡੇ ਭਾਗ ਜੇ ਹੋਤਿ। ਇਹਾਂ ਬਸਤਿ ਪਿਖਿ ਅਨੰਦ ਉਦੋਤਿ’॥੩੨॥ਕੇਤਿਕ ਨਿਜ ਪੁੱਤ੍ਰਨਿ ਗਹਿ ਰਾਖਹਿਂ। ਜੋ ਗੁਰ ਸੰਗ ਗਮਨ ਅਭਿਲਾਖਹਿਂ। ਟਿਕਹਿਂ ਨਹੀਂ, ਰੋਦਨ ਕੋ ਕਰਿ ਹੀਂ। ਬਾਰਿ ਬਾਰਿ ਸਮੁਝਾਇ ਸੁਧਰਿਹੀਂ ॥੩੩॥ ਨਿਜ ਪਰੋਸ ਮਹਿਂ[5] ਬਿਰਧਾ ਜੋਈ। ਜਿਸਹਿ ਖਿਡਾਵਹਿ ਸੋ ਦੁਖ ਪੋਈ[6]ਬਹੁਤ ਬਿਨੈ ਕੋ ਕਰਤਿ ਬਖਾਨ। ‘ਹੇ ਗੋਬਿੰਦ! ਮਮ ਪ੍ਰੇਮ ਮਹਾਨ॥ ੩੪ ॥ ਨਹਿਂ ਮਨ ਥਿਰਹਿ ਬਹੁਤ ਅਕੁਲਾਊਂ। ਬਾਰਿ ਬਾਰਿ ਕਹਿ ਕਿਸਹਿਂ ਬੁਲਾਊਂ’। ਇੱਤਜਾਦਿਕ ਬਹੁ ਪ੍ਰੇਮ ਕਰੰਤੀ। ਬਲਿਹਾਰੀ ਹੁਇ ਕਸ਼ਟ ਲਹੰਤੀ॥੩੫॥ਦੇਖਿ ਪ੍ਰੇਮ ਕੋ ਅਧਿਕ ਕ੍ਰਿਪਾਲਾ। ਕਹ੍ਯੋ ਬਾਕ ‘ਹੁਇ ਸ਼੍ਰੇਯ ਬਿਸਾਲਾ। ਜਨਮ ਜਨਮ ਕੇ ਪਾਪ ਗਵੈ ਹੈਂ।ਜਗ ਮਹਿ ਫੇਰ ਨ ਫੇਰਾ ਪੈ ਹੈਂ’॥੩੬॥ ਤਿਸਕੀ ਬਧ ਜੇਤਿਕ ਲਖਿ ਸ਼ੇਸ਼ੂ। ਦੀਨਸਿ ਘਰ ਤੇ ਦਰਬ ਵਿਸ਼ੇਸ਼ੂ।ਉਰ ਹਰਖਾਇ ਆਸ਼ਿਖਾ ਦੇਤਿ। ਲੋਕ ਪ੍ਰਲੋਕ ਭਲੋ ਸੁਖ ਲੇਤਿ ॥੩੭॥ ਅਪਰ ਨਿਕਟਿ ਜੋ ਪ੍ਰੇਮੀ ਮਹਾਂ। ਘਰ ਕੋ ਵਿਧ ਸਮਾਜ ਤਿਨ ਤਹਾਂ।ਵਧ੍ਯੋ ਬ੍ਰਿਹਾ ਕੋ[7] ਸੰਕਟ ਭਾਰੀ।ਮਿਲਿ ਸਮੂਹ ਆਏ ਨਰ ਨਾਰੀ ॥੩੮॥ ਬਨ ਮਹਿਂ ਰਾਮਚੰਦ ਜਿਮ ਜਾਤੇ। ਲੋਕ ਅਜੁੱਧਯਾ ਕੇ ਜਿਸ ਭਾਂਤੇ। ਕਿਸ ਕਿਸ ਕੀ ਬਿਰਥਾ ਅਬਿ ਲਿਖੀਅਹਿ। ਮਹਾਂ ਪ੍ਰੇਮ ਤੇ ਦੁਖ ਬਹੁ ਲਖੀਅਹਿ॥ ੩੯ ॥ ਸੰਗਤਿ ਬਡੀ ਕਹਾਵਹਿ ਜਹਾਂ। ਚਢਿ ਕਰਿ ਗਮਨੇ

[1]ਬੰਨ੍ਹ ਕਰਕੇ। [2]ਦੋਨੋ (ਸਾਹਿਬਜ਼ਾਦੇ ਜੀ ਤੇ ਕ੍ਰਿਸ਼ਨ) ਮਾਨੋ ਇਕੋ ਪੱਟੀ ਪੜ੍ਹੇ ਹਨ। [3]ਫੇਰ ਆਉਣਗੇ। [4]ਆਪਣੇ ਸਬੰਧੀਆਂ ਨੂੰ ਤਦੋਂ ਮਿਲ ਲਵਾਂਗੇ। [5]ਗਵਾਂਢ ਵਿਚ। [6]ਉਹ ਦੁਖ ਨਾਲ ਪ੍ਰੋਤੀ ਗਈ। [7]ਵਿਛੋੜੇ ਦਾ।

ਸਤਿਗੁਰ ਤਹਾਂ । ਸੰਗ ਹਜ਼ਾਰੋਂ ਹੈਂ ਨਰ ਨਾਰੀ । ਬ੍ਰਿਹੁ ਤੇ ਪ੍ਰਾਪਤਿ ਸੰਕਟ ਭਾਰੀ॥੪੦॥ਚਢੀ ਨਾਨਕੀ ਸ੍ਯੰਦਨ ਮਾਂਹੀ॥ਗੁਜਰੀ ਡੋਰੇ ਚਢਿ ਚਲਿ ਤਾਂਹੀ॥ ਬੀਚ ਪਾਲਕੀ ਆਪ[1] ਸੁਹਾਇ॥ਦੇਤਿ ਚਲੇ ਦਰਸ਼ਨ ਸਮੁਦਾਇ॥੪੧॥ਕੇਤਿਕ ਅਸਵਾਰੀ ਪਰ ਆਵਤਿ। ਦਰਸਹਿੰ ਏਕ ਰਾਤਿ ਸੁਖ ਪਾਵਤਿ । ਗਮਨਹਿੰ ਸੰਗ ਜੁ ਪਗ ਪਗ ਮਾਂਹਿ[2] । ਅਨਿਕ ਤੀਰਥਨਿ ਕੇ ਫਲ ਪਾਹਿੰ[3] ॥ ੪੨ ॥ ਦੁਰਲਭ ਦਰਸ਼ਨ ਕਰਿ ਹੈਂ ਨੀਕੇ । ਜੋ ਗੁਰ ਪੂਰਹਿੰ ਮਨੋਰਥ ਹੀਕੇ । ਪਰਯੋ ਬਿਹੀਰ ਗੁਰੂ ਕੇ ਪਾਛੇ । ਕੇਤਿਕ ਆਇ ਕਾਮਨਾ ਬਾਂਛੇ ॥ ੪੩ ॥ ਮ੍ਰਿਦੁ ਬਾਕਨਿ ਸੋਂ ਦੇ ਦੇ ਧੀਰ॥ਮਾਰਗ ਚਲੇ ਗੁਰੂ ਨਰ ਭੀਰ॥ਸੰਗਤਿ ਬਡੀ ਆਇ ਕਿਯ ਡੇਰਾ। ਉਤਰ ਪਰੇ ਸਗਰੇ ਤਿਸ ਬੇਰਾ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਗੋਬਿੰਦ ਸਿੰਘ ਜੀ ਗਮਨ' ਪ੍ਰਸੰਗ ਬਰਨਨੰ ਨਾਮ ਦੋਇ ਚਤ੍ਵਾਰਿੰਸਤੀ ਅੰਸੂ ॥ ੪੨ ॥

੪੩. [ਕਾਂਸ਼ੀ ਪੁੱਜੇ]।

ਦੋਹਰਾ॥ਸੰਝ ਭੁਈ ਜਬਿ ਲੌ ਤਹਾਂ ਆਵਤਿ ਗਨ ਨਰ ਨਾਰਿ॥ਗ਼ਨੀ ਗ਼ਰੀਬ ਸੁ ਪ੍ਰੇਮ ਮਨ ਮਿਲੇ ਭਾਉ ਕੋ ਧਾਰਿ ॥ ੧ ॥ ਚੌਪਈ ॥ ਤਹਿੰ ਕੀ ਸੰਗਤਿ ਸੇਵਾ ਠਾਨੀ । ਅਚਵਨਿ ਹੇਤੁ ਸਮਿੱਗ੍ਰੀ ਆਨੀ । ਚਾਵਰ,ਚੂਨ,ਦਾਰ,ਘ੍ਰਿਤ ਘਨੇ॥ਆਨਤਿ ਧਰੇ ਚਾਵ ਚੌਗੁਨੇ[4]॥੨॥[5]–ਸਤਿਗੁਰ ਉਤਰੇ ਮਾਤਨਿ ਸਾਥ॥ ਆਇ ਕਦਾਚਿਤ[6] ਪੁਨ ਕਬਿ ਨਾਥ[7] । ਬਡੇ ਧਨੀ ਸਿਖ ਚਲਿ ਕਰਿ ਆਏ॥ ਚਹਯੋ ਸਭਿਨਿ ਕੋ ਦੈਂ ਤ੍ਰਿਪਤਾਏ[8] ॥ ੩ ॥ ਸੁਜਸੁ ਨਗਰ ਮਹਿੰ ਵਧਹਿ ਹਮਾਰੇ–॥ਇੱਤ੍ਯਾਦਿਕ ਗੁਨ ਬਹੁਤ ਬਿਚਾਰੇ॥ਸੇਵਾ ਸਰਬ ਦਰਬ ਤੇ ਆਦਿ । ਅਰਪਿ ਬਿਲੋਕੇ[9] ਗੁਰ ਅਹਿਲਾਦ॥ ੪ ॥ ਅਨਿਕ ਪ੍ਰਕਾਰਨ ਕੇ ਉਪਹਾਰੇ॥ ਲਗੇ ਗੁਰੂ ਕੇ ਅੱਗ੍ਰ ਅੰਬਾਰੇ[10] । ਆਇ ਤਿਹਾਵਲ ਅਰੁ ਪਕਵਾਨ॥ਬਿਟਹਿੰ ਦੇਂ ਸਭਿ ਸਿੱਖਨਿ ਪਾਨ ॥ ੫ ॥ ਭੀਰ ਅਧਿਕ ਕਛੁ ਵਾਰ ਨ ਪਾਰਾ। ਬਹੁ ਕੋਸਨਿ ਲੌ ਨਗਰ ਉਦਾਰਾ। ਸਿੱਖ ਹਜ਼ਾਰਨਿ ਕੇ ਘਰ ਤਹਾਂ। ਸੁਨਿ ਗੁਰ ਗਮਨ ਆਇ ਜਹਿੰ ਕਹਾਂ ॥ ੬ ॥ ਬਿਨੈ ਬਖਾਨਹਿੰ ਅਨਿਕ ਪ੍ਰਕਾਰ। 'ਪ੍ਰਭੁ ਜੀ ! ਹਮ ਕੌ ਚਲੇ ਵਿਸਾਰ । ਪੂਰਹਿ ਮਨੋਰਥ ਕਰਿ ਅਰਦਾਸ । ਅਬਿ ਹਮ ਜਾਇ ਕੌਨ ਕੇ ਪਾਸ ॥੭॥ ਸ੍ਵਾਮੀ ਨਿਕਟਿ,ਚਹਿਤਿ ਲੌਂ ਜਾਚਾ॥ ਹੋਹਿ ਦੂਰ ਕਯਾ ਕਰਹਿੰ ਉਬਾਚਾ'[11]॥ਸਤਿਗੁਰ ਕਹਯੋ 'ਜਨਮ ਇਸਥਾਨ॥

---

[1] ਸਾਹਿਬਜ਼ਾਦੇ ਜੀ। [2] ਜੋਹੜੇ (ਨਾਲ)ਨਾਲ ਰਾਹ ਵਿਚ ਇੱਕ ਇਕ ਕਦਮ ਚਲਦੇ ਹਨ। [3] ਪਾਉਂਦੇ ਹਨ। [4] ਦੌਗੁਣੇ ਚਾਉ ਨਾਲ ਲਿਆ ਕੇ ਧਰਦੇ ਹਨ। [5] ਸੰਗਤ ਵਿਚਾਰਦੀ ਹੈ। [6] ਕਦੀ ਕੁ ਆਏ ਹਨ। [7] ਫੇਰ ਨਾਥ ਜੀ ਕਦੋਂ (ਔਣ ?)। [8] ਜੋ (ਕੁਛ ਕਿਸੇ ਨੂੰ) ਚਾਹੀਦਾ (ਭਾਵ ਲੋੜ) ਹੈ, ਸਾਰਿਆਂ ਨੂੰ ਦੇਕੇ ਤ੍ਰਿਪਤ ਕਰ ਦੇਈਦੇ। [9] ਦਰਸ਼ਨ ਕੀਤੇ। [10] ਢੇਰ। [11] ਕੀ ਕਹਿ ਸਕਾਂਗੇ।

ਕਰਹੁ ਬੇਨਤੀ ਤਹਾਂ ਬਖਾਨਿ ॥ ੮ ॥ ਸਰਬ ਕਾਮਨਾ ਮਨ ਕੀ ਪੂਰਾ।
ਕਰ੍ਯੋ ਸਥਾਪਨ ਅਪਨਿ ਪੰਘੂਰਾ । ਬੈਠੋ ਜਹਿਂ ਹਮਰੋ ਧਰਿ ਧ੍ਯਾਨ ।
ਕਰਹੁ ਬੇਨਤੀ ਜੋਰਹੁ ਪਾਨ ॥ ੯ ॥ ਗੁਰ ਸਭਿ ਥਾਨ, ਬਹਿਰ ਕ੍ਯਾ ਭੌਨ[1]।
ਮੁਖ ਤੇ ਕਹੈਂ ਕਿ ਧਰਿ ਕਰਿ ਮੌਨ ।ਸਤਿਗੁਰ ਜਾਨਹਿਂ ਸਭਿ ਕੇ ਮਨਕੀ।
ਕ੍ਯੋਂ ਨ ਪੁਰਹਿਂਗੇ ਆਸਾ ਜਨ ਕੀ' ॥ ੧੦ ॥ ਸਹਿਤ ਮਸੰਦਨਿ ਸੰਗਤਿ
ਸੁਨਿਕੈ । ਬਿਸਮਾਨੇ ਪੂਰਨ ਗੁਰ ਗੁਨਿਕੈ।–ਲਘੁ ਬਯ ਮਹਿ ਬਹੁ ਸੁਮਤਿ
ਬਤਾਵੈਂ । ਨਿਜ ਸਿੱਖ੍ਯਨਿ ਕੀ ਸ਼੍ਰੇਯ ਜਨਾਵੈਂ ॥ ੧੧ ॥ ਕ੍ਯੋਂ ਨ ਕਹੈਂ,
ਕ੍ਯਾ ਅਚਰਜ ਮਾਨੈ। ਸਤਿਗੁਰ ਕੇ ਨੰਦਨ ਪਹਿਚਾਨੇ–। 'ਧੰਨ ਧੰਨ'
ਕਰ ਜੋਰਿ ਬਖਾਨੈਂ । ਬ੍ਰਿਹੁ ਤੇ ਤਊ ਮਹਾਂ ਦੁਖ ਜਾਨੈਂ ॥ ੧੨ ॥ ਅਨਿਕ
ਪ੍ਰਕਾਰਨ ਕਰੇ ਅਹਾਰਾ। ਆਨ੍ਯੋ ਗੁਰ ਕੇ ਢਿਗ ਭਰਿ ਥਾਰਾ । ਤੁਰਸ਼[2]
ਮਧੁਰ[3] ਚਰਪਰਾ[4] ਬਨਾਇ। ਮੇਵਾ ਬ੍ਰਿੰਦ ਗਿਰੀ ਗਨ ਪਾਇ॥ ੧੩॥
ਬਹੁ ਬਿਧਿ ਕੇ ਚਾਵਰ ਕਰਿਵਾਏ । ਪਤਰੇ[5], ਬਡ[6] ਖੁਸ਼ਬੋਇ ਉਠਾਏ[7] ।
ਮਧੁਰ, ਸਲਵਣ ਘ੍ਰਿੱਤ ਭੁੰਜਵਾਏ । ਸੂਪਕਾਰ ਮਤਿ ਚਤੁਰ ਬਨਾਏ ॥੧੪॥
ਆਨਿ ਮੁਰੱਬੇ ਜੇ ਫਲ ਨਾਨਾ[8] । ਅਨਿਕ ਅਚਾਰਨ ਲ੍ਯਾਵਨਿ ਠਾਨਾ।
ਕਹਿਂ ਲੌ ਗਿਨੌਂ ਅਨੇਕ ਪ੍ਰਕਾਰਾ। ਤ੍ਰਿਪਤਾਏ ਸਭਿ ਦੀਨਿ ਅਹਾਰਾ ॥੧੫॥
ਜਿਤਨੀ ਸਿੰਘ ਸੰਗਤਾਂ ਆਈ। ਇਕ ਸਮ ਸਭਿਨਿ ਦੇਗ਼ ਬਰਤਾਈ। ਗੁਰੂ
ਹੁਕਮ ਤੇ ਅਚਵਨੋ ਸਾਰੇ । ਦਿਯੋ ਨ ਕਰਿਬੇ ਕਿਸੈ ਅਹਾਰੇ[9]॥੧੬॥ਉਤਸਵ
ਭਯੋ ਮਿਲ੍ਯੋ ਬਡ ਮੇਲਾ। ਚਹਿਂ ਦਰਸ਼ਨ ਤੇ ਜਨਮ ਸੁਹੇਲਾ । ਜਾਮ ਨਿਸਾ
ਲੌ ਦੇਖਤਿ ਰਹੇ। ਬਹੁਰ ਨੀਂਦ ਸੁਖ ਕੋ ਉਰ ਲਹੇ ॥ ੧੭ ॥ ਨਿਜ ਨਿਜ
ਥਾਨ ਜਥਾ ਸੁਖ ਸੋਏ। ਗੁਰ ਗੁਨ ਉਰ ਧਰਿ ਕਰਿ ਸਭਿ ਕੋਏ। ਜਾਮ ਨਿਸਾ
ਤੇ ਆਸਾਵਾਰ। ਗਾਇਂ ਰਬਾਬੀ ਪ੍ਰੇਮ ਉਦਾਰ ॥ ੧੮ ॥ ਸੌਚ ਸ਼ਨਾਨ ਕਰੇ
ਉਠਿ ਕਰਿ ਕੇ । ਸਿਮਰਹਿਂ ਸੱਤਿਨਾਮ ਗੁਰ ਹਰਿ ਕੋ[10]। ਗੁਰ ਜਾਗੇ, ਕਰਿ
ਸੌਚ ਸ਼ਨਾਨਾ। ਪੋਸ਼ਿਸ਼ ਪਹਿਰੀ ਚਾਰੁ ਮਹਾਨਾ ॥ ੧੯ ॥ ਬਡੀ ਪ੍ਰੀਤਿ ਤੇ
ਆਵਨਿ ਲਾਗੇ। ਧਰਹਿਂ ਉਪਾਇਨ ਮਨ ਅਨੁਰਾਗੇ । ਚਹੁੰਦਿਸ਼ਿ ਮਹਿ
ਕਹਿ ਦਿਏ ਬਿਠਾਇ। ਨਿਜ ਨਿਜ ਦਿਸ਼ਿ ਗੁਰ ਮੁਖ ਦਿਖਰਾਇ ॥ ੨੦ ॥

[1]ਬਾਹਰ ਕੀ ਤੇ ਘਰ ਵਿਚ ਕੀ। [2]ਖੱਟਾ। [3]ਮਿੱਠਾ। [4]ਕਰਾਰਾ। [5]ਪਤਲੇ। [6]ਲੰਬੇ। [7]ਖੁਸ਼ਬੂ ਵਾਲੇ। [8]ਫਲਾਂ ਦੇ ਮੁਰੱਬੇ। [9]ਕਿਸੇ ਨੂੰ ਬੀ (ਆਪਣਾ) ਅਹਾਰ ਤਿਆਰ ਕਰਨ ਨਾ ਦਿੱਤਾ। [10]ਗੁਰਾਂ ਦੁਆਰੇ (ਪ੍ਰਾਪਤ ਹੋਇਆ) ਹਰੀ ਦਾ 'ਸਤਿਨਾਮ'।

ਧੀਰਜ ਦਈ ਸਭਿਨਿ ਕੋ ਤਬੈ। 'ਆਨਿ ਅਨੰਦ ਪੁਰਿ ਹੇਰਹੁ ਕਬੈ।ਜਨਮ ਭੂਮਿ ਪਟਨੇ ਮਹਿਂ ਮੇਰੀ। ਮਹਿਮਾ ਮਹਾਂ ਬਿਲੋਕਨਿ ਕੇਰੀ ॥ ੨੧॥ ਦਰ-ਸਹੁ ਨਿਤ ਹੀ ਨੇਮ ਨਿਬਾਹੋ।ਸ਼ਰਧਾ ਸਹਿਤ ਕਾਮਨਾ ਪਾਹੋ।ਹੁਇ ਬਿਸਾਲ ਪ੍ਰੇਮੀ ਸਿਖ ਜੋਇ। ਆਨਿ ਅਨੰਦਪੁਰਿ ਦਰਸੈ ਸੋਇ' ॥ ੨੨ ॥ ਇੱਤ੍ਯਾਦਿਕ ਕਹਿ ਦੈ ਦੈ ਧੀਰ। ਚਹੁੰਦਿਸ਼ਿ ਮਹਿਂ ਸੰਗਤਿ ਕੀ ਭੀਰ। ਚਢੇ ਪਾਲਕੀ ਮਹਿਂ ਤਤਕਾਲ।'ਗਮਨਹੁ' ਸਭਿ ਸੋਂ ਕਹ੍ਯੋ ਕ੍ਰਿਪਾਲੁ॥੨੩॥ ਪਰੇ ਪੰਥ ਸ੍ਯੰਦਨ ਅਰੁ ਡੋਰੇ। ਏਕ ਚਲੇ ਆਵਤਿ ਗੁਰ ਓਰੇ।ਇਕ ਕਰਿ ਕਰਿ ਬੰਦਨ ਮੁਰਿ ਪਰੇ। ਜਸੁ ਉਚਰਤਿ ਚਿਤਵਤਿ ਘਰ ਬਰੇ ॥ ੨੪ ॥ ਏਕ ਦੂਰ ਲੌ ਗੁਰ ਸੰਗ ਆਏ। ਕਹਿ ਬਹੁ ਬਾਰੀ ਸਿੱਖ ਹਟਾਏ। ਚਰਨ ਸਪਰਸਹਿਂ ਆਂਸੂ ਗੇਰਹਿਂ। ਇਕ ਥਿਰ ਰਹੇ, ਏਕ ਹਟਿ ਹੇਰਹਿਂ ॥ ੨੫ ॥ ਜੋ ਜਿਸ ਜੋਗ ਸੁ ਜਾਨਿ ਸੁਜਾਨਾ[¹] ।ਸਿਰੋਪਾਉ ਦੈਬੋ ਤਿਸ ਥਾਨਾ। ਸਾਦਰ ਸਗਰੇ ਕਰੇ ਬਿਸਰਜਨ। ਲਖਿ ਸੁਭਾਵ ਉਰ ਹਰਖਤਿ ਗਨ ਜਨ ॥੨੬॥ ਕਰਤਿ ਪ੍ਰਸ਼ੰਸਾ ਸਦਨ ਸਿਧਾਰੇ। ਗੁਰ ਬ੍ਰਿਹੁ ਤੇ ਦੁਖ ਧੀਰਜ ਟਾਰੇ[²]।ਇਮ ਪਟਨੇ ਪੁਰਿ ਸੰਗਤਿ ਬਰੀ। ਘਰ ਘਰ ਸਭਿਨਿ ਬਾਰਤਾ ਕਰੀ ॥ ੨੭ ॥ ਸਿਵਕਾ ਪਰ ਗੁਰ ਕੀਨਿ ਪਯਾਨਾ ।ਨਰਨਿ ਉਠਾਇ ਸਮੱਗ੍ਰੀ ਨਾਨਾ।ਮਾਤ ਨਾਨਕੀ ਸ੍ਯੰਦਨ ਬਿਖੈ। ਪੌਤ੍ਰੇ ਕਹੁ ਪ੍ਰਤਾਪ ਬਡ ਪਿਖੈ॥੨੮॥ ਸ੍ਰੀ ਗੁਜਰੀ ਚਾਲੀ ਚਢਿ ਡੋਰੇ। ਗਮਨੇ ਮੁਖ ਕਰਿ ਪਸ਼ਚਮ ਓਰੇ। ਦੋਇ ਜਾਮ ਲੌ ਕੀਨਿ ਪਯਾਨੁ[³]। ਡੇਰਾ ਕਰ੍ਯੋ ਢਰ੍ਯੋ ਜਬਿ ਭਾਨੁ ॥ ੨੯ ॥ ਖਾਨ ਪਾਨ ਸਗਰੋ ਕਰਿਵਾਏ। ਪਸ਼ੂਅਨਿ ਤ੍ਰਿਣ ਦਾਨਾ ਗਨ ਪਾਏ ।ਨਿਕਟਿ ਜਿ ਸਿਖ ਸੁਨਿ ਕਰਿ ਸਭਿ ਆਏ। ਅਪਰ ਅਕੋਰਨਿ ਦਰਸ਼ਨ ਪਾਏ ॥ ੩੦ ॥ ਇਸੀ ਰੀਤਿ ਗੁਰ ਮਾਰਗ ਚਾਲੇ। ਨਿਸ ਬਿਸਰਾਮ ਕਰਹਿਂ ਸੁਖ ਨਾਲੇ। ਦਿਨ ਮਹਿਂ ਗਮਨਹਿਂ ਮਗ ਜੁਗ ਜਾਮ[³]। ਨਿਸ ਸਿਖ ਧਾਮ ਨਗਰ ਕੈ ਗ੍ਰਾਮ[⁴] ॥ ੩੧ ॥ ਤਹਿ ਤੇ ਸੁਨਤਿ ਮਿਲੈਂ ਮੁਦ ਪਾਏ।ਲਖਹਿਂ ਭਾਗ ਬਡ,ਪ੍ਰਭੁ ਢਿਗ ਆਏ। ਜਥਾ ਸ਼ਕਤਿ ਸਭਿ ਸੇਵਾ ਕਰੈਂ। ਕਰ ਜੋਰਹਿਂ ਪਦ ਪਰ ਸਿਰ ਧਰੈਂ ॥੩੨॥ ਦਿਨਪ੍ਰਤਿ ਕਰਹਿਂ ਕੂਚ ਮਗ ਚਾਲੈਂ। ਉਲੰਘਤਿ ਆਏ ਪੰਥ ਬਿਸਾਲੈ ।ਸਿਵ ਕੀ ਪੁਰੀ[⁵] ਮੁਕਤਿ ਦਾ ਪਾਵਨ।ਜਹਿਂ ਬਿੰਦਸਾ ਬਡ ਪਵਨਿ

---

[¹]ਸੁਜਾਨ ਜੀ ਨੇ ਜਾਣਿਆ। [²]ਗੁਰਾਂ ਦੇ ਵਿਛੋੜੇ ਤੇ ਧੀਰਜ ਦੂਰ ਹੋਕੇ ਦੁਖ ਹੋਇਆ। [³]ਦੋ ਪਹਿਰ ਰਸਤਾ ਟੁਰਦੇ ਹਨ। [⁴]ਰਾਤ ਨੂੰ ਕਿਸੇ ਨੱਗਰ ਯਾ ਪਿੰਡ ਵਿਚ ਕਿਸੇ ਸਿੱਖ ਦੇ ਘਰ। [⁵]ਕਾਂਸ਼ੀ।

ਪਢਾਵਹਿ ॥ ੩੩ ॥ ਕੇਤਿਕ ਦਿਨ ਮਹਿਂ ਸੋ ਨਿਧਰਾਈ। ਜੁਗ ਮਾਤਨਿ ਸੋਂ ਕਹਤਿ ਸੁਨਾਈ। 'ਕੇਤਿਕ ਸਮੈ ਬਸੈਂ ਇਸ ਨਗਰੀ। ਮਹਿ ਮੰਡਲ ਮਹਿਂ ਮਹਾਂ ਉਜਗਰੀ ॥ ੩੪ ॥ ਗਨ ਗੁਨਵੰਤੇ ਦਿਜ ਤੇ ਆਦਿ। ਮਾਨਵ ਰਹੈਂ ਧਰੈਂ ਅਹਿਲਾਦ'। ਸੁਨਤਿ ਨਾਨਕੀ ਪੌਤ੍ਰ ਬਾਨੀ।ਹਰਖਤਿ ਹ੍ਵੈ ਕਰਿ ਨਿਕਟਿ ਬਖਾਨੀ॥ ੩੫ ॥'ਪਿਤਾ ਤੁਮਾਰੇ ਗਮਨਤਿ ਆਏ।ਹਮ ਸਭਿ ਸੰਗ ਤਬੈ ਦਰਸਾਏ। ਪ੍ਰੀਤਵਾਨ ਸੰਗਤਿ ਬਹੁ ਆਈ। ਕਰਯੋ ਕੀਰਤਨ ਉਰ ਹਰਖਾਈ॥੩੬॥ ਹਾਥ ਜੋਰਿ ਰਾਖੇ ਦਿਨ ਕੇਤੇ।ਦਿਨ ਪ੍ਰਤਿ ਦਰਸਤਿ ਬਹੁ ਸੁਖ ਲੇਤੇ। ਅਬਿ ਤੁਮ ਕੋ ਮਿਲਿ ਹੈਂ ਸਭਿ ਆਏ।ਰਹਹੁ ਆਪ ਜੈਸੇ ਮਨ ਭਾਏ'॥੩੭॥ ਇਮ ਬੋਲਤਿ ਬਿਗਸਤਿ ਬਹੁ ਭਾਂਤੀ।ਦਾਸਨਿ ਸਾਥ ਕਰਤਿ ਪੁਨ ਬਾਤੀ।ਕਾਸ਼ੀ ਵਹਿਰ ਆਇ ਕਰਿ ਖਰੇ। ਸਕਲ ਵਹੀਰ ਮਿਲਾਵਨਿ ਕਰੇ।॥੩੮॥ਸੰਗਤਿ ਬਿਖੈ ਜਾਇ ਸੁਧਿ ਹੋਈ।ਉਰ ਧਰਿ ਹਰਖ ਤ੍ਯਾਰ ਸਭਿ ਕੋਈ।ਆਗੇ ਆਦਰ ਕੋ ਹਿਤ ਲੈਨਿ।ਸਭਿ ਗਮਨੇ ਸ਼ਰਧਾ ਮਨਭੈਨ¹॥੩੯॥ ਮੇਵਨਿ ਕੀ ਡਾਲੀ ਗਨ ਲੀਨਿ।ਪਰਿ ਤੇ ਵਹਿਰ ਨਿਕਸਿਬੋ ਕੀਨਿ।ਗੁਰ ਕੇ ਸਨਮੁਖ ਸਭਿ ਚਲਿ ਆਏ। ਗਾਵਤਿ ਸ਼ਬਦ ਪ੍ਰੇਮ ਉਮਹਾਏ ॥ ੪੦ ॥ ਖਰੇ ਦੂਰ ਜਿਤ ਦਿਸ਼ਿ ਜਬਿ ਦੇਖੇਂ। ਭਯੋ ਸਭਿਨਿ ਆਨੰਦ ਬਿਸ਼ੇਖੇ।ਗੰਗਾ ਜਲ ਤਰਿਕੈ ਪਰਿ ਪਾਰ²।ਗਏ ਗੁਰੂ ਆਗਵਨ ਬਿਚਾਰਿ ॥ ੪੧ ॥ ਬੰਦਨ ਕਰਿ ਡੇਰਾ ਕਰਿਵਾਏ। ਆਗੈ ਮਿਲੇ ਅਪਰ* ਸਮੁਦਾਏ। ਖਰੇ ਨਿਕਟਿ ਨੰਮ੍ਰੀ ਸਿਰ ਹੋਏ।ਹਾਥ ਜੋਰਿ ਕਰਿ ਦਰਸ਼ਨ ਜੋਏ ॥ ੪੨ ॥ ।ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਗੁਰ ਗਮਨ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥੪੩॥

## ੪੪. [ਕਾਂਸ਼ੀ ਵਿੱਚ ਨਿਵਾਸ]।

ਦੋਹਰਾ ॥ ਮਿਲੇ ਕੀਨਿ ਸਭਿ ਬੰਦਨਾ ਸਿਖ ਕਰਿ ਕੈ ਉਰ ਭਾਉ। ਗਨ ਮੇਵੇ ਅਰਪਨ ਕਰੇ ਆਨੰਦ ਰਿਦ ਨ ਸਮਾਉ ॥ ੧ ॥ ਚੌਪਈ ॥ ਸਭਿਨਿ ਸੰਗ ਹੁਇ ਲਯਾਵਨਿ ਠਾਨੇ।ਡੇਰਾ ਕਰਿਵਾਯਹੁ ਸ਼ੁਭ ਥਾਨੇ।ਸੁੰਦਰ ਇਕ ਪ੍ਰਯੰਕ ਲੇ ਆਏ। ਉੱਜਲ ਆਸਤਰਨ ਕੋ ਛਾਏ॥ ੨ ॥ ਸ਼੍ਰੀ ਗੁਰ ਤੇਗਬਹਾਦਰ ਨੰਦਨ। ਬੈਠਾਰੇ ਕਰਿ ਸਿੱਖਨਿ ਬੰਦਨ। ਸਕਲ ਪੁਰੀ ਮਹਿਂ ਸੁਧਿ ਹੁਇ ਆਈ। ਦਰਸ਼ਨ ਹਿਤ ਸੰਗਤਿ ਉਮਡਾਈ ॥ ੩ ॥ ਆਪਸ ਬਿਖੈ ਭਨੈਂ ਨਰ ਨਾਰੀ। 'ਆਯੋ ਪ੍ਰਥਮ ਗੁਰੂ ਇਕ ਬਾਰੀ। ਜਿਹ ਸ਼੍ਰੀ ਤੇਗਬਹਾਦਰ ਨਾਮੂ।ਤਿਨ ਕੇ ਇਹ ਨੰਦਨ ਅਭਿਰਾਮੂ॥੪॥ਜਿਨ ਕੋ ਦਰਸ਼ਨ ਪੁਰਵਹਿ

¹ਸ਼ਰਧਾ ਵਿਚ ਮਨ ਭਿੱਜੇ ਹੋਏ। ²ਪਾਰ ਪੈਕੇ। *ਪਾ:—ਆਨਿ।

ਸ੍ਵਾਰਥ। ਲੇ ਸ਼ਰਧਾਲੂ ਕਾਰ ਪਦਾਰਥ। ਘਰ ਮਹਿ ਚਲਿ ਕਰਿ ਨਵਨਿਧਿ ਆਈ।ਹੋਹਿ ਕੁਭਾਗੀ ਲੇਨਿ ਨ ਜਾਈ'॥੫॥ਇਮ ਕਹਿ ਲੇ ਲੇ ਕਰਿ ਉਪ-ਹਾਰ।ਮਿਲਿ ਕਰਿ ਚਲੇ ਬ੍ਰਿੰਦ ਨਰ ਨਾਰਿ।ਆਨਿ ਹਜ਼ਾਰਹੁੰ ਦਰਸ਼ਨ ਕਰੈਂ। ਭਾਂਤਿ ਭਾਂਤਿ ਕੀ ਭੇਟਨਿ ਧਰੈਂ॥ ੬ ॥ ਮੂਰਤਿ ਅਲਪ ਸਲੋਨੀ[1] ਦੇਖਿ। ਸ਼ੁਭ ਗੁਨ ਮਹਿ ਸਭਿਹੂੰਨਿ ਵਿਸ਼ੇਸ਼[2]। ਕਰਹਿ ਸਰਾਹਨਿ ਆਪਸ ਮਾਂਹੀ। 'ਇਹ ਗੁਰ ਜੋਧਾ ਬਨਹਿਂ ਮਹਾਂ ਹੀ॥੭॥ਮਹਾਂ ਪ੍ਰਤਾਪਵੰਤ ਮੁਖ ਦਿਪੈ। ਕਲੇਸ਼ ਨ ਸ਼ੂਧ ਹੁਇ ਜੋ ਇਨ ਜਪੈ'। ਇਕ ਆਵਤਿ ਇਕ ਜਾਤਿ ਸਦਨ ਕੋ। ਇਕ ਦੇਖਤਿ ਹੈਂ ਗੁਰੂ ਬਦਨ ਕੋ॥ ੮ ॥ ਸੰਧਯਾ ਲੌ ਮੇਲਾ ਬਡ ਹੋਵਾ। ਪਾਵਨ ਗੁਰ ਸਰੂਪ ਕਹੁ ਜੋਵਾ। ਦੇਗ਼ ਹੇਤੁ ਸਾਮਿੱਗ੍ਰੀ ਆਨੀ। ਚਾਵਰ ਚੂਨ ਘ੍ਰਿੱਤ ਮਿਸ਼ਟਾਨੀ ॥੯॥ ਜੇਤਿਕ ਖਰਚ ਖਾਨ ਹਿਤ ਜਾਨਾ। ਸ਼ੁਭ ਵਸਤੂਨ ਕੋ ਗਨ ਤਹਿਂ ਆਨਾ। ਬਿਬਿਧਿ ਬਿਧਿਨਿ ਕੇ ਬਨੇ ਅਹਾਰਾ।ਪਾਇਸ ਮਹਿ ਮੇਵਾ ਗਨ ਡਾਰਾ॥ ੧੦ ॥ ਮਨ ਭਾਵਤਿ ਕਰਿ ਥਾਰ ਭਰਨੋ ਹੈ। ਸਤਿਗੁਰ ਅਰਪਨ ਤਬਹਿ ਕਰਨੋ ਹੈ। ਮਾਤਨ ਆਦਿ* ਮਨੁਜ ਸਮੁਦਾਏ। ਖਾਨ ਪਾਨ ਕਰਿ ਸਭਿ ਤ੍ਰਿਪਤਾਏ॥ ੧੧॥ ਸੁਪਤਿ ਜਥਾ ਸੁਖ ਨਿਸਾ ਬਿਤਾਈ। ਜਾਗੇ ਜਬਿ ਪ੍ਰਭਾਤਿ ਹੁਇ ਆਈ। ਸੌਚ ਸ਼ਨਾਨ ਠਾਨਿ ਗੁਰ ਬੈਸੇ। ਦਰ-ਸ਼ਨ ਹਿਤ ਪੁਨ ਆਵਹਿਂ ਤੈਸੇ[3]॥੧੨॥ਦਿਜ ਸਮੂਹ ਸੁਨਿ ਕਰਿ ਤਬਿ ਆਏ। ਦੇਖਤਿ ਨਮੋ ਕਰਹਿਂ ਸਿਰ ਨਿਆਏ। ਬੈਠੇ ਸਭਿ ਸਮੀਪ ਹਰਖਾਏ। ਕਹੈਂ 'ਪ੍ਰਥਮ ਤੁਮਰੇ ਪਿਤ ਆਏ ॥ ੧੩ ॥ ਕਰੇ ਪਰੋਹਤ ਤੀਰਥ ਕੇਰੇ[4]। ਦਿਯੋ ਦਾਨ ਹਮ ਕੋ ਬਹੁਤੇਰੇ। ਕਰਤਿ ਪ੍ਰਤੀਖਨ ਰਹੈਂ ਸਦਾਈ। ਗੁਰੂ ਬੰਸ ਆਵਹਿ, ਧਨ ਪਾਈਂ॥ ੧੪॥ ਜਿਸਤੇ ਤ੍ਰਿਪਤ ਹੋਇ ਹਮ ਰਹੈਂ। ਅਪਰਨ ਤੇ ਨਹਿਂ ਜਾਚਾ ਲਹੈਂ[5]। ਜਗਤ ਸ਼ਿਰੋਮਣਿ ਪੂਜ ਸਭਿਨਿ ਕੇ। ਸਮਸਰ ਕਹੂੰ ਨ ਜਾਨਿਯ ਜਿਨਕੇ ॥ ੧੫ ॥ ਯਾਂ ਤੇ ਹਮ ਭੀ ਧੰਨ ਕਹਾਵੈਂ। ਦਰ-ਸ਼ਨ ਕਰਹਿਂ ਦਰਬ ਕੋ ਪਾਵੈਂ'। ਸੁਨਿ ਬ੍ਰਿਤਾਂਤ ਕੋ ਤਬਿ ਮੁਸਕਾਏ। 'ਕਹਾਂ ਜਾਚਤੇ ? ਦੇਹੁ ਬਤਾਏ॥੧੬॥ ਜੋ ਤੁਮ ਲੈਬੋ ਹੋਇ ਸੁ ਕਹੀਅਹਿ। ਨਹਿਂ ਪਰਵਾਹ ਗੁਰੂ ਘਰ ਲਹੀਅਹਿ। ਸ਼ਿਵ ਕੀ ਪੁਰੀ ਸੁ ਬਾਸ ਤੁਮਾਰਾ। ਸ਼ਾਸਤ੍ਰਨ ਕੀ ਵਿੱਦਯਾ ਸੁ ਉਦਾਰਾ' ॥ ੧੭ ॥ ਸੁਨਿ ਦਿਜਿ ਵਿੱਦਯਾਵਾਨ

---

[1]ਛੋਟੀ ਤੇ ਸੁੰਦਰ। [2]ਸਾਰਿਆਂ ਤੋਂ ਵੱਡੇ। [3]ਸਿੱਖ ਤਿਵੇਂ ਹੀ ਆਉਂਦੇ ਹਨ। [4]ਇਸ ਤੀਰਥ ਤੇ (ਆਪਣੇ) ਪ੍ਰੋਹਤ ਬਣਾਏ। [5]ਹੋਰਨਾਂ ਤੋਂ ਨਾ ਮੰਗੀਏ (ਫਿਰ)। *ਪਾ:-ਸੰਗਤਿ ਆਦਿ।

ਬਖਾਨੈਂ। 'ਹਮਹਿ ਦੇਹੁ ਸਰਬੰਸ ਮਹਾਨੈ। ਦੈਵਜੋਗ[1] ਆਗਮਨਿ ਤੁਮਾਰਾ। ਯਾਂ ਤੇ ਜਾਚਹਿਂ ਦਾਨ ਉਦਾਰਾ'॥੧੮॥ਤਬਿ ਸਤਿਗੁਰ ਬਾਨੀ ਤਿਮ ਮਾਨੀ। ਦੇ ਸਰਬੰਸ ਜੁ ਵਸਤੁ ਮਹਾਨੀ। ਸੁਨਤਿ ਮੋਦ ਬਿੱਪ੍ਰਨਿ ਕੋ ਹੋਵਾ। ਮਹਾਂ ਉਦਾਰ ਪ੍ਰਭੁ ਕਹੁ ਜੋਵਾ ॥੧੯॥ 'ਜੈਸੋ ਉੱਜਲ ਬੰਸ ਉਦਾਰਾ। ਤੈਸੋ ਸੁਠ ਸਰੂਪ ਅਵਿਕਾਰਾ। ਜਿਮ ਸਰੂਪ ਤਿਮ ਮਤਿ ਹੈ ਊਚੇ। ਜੈਸੀ ਮਤਿ ਤਿਮ ਗੁਨ ਬਹੁ ਸੂਚੇ॥੨੦॥ ਆਦਿ ਉਦਾਰ ਸੂਰਤਾ[2] ਲਹੈਂ। ਬਾਲਿਕ ਬਯ ਮਹਿਂ ਇਸ ਬਿਧਿ ਅਹੈਂ'।ਤਬਿ ਸ਼੍ਰੀ ਸਤਿਗੁਰ ਗੰਗਾ ਤੀਰ। ਗਮਨੇ ਸੰਗ ਦਿਜਨ ਕੀ ਭੀਰ ॥ ੨੧॥ ਕਰਿ ਸ਼ਨਾਨ ਕੋ ਬੰਸਵਤੰਸ[3]। ਦੀਨਿਸਿ ਦਾਨ ਤਬਹਿ ਸਰਬੰਸ*॥ਬਿੱਪ੍ਰਨ ਬਹੁ ਅਨੰਦ ਕੋ ਪਾਇਲੇ ਸਭਿ ਵਸਤੁ ਦਰਬ ਸਮੁਦਾਇ ॥ ੨੨॥ ਉਸਤਤਿ ਕਰੀ ਅਨੇਕ ਪ੍ਰਕਾਰਾ। ਲੇ ਕਰਿ ਗਮਨੇ ਕਈ ਹਜ਼ਾਰਾ। ਸਗਰੀ ਪੁਰੀ ਹੁੰਦੂ ਕੀ ਬੀਚ। ਕੀਰਤਿ ਕਰਤਿ ਊਚ ਅਰੁ ਨੀਚ॥ ੨੩॥ਜਬਿ ਗੁਰ ਸਭਿ ਕਿਛ ਦੀਨੋ ਦਾਨ।ਸੰਗਤਿ ਗਨ ਮਸੰਦ ਸੁਨਿ ਕਾਨ। ਵਸਤੁ ਬਟੋਰਨਿ ਕੀਨਿ ਘਨੇਰੀ।ਘਨੇ ਬਸਤ੍ਰ ਆਨੇ ਤਿਸ ਬੇਰੀ॥ ੨੪॥ ਦਰਜ਼ੀ ਲਗਾਇ ਸਿਵਾਵਨਿ ਕਰੇ। ਬਾਹਨ ਮੋਲ ਆਨਿਬੋ ਕਰੇ। ਦਿਨ ਕੇਤਿਕ ਇਮ ਬੀਤੇ ਜਬੈ॥ਨਿਕਟਿ ਨਿਕਟਿ ਸੁਧਿ ਪਸਰੀ ਤਬੈ॥੨੫॥ ਜੌਨ-ਪੁਰੇ ਕੀ ਸੰਗਤਿ ਆਈ॥ਗੁਰ ਕੀ ਕਾਰ ਦਰਬ ਗਨ ਲ੍ਯਾਈ॥ਜੋ ਪ੍ਰੇਮੀ ਗੁਰ-ਬਖਸ਼ ਮਸੰਦ। ਸਭਿ ਮਹਿਂ ਮੁਖਿ ਧਰਿ ਆਇ ਅਨੰਦ ॥ ੨੬ ॥ ਗਾਵਤਿ ਸ਼ਬਦ ਹਜ਼ੂਰ ਪਹੂਚੇ। ਸੁਨਹਿਂ ਅਨੇਕ ਰਾਗ ਹੁਇ ਊਚੇ। ਕਰਿ ਦਰਸ਼ਨ ਕੋ ਅਰਪਿ ਅਕੋਰ। ਬੰਦਤਿ ਹੈਂ ਪਗ ਜੁਗ ਕਰ ਜੋਰਿ॥੨੭॥ਕਰੀ ਕਾਮਨਾ ਜਾਚਹਿ ਜੋਇ। ਪੂਰਤਿ ਭਏ ਪ੍ਰਭੂ ਤਬਿ ਸੋਇ। ਤੀਨ ਦਿਵਸ ਗੁਰ ਕੇ ਢਿਗ ਰਹੇ। ਜਥਾ ਜੋਗ ਸਿਰੁਪਾਉ ਸੁ ਲਹੇ ॥ ੨੮ ॥ 'ਬਾਲ ਆਰਬਲ ਸੁੰਦਰ ਸੂਰਤਿ। ਰਚੀ ਬਿਧਾਤੇ ਸਭਿ ਗੁਨ ਪੂਰਤਿ'। ਇੱਤ੍ਯਾਦਿਕ ਬਹੁ ਕਰਤਿ ਪ੍ਰਸ਼ੰਸਾ। 'ਹੁਇ ਹੈਂ ਸੋਢਿਬੰਸ ਅਵਿਤੰਸਾ'॥੨੯॥ ਭਯੋ ਦਰਬ ਗੁਰ ਨਿਕਟਿ ਘਨੇਰਾ। ਸਕਲ ਸਾਜ ਬਨਵਾਯਹੁ ਫੇਰਾ। ਬਹੁਰ ਚਲਨਿ ਕੀ ਕੀਨਸਿ ਤਯਾਰੀ। ਦੇ ਸਿਰੁਪਾਉ ਸੰਗਤਾਂ ਸਾਰੀ॥੩੦॥ਸੁਨਿ ਸੁਨਿ ਜਸੁ ਕੋ

[1]ਕੁਦਰਤ ਨਾਲ। [2]ਉਦਾਰਤਾ ਸੂਰਮਤਾ ਆਦਿ ਗੁਣ। [3]ਭਾਵ ਗੁਰੂ ਜੀ।

*ਦੇਖੋ ਰਾ: ੧੧, ਅੰ: ੫੭, ਅੰਕ ੯ ਤੇ ੧੮ ਦੀਆਂ ਹੇਠਲੀਆਂ ਟੂਕਾਂ। ਮਹਿਮਾ ਪ੍ਰਕਾਸ਼ ਵਿਚ ਇਹ ਪ੍ਰਸੰਗ ਹੈ ਨਹੀਂ। ਨਾਲੇ ਪੜ੍ਹੋ ਦਸਵੇਂ ਪਾਤਸ਼ਾਹ ਦਾ ਸੈਯਾ 'ਤੀਰਥ ਨਾਨ ਦਈਆ ਦਮ ਦਾਨ'.........।

ਨਰ ਸਮੁਦਾਇ। ਕਹਹਿਂ 'ਕਰਹੁ ਸਿਖ, ਸ਼ਰਨੀ ਆਇ'। ਦੇਖਿ ਭਾਉ ਤਿਨ ਕੇ ਮਨ ਕੇਰਾ।ਪਗ ਪਾਹੁਲ ਦੀਨਸਿ ਤਿਸ ਬੇਰਾ॥੩੧॥ਜਿਨ ਜਿਨ ਪੀਯਸਿ ਭੁਏ ਨਿਹਾਲ। ਗੁਰ ਪ੍ਰਭਾਉ ਕੋ ਲਖ੍ਯੋ ਬਿਸਾਲ। ਮਿਲਿ ਸੰਗਤਿ ਸਭਿ ਅਰਜ਼ ਉਚਾਰੀ। 'ਚਲਹੁ ਪ੍ਰਭੂ! ਅਬਿ ਪੁਰੀ ਮਝਾਰੀ॥ ੩੨॥ ਸਿਵਕਾ ਆਦਿ ਨਧ੍ਯੋ ਸਭਿ ਸਾਜ। ਊਪਰ ਚਢਿ ਚਾਲੇ ਮਹਾਰਾਜ। ਭੀਰ ਹਜ਼ਾਰਹੁਂ ਨਰ ਕੀ ਸੰਗ। ਗਮਨੇ ਗੁਰੂ ਨਿਹਾਰਤਿ ਸੰਗ ॥੩੩॥ ਸੁਰਸਰਿ ਤੀਰ ਤਰੀ ਅਨੁਵਾਈ। ਉਤਰਨਿ ਪਾਰ ਅਰੂਢਿ ਗੁਸਾਈਂ। ਕੇਵਟ ਨਵਕਾ ਪਾਰ ਲੰਘਾਏ। ਦ੍ਰਰਬ ਦੀਨਿ ਬਹੁ, ਸੇ ਹਰਖਾਏ॥੩੪॥ ਜਿਸ ਜਿਸ ਗਰੀਅਨਿ ਜਾਹਿਂ ਅਗਾਰੀ।ਚਢੀ ਅਟਾਤਨਿ ਦਰਸਹਿਂ ਨਾਰੀ।ਜਿਮ ਘਨ ਮੈਂ ਤੜਿਤਾ[1] ਚਮਕਾਵੈ। ਬਿਸਦ ਸਦਨ ਮਹਿਂ ਤਥਾ ਸੁਹਾਵੈਂ[2] ॥ ੩੫ ॥ ਅਧਿਕ ਭੀਰ ਪੁਰਿ ਗਰੀਅਨਿ ਬੀਚ। ਬੰਦਤਿ ਦੂਰ ਊਚ ਅਰੁ ਨੀਚ। ਨਿਕਟਿ ਹੋਨਿ ਕੀ ਸ਼ਕਤਿ ਨ ਪਾਵੈਂ। ਨੀਠ ਨੀਠ ਗੁਰ ਅੱਗ੍ਰ ਸਿਧਾਵੈਂ ॥੩੬॥ਮਹਾਂ ਕੁਲਾ-ਹਲ ਪੁਰਿ ਮਹਿ ਹੋਵਾ। ਚਢਿ ਕੋਠਨਿ ਨਰ ਨਾਰਿਨ ਜੋਵਾ। ਪੁਸ਼ਪਨਿ ਬਰਖਾ ਕਹੁ ਬਹੁ ਡਾਰੈਂ। ਮੰਦ ਮੰਦ ਗਮਨੰਤਿ ਨਿਹਾਰੈਂ ॥੩੭॥ ਕਹੈਂ ਕਿ 'ਮਹਾਂਰਾਜ ਸਮ ਲੱਛਨ।ਬੈਸ ਤਰੁਨ ਹੁਇ ਬਡੇ ਬਿਚੱਛਨ[3]।ਕ੍ਰਿਪਾ ਦ੍ਰਿਸ਼ਟਿ ਦੇਖਤਿ ਸਭਿ ਓਰ। ਜਿਤ ਕਿਤ ਖਰੇ ਸਰਬ ਕਰ ਜੋਰਿ ॥ ੩੮ ॥ ਕਿਤਿਕ ਥਾਉਂ ਨਹਿ ਪ੍ਰਾਪਤਿ ਹੋਇ[4]। ਜਹਿਂ ਥਿਰਤਾ ਕਰਿ ਦਰਸ਼ਨ ਜੋਇ। ਤਿਸ ਛਿਨ ਜਿਨ ਜਿਨ ਸਤਿਗੁਰ ਹੇਰਾ। ਭਯੋ ਸਭਿਨਿ ਆਨੰਦ ਘਨੇਰਾ॥ ੩੯ ॥ ਜਿਸ ਨਹਿਂ ਪਿਖੇ ਰਹ੍ਯੋ ਪਛੁਤਾਵਤਿ। 'ਭਾਗ ਮੰਦ, ਹਮ ਲਹੇ ਨ ਆਵਤਿ'। ਜਾਤਿ ਬਜ਼ਾਰ ਬਿਖੈ ਸੁ ਨਿਹਾਰੈਂ। ਥਿਰੇ ਦੂਰ ਹੀ ਬੰਦਨ ਧਾਰੈਂ ॥੪੦॥ ਤੁੰਗ ਅਟਾ ਘਨ ਘਟਾ ਮਿਲੰਤੀ[5]। ਧੁਜ ਧਾਮਨ ਪਰ[6] ਗਨ ਫਹਿ-ਰੰਤੀ। ਮਨੋ ਪੰਖ ਕੋ ਲਾਇ ਚਹੰਤੀ[7]। ਉਡਹਿਂ ਗਗਨ ਕਹੁ ਇਮ ਦ੍ਰਿਸ਼-ਟੰਤੀ ॥੪੧॥ ਚਿੱਤ੍ਰਿਤਿ ਭੀਤ ਬਿਹੰਗ ਅਰੁ ਬਾਗ਼। ਅਧਿਕ ਸ਼ਿਵਾਲੇ ਪੂਜਨ ਲਾਗਿ। ਬਨਕ ਧਨਦ[8] ਸਮ ਬੈਠੇ ਬ੍ਰਿੰਦ। ਕਰਤਿ ਬਨਜ ਕੋ ਸੁਖੀ ਬਿਲੰਦ ॥੪੨॥ ਪਿਖਿ ਆਵਤਿ ਗੁਰ ਹ੍ਵੈ ਸਭਿ ਠਾਂਢੇ।ਹਾਥਨਿ ਜੋਰਿ ਨਮਹਿਂ ਮੁਦ ਬਾਢੇ। ਸਭਿ ਦਿਸ਼ਿ ਦੇਖਤਿ ਸਤਿਗੁਰ ਚਲੇ। ਸਭਿ ਭਾਖਤਿ 'ਹਮ

[1]ਬਿਜਲੀ। [2]ਉੱਜਲ ਘਰਾਂ ਵਿਚ ਤਿਵੇਂ (ਇਸਤ੍ਰੀਆਂ)ਸ਼ੋਭ ਰਹੀਆਂ ਹਨ। [3]ਚਤੁਰ। [4]ਕਈਆਂ ਨੂੰ ਥਾਂ ਹੀ ਨਹੀਂ ਮਿਲਦਾ। [5]ਉੱਚੀਆਂ ਅਟਾਰੀਆਂ ਬਦਲ ਦੀਆਂ ਘਟਾਂ ਨਾਲ ਛੁਹੰਦੀਆਂ ਹਨ। [6]ਘਰਾਂ ਉਪਰ ਝੰਡੀਆਂ। [7](ਅਟਾਰੀਆਂ) ਚਾਹੁੰਦੀਆਂ ਹਨ। [8]ਕੁਬੇਰ।

ਦਿਸ਼ਿ ਮੁਖ ਭਲੇ'॥ ੪੩ ॥ ਕਹੌਂ ਕਹਾਂ ਲੌ ਪੁਰਿ ਕੀ ਕਥਾ। ਉਤਸਵ ਭਯੋ ਕੁਲਾਹਲ ਜਥਾਘਰ ਘਰ ਦਰ ਦਰ ਗੁਰ ਕੀ ਕੀਰਤਿ। ਕਾਂਸ਼ੀ ਬਿਖੇ ਮਹਾਂ ਬਿਸਤੀਰਤਿ ॥ ੪੪ ॥ ਅੰਤਰ ਪੁਰੀ ਉਤਾਰਨਿ ਕਰੇ। ਖਾਨ ਪਾਨ ਸੁਪਤੇ ਸੁਖ ਧਰੇ। ਭਈ ਪ੍ਰਾਤਿ ਤਯਾਰੀ ਕਰਿਵਾਈ। ਸਾਜੇ ਵਾਹਿਨ ਰੁਚਿਰ ਸੁਹਾਈ ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਗੁਰੂ ਗੋਬਿੰਦ ਸਿੰਘ ਕਾਂਸ਼ੀ ਪੁਰੀ ਪ੍ਰਵੇਸ਼ ਕਰਨਿ' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾਰਿੰਸਤੀ ਅੰਸੂ ॥ ੪੪ ॥

੪੫. [ਅਯੁੱਧਯਾ ਹੋਕੇ ਲਖਨੌਰ ਪੁੱਜੇ]।

ਦੋਹਰਾ ॥ ਸਗਰੀ ਨਿਸ ਮਾਂਹਿ ਸਿਖ ਮਿਲੈਂ ਸ਼ਬਦ ਅਨਿਕ ਬਿਧਿ ਗਾਇਂ। ਤਾਲ ਮ੍ਰਿਦੰਗ ਰਬਾਬ ਤੇ ਸਤਿਗੁਰ ਭਲੇ ਰਿਝਾਇਂ ॥ ੧ ॥ ਚੌਪਈ ॥ ਪ੍ਰਾਤਿ ਭਈ ਗੁਰ ਕੀਨਿ ਸ਼ਨਾਨੇ। ਸਿੱਖਜਨਿ ਚਰਨ ਪਖਾਰਨਿ ਠਾਨੇ। ਚਰਨੋ-ਦਕ ਲੈ ਨਿਜ ਨਿਜ ਧਾਮੂ। ਪਾਨ ਕਰਯੋ ਲੇ ਸ਼੍ਰੀ ਪ੍ਰਭੁ ਨਾਮੂ ॥ ੨ ॥ ਸਭਿ ਥਲ ਮਹਿਂ ਫਿਰਕਾਵਨਿ ਕਰਯੋ।ਸਹਤ ਕੁਟੰਬ ਸਿੱਖ ਗਨ ਤਰਯੋ। ਵਾਹਿਨ ਹੋਇ ਤਯਾਰ ਢਿਗ ਆਏ। ਦਾਸਨਿ ਗਨ ਕੋ ਬਹੁ ਹਰਖਾਏ ॥ ੩ ॥ ਦੈ ਧੀਰਜ ਸਭਿਹਿਨਿ ਇਕਸਾਰ। ਸਤਿਗੁਰ ਹੋਤਿ ਭਏ ਅਸਵਾਰ। ਨਿਕਸੇ ਕਾਂਸ਼ੀ ਪੁਰਿ ਕੋ ਛੋਰਾ। ਗਮਨੇਂ ਕਰਿ ਮੁਖ ਪਸ਼ਚਮਿ ਓਰਾ ॥ ੪ ॥ ਆਦਰ ਹੇਤੁ ਪੁਚਾਵਨਿ ਆਏ। ਖਰੇ ਕਰੇ ਕਹਿ ਗੁਰੁ ਸਮੁਦਾਏ। ਸਭਿ ਕੋ ਹਟਕਿ ਅਗਾਰੀ ਚਾਲੇ। ਸਯੰਦਨ ਮਾਤਨਿ ਆਵਤਿ ਨਾਲੇ ॥ ੫॥ ਅਪਰ ਬਿਹੀਰ ਸਕਲ ਚਲਿ ਆਵਾ। ਨਵੋਂ ਸਮਾਜ ਸਮੂਹ ਬਨਾਵਾ। ਇਸੀ ਰੀਤਿ ਮਾਰਗ ਮਹਿਂ ਚਲੇ। ਕਰਤਿ ਅਨੇਕ ਬਿਲਾਸਨਿ ਭਲੇ ॥ ੬॥ ਛੋਰਾ ਟਿਕਹਿ ਭਾਨੁ ਕੇ ਢਰੇ। ਗੁਰ ਆਗਵਨ ਜਿ ਸੁਨਿਬੋ ਕਰੇਂ। ਜਨੁ ਸਿੱਖਜਨਿ ਕੋ ਨਵਨਿਧਿ ਪਾਵੇ। ਆਨੰਦ ਧਾਰਿ ਧਾਇ ਢਿਗ ਆਵੈਂ ॥ ੭ ॥ 'ਔਚਕ ਗੁਰ ਦਰਸ਼ਨ ਹਮ ਪਾਵਤਿ। ਜਿਨ ਹਿਤ ਕੋਸ ਹਜ਼ਾਰ ਸਿਧਾਵਤਿ। ਮਰੁ ਥਲ ਮਹਿਂ[1] ਜਿਮ ਪਾਵਤਿ ਮੇਵਾ। ਤਿਮ ਇਤ ਦੇਸ਼ ਦਰਸ ਗੁਰਦੇਵਾ' ॥ ੮ ॥ ਲੈ ਲੈ ਅਨਿਕ ਅਕੋਰਨਿ ਮਿਲੈਂ।ਇਕਦੁਇ ਮਜਲ ਕਿਤਿਕਸੰਗਚਲੈਂ। ਬਿਬਿਧਿ ਬਿਧਿਨਿ ਕੀ ਸੇਵਾ ਠਾਨਹਿਂ। ਅੰਨ ਦੁਗਧ ਦਧਿ ਘ੍ਰਿਤ ਕੋ ਆਨਹਿਂ ॥ ੯॥ ਇਮ ਹੀ ਸਗਰੇ ਮਾਰਗ ਆਏ। ਪੁਰਹਿਂ ਕਾਮਨਾ ਜਨ ਸਮੁਦਾਏ। ਰਾਮ-ਚੰਦ ਕੀ ਨਗਰੀ ਔਧ[2]। ਬਸੇ ਜਹਾਂ ਬਹੁ ਬੀਤੀ ਔਧ[3] ॥ ੧੦ ॥ ਪਾਵਨਤਾ

[1]ਮਾਰੂ ਥਲਾਂ ਵਿਖੇ। [2]ਅਯੁੱਧਯਾ। [3]ਆਯੂ।

ਕੀ ਔਧ¹ ਮਨੋ ਹੈ। ਨਰ ਨਾਰਨਿ ਕੋ ਬਾਸ ਘਨੋ ਹੈ। ਤਿਸ ਪੁਰਿ ਮੈਂ ਸਤਿਗੁਰੂ ਪ੍ਰਵੇਸ਼ੇ। ਸੁਧਿ ਕੋ ਸੁਨਿ ਸੁਨਿ ਸਿੱਖ ਅਸ਼ੇਸ਼ੇ ॥੧੧॥ ਧਾਇ ਧਾਇ ਸਭਿ ਆਨਿ ਮਿਲੇ ਹੈਂ। ਕਰਿ ਬੰਦਨ ਦੇ ਭੇਟ ਭਲੇ ਹੈਂ। ਜੋ ਅਨਜਾਨ ਸੁ ਬੂਝਹਿ ਆਪੀ। 'ਇਹ ਕੋ ਬਾਲਿਕ ਰੂਪ ਪ੍ਰਤਾਪੀ? ॥੧੨॥ ਸੁੰਦਰ ਮੂਰਤਿ ਦਿਪਹਿ ਉਦਾਰਾ। ਲਖੀਅਤਿ ਕਿਸੂ ਦੇਵ ਅਵਤਾਰਾ²। ਜਿਸ ਤੇ ਨਰ ਗਨ ਠਾਨਿ ਅਦਾਇਬ। ਬੰਦਹਿੰ ਚਰਨ ਕਮਲ ਜਨ ਸਾਹਿਬ³" ॥੧੩॥ ਜੋ ਸਿਖ ਜਾਨਹਿ ਤਿਨਹਿਂ ਸੁਨਾਵਹਿਂ। 'ਇਹ ਸਤਿਗੁਰ ਕੇ ਪੁੱਤ੍ਰ ਸੁਹਾਵਹਿਂ। ਸ਼੍ਰੀ ਗੁਰ ਰਾਮਦਾਸ ਕੀ ਬੰਸ। ਇਹ ਬਿਧਿ ਤੇ ਸੁੰਦਰ ਅਵਿਤੰਸ਼ ॥ ੧੪ ॥ ਹਰਿਗੁਵਿੰਦਸ੍ਰੀ ਅਰਜਨ ਨੰਦਨ। ਜਿਨਹੁੰ ਤੁਰਕ ਗਨ ਕੀਨਿ ਨਿਕੰਦਨ। ਤਿਨ ਕੇ ਸੁਤ ਸ਼੍ਰੀ ਤੇਗਬਹਾਦਰ। ਜਿਨਿ ਪਗ ਪੂਜਹਿ ਬਹੁ ਜਗ ਸਾਦਰ ॥੧੫॥ ਸੋ ਪੂਰਬ ਕੀ ਦਿਸ਼ਿ ਚਲਿ ਆਏ। ਤਿਨ ਕੇ ਸੁਤ ਸ਼੍ਰੀ ਗੁਜਰੀ ਜਾਏ। ਅਬਿ ਨਿਜ ਦੇਸ਼ ਪੰਜਾਬ ਸਿਧਾਰੈਂ"। ਸੁਨਿ ਸੁਨਿ ਨਰ ਗਨਿ ਆਨੰਦ ਧਾਰੈਂ ॥ ੧੬ ॥ ਕੋ ਕਰ ਜੋਰਤਿ ਸੀਸ ਨਿਵਾਵਹਿਂ। ਕੋ ਧਰਿ ਚੌਂਪ ਅਕੋਰ ਚਢਾਵਹਿਂ। ਕ੍ਰਿਪਾ ਦ੍ਰਿਸ਼ਟਿ ਕੋ ਦੇਖਤਿ ਭਲੇ। ਪੁਰਿ ਬਜ਼ਾਰ ਗਰੀਅਨਿ ਮਹਿਂ ਚਲੇ॥੧੭॥ ਵਹਿਰ ਕਰਯੋ ਡੇਰਾ ਸ਼ੁਭ ਥਾਨ। ਉਤਰਿ ਪਰੇ ਸਤਿਗੁਰ ਭਗਵਾਨ। ਰੁਚਿਰ ਪ੍ਰਯੰਕ ਪੀਠ ਪਰ ਬੈਠੇ। ਤਹਿਂ ਕੇ ਸਿਖ ਗਨ ਹੋਇ ਇਕੈਠੇ ॥ ੧੮ ॥ ਸਭਿ ਸੇਵਾ ਹਿਤ ਚਲਿ ਕਰਿ ਆਏ। ਚਾਵਰ ਚੂਨ ਘ੍ਰਿਤਾਦਿਕ ਲਯਾਏ। ਤ੍ਰਿਣ ਦਾਨਾ ਕਰਿ ਬਹੁਤ ਬਟੋਰਾ। ਬੰਦੇ ਚਰਨ ਕਮਲ ਕਰ ਜੋਰਾ । ੧੯ ॥ ਕੁਸ਼ਲ ਪ੍ਰਸ਼ਨ⁴ ਸੰਗਤਿ ਪ੍ਰਤਿ ਕੀਨਾ । ਸੁਨਿ 'ਅਨੰਦ' ਸਭਿਹਿਨਿ ਕਹਿ ਦੀਨਾ। ਬੈਠੇ ਕਿਤਿਕ ਕਾਲ ਗੁਰ ਤੀਰ। ਭਈ ਆਨਿ ਕਰਿ ਦੀਰਘ ਭੀਰ ॥ ੨੦ ॥ ਹਰਖਤਿ ਸਭਿ ਦਰਸ਼ਨ ਕਹੁ ਕਰੈਂ। ਜਥਾ ਸ਼ਕਤਿ ਭੇਟਨਿ ਕੋ ਧਰੈਂ । ਇਤਨੇ ਮਹਿਂ ਬੰਦਰ ਗਨ ਆਏ। ਤਿਨ ਕੋ ਦੇਖਿ ਪ੍ਰਭੂ ਬਿਕਸਾਏ॥ ੨੧॥ ਨਿਕਟਿ ਹੇਰਿਬੇ ਹੇਤੁ ਤਮਾਸ਼ਾ। ਚਨੇ ਗਿਰਾਵਤਿ ਭੇ ਤਿਨ ਪਾਸਾ। ਖੈਬੇ ਹੇਤੁ ਧਾਇ ਮਿਲਿ ਗਏ। ਕੋ ਆਪਸ ਮਹਿਂ ਲਰਤੇ ਭਏ ॥੨੨॥ ਤਬਿ ਸਤਿਗੁਰ ਗੁੜ ਕੋ ਮੰਗਵਾਇ। ਪਿਖਿਨਿ ਲਰਾਈ ਦਿਯੋ ਧਰਾਇ। ਤਬਿ ਕਪਿ ਕੂਦਿ ਪਰੇ ਬਲਵੰਤੇ। ਇਕ ਕਾਟਤਿ ਇਕ ਭਾਜ ਚਲੰਤੇ

¹ਪਵਿੱਤ੍ਰਤਾ ਦੀ ਰਜ਼ਕ। ²ਕਿਸੇ ਦੇਵ ਦਾ ਅਵਤਾਰ ਜਾਣੇ ਪੈਂਦੇ ਹਨ। ³ਦਾਸ ਸੁਆਮੀ (ਜਾਣਕੇ) ਚਰਨਾਂ ਕਮਲਾਂ ਤੇ ਬੰਦਨਾਂ ਕਰਦੇ ਹਨ। ⁴ਸੁੱਖ ਸਾਂਦ ਦੀ ਪੁੱਛ।

॥੨੩॥ ਇਕ ਚੀਂਕਤ ਬਡ ਸ਼ਬਦ ਉਠਾਵੈਂ। ਇਕ ਲਰ ਪਰੇ, ਛੀਨਿ ਇਕ
ਖਾਵੈਂ। ਦੰਦ ਨਖਨ ਕੇ ਕਰਹਿਂ ਪ੍ਰਹਾਰਾ। ਨਿਕਸ੍ਯੋ ਸ਼੍ਰੋਣਿਤ ਕਿਸ ਤਨ
ਫਾਰਾ ॥ ੨੪ ॥ ਬਦਨ ਨਿਤੰਬ ਲਾਲ ਜਿਨ ਰੰਗ। ਕ੍ਰੁੱਧਤਿ ਆਪਸ ਮਹਿ
ਕਰਿ ਜੰਗ। ਦੇਖਿ ਦੇਖਿ ਸ੍ਰੀ ਗੁਰ ਬਿਕਸਾਵੈਂ। ਮਾਤੁਲੰਸੰਗਕਹੈਂਦਿਖਰਾਵੈਂ
॥ ੨੫ ॥ ਦ੍ਵੈ ਘਟਕਾ ਲਗਿ ਪਰਚੇ ਰਹੇ। ਇਤ ਉਤ ਬਿਚਰਤਿ ਪੁਨ ਥਿਰ
ਬਹੇ। ਜਥਾ ਜੋਗ ਸੰਗਤਿ ਕੇ ਸਾਥ। ਕ੍ਰਿਪਾ ਕਰਤਿ ਬੋਲੇ ਗੁਰਨਾਥ॥੨੬॥
ਸੰਧ੍ਯਾ ਭਈ ਸੁ ਭੋਜਨ ਭਯੋ। ਸੂਪਕਾਰ ਭਰਿ ਥਾਰਹਿ ਲਯੋ।ਆਨਿ ਅਚਾ-
ਵਨ ਕਰਿ ਤ੍ਰਿਪਤਾਇ। ਭਈ ਜਾਮਨੀ ਗੁਰ ਸੁਪਤਾਏ ॥ ੨੭ ॥ ਪਹਿਰੂ-
ਦਾਰ ਖਰੇ ਹੁਇ ਰਹੇ। ਸਗਰੀ ਵਸਤੁ ਸੁਚੇਤੀ ਲਹੇ। ਪੁਨਹਿਂ ਪ੍ਰਾਤਿ ਕੋ
ਜਾਗਿ ਸ਼ਨਾਨੇ। ਕਰਿ ਤ੍ਯਾਰੀ ਮਾਰਗ ਪ੍ਰਸਥਾਨੇ ॥੨੮॥ ਗ੍ਰਾਮ ਨਗਰ ਮਗ
ਕੋ ਉਲਘੰਤੇ। ਸਨੈ ਸਨੈ ਸੁਖ ਸਹਿਤ ਚਲੰਤੇ। ਹਰੀਦ੍ਵਾਰ ਸ੍ਰੀ ਗੰਗਾ
ਜਹਾਂ। ਚਲਿ ਕਰਿ ਆਇ ਪਹੂੰਚੇ ਤਹਾਂ ॥ ੨੯ ॥ ਮਯਾਪੁਰੀ[1] ਕੋ ਮਹਾਂ
ਮਹਾਤਮ। ਦਰਸ਼ਨ ਪਰਸਨ ਤੇ ਸੁਧ ਆਤਮ। ਉਤਰ੍ਯੋ ਸਿਵਰ ਗੁਰੂ ਕੋ
ਆਇ। ਸੁਨਿ ਕਰਿ ਸਿਖ ਜੇ ਉਰ ਹਰਖਾਇ ॥੩੦॥ ਦਰਸ਼ਨ ਦੇਖਿ ਦੇਖਿ
ਸੁਖ ਪਾਯੋ। ਜਥਾ ਸ਼ਕਤਿ ਕਰਿ ਦਰਬ ਚਢਾਯੋ। ਅਪਰ ਸੇਵ ਕੋ ਕਰੀ
ਸੰਭਾਰਨਿ। ਅਪਰ ਲੋਕ ਬਹੁ ਕਰਤਿ ਨਿਹਾਰਨਿ ॥ ੩੧ ॥ ਨਿਸਾ ਕੀਨਿ
ਬਿਸਰਾਮ ਗੁਸਾਈਂ। ਪ੍ਰਾਤਿ ਉਠੇ ਕਰਿ ਸੌਚਿ ਸਬਾਈ[2]। ਸੁਰਸਰਿ ਪਾਵਨ
ਜਲ ਮਹਿਂ ਮੱਜੈਂ। ਜਿਸ ਪਰਸੇ ਸਭਿ ਕੇ ਅਘ ਭੱਜੈਂ ॥ ੩੨ ॥ ਕਹਿ
ਮਹਿਮਾ ਤਬਿ ਲੌ ਦਿਜ ਆਏ। ਜਾਚਤਿ ਭਏ ਦਰਬ ਸਮੁਦਾਏ। ਨਿਕਸਿ
ਗੁਰੂ ਜਬਿ ਬਾਹਰਿ ਬੈਸੇ। ਦੀਨਸਿ ਧਨ ਲੇ ਆਨੰਦ ਜੈਸੇ ॥ ੩੩ ॥ ਇਸ
ਪ੍ਰਕਾਰ ਦਿਨ ਕਿਤਿਕ ਬਿਤਾਏ। ਕਰ੍ਯੋ ਕੂਚ ਪੁਨ ਪੰਥ ਸਿਧਾਏ। ਦੋਇ
ਮੰਜਲ ਕਰਿ ਪਹੁੰਚੇ ਤਹਾਂ। ਸੂਰਜਸੁਤਾ[3] ਪ੍ਰਵਾਹਤਿ ਜਹਾਂ ॥ ੩੪ ॥ ਕਰਿ
ਸ਼ਨਾਨ ਤਰਨੀ ਚਢਿ ਚਾਲੇ। ਸ਼੍ਯਾਮਲ ਜਲ ਅਵਿਲੋਕਿ ਬਿਸਾਲੇ। ਜਬਿ
ਉਰਾਰ ਉਤਰੇ ਗੁਰ ਆਇ। ਸੰਗੀ ਪਹੁੰਚੇ ਤਬਿ ਸਮੁਦਾਇ ॥ ੩੫ ॥ ਹੁਇ
ਅਸਵਾਰ ਚਲਨਿ ਜਬਿ ਲਾਗੇ। ਪੰਥ ਬਹੀਰ ਪਯਾਨੋ ਆਗੇ[4]। ਤਬਹਿ

[1]ਮਾਯਾ ਪੁਰ, ਪੁਰਾਣੀ ਇਕ ਨਗਰੀ ਜਿਸ ਦੇ ਖੰਡਰਾਤ ਹਰਦਵਾਰ ਤੋਂ ਹੇਠਾਂ ਨੂੰ ਕਨਖਲ ਦੇ ਰਸਤੇ ਵਿੱਚ ਆਉਂਦੇ ਹਨ ਤੇ ਲੋਕੀ ਮਯਾ ਪੁਰੀ ਸਦਦੇ ਹਨ। (ਅ) ਕੋਈ ਕੋਈ ਭੀਮਗੋਡੇ ਦੇ ਉਤਰ ਨੂੰ ਬੀ ਕਹਿੰਦੇ ਹਨ ਪਰ ਇਹ ਠੀਕ ਨਹੀਂ। [2]ਸਾਰੀ। [3]ਜਮਨਾ। [4]ਵਹੀਰ ਅੱਗੇ ਰਾਹ ਵਿੱਚ ਕਿਆ।

ਪਿਤਾ ਕੇ ਆਇ ਸੰਦੇਸੇ।ਭੇਜੇ ਜਬਿ ਦਿੱਲੀਸੁ ਪ੍ਰਵੇਸ਼ੇ॥੩੬॥'ਤੁਮ ਕੋ ਆਵਤਿ ਲਗੀ ਅਵਾਰੀ। ਰਹੇ ਪ੍ਰਤੀਖਤ ਕਿਤਿਕ ਅਗਾਰੀ[1]। ਹਮ ਅਬਿ ਤੁਰਕੇਸ਼ੁਰ ਸਿਰ ਹੋਇ। ਤਜਹਿਂ ਸ਼ਰੀਰ ਲਖਹਿ ਸਭਿ ਕੋਇ॥ ੩੭ ॥ ਨਹੀਂ ਅਨੰਦ-ਪੁਰਿ ਕਰਹੁ ਪਯਾਨਾ। ਏਕ ਗ੍ਰਾਮ ਲਖਨੌਰ ਸਥਾਨਾ। ਤਹਿਂ ਮਸੰਦ ਜੇਠਾ ਇਕ ਬਾਸਹਿ। ਤਿਸ ਅਵਾਸ ਮਹਿਂ ਕਰਹੁ ਨਿਵਾਸਹਿ ॥ ੩੮ ॥ ਪੁਨ ਸੁਧਿ ਪਠਹਿਂ ਤੁਮਾਰੇ ਪਾਸ। ਤਬਿ ਅਨੰਦ ਪੁਰਿ ਕਰਹੁ ਨਿਵਾਸ। ਤਾਵਤਿ ਬਸਹੁ ਗ੍ਰਾਮ ਤਿਸ ਮਾਂਹੀ।ਆਗੇ ਗਮਨ ਕਰਹੁ ਕਿਮ ਨਾਂਹੀ'॥੩੯॥ਸੁਨਤਿ ਨਾਨਕੀ ਮਨ ਬਿਸਮਾਈ। ਗੁਜਰੀ ਦ੍ਰਿਗ ਆਂਸੂ ਭਰਿ ਆਈ। ਸੰਕਟ ਬਡੋ ਪਾਇ ਭਰਿ ਸ੍ਵਾਸਾ। ਬਿਨਸਯੋ ਤੂਰਨ ਹੁਤੋ ਹੁਲਾਸਾ॥ ੪੦ ॥ ਪੁਨ ਬੂਝਯੋ ਸਿਖ 'ਕਿਮ ਇਹ ਹੋਵਾ ? ਕਿਸ ਬਿਧਿ ਮਹਿਂ ਸਤਿਗੁਰ ਕੋ ਜੋਵਾ ? ਸਰਬ ਬ੍ਰਿਤਾਂਤ ਸੁਨਾਵਹੁ ਹਮੈ।ਦਰਸ਼ਨਿ ਕਰਿ ਤਯਾਗੇ ਕਿਹ ਸਮੈ?'॥੪੧॥ ਜੁਗ ਮਾਤਾ ਸੁਤ ਵਿਗ ਹੁਇ ਤੀਨੋ। ਸਿਖ ਨੇ ਛੋਰਿ[2] ਪ੍ਰਸੰਗ ਕਹਿ ਦੀਨੋ। ਜਿਮ ਕਸ਼ਮੀਰ ਬਿੱਪ੍ਰ ਗਨ ਆਏ। ਅਹਿਦੀ ਜਿਮ ਤੁਰਕੇਸ਼ ਪਠਾਏ॥੪੨॥ 'ਸੈਫਾਬਾਦ ਚੁਮਾਸਾ ਬਾਸੇ। ਖੋਜਤਿ ਫੌਜ ਫਿਰੀ ਚਹੁੰ ਪਾਸੇ। ਆਪ ਆਗਰੇ ਕੋ ਪੁਨ ਗਏ।ਤੁਰਕਨਿ ਕੇ ਬਸਿ ਤਿਹ ਠਾਂ ਭਏ॥੪੩॥ਦਿੱਲੀ ਤੇ ਬਡ ਚਮੂੰ ਚਢਾਈ।ਅਧਿਕ ਸੁਚੇਤੀ ਕਰਿ ਲੇ ਆਈ।ਮੁਖ ਪ੍ਰਸੰਨ ਮੁਝ ਸੰਗ ਬਖਾਨਾ। ਮਗ ਮਹਿਂ ਮਿਲਹੁ ਜਾਇ ਕਿਸ ਥਾਨਾ ॥ ੪੪ ॥ ਨਹੀਂ ਪੱਤ੍ਰਿਕਾ ਲਿਖਿਬੋ ਭਈ। ਬਾਕਨਿ ਸਾਥ ਖਬਰ ਪਠਿ ਦਈ'। ਸਾਸੂ ਨੁਖਾ ਚਿੰਤ ਬਸਿ ਭਾਰੀ। 'ਹੇ ਪ੍ਰਭੁ ! ਕਹਾਂ ਕਰੀ ਗਤਿ ਨ੍ਯਾਰੀ' ॥੪੫॥ ਠਟਕ ਰਹੀ ਨਹਿਂ ਚਲਿਬੇ ਚਾਹਾ। ਮਨ ਬੂਡਯੋ ਬਡ ਕਸ਼ਟ ਪ੍ਰਵਾਹਾ। ਪੁਨ ਸਿਖ ਕਹਿ ਬਹੁ ਬਿਧਿ ਸਮੁਝਾਈ। 'ਇਮ ਤੁਮ ਕੋ ਅਬਿ ਨਹਿਂ ਬਨਿਆਈ॥੪੬॥ ਗੁਰੂ ਆਪ ਹੀ ਕਾਰਨ ਕੀਨਿ। ਤੁਮ ਕੋ ਹੁਕਮ ਜਥਾ ਬਿਧਿ ਦੀਨ। ਕਰਹੁ ਉਤਾਇਲ ਬਿਲਮ ਨ ਲਾਵਹੁ। ਪਹੁੰਚਹੁ ਤਿਸੀ ਗ੍ਰਾਮ ਬਿਰਤਾਵਹੁ ॥ ੪੭ ॥ ਸਾਹਿਬ-ਜ਼ਾਦੇ ਕੋ ਪ੍ਰਿਤਪਾਰਹੁ। ਗੁਰ ਸਰੂਪ ਨਿਤ ਇਨਹਿਂ ਨਿਹਾਰਹੁ'। ਬਹੁਤ ਬਾਰਿ ਤਾਗੀਦ ਬਖਾਨੀ। ਕਰਹਿਂ ਨ ਚਿੰਤਾ ਸ਼ੋਕ ਮਹਾਨੀ ॥ ੪੮ ॥ ਸੋ ਸਿਖ ਲੈਕੇ ਸੰਗ ਪਯਾਨੇ। ਪੰਥ ਉਲੰਘਿ ਪਹੁੰਚਿ ਤਿਸ ਥਾਨੇ। ਤਿਸ ਮਸੰਦ ਘਰ ਉਤਰੇ ਜਾਈ।ਆਨੰਦ ਪੁਰਿ ਸਭਿ ਵਸਤੁ ਪਠਾਈ ॥ ੪੯ ॥ ਵਾਹਨ ਆਦਿ

[1]ਕਿਤਨਾ ਅੱਗੇ ਉਡੀਕਦੇ ਰਹੇ। [2]ਖੁਹਲਕੇ। ਸਾਰਾ। ਮੁੱਢੋਂ।

ਸਕਲ ਲੇ ਨਾਲ। ਗਮਨਯੋ ਗੁਰ ਮਾਤੁਲ ਜੁ ਕ੍ਰਿਪਾਲ। ਸਾਸੁ ਨੁਖਾ ਦੋਨਹੁ ਤਬਿ ਰਹੀ। ਸੁਤ ਜੁਤਿ, ਜਿਮ ਜਾਨਹਿ ਕੋ ਨਹੀਂ[1] ॥ ੫੦ ॥ ਪਗ ਬੰਦਨ ਜੇਠਾ ਕਰਿ ਪ੍ਰੀਤਿ। ਸੇਵਤਿ ਸਰਬ ਰੀਤਿ ਘਰ ਨੀਤ। ਨਹਿਂ ਕੋ ਜਾਨਿ ਸਕਯੋ ਇਤ ਦੇਸ਼। ਮਿਲਿ ਬਾਲਨਿ ਮਹਿਂ ਖਿਲਤਿ ਹਮੇਸ਼ ॥ ੫੧ ॥ ਦਿਨ ਪ੍ਰਤਿਵਧਹਿ ਸਰੀਰ ਬਿਸਾਲਹਿ।ਸ਼ੱਤ੍ਰਨ ਘਨੇ ਘਰਨਿ ਜੋ ਘਾਲਹਿਂ[2]। ਔਰ ਕਥਾ ਬਸਿਬੋ ਲਖਨੌਰ। ਕਹੌਂ ਫੇਰ ਜੋਂਹਿ ਅਵਸਰ ਠੌਰ[3]॥੫੨॥ਅਬਿ ਦਿੱਲੀ ਮਹਿਂ ਗੁਰ ਕੀ ਕਥਾ।ਸੁਨਹੁ ਗੁਰੁ ਸਿਖ ਬਰਨੌਂ ਜਥਾ ।ਸੈਨ ਸਮੇਤ ਜਬਹਿ ਚਲਿ ਆਏ। ਦੇਖਨਿ ਹੇਤੁ ਬ੍ਰਿੰਦ ਉਮਡਾਏ ॥ ੫੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਲਖਨੌਰ ਆਗਮਨ' ਪ੍ਰਸੰਗ ਬਰਨਨੰ ਨਾਮ ਪੰਚ ਚਤੁਾਰਿੰਸਤੀ ਅੰਸੂ ॥ ੪੫ ॥

## ੪੬. [ਦਿੱਲੀ ਵਿਖੇ ਹਵੇਲੀ ਵਿੱਚ ਡੇਰਾ]।

ਦੋਹਰਾ ॥ਦਿੱਲੀ ਮਹਿਂ ਤਿਸ ਘਰ ਬਿਖੇ ਰਹੈ ਦੇਵ ਜਿਸ ਮਾਂਹਿ।ਜੋ ਹਠ ਕਰਿ ਨਰ ਤਹਿਂ ਬਸਹਿ ਮਾਰਤਿ ਕੈ ਤਰਸਾਹਿਂ[4] ।੧ ॥ ਚੌਪਈ ॥ ਸਗਰੇ ਨਗਰ ਬਿਖੇ ਇਹ ਰੌਰਾ।'ਨਹਿਂ ਪ੍ਰਵੇਸ਼ ਹੁਇ ਕੋ ਨਰ ਪੌਰਾ[5]। ਤ੍ਰਾਸੰਤਿ ਸਕਲ ਰਹੈਂ ਨਰ ਬਾਹਰ। ਦਿਨ ਮਹਿਂ ਭੀ ਨ ਨਿਕਟਿ ਹੁਇ ਜ਼ਾਹਰ' ॥ ੨॥ ਬੀਚ ਜਾਮਨੀ ਬਸਿ ਹੈ ਕੌਨ ।ਐਸੋ ਹੁਤੋ ਭਯਾਨਕ ਭੌਨ । ਤੁਰਕੇਸ਼ੁਰ ਕੀ ਆਇਸੁ ਕਰੇ। ਤਿਸ ਸਥਾਨ ਸ੍ਰੀ ਗੁਰੂ ਉਤਰੇ ॥੩॥ਚਹੁੰ ਦਿਸ਼ਿ ਚੌਕੀਦਾਰ ਬਿਠਾਏ।ਸੰਗ ਜਿ ਦਾਸ ਵਹਿਰ ਉਤਰਾਏ।'ਸਭਿ ਹਿੰਦੁਨਿ ਕੋ ਪੀਰ ਕਹਾਵੈ। ਅਬਿ ਮਾਰਸਿ[6] ਇਸ ਛੁਟ ਨਹਿ ਜਾਵੈ॥੪॥ਕੈ ਧਰਿ ਤ੍ਰਾਸ ਦੀਨ ਮਹਿ ਆਵੈ। ਤੁਰਕ ਸਕਲ ਮਾਨੁਖ ਹੁਇ ਜਾਵੈਂ। ਬਿਨਾ ਜਤਨ ਤੇ ਇਹ ਬਿਧਿ ਹੋਈ। ਕੈ ਮਰਿ ਜਾਹਿ ਡਰਹਿ ਸਭਿ ਕੋਈ' ॥ ੫ ॥ ਨੌਰੰਗ ਸਾਥ ਕਹੈ ਉਮਰਾਵ। 'ਹਾਵਰ ਨੇ ਕਿਯ ਭਲੋ ਉਪਾਵ। ਬਿਨ ਮਾਰੇ ਹਿੰਦੂ ਮਰਿ ਜੈ ਹੈ। ਨਾਂਹਿ ਤ ਡਰ ਕਰਿ ਤੁਰਕ ਬਨੈ ਹੈ ॥੬॥ ਜਬਿ ਇਹ ਦੀਨ ਬਿਖੈ ਹੁਇ ਜਾਇ।ਸਭਿ ਕੀ ਅਟਕ ਚੁਕਹਿ ਇਕ ਭਾਇ[7]'। ਇਹ ਹਿੰਦੁਨਿ ਕੋ ਗੁਰੂ ਕਹਾਵੈ। ਇਮ ਪੀਛੈ ਸਭਿ ਕੇ ਮਨ ਭਾਵੈ[8]" ॥੭ ॥ ਮੂਰਖ ਮਿਲਹਿਂ ਪਰਸਪਰ ਕਹੈਂ। ਗੁਰ ਕਨਾ ਕਰਹਿਂ, ਦੁਸ਼ਟ ਨਹਿਂ ਲਹੈਂ[9] । ਅਪਨੀ ਦਈ ਵਸਤੁ ਕੋ ਲੇਹਿਂ[10]।

[1] ਜਿਵੇਂ ਕੋਈ ਜਾਣੇ ਨਾ। [2] ਘਰਾਂ ਨੂੰ ਨਾਸ਼ ਕਰਨਗੇ। [3] ਜਿਥੇ ਮੌਕੇ ਦਾ ਥਾਂ ਹੋਵੇਗਾ। [4] ਡਰਾ ਕੇ ਮਾਰਦਾ ਸੀ। (ਅ. ਮਾਰਦਾ ਸੀ ਯਾ ਡਰਾਉਂਦਾ ਸੀ। [5] (ਉਸ ਹਵੇਲੀ ਦੇ) ਦਰਵਾਜ਼ੇ ਵਿੱਚ। [6] (ਦਿਓ) ਮਾਰ ਦੇਵੇਗਾ। [7] ਇਕ ਤਰ੍ਹਾਂ। ਇਕੋ ਵੇਰ। [8] ਭਾਵ, ਚਾਹਕੇ ਤੁਰਕ ਬਣ ਜਾਣਗੇ। [9] ਸ੍ਰੀ ਗੁਰੂ ਜੀ ਕੀ ਕਰ ਰਹੇ ਹਨ ਦੁਸ਼ਟ (ਉਮਰਾਵ ਏਹ) ਨਹੀਂ ਜਾਣਦੇ""। [10] ਕਿ ਆਪਣੀ ਦਿੱਤੀ ਵਸਤੂ (ਪਾਤਸ਼ਾਹੀ ਵਾਪਸ) ਲੈ ਰਹੇ ਹਨ।

ਕਰਿ ਕੈ ਕੂਰੇ ਤੁਰਕ ਅਛੇਹ[1]॥੮॥ਚੌਕੀਦਾਰ ਖਰੇ ਚਹੁੰ ਪਾਸੇ।ਅੰਤਰ ਤਿਸ
ਘਰ ਕੇ ਗੁਰ ਬਾਸੇ।ਮਿਟਯੋ ਪ੍ਰਕਾਸ਼ ਤਿਮਰ ਜਬਿ ਛਾਯੋ।ਦੇਹਿਭਯਾਨਕ ਪ੍ਰੇਤ
ਸੁ ਆਯੋ॥੯॥ਹਾਥ ਜੋਰਿਪਦ ਬੰਦਨ ਠਾਨੀ।ਭਯੋ ਦੀਨ ਮੁਖਬਿਨੈ ਬਖਾਨੀ।
'ਪ੍ਰਭੁ ਜੀ ! ਬਾਸ ਤੁਮਾਰੋ ਭਯੋ। ਧੰਨ ਅਹੋ ਮੈਂ ਦਰਸ਼ਨ ਦਯੋ ॥ ੧੦ ॥
ਕਰਹੁ ਮੋਹਿ ਪਰ ਹੁਕਮ ਬਡੇਰਾ। ਜਾਨਹੁ ਆਪ ਮੋਹਿ ਕਹੁ ਚੇਰਾ। ਜਲ
ਸਪਰਸ਼ਿਬੇ ਸ਼ਕਤੀ ਨਾਂਹੀ[2]। ਜੋ ਅਹਾਰ ਲਯਾਵਹੁੰ ਤੁਮ ਪਾਹੀ ॥ ੧੧ ॥
ਮੋਹਿ ਹਾਥ ਕੋ ਅਚਹੁ ਕਿ ਨਹਿ ਲਿਹੁ। ਅਪਰ ਸੇਵ ਮੈਂ ਕਰਹੁੰ ਜੁ ਕਹਿ
ਦਿਹੁ। ਇਹਾਂ ਜਿ ਦੋਖੀ ਦੁਸ਼ਟ ਤੁਮਾਰੇ।ਕਹੋ ਜਿਸਹਿ ਦੇਵਹੁੰ ਤਿਸ ਮਾਰੇ।
੧੨ ॥ ਗਹੌਂ ਨਗਰ ਤੇ ਦੂਰ ਬਗਾਵਹੁੰ। ਕੋਇ ਨ ਜਾਨੈ ਤਹਾਂ ਪੁਚਾਵਹੁੰ।
ਪੁੱਤ੍ਰ ਆਦਿ ਤਿਨਕੇ ਕਰਿ ਨਾਸ਼। ਕਰੌਂ ਉਪਾਰਨਿ ਜਰੈਂ ਅਵਾਸ[3] ॥ ੧੩॥
ਰਾਵਰ ਕੀ ਆਇਸੁ ਅਨੁਸਾਰੀ। ਮੈਂ ਕਰਿ ਸਕੌਂ ਸਕਲ ਹੀ ਕਾਰੀ[4]। ਸ੍ਰੀ
ਗੁਰ ਤੇਗਬਹਾਦਰ ਕਹਯੋ। 'ਹਮ ਨੇ ਦ੍ਵੈਸ਼ੀ ਕੋ ਨਹਿ ਲਹਯੋਂ ॥੧੪॥ ਨਹਿ
ਕਿਸਹੂੰ ਸੰਘਾਰਨਿ ਬਨੈ। ਸਰਬ ਜੀਵ ਨਿਜ ਭਾਗਨਿ ਸਨੈ[5]। ਦੇਵ ਦੇਤਿ[6]
ਦੁਖ ਸੁਖ ਸਭਿ ਕਾਹੂ[7]। ਇਹ ਨਹਿ ਦੋਸ਼ ਅਪਰ ਕਿਸ ਮਾਂਹੂ[8] ॥ ੧੫ ॥
ਪੰਡਿਤ,ਮੂੜ੍ਹ,ਰਾਵ,ਅਰੁ ਰੰਕਾ।ਸਭਿ ਕੇ ਸੀਸ ਕਾਲ ਕੋ ਡੰਕਾ।ਕਰਮ ਸ਼ੁਭਾ-
ਸ਼ੁਭ ਜੋ ਕਰਿਯੰਤ। ਗਮਨਹਿ ਸੰਗ ਹੋਤਿ ਜਬਿ ਅੰਤ॥੧੬॥ਕਾਰਨ ਕਰਨ
ਏਕ ਕਰਤਾਰਾ। ਤਿਸ ਆਗੇ ਕਯਾ ਜੀਵ ਬਿਚਾਰਾ। ਮਾਰਹਿ ਰਾਖਹਿ
ਸਭਿ ਕੋ ਸੋਇ। ਯਾਂ ਤੇ ਰਹੀਐ ਤੂਸ਼ਨਿ ਹੋਇ॥੧੭॥ਸੁਨਿ ਕੈ ਪ੍ਰੇਤ ਬਿਰਾ-
ਰਤਿ ਭਯੋ।-ਸ਼੍ਰੀ ਗੁਰ ਬਾਸੇ ਮਮ ਢਿਗ ਥਿਯੋ। ਸੇਵਾ ਕਰਹੁੰ ਇਨਹੁੰ ਕੀ
ਕੋਈ।ਮੋਹਿ ਕ੍ਰਿਤਾਰਥਤਾ[9] ਤਬਿ ਹੋਈ-॥੧੮॥ ਅੰਤਰ ਧਯਾਨ ਭਯੋ ਤਤ-
ਕਾਲਾ।ਗਮਨਯੋ ਜਹਾਂ ਬਜਾਰ ਬਿਸਾਲਾ।ਖੋਜਤਿ ਫਿਰਤਿ ਬਿਚਾਰਤਿ ਸੋਇ।
-ਤਿਨ ਕੇ ਹਿਤ[10]ਲੇਵੌਂ ਵਥੁ ਕੋਇ॥੧੯।ਜੋ ਮੁਝ ਕਰ ਤੇ ਭੱਛਨ ਕਰਹਿ।
ਜਿਸ ਮਹਿ ਦੂਸ਼ਨ ਕੋ ਨਹਿ ਧਰਹਿ। ਪਾਕਯੋ ਅੰਨ ਅਨੇਕ ਪ੍ਰਕਾਰਾ।
ਮਮ ਕਰ ਤੇ ਨਹਿਂ ਕਰਹਿਂ ਅਹਾਰਾ ॥ ੨੦ ॥ ਨਾਂਹਿ ਤ ਬਨੀ ਪਰੀ

[1]ਪੂਰੀ ਤਰ੍ਹਾਂ, ਅੱਛੀ ਤਰ੍ਹਾਂ। [2]ਜਲ ਛੂਹਣ ਦੀ ਸ਼ਕਤੀ ਨਹੀਂ। ਕਹਿਦੇ ਹਨ ਕਿ ਭੂਤ ਪ੍ਰੇਤ ਜਲ ਨੂੰ ਨਹੀਂ ਛੂਹੰਦੇ ਤੇ ਨਾ ਹੀ ਪਵਿੱਤ੍ਰ ਪੁਰਸ਼ ਨੂੰ ਛੂਹੰਦੇ ਹਨ। [3]ਘਰ ਦੀਆਂ ਜੜ੍ਹਾਂ। [4]ਸਾਰੇ ਹੀ ਕੰਮ। [5]ਭਾਗਾਂ ਸਣੇ ਹਨ ਭਾਵ ਆਪੋ ਆਪਣੇ ਭਾਗ ਲੈਂਦੇ ਹਨ ਸਭ ਨੇ। [6]ਪਰਮਾਤਮਾ ਦੇਂਦਾ ਹੈ। [7]ਸਭ ਕਿਸੇ ਨੂੰ। [8]ਇਹ (ਦੁਖ ਸੁਖ ਦੇਣ ਦਾ ਦੋਸ਼) ਕਿਸੇ ਹੋਰ ਵਿਚ ਨਹੀਂ ਭਾਵ ਆਪਣੇ ਕਰਮ ਤੇ ਸਾਈਂ ਦੀ ਰਜ਼ਾ ਵਿਚ ਮਿਲਦੇ ਹਨ। [9]ਸਫਲਤਾ। [10]ਗੁਰੂ ਜੀ ਲਈ।

ਜੁ ਮਿਠਾਈ। ਬਿਬਿਧਿ ਭਾਂਤਿ ਹਾਟਨ ਹਲਵਾਈ।ਲੇ ਪਹੁੰਚਾਵਤਿ ਅਚਹਿਂ ਸੁਖਾਰੇ। ਨਿਜ ਪ੍ਰਸੰਨਤਾ ਮੋ ਪਰ ਧਾਰੇਂ॥ ੨੧॥ ਅਪਰ ਵਸਤੁ ਕਦਾ ਲੇਵੌਂ ਐਸੇ। ਅਚਵਹਿਂ ਗੁਰੂ ਚਹੈਂ ਚਿਤ ਜੈਸੇ[1]—। ਸਕਲ ਬਜਾਰ ਖੋਜਿਬੋ ਕਰਯੋ। ਏਕ ਦੁਕਾਨ ਆਨਿ ਕੈ ਥਿਰਯੋ॥੨੨॥ਮੇਵਾ ਹੁਤੋ ਵਲਾਯਤ ਕੇਰਾ। ਭਾਂਤਿ ਭਾਂਤਿ ਮਾਧੁਰ ਫਲ ਹੇਰਾ। ਸੇਵ ਸੰਧੂਰੀ[2] ਅਰੁ ਜ਼ਰਦਾਲੂ। ਨਸ਼ਪਾਤੀ ਪਿਸਤਾ ਰਸ ਆਲੂ[3] ॥ ੨੩ ॥ ਸੰਗਤਰੇ, ਦਾਰਮ[4] ਸੁਭ ਦਾਨੇ। ਨਾਨਾ ਭਾਂਤਿਨਿ ਕੇ ਰਸ ਸਾਨੇ[5]।ਤਿਨਹੁਂ ਦੇਖਿ ਕੈ ਪ੍ਰੇਤ ਬਿਚਾਰਾ—ਇਨ ਲੇ ਚਲੌਂ ਜੁ ਕਰਹਿਂ ਅਹਾਰਾ॥ ੨੪ ॥ ਮੋਰ ਹਾਥ ਤੇ ਛੂਸ਼ਤਿ ਹੋਇ ਨ[6]। ਇਸ ਤੇ ਬਿਨਾ ਅਪਰ ਬਿਧਿ ਕੋਇ ਨ—। ਉਚਿਤ ਅਹਾਰ ਪ੍ਰਮਾਨ ਉਚਾਵਾ[7]।ਨਾਨਾ ਬਿਧਿ ਕੋ ਜੋ ਮਨ ਭਾਵਾ॥੨੫॥ਪੁਨ ਪੌਨੋ[8] ਗਹਿ ਲੇ ਕਰਿ ਹਾਥ। ਆਵਤਿ ਭਯੋ ਬੇਗ ਬਡ ਸਾਥ। ਸ੍ਰੀ ਗੁਰ ਕੇ ਧਰਿ ਦੀਨਿ ਅਗਾਰੀ। ਭਯੋ ਦੀਨ ਬਹੁ ਬਿਨੈ ਉਚਾਰੀ॥ ੨੬ ॥ 'ਅੰਗੀਕਾਰ ਕਰਹੁ ਇਹ ਮੇਵਾ। ਬਨੌਂ ਕ੍ਰਿਤਾਰਥ ਮੈਂ ਕਰਿ ਸੇਵਾ। ਭਾਗ ਜਗੇ ਪੂਰਬ ਅਬਿ ਮੇਰੇ। ਇਹਾਂ ਇਕਾਕੀ ਤੁਮ ਕੋ ਹੇਰੇ॥ ੨੭ ॥ ਪੁਨ ਤੁਮ ਭਏ ਪਰਾਹੁਨ ਚਾਰੀ। ਬਸਤਿ ਹੁਤੋ ਮੈਂ ਇਹਾਂ ਅਗਾਰੀ। ਆਵਨਿ ਆਜ ਆਪ ਕੋ ਭਯੋ। ਮੈਂ ਬਡਭਾਗ ਜਾਨਿ ਨਿਜ ਲਯੋ' ॥ ੨੮ ॥ ਇਮ ਬਿਨਤੀ ਸੁਨਿ ਕੈ ਤਿਸ ਕੇਰੀ। ਕ੍ਰਿਪਾਦ੍ਰਿਸ਼ਟਿ ਸ੍ਰੀ ਸਤਿਗੁਰੁ ਹੇਰੀ। ਦੀਨ ਜਾਨਿ ਅੰਗੀ ਕ੍ਰਿਤ ਕੀਨਸਿ[9]। ਮੇਵਾ ਅਚਨ ਹੇਤੁ ਕਰ ਲੀਨਸਿ[10] ॥੨੯ ॥ ਰੁਚਯੋ ਜਿਤਿਕ ਸੋ ਕੀਨਿ ਅਹਾਰਾ। ਪਰਯੋ ਰਹਯੋ ਜੋ ਤਹਾਂ ਬਿਥਾਰਾ[11]। ਪੁਨ ਪੋਨੇ ਕੋ ਚੁਪਨਿ ਲਾਗੇ। ਛੀਲਕ ਡਾਰਤਿ ਹੈਂ ਕੁਛ ਆਗੇ॥ ੩੦ ॥ ਵਹਿਰ ਹਵੇਲੀ ਤੇ ਕੁਛ ਡਾਰਹਿ। ਸਮੁਖ ਪ੍ਰੇਤ ਗੁਰ ਦਰਸ਼ ਨਿਹਾਰਹਿ। ਅਧਿਕ ਪ੍ਰਸੰਨ ਹੋਤਿ ਮਨ ਮਾਂਹੂ। ਚਿਤਵਤਿ ਰਿਦੇ—ਦੋਖ ਅਬਿ ਦਾਹੂ—॥੩੧॥ਸ੍ਰੀ ਗੁਰ ਤੇਗ ਬਹਾਦਰ ਫੇਰ। ਬੋਲੇ ਕ੍ਰਿਪਾ ਦ੍ਰਿਸ਼ਟਿ ਕੋ ਹੇਰਿ। 'ਕੋ ਕੁਕਰਮ ਤੈਂ ਤਬਹਿ ਕਮਾਵਾ?। ਜਿਸ ਤੇ ਪ੍ਰੇਤ

---

[1] ਜੈਸੀ ਨੂੰ ਗੁਰੂ ਜੀ ਚਿਤੋਂ ਚਾਹ ਕੇ ਛਕਣ। [2] ਸੰਧੂਰੀ ਰੰਗ ਦੇ ਸੇਵ। [3] ਰਸਾਲ=ਅੰਬ (ਅ) ਰਸ ਦਾਰ ਆਲੂ। ਭਾਵ ਆਲੂ ਫਾਰਸੀ ਵਿਚ ਇਕ ਤਰ੍ਹਾਂ ਦੇ ਆਲੂਚੇ ਨੂੰ ਕਹਿੰਦੇ ਹਨ। [4] ਅਨਾਰ। [5] ਸਹਤ। [6] ਮੇਰੇ ਹੱਥਾਂ ਤੋਂ ਨਾ ਛਿੱਟਣਗੀਆਂ ( ਇਹ ਚੀਜ਼ਾਂ )। [7] ਅੰਦਾਜ਼ੇ ਦਾ ਚੁੱਕ ਲਿਆ। [8] ਰੀਨੇ। [9] ਅੰਗੀਕਾਰ ਕਰ ਲਏ। [10] ਹੱਥ ਵਿਚ ਲਿਆ। [11] ਜੋ ਖਿੰਡਿਆ ਪਿਆ ਸੀ।

ਜੂਨਿ ਤਨ ਪਾਵਾ' ॥ ੩੨ ॥ ਸੁਨਿ ਕਰਿ ਹਾਥ ਬੰਦਿ ਤਬਿ ਕਹਯੋ। 'ਇਸ ਕੁਕਰਮ ਤੇ ਅਸ ਤਨ ਲਹਯੋ। ਪਰਯੋ ਸ਼ਰੀਕਨ ਮਹਿ ਬਡ ਝਗਰਾ। ਵਿਰਸਾ ਮੋਰ ਹਟਾਵਤਿ ਸਗਰਾ॥੩੩॥ਤਬਿ ਮੈਂ ਕਰਿ ਕੈ ਕੂਰੋ ਧਰਮ। ਸਭਿ ਕੋ ਮਨ ਉਪਜਾਯੋ ਭਰਮ॥ਝਗੜਾ ਲਿਯੋ ਜੀਤ ਮੈਂ ਸਾਰੋ। ਲਗੇ ਪਾਪ ਨਹਿਂ, ਰਿਦੈ ਬਿਚਾਰੋਂ ॥ ੩੪ ॥ ਤਿਸੀ ਦੋਸ਼ ਤੇ ਅਸ ਮੈਂ ਭਯੋ। ਜਿਸ ਜੂਨੀ ਮੈਂ ਬਹੁ ਦੁਖ ਥਯੋ। ਆਪ ਕਰਹੁ ਕਰੁਨਾ ਜੇ ਮੋਹਿ। ਦੇਹੁ ਛੁਡਾਇ ਮਹਾਂ ਸੁਖ ਹੋਹਿ' ॥ ੩੫ ॥ ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨੇ। 'ਪਰੇ ਚੁਪਾਕ ਚੂਪ ਹਿਤ ਠਾਨੋ[1]। ਸੇਵ ਕਰੀ ਤਾਂ ਕੋ ਫਲ ਲੀਜੈ। ਘੋਰ ਜੂਨ ਤੇ ਛੁਟਿਬੋ ਕੀਜੈ'॥੩੬ ॥ ਸੁਨਤਿ ਚੁਪਾਕ ਚੂਪ ਤਿਨ ਲੀਨੋ। ਨਾਨਾ ਬਿਧਿਨਿ ਸ੍ਵਾਦ ਰਸ ਕੀਨੋ। ਤਤਛਿਨ ਤਜਿ ਕੈ ਸਕਲ ਬਿਖਾਦ। ਉੱਤਮ ਗਤਿ ਪ੍ਰਾਪਤਿ ਅਹਿਲਾਦ॥ ੩੭॥ਬਹੁਰ ਸਤਿਗੁਰੂ ਸੁਖ ਕੋ ਪਾਇ। ਸੈਨ ਕਰੀ ਜੁਗ ਨੈਨ ਮਿਲਾਇ। ਹਿੰਦੁਨਿ ਧਰਮ ਰਾਖਿਬੇ ਕਾਰਨ। ਭਏ ਪ੍ਰਬ੍ਰਿਤ ਕਰਨਿ ਕ੍ਰਿਤ ਦਾਰੁਨ[2] ॥ ੩੮ ॥ ਅਪਨੋ ਨਾਮ ਸਾਚ ਦਿਖਰਾਵਨਿ। ਕਰਿ ਬਹਾਦਰੀ ਧਰਮ ਬਚਾਵਨਿ। ਜਿਸ ਪ੍ਰਕਾਰ ਕਰਿ ਸਕਹਿ ਨ ਕੋਈ। ਕਰਿਬੋ ਕਹੁ ਸੰਮ੍ਰਥ ਇਕ ਸੋਈ॥੩੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਪਰੇਤ ਜੂਨ ਉਧਾਰ ਕਰਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤ੍ਵਾਰਿੰਸਤੀ ਅੰਸੂ ॥ ੪੬ ॥

੪੭. [ਸਿੱਖ ਦਾ ਅਜਮਤ ਵਿਖਾਉਣਾ]।

ਦੋਹਰਾ ॥ ਸ਼੍ਰੀ ਗੁਰੂ ਘਰ ਤੇ ਵਹਿਰ ਕੋ ਦਿਏ ਚੁਪਾਕ ਬਗਾਇ। ਪਰੇ ਜਾਇ ਕਰਿ ਤਹਿ ਕਛੂ ਸਿੱਖ ਹੁਤੇ ਜਿਸ ਥਾਇ ॥ ੧ ॥ ਚੌਪਈ ॥ ਇਕ ਸਿਖ ਨੇ ਲੈ ਕਰਿ ਮੁਖ ਪਾਯੋ। ਚੂਪਤਿ ਭਯੋ ਸ੍ਵਾਦ ਰਸ ਆਯੋ। ਗੁਰੂ ਉਚਿਸ਼ਟ[3] ਕੋ ਕਰਯੋ ਅਹਾਰਾ। ਸ਼ਕਤਿ ਸਹਿਤ ਭਾ ਤਤਛਿਨ ਭਾਰਾ ॥ ੨ ॥ ਕਰਿ ਅਹੰਕਾਰ ਅਧਿਕ ਉਰ ਫੂਲਾ।ਜਾਨਤਿ ਭਯੋ—ਨ ਕੋ ਮਮ ਤੂਲਾ[4]—। ਇਸੀ ਪ੍ਰਕਾਰ ਭਈ ਭੁਨਸਾਰ। ਸੂਰਜ ਉਦਯੋ ਮਿਟਯੋ ਅੰਧਕਾਰ ॥ ੩ ॥ ਤਬਿ ਤੁਰਕੇਸ਼ੁਰ ਕੋ ਨਰ ਆਏ। ਸ਼ਾਂਤਿ ਰੂਪ ਸਤਿਗੁਰੂ ਜਿਸ ਥਾਏਂ। ਨਹੀਂ ਪ੍ਰੇਤ ਨੇ ਕਛੁ ਬਿਗਾਰਾ।ਨਹੀਂ ਤ੍ਰਸੇ[5], ਬੈਠੇ ਸੁਖ ਭਾਰਾ॥੪॥ਇਮ ਸੁਨਿ ਗੁਰੁ ਹਕਾਰਨਿ ਕਰੇ। ਤੁਰਕੇਸ਼ੁਰ ਨੇ ਉਰ ਹਠ ਧਰੇ। ਨਿਕਸੋ ਭਵਨ ਬਿਖੈ ਤੇ ਜਬੈ।

[1] ਛਿੱਲਾਂ ਪ੍ਰੇਮ ਨਾਲ ਚੂਪ ਲੈ। [2] ਭਿਆਨਕ ਕ੍ਰਿਯਾ ਆਪਣੇ ਤੇ ਵਰਤਾਵਣ ਲਗੇ ਹਨ। [3] ਸੀਤ ਪ੍ਰਸ਼ਾਦਿ। [4] ਮੇਰੇ ਤੁੱਲ ਕੋਈ ਨਹੀਂ। [5] ਡਰੇ ਨਹੀਂ।

ਮਿਲੇ ਸਿੱਖ ਸੰਗੀ ਜੇ ਭਏ॥ ੫॥ ਬੰਦਨ ਕੀਨਿ ਚਰਨ ਸਿਰ ਧਰਿ ਕੈ। ਬੋਲਯੋ ਦ੍ਵੈ ਕਰਿ ਜੋਰਨਿ ਕਰਿਕੈ[1]। 'ਸ੍ਰੀ ਸਤਿਗੁਰ ਕਯੋਂ ਸੰਕਟ ਸਹੀਅਹਿ। ਮੋ ਕਹੁ ਨੈਨ ਸੈਨ ਸੋਂ ਕਹੀਅਹਿ॥ ੬॥ ਮੈਂ ਸਮਰਥ ਹੌਂ ਸਗਰੀ ਭਾਂਤਿ। ਚਹੌਂ ਸੁ ਕਰੌਂ ਪਿਖਹੁ ਸੱਖਯਾਤ[2]। ਸੌ ਹਜ਼ਾਰ ਲਾਖਨ ਕਯਾ ਗਨੌਂ। ਤੁਰਕ ਤੁਰਕ ਪਤਿ ਜੁਤਿ ਸਭਿ ਹਨੌਂ॥ ੭॥ ਬਾਕੀ ਸੰਤਤਿ ਰਹੈ ਨ ਜੈਸੇ। ਮੈਂ ਕਰਿ ਕਰਮ ਦਿਖਾਵੌਂ ਐਸੇ। ਇਹ ਮਹਿਂ ਜੋ ਬਿਲੰਬ ਕਛੁ ਲਹੋ। ਅਪਰ ਕਰੌਂ ਜੋ ਆਇਸੁ ਕਹੋ॥ ੮॥ ਦਿੱਲੀ ਅਰੁ ਲਵਪੁਰਿ ਬਡ ਖਾਨਾ। ਜਿਨ ਮਹਿਂ ਤੁਰਕਨਿ ਜ਼ੋਰ ਮਹਾਨਾ। ਇਸਤ੍ਰੀ ਆਦਿ ਸੁਤਾ ਸੁਤ ਸਾਰੇ[3]। ਬਸਹਿਂ ਮਲੇਛ ਸਹਿਤ ਪਰਵਾਰੇ॥੯॥ ਦੋਨਹੁੰ ਨਗਰਨ ਕੀ ਛਿਤ ਜੇਤੀ। ਅਪਨੇ ਹਾਥ ਉਠਾਵੌਂ ਤੇਤੀ। ਬਡੇ ਬੇਗ ਸੋਂ ਇਨ ਟਕਰਾਇ।ਭਗਨ ਕਰੌਂ ਮੰਦਿਰ ਸਮੁਦਾਇ॥ ੧੦॥ ਪੁਨ ਔਂਧੇ ਕਰਿ ਦੇਵੌਂ ਗੇਰ। ਜਿਸ ਤੇ ਦੁਸ਼ਟ ਨ ਉਕਸਹਿਂ ਫੇਰ। ਇੱਤਯਾਦਿਕ ਹੈ ਸ਼ਕਤਿ ਬਿਸਾਲਾ। ਬਾਕ ਆਪ ਕੀਜਹਿ ਇਸ ਕਾਲਾ॥ ੧੧॥ ਰਾਵਰ ਕੇਰ ਅਨਾਦਰ ਕਰਿਈਂ। ਤੁਰਕ ਮੰਦਮਤਿ ਕੁਛ ਨ ਬਿਚਰਿਈਂ। ਚੌਕੀਦਾਰ ਖਰੇ ਚਹੁੰ ਪਾਸੇ। ਕੈਦ ਕਰਯੋ ਚਾਹਤਿ ਦੁਖਰਾਸੇਂ[4]॥ ੧੨॥ ਇਨ ਤੇ ਕਯੋਂ ਸਹੀਏ ਅਪਮਾਨ[5]। ਐਸੀ ਕਰਹੁਂ ਪਰਹਿਂ ਪਗ ਆਨਿ'। ਇਮ ਸਿਖ ਤੇ ਸੁਨਿ ਕਰਿ ਮੁਸਕਾਏ। ਗਹੀ ਬਾਹੁਂ ਗੁਰ ਹਾਥ ਦਬਾਏ॥੧੩॥ ਐਂਚਨਿ ਕੀਨਿ ਸ਼ਕਤਿ ਜੋ ਭੁਈ। ਛੂਛੀ ਦੇਹਿ ਤਥਾ ਹੁਇ ਗਈ। ਜਥਾ ਊਖ ਤੇ[6] ਰਸ ਨਿਕਸਾਵੈ। ਖੋਰ[7] ਰਹੈ,ਬਿਨ ਸਾਰ ਗਿਰਾਵੈ॥ ੧੪॥ ਭਯੋ ਅਸਾਰ ਲਖਯੋ ਮਨ ਮਾਂਹੀ। ਪ੍ਰਥਮ ਸ਼ਕਤਿ ਉਰ ਪੱਯਤਿ ਨਾਂਹੀ। ਪਸ਼ਚਾਤਾਪ ਕਰਤਿ ਦੁਖ ਪਾਵੈ।-ਇਹ ਕਯਾ ਭਯੋ- ਰਿਦੈ ਮੁਰਝਾਵੈ॥ ੧੫॥ ਸਤਿਗੁਰ ਕਹਯੋ 'ਕਰਹੁ ਜਿਮ ਹੋਵੈ।ਟਕ-ਰਾਵਹੁ ਪੁਰਿ ਜੋ ਬਡ ਦੋਵੈ'।ਇਮ ਸੁਨਿ ਕੈ ਬੋਲਯੋ ਕਰ ਜੋਰਿ। ਭਯੋ ਦੀਨਿ ਦਿਖਿ[8] ਤਿਨ ਮੁਖ ਓਰ॥ ੧੬॥ 'ਕਰਨ ਹਰਨ ਜਗ ਕੇ ਤੁਮ ਬਰਤਾ। ਚਹੋ ਕਰਹੁ ਸਭਿਹਿਨਿ ਕੇ ਕਰਤਾ। ਲਖੀ ਨ ਮਹਿਮਾ ਅਧਿਕ ਪ੍ਰਤਾਪਾ। ਕਰਯੋ ਜਨਾਵਨਿ ਕੋ ਮੈਂ ਆਪਾ॥੧੭॥-ਕਰੌਂ ਸਹਾਇ ਗੁਰੂ ਕੀ ਅਬੈ। ਹਤੌਂ

---

[1](ਸ਼ਕਤੀ ਪ੍ਰਾਪਤ ਸਿੱਖ) ਹਥ ਜੋੜ ਬੋਲਿਆ। [2]ਪ੍ਰਤੱਖ। [3]ਧੀਆਂ ਪੁਤ੍ਰ। [4]ਬਹੁਤ ਦੁਖ ਦੇਣਾ ਚਾਹੁੰਦੇ ਹਨ। [5]ਨਿਰਾਦਰ। [6]ਗੰਨੇ ਤੋਂ। [7]ਪੱਛੀ। [8]ਦੇਖਕੇ।

ਤੁਰਕ ਜੋ ਦੋਖੀ ਸਬੈ। ਐਸੀ ਕਰਹੁਂ ਇਨਹੁਂ ਕੇ ਸੰਗ। ਜਰ ਸਮੇਤ ਤਰੁ
ਸਗਰੋ ਭੰਗ—॥੧੮॥ਭਈ ਸ਼ਕਤਿ ਜਬਿ ਮੋ ਮਹਿਂ ਭਾਰੀ। ਸਰਬ ਜਥਾਰਥ
ਗਿਰਾ ਉਚਾਰੀ।ਾਵਰਨੇ ਬਾਹੂ ਮਮ ਗਹੀ।ਭਯੋ ਰੰਕ ਨ ਸ਼ਕਤਿ ਕਛੁ ਰਹੀ
॥੧੯॥ ਅਖਿਲ ਬਿਨਾਸਨੋ ਜੋ ਮਮ ਦਾਪ[1]। ਜਿਮ ਬਾਂਛਤਿ ਤਿਮ ਬਰਤਹੁ
ਆਪ। ਧੀਰਜ ਸਹਤ ਗੰਭੀਰ ਉਦਾਰਾ। ਕਵਨ ਲਖੈ ਭਿੱਪ੍ਰਾਯ[2] ਤੁਮਾਰਾ॥
੨੦॥ ਰਚਹੁ ਭਵਿੱਖਤ ਕਲਾ ਸੁ ਬ੍ਰਿਤਾਂਤ। ਨਹਿਂ ਕੋ ਜਾਨਿ ਸਕਹਿ ਅਸ
ਭਾਂਤਿ'। ਸ਼੍ਰੀ ਗੁਰ ਤੇਗ ਬਹਾਦਰ ਸੁਨਿਕੈ। ਕੀਨਿ ਜਨਾਵਨਿ ਤਿਸ ਕੋ
ਭਨਿਕੈ॥੨੧॥'ਸ਼ਰਧਾ ਧਾਰਿ ਸੰਗ ਤੈਂ ਆਯੋ।ਸਿੱਖੀ ਧਰਮ ਭਲੇ ਨਿਬਹਾਯੋ।
ਪੁਨ ਤੁਰਕਨ ਕੋ ਹੇਰਿ ਕੁਫੇਰ[3]। ਮਨ ਮਹਿਂ ਗਿਨਤੀ ਗਿਨਤਿ ਬਡੇਰ॥
੨੨॥ ਸ਼ੰਕਾ ਕਰੀ ਹਮਾਰੇ ਮਾਂਹਿ।—ਇਹ ਸੰਮ੍ਰਥ ਹੈਂ ਕੈਧੌਂ ਨਾਂਹਿ—। ਯਾਂ
ਤੇ ਛੀਲਕ ਤੁਵ ਦਿਸ਼ਿ ਗੇਰੇ। ਤੈਂ ਕਬਿ ਆਗੇ ਊਖ ਨ ਹੇਰੇ[4]॥ ੨੩॥ਸ੍ਵਾਦ
ਦੇਖਿਬੇ ਹਿਤ ਇਛ ਧਾਰੀ।ਮੁਖ ਮੈਂ ਪਾਇ ਉਚਿਸ਼ਟ[5] ਹਮਾਰੀ।ਤਬਿ ਸ਼ਕਤੀ
ਤੁਝ ਮਹਿ ਹੁਇ ਆਈ। ਰਹਤਿ ਜੁ ਹੁਤੋ ਅਬਹਿ ਦਿਖਰਾਈ ॥ ੨੪॥
ਜਿਸ ਸਮੁੰਦ੍ਰ ਤੇ ਜਲ ਕਨ ਪਾਵੈ। ਪੁਨ ਤਿਸ ਆਗੇ ਗਰਬ ਜਨਾਵੈ।
ਅਪਨਿ ਆਪ ਕੋ ਕਰਹਿ ਬਖਾਨੈ।ਜਿਸ ਤੇ ਲੀਨਸਿ ਤਿਸਨਹਿਂਜਾਨੈ॥੨੫॥
ਜਿਨ ਸੇਵਾ ਕਰਿ ਭੀ ਤੁਝ ਮਾਂਹੀ। ਸੋ ਕਲਾ ਇਮ ਕਰਿ ਸਕਿ ਹੈਂ ਨਾਂਹੀ।
ਇਸਪ੍ਰਕਾਰ ਕੀ ਸੁਧਿ ਨਹਿ ਜਾਨੀ।—ਮੈਂਕਰਿਦੈਹੌਂ—ਕਰਤਿਬਖਾਨੀ॥੨੬॥
ਸਤਿਗੁਰ ਕਰਹਿ ਕ੍ਰਿੱਤ ਕੋ ਜੈਸੇ। ਸਿੱਖਯ ਨ ਤਰਕਹਿ ਤਿਸ ਕਹੁ ਕੈਸੇ।
ਹੁਇ ਪ੍ਰਸੰਨ ਬਰਤਹਿ ਅਨੁਸਾਰੀ। ਸੋ ਸਿਖ ਸੁਖਦ ਮੋਖ ਅਧਿਕਾਰੀ॥
੨੭॥ ਗੁਰ ਸਰਬੱਗਯ ਜਾਨਿ ਸਭਿ ਕਰੈ। ਸਿਖ ਅਲਪੱਗਯ ਗਰਬ ਕਲਾ
ਧਰੈ। ਯਾਂਤੇ ਸਿਮਰਹੁ ਸ਼੍ਰੀ ਕਰਤਾਰਾ।ਸੋ ਸਭਿ ਜੀਵਨ ਕੋ ਆਧਾਰਾ' ॥੨੮॥
ਸੁਨਤਿ ਸਿੱਖਯ ਨੇ ਬੰਦਨ ਠਾਨੀ। 'ਤੁਮਰੀ ਗਤਿ ਤੁਮ ਹੀ ਪ੍ਰਭੁ ਜਾਨੀ।
ਤੁਰਕ ਅਵੱਗਯਾ ਕਰਹਿਂ ਤੁਮਾਰੀ।ਸੋ ਹਮ ਤੇ ਨਹਿ ਜਾਤਿ ਸਹਾਰੀ ॥੨੯॥
ਯਾਂਤੇ ਤੁਮਰੇ ਨਿਕਟਿ ਬਖਾਨੀ। ਛਿਮਹੁ ਪ੍ਰਭੂ ! ਹਮ ਬੁਧਿ ਅਨਜਾਨੀ।
ਬਹੁਰ ਨ ਕਰਿ ਹੈਂ ਕਬਹਿ ਉਚਾਰੀ। ਜਿਮ ਭਾਵਹਿ ਕੀਜਹਿ ਤਿਮ ਕਾਰੀ'।
੩੦॥ ਇਸ ਪ੍ਰਕਾਰ ਸਿਖ ਕੋ ਸਮੁਝਾਇ।ਗਮਨੇ ਗੁਰੂ ਗਯਾਨ ਗਤਿ ਦਾਇ।

---

[1]ਹੰਕਾਰ। [2]ਤਾਤਪਰਯ। [3]ਕੁਚਾਲ। [4]ਕੀ ਤੂੰ ਅੱਗੇ ਕਦੇ ਗੰਨੇ ਨਹੀਂ ਸੀ ਵੇਖੇ ? [5]ਜੂਠੀ ਛਿੱਲ।

ਕੇਤਿਕ ਚੌਕੀਦਾਰ ਸਿਪਾਹੀ। ਚਲੇ ਸੰਗ ਗਹਿ ਆਯੁਧ ਪਾਹੀ ॥ ੩੧॥ ਹਿਤ ਤਕਰਾਈ ਕੇ ਚਹੁੰ ਓਰ।ਜਾਤਿ ਸਾਥ ਦਿਖਰਾਵਤਿ ਜੋਰ। ਸਨੇ ਸਨੇ ਗਮਨਤਿ ਮਗ ਜਾਤ । ਕੁਛਕ ਸਿੱਖ ਜਿਨਕੇ ਪਸ਼ਚਾਤ ॥ ੩੨ ॥ ਸ੍ਰੀ ਸਤਿਗੁਰ ਤਥਿ ਜਾਇ ਪਹੂਚੇ।ਦੁਰਗ ਤੁਰਕ ਪਤਿ ਕੇ ਭਿਤ ਊਚੇ।ਪੁਨਹਿ ਪੌਰ ਮੈਂ ਭਏ ਪ੍ਰਵੇਸ਼।ਖਰੇ ਸੁਭਟ ਗਹਿ ਸ਼ਸਤ੍ਰ ਅਸ਼ੇਸ਼॥੩੩॥ ਪੌਰ ਮਨੋਹਰ ਪਾਹਨ ਕੇਰਾ। ਸ਼ਿਲਪਨਿ ਚਿੱਤ੍ਰ ਬਿਸਾਲ ਉਕੇਰਾ। ਬਹੁਤ ਦੇਸ਼ ਕੇ ਨਰ ਜਹਿਂ ਖਰੇ। ਨਿਜ ਨਿਜ ਕ਼ਾਰਜ ਅਰਜ਼ ਕੋ ਕਰੇ ॥ ੩੪ ॥ ਤਹਿ ਤੇ ਉਲੰਘਤਿ ਅੰਤਰ ਗਏ। ਜਹਾਂ ਕਚਹਿਰੀ ਦੁਸ਼ਟਨਿ ਕਿਏ। ਸੰਗ ਸਿੱਖਨ ਅਰੁ ਚੌਕੀਦਾਰ। ਦੇਖਤਿ ਬਡੇ ਬਡੇ ਸਰਦਾਰ ॥ ੩੫ ॥ ਹਿੰਦੂ ਤੁਰਕ ਅਨੇਕ ਨਿਹਾਰੈਂ। ਅਤਿ ਅਵਗੁਨ ਕੋ ਕੁਛ ਨ ਬਿਚਾਰੈਂ । ਸ੍ਰੀ ਗੁਰੁ ਜਬਹਿ ਕਚਹਿਰੀ ਬਰੇ। ਚੌਕੀ ਤਹਾਂ ਬਿਛਾਵਨਿ ਕਰੇ ॥੩੬॥ ਸੁਜਨਿ[1] ਡਸਾਵਨਿ ਉੱਜਲ ਜਹਾਂ। ਬੈਠੇ ਸ੍ਰੀ ਸਤਿਗੁਰ ਜੀ ਤਹਾਂ।ਅਖਿਲ ਕਚਹਿਰੀ ਪੂਰਨ ਭਈ।ਮੁਕਤਾ ਹੀਰਨ ਤੇ ਦੁਤਿ ਨਈ ॥੩੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਦ੍ਵਾਦਸ਼ ਰਾਸੇ 'ਸਿੱਖਜ ਅਜ਼ਮਤ ਕਰਨਿ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ॥੪੭॥

## ੪੯. [ਨੁਰੰਗੇ ਨਾਲ ਪ੍ਰਸ਼ਨੋਤਰ । ਮਿਰਚਾਂ ਦਾ ਦ੍ਰਿਸ਼ਟਾਂਤ]।

ਦੋਹਰਾ ॥ ਸ੍ਰੀ ਗੁਰ ਹਰਿਗੋਵਿੰਦ ਕੇ ਨੰਦਨ ਬੰਦਨ ਜੋਗ। ਸ਼ਾਂਤਿ ਮਤੀ ਬੈਠੇ ਪ੍ਰਭੂ ਦੇਖਤਿ ਭੇ ਸਭਿ ਲੋਗ ॥ ੧ ॥ ਚੌਪਈ ॥ ਤੁਰਕੇਸ਼ੁਰ ਹੰਕਾਰ ਬਿਸਾਲਾ। ਦੁਸ਼ਟ ਨੁਰੰਗਾ ਮਹਿਤ ਕੁਚਾਲਾ । ਦੀਨ ਬਧਾਵਨਿ ਚਾਹਤਿ ਮੰਦ । ਹਿੰਦੂ ਜਗ ਮਹਿਂ ਰਹਹਿ ਨ ਪੰਦ[2] ॥੨॥ ਪਰਮੇਸ਼ੁਰ ਸੋਂ ਬੰਧਹਿਂ ਦਾਵਾ। ਮਹਾਂ ਮੂਢ ਮਤਿ ਤੇ ਗਰਬਾਵਾ। ਨਿਸ਼ਕੰਟਕ[3] ਜਿਸ ਰਾਜ ਮਹਾਨਾ।ਸ਼ੱਤ੍ਰ ਕਹੂੰ ਸੁਨਿਯ ਨਹਿਂ ਕਾਨਾ ॥ ੩ ॥ ਚਾਰਹੁਂ ਦਿਸ਼ਾ ਚਮੂੰ ਜਿਸ ਫਿਰਿਈ। ਸਕਲ ਦੇਸ਼ ਸਦ ਹੀ ਅਨੁਸਰਈ। ਮਾਰਹਿ,ਬੰਧਹਿ,ਲੇਵਹਿ ਛੀਨ। ਸਰਬ ਨਰੇਸ਼ ਬਸੀ ਨਿਜ ਕੀਨਿ ॥੪॥ ਜਿਮ ਰਾਵਨ ਤ੍ਰੈ ਲੋਕਨਿ ਰਾਜਾ। ਤਿਮ ਇਸ ਛਿਤ ਪਰ ਸਹਿਤ ਸਮਾਜਾ। ਚਾਰਹੁਂ ਓਰ ਖਰੇ ਕਰ ਜੋਰੇ। ਜੋ ਨ੍ਰਿਪ ਬਡੇ ਸਭਿਨਿ ਸਿਰ ਮੌਰੇ ॥ ੫ ॥ ਸ੍ਰੀ ਸਤਿਗੁਰ ਬੋਲੇ ਤਿਹ ਸਾਥ। 'ਕਹਾ ਹਮ ਸੋਂ ਕਹਿਂ ਦਿੱਲੀ

---

[1] ਊੱਚੀਆਂ ਕੰਧਾਂ। [1] ਸੂਈ ਨਾਲ ਨਰੀਦਿਆ ਯਾ ਕੱਢਿਆ ਹੋਇਆ ਬਸਤ੍ਰ, [ਫ਼ਾ:, ਸੋਜ਼ਨੀ] [2] ਹਿੰਦੂ ਪੰਦ=ਹਿੰਦੂ ਮਾਰਗ, ਹਿੰਦੂ ਮਿਰਯਾਦਾ। [3] ਜਿੱਥੇ ਕੋਈ ਆਕੀ ਨਾ ਹੋਵੇ।

ਨਾਥ ? ਕੌਨ ਕਾਜ ਹਮਰੇ ਬਸਿ ਜੋਵਾ ? ਜੋ ਤੁਮ ਤੇ ਨਹਿ ਪੂਰਨ ਹੋਵਾ'॥ ੬॥ਸੁਨਤਿ ਦੁਰਾਤਮ ਮੂਰਖ ਮਾਨੀ। ਮਹਾਂ ਪਾਪ ਕਰਤਾ ਧ੍ਰਮ ਹਾਨੀ। ਅਸ ਨਰੰਗ ਬੋਲ੍ਯੋ 'ਮਮ ਕਾਜ। ਹੈ ਜੋ ਕਹਹੁੰ ਸੁਨਹੁ ਤੁਮ ਆਜ॥ ੭॥ ਸਭਿ ਜਗ ਮੁਸਲਮਾਨ ਕਰਿ ਦੇਨਾ। ਏਕ ਮਈ ਸਭਿ ਕੋ ਪਿਖਿ ਲੇਨਾ। ਹਿੰਦੂ ਰਹੈ ਨ ਭੂ ਮਹਿਂ ਕੋਊ। ਇਹ ਨਿਸ਼ਚਾ ਹਮਰੇ ਦ੍ਰਿਢ ਹੋਊ॥ ੮॥ ਕਾਹੇ ਹਿੰਦੁਨ ਕੋ ਮਤਿ ਕੂੜਾ। ਬਕਹਿਂ ਤੁਫਾਨ ਮਿਲਹਿਂ ਗਨ ਮੂੜਾ। ਇਨਹਿਂ ਚਲਾਵੌਂ ਰਾਹ ਖ਼ੁਦਾਇ।ਦੋਜ਼ਕ ਗਿਰਤੇ ਲੇਹੁਂ ਬਚਾਇ॥੯॥ਹੋਹਿਂ ਦੀਨ ਮਹਿ ਕਲਮਾ ਕਹੈਂ। ਚਲਹਿਂ ਸ਼ਰਾ ਮਹਿਂ ਨੇਕੀ ਲਹੈਂ। ਰੋਜ਼ੇ ਈਦ ਨਵਾਜ ਕੁਰਾਨ। ਇਨ ਕੋ ਧਾਰਹਿ ਸਾਥ ਇਮਾਨ ॥੧੦॥ ਮੁਸਲਮਾਨ ਹੁਇਂ ਕਹੇ ਜੁ ਮੇਰੇ[1]। ਤਿਸੈ ਪਦਾਰਥ ਦੇਊਂ ਘਨੇਰੇ।ਨਾਂਹਿ ਤ ਧਨ ਲੈਕੈ ਹੁਇਜਾਇ। ਕੈ ਨਿਜ ਝਗਰੋ ਲੇਹਿ ਜਿਤਾਇ॥੧੧॥ਜ਼ਿਮੀਂ ਇਨਾਮ ਦੇਤਿ ਹੌਂ ਤਾਂਹੀ। ਧਾਰੈਂ ਸ਼ਰਾ ਖੁਸ਼ੀ ਕੇ ਮਾਂਹੀ। ਕਿਧੌਂ ਤੁਰਕ ਕੀ ਤਨਿਯਾ ਹੋਇ। ਸੁੰਦਰ ਦੇਖਤਿ ਜਾਚੈ ਕੋਇ ॥੧੨॥ ਨਿਜ ਦੁਹਿਤਾ[2] ਤਕ ਅਰਪੌਂ ਤਾਂਹੀ। ਆਇ ਜੁ ਹਿੰਦੂ ਸ਼ਰਾ ਕੇ ਮਾਂਹੀ। ਸੁਤਾ ਦਰਬ ਆਦਿਕ ਸਭਿ ਦੈ ਕੈ। ਜਨੋਂ ਕਨੋਂ ਕਰਿ ਇਹ ਜੀਵ ਰਿਝੈ ਕੈ ॥ ੧੩ ॥ ਲਜਾਇ ਦੀਨ ਮਹਿਂ ਸ਼ਰਾ ਮਝਾਰ। ਇਹ ਜਾਨਹੁਂ ਬਡ ਪਰਉਪਕਾਰ। ਹਮਰੇ ਮਤਿ ਮਹਿਂ ਮਹਾਂ ਸਬਾਬ[3]। ਸਿਫਤੀ ਕਰਹਿ ਖ਼ੁਦਾਇ ਅਦਾਬ[4]॥੧੪॥ਅਸਲੀ ਕਾਜ ਅਹੈ ਇਹ ਮੇਰੋ। ਕਰਹਿ ਜੁ ਫੇਰ ਨ ਮਾਨਹਿ ਹੇਰੋਂ[5]। ਤਿਸਕੇ ਸਾਥ ਸ਼ੱਤ੍ਰੁਤਾ ਨੀਤ। ਕਰਿ ਹੌਂ ਮੈਂ ਸਭਿ ਰੀਤਿ ਅਨੀਤ ॥੧੫॥ ਜੋ ਸ਼ੁਭ ਹੋਇ ਮਾਨਿ ਹੈ ਕਹਨੋ। ਦੀਨ ਬਿਖੈ ਆਵਹਿ ਚਿਤ ਚਹਨੋ। ਸੋ ਹਮ ਭ੍ਰਾਤਾ ਕੇਰ ਸਮਾਨ। ਸਰਬ ਰੀਤਿ ਲੈ ਸੁਖਨ ਮਹਾਨ' ॥੧੬॥ ਸੁਨਿ ਸ਼੍ਰੀ ਤੇਗਬਹਾਦਰ ਭਾਖਾ। 'ਜਿਮ ਖ਼ੁਦਾਇ ਕੀ ਹੁਇ ਅਭਿਲਾਖਾ। ਤਿਮ ਮਾਨੀ ਚਹੀਅਹਿ ਹਮ ਤੁਮ ਕੋ।ਜਿਸ ਪਰਮੇਸ਼ੁਰ ਕੇ ਨਹਿਂਸਮ ਕੋ॥੧੭॥ਜੋ ਪ੍ਰਭੁ ਚਹੈ ਤ ਹਿੰਦੂ ਨ ਜਨਮੈ।ਤੁਰਕ ਜਨਮਹੀ ਹੈ ਨਿਸ ਦਿਨ ਮੈਂ।ਦੋਨਹੁਂ ਉਤਪਤਿ ਹੋਵਤਿ ਜਾਹਿ ਕਹਿਂ।ਲਖਹੁ ਕਿ ਰਖ-

---

[1]ਮੇਰੇ ਕਹੇ। [2]ਆਪਣੀ ਪੁੱਤ੍ਰੀ ਤਕ। [3]ਬੜਾ ਪੁੰਨ ਹੈ। [ਅ:, ਸਵਾਬ]। [4]ਅਦਾਬ=ਅੱਛੀ ਰਵਸ਼ ਹੈ ਜਿਸ ਦੀ ਖੁਦਾ ਸਿਫਤ ਕਰਦਾ ਹੈ [ ਅ:, ਅਦਬ=ਅਛੀ ਰਵਸ਼। ਬਹੁ ਵਚਨ ਅਦਾਬ ]। [5]ਪਰ (ਮੇਰੇ ਹੁਕਮ) ਦਾ ਮੋੜ ਕਰਦਾ (ਤੇ) ਨਹੀਂ ਮੰਨਦਾ (ਮੈਂ) ਦੇਖਦਾ ਹਾਂ।

ਹਿ[1],ਦੁਹਨ ਕੋ ਜਗ ਮਹਿ॥੧੮॥ਜੋ ਤੁਮ ਕਹੋ ਜਾਨੀਯਹਿ ਕੈਸੇ।ਤਿਸ ਪਰ ਸੁਨਹੁ ਕਰਹੁ ਬਿਧਿ ਐਸੇ।ਲੇਹੁ ਪੰਚ ਮਨ ਮਿਰਚੈਂ ਕਾਰੀ।ਢੇਰ ਕਰਹੁ ਇਕ ਥਾਨ ਸੁਧਾਰੀ ॥ ੧੯ ॥ ਗਨ ਈਂਧਨ ਤਿਸ ਕੇ ਚਹੁੰ ਓਰ। ਨੀਕੇ ਅਗਨਿ ਪ੍ਰਕਾਸ਼ਹੁ ਜੋਰ। ਅਸ਼ਟ ਜਾਮ ਲੌ ਦਾਹਤਿ ਰਹੀਏ।ਪੁਨ ਉੱਤਰ ਹਮ ਦੋਹਿ ਸੁ ਲਹੀਏ' ॥ ੨੦ ॥ ਇਮ ਨੁਰੰਗ ਨੇ ਮਾਨੀ ਬਾਤ। ਗੁਰ ਬਾਹਰ ਆਏ ਬੱਖਸਾਤ।ਚੌਕੀਦਾਰ ਸਾਥ ਹੀ ਭਏ।ਕਾਰਾ ਗ੍ਰਿਹ[2] ਮਹਿਂ ਲੇ ਕਰਿ ਗਏ॥੨੧ ॥ ਰਹਤਿ ਭਏ ਸਤਿਗੁਰ ਸੁਖ ਸੰਗੇ। ਨਿਜ ਨੌਕਰ ਸੋਂ ਕਹ੍ਯੋ ਨੁਰੰਗੇ। 'ਮਿਰਚ ਪੰਚ ਮਣ ਲ੍ਯਾਵਹੁ ਆਛੇ।ਚਹੁੰਦਿਸ਼ਿ ਅਗਨਿ ਦਾਹੁ ਕਰਿ ਪਾਛੇ॥ ੨੨॥ਅਸ਼ਟ ਜਾਮ ਲੌ ਕਰਿਕੈ ਦਾਹੁ। ਆਛੀ ਬਿਧਿ ਜਿਮ ਹੋਇ ਸੁਆਹੁ'। ਸੁਨਿ ਕੈ ਤਥਾ ਕਰਤਿ ਬਿਧਿ ਭਯੋ। ਇਕ ਨਿਸ ਦਿਨ ਪਾਵਕ ਦਿਪਤਯੋ॥ ੨੩ ॥ ਸੀਤਲ ਸੁਆਹ ਭਈ ਜਬਿ ਤਿਨੈ। ਜਾਇ ਨੁਰੰਗੇ ਸੋਂ ਸੁਧਿ ਭਨੇ। ਸੁਨੀ ਤੁਰਕਪਤਿ ਨੇ ਜਬਿ ਬਾਨੀ। ਕਰੇ ਹਕਾਰਨਿ ਗੁਰ ਗੁਨਖਾਨੀ॥੨੪ ॥ ਢਿਗ ਬਿਠਾਇ ਕੈ ਸਕਲ ਜਨਾਈ।'ਹਮ ਕੀਨਸਿ ਤੁਮ ਜਥਾ ਬਤਾਈ। ਉੱਤਰ ਮੋਹਿ ਦੀਜੀਏ ਸੋਇ।ਜਿਸ ਤੇ ਇਕ ਮਯ[3] ਸਭਿ ਜਗ ਹੋਇ॥੨੫॥ ਜਬਿ ਨਿਜ ਕਰਿ ਹੋ ਅੰਗੀਕਾਰਾ[4]। ਹੈ ਜੁ ਮਨੋਰਥ ਮਹਾਂ ਤੁਮਾਰਾ। ਪੂਰਨ ਕਰੌਂ ਅਖਿਲ ਮੈਂ ਫੇਰ। ਦੀਨ ਬਿਖੇ ਆਏ ਕਹੁ ਹੇਰਿ' ॥ ੨੬ ॥ ਸਤਿਗੁਰ ਕਹ੍ਯੋ 'ਜੁ ਮਿਰਚਨ ਸੁਆਹ। ਲਾਇ ਨਰਨ ਸਗਰੀ ਮਸਲਾਹ[5]। ਲੇਹੁ ਚਾਰਨੀ[6] ਸੌਂ ਤਿਸ ਛਾਨੁ।ਜੋ ਉਬਰਹਿ[7] ਸੋ ਉੱਤਰ ਜਾਨੁ'॥੨੭॥ਨੌਰੰਗ ਨੇ ਸੁਨਿ ਮਨੁਜ ਪਠਾਏ। ਕਾਜ਼ੀ ਮੁੱਲਾਂ ਲੀਨਿ ਬੁਲਾਏ। ਸਤਿਗੁਰ ਪਾਸ ਬਿਠਾਵਨਿ ਕਰੇ। 'ਸਮਝਹੁ ਤੁਮ ਇਹ ਕਹਾਂ[8] ਉਚਰੇ' ॥ ੨੮ ॥ ਸਗਰੀ ਭਸਮ ਨਿਕਟਿ ਮੰਗਵਾਈ। ਬਹੁ ਨਰ ਤੇ ਕਰ ਸੋਂ ਮਸਲਾਈ[9]। ਛਾਨਤਿ ਭਏ ਚਾਰਨੀ[6] ਧਾਰੇ। ਮਸਲਿ ਮਸਲਿ ਛਿੱਦ੍ਰਨ ਤਰ ਡਾਰੇ ॥ ੨੯॥ ਸਗਰੀ ਭਸਮ ਛਾਨਿਬੋ ਕੀਨਿ। ਸਾਬਤ ਮਿਰਚੈਂ ਨਿਕਸੀ ਤੀਨ। ਹਾਥਨ ਸਾਥ ਸੁ ਮਸਲਿ ਘਨੇਰੀ। ਭਈ ਨ ਭਗਨਿ ਸਭਿਨਿ ਸੋ ਹੇਰੀ ॥੩੦॥ ਸਰਬ ਭਸਮ ਤੇ ਉਬਰੀ ਸੋਇ।ਜਸੋਂ ਕੀ ਤਸੋਂ ਦੇਖਤਿ ਸਭਿ ਕੋਇ।ਜਿਨ ਕੋ ਆਂਚ ਛੁਈ ਨਹਿਂ ਨੇਰੇ। ਪਿਖਿ ਪਿਖਿ ਬਿਸਮਹਿਂ ਲੋਕ ਬਡੇਰੇ ॥ ੩੧ ॥ ਧਰੀ ਨੁਰੰਗੇ

[1]ਜਾਣ ਲਾਓ ( ਪਰਮਾਤਮਾਂ ) ਰਖਦਾ ਹੈ। [2]ਕੈਦ ਖ਼ਾਨਾ। [3]ਇਕ ਮਈ। [4]( ਤੁਸੀਂ ) ਆਪ ਜੇ ਅੰਗੀਕਾਰ ਕਰੋਗੇ। [5]ਮਲਾਓ। [6]ਛਾਨਣੀ। [7]ਜਿਨੀਆਂ ਬਚ ਰਹਿਣ। [8]ਕੀਹ। [9]ਹੱਥਾਂ ਨਾਲ ਮਲਾਈ।

ਤਬਿ ਨਿਜ ਹਾਥ। ਬੋਲਯੋ ਬਾਕ ਗੁਰਨਿ ਕੇ ਸਾਥ।'ਕਯਾ ਉੱਤ੍ਰ ਇਸ ਬਿਖੇ ਤੁਮਾਰੇ ? ਜਯੋਂ ਹਮ ਪੂਛਯੋ ਬਿਦਤ ਉਚਾਰੇ॥੩੨॥ਇਨ ਮਹਿਂ ਕਯਾ ਅਜ਼ਮਤ ਦਿਖਰਾਈ। ਮਿਰਚ ਰਾਸ ਤੇ ਤੀਨ ਬਚਾਈ । ਕਯਾ ਹਮ ਜਾਨਹਿਂ ਦੇਹੁ ਬਤਾਇ।ਮਾਨਯੋਂ ਦੀਨ ਕਿ ਨਹਿਂ ਮਨ ਲਯਾਇ'॥੩੩॥ਸੁਨਿ ਸ਼੍ਰੀ ਤੇਗ ਬਹਾਦਰ ਕਹਯੋ। 'ਅਜਹੁਂ ਨਹੀਂ ਉੱਤਰ ਤੁਮ ਲਹਯੋ?ਜਿਮ ਖ਼ੁਦਾਇ ਕੀ ਮਰਜ਼ੀ ਅਹੈ। ਉੱਤਰ ਤਥਾ ਮਿਰਚ ਇਹ ਕਹੈਂ॥੩੪॥-ਇਕ ਕਰਿ ਦੇਉਂ-ਚਾਹਿ ਇਹ ਤੇਰੀ। ਨਹਿਂ ਖ਼ੁਦਾਇ ਕੀ,ਹਮ ਨੇ ਹੇਰੀ ।ਪੂਰਬ ਹਿੰਦੂ ਤੁਰਕ ਜਗ ਦੋਇ। ਅਬਿ ਤੇ ਤੀਨ ਜਾਨੀਏ ਹੋਇਂ॥ ੩੫ ॥ਤੋਹਿ ਮਨੋਰਥ ਛੂਛਾ ਪਰੈ। ਜਤਨ ਅਨੇਕਨਿ ਤੇ ਨਹਿਂ ਸਰੈ।ਹਮ ਤੁਮ ਜੀਵ ਕਹਾਂ ਤਿਸ ਆਗੇ। ਅਪਨੀ ਸ਼ਕਤਿ ਦਿਖਾਵਨਿ ਲਾਗੇ ॥ ੩੬ ॥ ਸਕਲ ਖ਼ਲਕ ਖ਼ਾਲਿਕ ਕੀ ਗਾਈਦੇ। ਇਸ ਮਹਿਂ ਆਪਾ ਨਹੀਂ ਜਨਾਈਦੇ।ਅਪਨਿ ਧਰਮ ਸਭਿਹਿਨਿ ਕੋ ਪਯਾਰੋ। ਸੁਖ ਕਾਂਖੀ ਨਹਿਂ ਤਜਹਿ ਦੁਖਾਰੋਂ[1] ॥ ੩੭ ॥ ਨਿਜ ਨਿਜ ਧਰਮ ਰਾਖਹੀ ਜੋਇ।ਉੱਤਮ ਗਤਿ ਸੋ ਪ੍ਰਾਪਤਿ ਹੋਇ। ਪਰੰਪਰਾ ਕੀ ਰੀਤਿ ਮਹਾਨੀ। ਕੌਨ ਸਕਹਿ ਇਸ ਕੋ ਕਰਿ ਹਾਨੀ ॥ ੩੮ ॥ ਇਸ ਭੂਤਲ ਪਰ ਭਏ ਘਨੇਰੇ। ਤੇਜਵੰਤ ਸਮਰੱਥ ਬਡੇਰੇ।ਗਰਬਤ ਗਮਨਤਿ ਜੋ ਬਿਪਰੀਤ। ਮੂਲ ਸਮੇਤ ਜਾਤਿ ਸੋ ਬੀਤ ॥ ੩੯ ॥ ਜਿਸ ਪ੍ਰਭੁ ਨੇ ਇਹ ਜੀਵ ਉਪਾਏ। ਰੱਛਕ ਹੁਇ ਸੋ ਬਨਹਿ ਸਹਾਏ। ਅਪਰ ਬਿਖੈ ਕਯਾ ਸ਼ਕਤੀ ਅਹੈ।ਕਰਮ ਕੁਕਰਮ ਕਰਨਿ ਕੋ ਚਹੈ॥ ੪੦ ॥ ਯਾਂਤੇ ਮਿਰਚਨ ਕੋ ਦ੍ਰਿਸ਼ਟਾਂਤ। ਪ੍ਰਭੁ ਮਰਜ਼ੀ ਦੇਖਨਿ ਸੱਖਯਾਤ। ਹੋਇ ਨ ਏਕੋ, ਦੋਇ ਨ ਰਹੈਂ[2] ਥਿਰਹਿਂ ਤੀਨ, ਪੁਨ ਬਿਰਤਾ ਲਹੈਂ[3] ॥ ੪੧ ॥ ਇਹ ਖ਼ੁਦਾਇ ਕੀ ਲਖਹੁ ਰਜ਼ਾਇ। ਜਿਸ ਕੋ ਕੋਇ ਨ ਸਕਹਿ ਮਿਟਾਇ। ਚਲਿਬੋ ਸ਼੍ਰੀ ਪ੍ਰਭੁ ਕੇ ਅਨੁਸਾਰੀ। ਧਰਮ ਰੀਤਿ ਇਹ ਲਖਹੁ ਹਮਾਰੀ' ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤ੍ਵਾਰਿੰਸਤੀ ਅੰਸੂ ॥ ੪੮ ॥

### ੪੯. [ਕੈਦ ਵਿਚੋਂ ਸਿੱਖਾਂ ਦੇ ਘਰ ਪ੍ਰਸ਼ਾਦ ਛਕਣਾ ।

ਦੋਹਰਾ ॥ ਕਾਰਾਗ੍ਰਿਹ ਮਹਿਂ ਸਤਿਗੁਰੂ*ਪਠਿ ਦੀਨੇ ਤੁਰਕੇਸ਼। ਰਿਦੇ ਬਿਚਾਰ ਉਚਾਰਤੋ† ਬੈਠੀ ਸਭਾ ਅਸ਼ੇਸ਼[4] ॥ ੧ ॥ ਚੌਪਈ ॥ 'ਇਹ ਹਿੰਦੁਨਿ ਕੋ ਗੁਰੂ

[1] ਸੁਖ ਦੀ ਇੱਛਾ ਵਾਲੇ ਦੁਖੀ ਹੋਕੇ ਵੀ ਨਹੀਂ ਛਡਦੇ। [2] ਇਕ ਨਹੀਂ ਹੋਣੇ ਤੇ ਦੋ ਵੀ ਨਹੀਂ ਰਹਿਣੇ। [3] ਤਿੰਨ ਬਣਕੇ ਟਿਕ ਜਾਣਗੇ। [4] ਸਾਰੀ ਸਭਾ ਵਿਚ ਬੈਠਾ (ਨੁਰੰਗਾ ਕਹਿੰਦਾ ਹੈ)।

*ਪਾ:—ਗੁਰੂ ਕਹਿ। †ਪਾ:—ਸੁ ਕਰਤਿ ਹੈ।

ਕਹਾਵੈ।ਅਜ਼ਮਤ ਇਸ ਮਹਿਂ ਦ੍ਰਿਸ਼ਟਿ ਸੁ ਆਵੈ।ਅਗਨਿ ਬਿੰਦ ਮਹਿਂਮਿਰਚੈ ਤੀਨ । ਜਲਨਿ ਨ ਦਈ ਦਿਖਾਵਨਿ ਕੀਨਿ॥੨॥ਅਪਰ ਪੰਚ ਮਨ ਸਗਰੀ ਜਰੀ। ਬਿਨਾ ਤੀਨ ਤੇ ਇਕ ਨ ਉਬਰੀ[1]।ਕਰਾਮਾਤ ਇਹ ਨਹੀਂ ਦਿਖਾਵੈ। ਪਠਿ ਕਲਮਾ ਨ ਸ਼ਰਾ ਮਹਿ ਆਵੈ ॥ ੩ ॥ ਅਪਨੇ ਹਠ ਕੋ ਦ੍ਰਿਢ ਕਰਿ ਪਾਲੈ । ਕਹੇ ਹਮਾਰੇ ਪਰ ਨਹਿਂ ਚਾਲੈ । ਭਯੋ ਕੈਦ ਦੁਖ ਲਹੈ ਘਨੇਰਾ । ਤਊ ਨ ਮਾਨਤਿ ਹੈ ਇਕ ਬੇਰਾ' ॥ ੪ ॥ ਸੁਨਿ ਕਰਿ ਸ਼ਰਾ ਫਾਸ ਕੇ ਬੰਧੇ[2]। ਨੌਰੰਗ ਸੰਗ ਭਨਹਿ ਮਤਿ ਅੰਧੇ । 'ਰਾਖਹੁ ਕੈਦ ਤਾੜਨਾ ਲਹੇ । ਸਰਬ ਪ੍ਰਕਾਰ ਕਠਨ ਹੁਇ ਰਹੇ ॥ ੫ ॥ਮਿਲਿਬੇ ਦੇਹੁ ਨ ਕਿਸ ਕੇ ਸੰਗ।ਪਾਵਤਿ ਕਸ਼ਟ ਬੰਧ ਲਿਹੁ ਅੰਗ । ਬਹੁ ਦਿਨ ਮਹਿ ਅਕੁਲਾਇ ਬਿਸਾਲੇ । ਕਹੇ ਤੁਮਾਰੇ ਮਹਿਂ ਤਬਿ ਚਾਲੈ'॥੬॥ਇਮ ਸ਼੍ਰੀ ਤੇਗ ਬਹਾਦਰ ਗਏ। ਕਾਰਾਗ੍ਰਿਹ ਮਹਿਂ ਬੈਠਤਿ ਭਏ।ਦਿੱਲੀ ਨਗਰ ਬਸਹਿ ਸਿਖ ਗੁਰ ਕੇ।ਧਾਰਹਿਂ ਪ੍ਰੇਮ ਭਾਉ ਦ੍ਰਿਢ ਉਰ ਕੇ ।। ੭ ॥ ਇਕ ਸਿਖ ਨੇ ਗੁਰ ਹੇਤੁ ਅਹਾਰਾ । ਕਰਨਿ ਹੁਤੋ, ਤਿਨ ਰਿਦੇ ਬਿਚਾਰਾ ।-ਅਬਿ ਤੋ ਪੁਰਿ ਮਹਿਂ ਸਤਿਗੁਰ ਰਹੈਂ।ਜੋ ਸਿੱਖਨਿ ਕੇ ਸੁਾਮੀ ਅਹੈਂ ॥੮॥ ਤਿਨ ਕੋ ਅਪਨੇ ਸਦਨ ਬੁਲਾਇ। ਅਸਨ ਅਚਾਵੌਂ ਰੁਚਿਰ ਬਨਾਇ। ਅਹੈਂ ਕੈਦ ਮਹਿਂ, ਜੋ ਨਹਿ ਆਵਹਿ । ਲੈ ਕਰਿ ਜਾਉਂ, ਤਿਸੀ ਥਲ ਖਾਵਹਿ॥੯॥ਸਭਿ ਤੇ ਅਧਿਕ ਭਾਗ ਵਡਿਆਈ[3] । ਹੋਹਿ ਮੋਹਿ ਕਹੁ ਜੇ ਬਨ ਜਾਈ[4]। ਮਮ ਘਰ ਚਰਨ ਪਾਇਂ ਨਹਿਂ ਜੋਈ।ਤਹਾਂ ਗਏ ਤੇ ਅਚਹਿਂ ਨ ਤੋਈ ॥ ੧੦ ॥ ਮੰਦ ਭਾਗ ਅਪਨੋ ਤਬਿ ਜਾਨੌਂ । ਗੁਰ ਪ੍ਰਸੰਨ ਨਹਿਂ ਹੈ ਇਮ ਮਾਨੌਂ-। ਇੱਤਯਾਦਿਕ ਗਨ ਤਰਕ ਬਿਚਾਰਤਿ[5]। ਗਯੋ ਕੈਦ ਥਲ ਹੁਇ ਪ੍ਰੇਮਾਰਤੁ ॥ ੧੧ ॥ ਬੂਝਿ ਸਿਪਾਹਿਨਿ ਗਾ ਗੁਰੁ ਪਾਸ।ਖਰੋ ਭਯੋ ਢਿਗ ਕਹਿ ਅਰਦਾਸ। ਨਮੋ ਠਾਨਿ ਕਰਿ ਜੋਰੇ ਹਾਥ।ਪੁਲਕਤ[6]ਬਿਲੋਚਨ ਜਲ ਕੇ ਸਾਥ॥੧੨॥'ਸੁਨਹੁ ਨਾਥ!ਅਭਿਲਾਖਾ ਮੋਰੀ ।ਬਹੁ ਦਿਵਸਨ ਕੀ ਰਿਦੇ ਬਡੇਰੀ। ਸ਼੍ਰੀ ਗੁਰੁ ਸਦਨ ਚਰਨ ਕੋ ਪਾਵਹਿਂ। ਮੋਰ ਹਾਥ ਤੇ ਭੋਜਨ ਖਾਵਹਿ ॥ ੧੩ ॥ ਅਸਮੰਜਸ ਜਾਨਹਿਂ ਬਿਧਿ ਜੋਊ[7] । ਨਿਸ਼ਚਾ ਹੋਤਿ ਮੋਹਿ ਕਹੁ ਤੋਊ। ਪ੍ਰੇਮ ਅਧੀਨ ਪ੍ਰਭੂ ਹੈਂ ਮੇਰੇ।ਅਨਕਰਨੋ ਭੀ ਕਰਹਿਂ

---

[1]ਇਕ ਵੀ ਨਹੀਂ ਬਚੀ। [2]ਸ਼ਰ੍ਹਾ ਦੀ ਫਾਹੀ ਵਿਚ ਬੱਧੇ ਹੋਏ। [3]ਭਾਗ ਤੇ ਵਡਿਆਈ ਮੇਰੀ ਹੋਵੇਗੀ। [4]ਜੇ(ਇਹ ਗਲ) ਬਣ ਜਾਵੇ। [5]ਦਲੀਲਾਂ ਸੋਚਦਾ ਹੈ। [6]ਭਰੇ ਹੋਏ। [7]ਜੋ ਗਲ (ਭਾਵ ਬੰਦੀ ਖਾਨੇ ਤੋਂ ਮੇਰੇ ਘਰ ਆਵਣ ਦੀ) ਕਠਨ (ਅਨਹੋਣੀ) ਜਾਣੀਦੀ ਹੈ।

ਸੁ ਪ੍ਰੇਰੋ[1] ॥੧੪॥ ਪੂਰਹੁ ਇੱਛਾ ਨਾਥ ! ਹਮਾਰੀ। ਅਚਹੁ ਅਸਨ ਕਹੁ ਚਲਿ ਇਕ ਬਾਰੀ। ਨਾਂਹਿ ਤ ਕਹਹੁ ਇਹਾਂ ਲੈ ਆਵੋਂ। ਬੈਠਿ ਸਮੀਪ ਅਹਾਰ ਅਚਾਵੋਂ' ॥੧੫॥ ਸੁਨਿ ਸਿਖ ਬਿਨਤੀ, ਪ੍ਰਭੁ ਅਲਾਵਹਿ। 'ਕਰਿ ਤਿਆਰ ਹਮ ਭੋਜਨ ਖਾਵਹਿ।ਤੋਹਿ ਸਦਨ ਮਹਿ ਆਵਹਿ ਬੈਸੇਂ[2]।ਇੱਛਾ ਪੂਰਹਿ ਤਵ ਉਰ ਜੈਸੇ॥ ੧੬ ॥ ਦੋਹਰਾ ॥ ਹ੍ਵੈ ਪ੍ਰਭਾਤਿ ਜਬਿ ਆਗਲੀ ਦਿਵਸ ਆਇ ਹੈ ਜਾਮ।ਅਚਵਹਿ ਭੋਜਨ ਪਹੁੰਚਿ ਕੈ ਬੈਠਿ ਤਿਹਾਰੇ ਧਾਮ'॥੧੭॥ਚੌਪਈ॥ਸੁਨਿ ਸਤਿਗੁਰ ਬਚ ਬਿਨ ਸੰਦੇਹ। ਹਰਖ ਭਯੋ ਸਿਖ ਬਿਸਮਯ ਲੇਹਿ।-ਅਹੈਂ ਕੈਦ ਮਹਿਂ, ਚੌਂਕੀ[3] ਪਾਸ। ਤਊ ਆਇ ਹੈਂ ਮੋਰ ਅਵਾਸ-॥ ੧੮॥ ਬੰਦਨ ਕਰਿ ਉਤਲਾਵਤਿ ਗਯੋ। ਰੁਚਿਰ ਅਹਾਰ ਕਰਨਿ ਉਦਤਯੋ। ਕਰਯੋ ਤਿਹਾਵਲ ਬਹੁ ਸੁਚ ਧਾਰੀ। ਪੁਨ ਪਾਇਸੁ[4] ਕਰਵਾਇਸਿ ਤਯਾਰੀ ॥ ੧੯॥ ਓਦਨ[5], ਪਹਿਤ[6], ਸ੍ਵਾਦ ਦਧਿ ਬਰੇ[7]। ਕਹੇ ਪਾਤਰੇ ਮੰਡੇ[8] ਖਰੇ। ਅਧਿਕ ਸਲਵਣ ਸ ਤੁਰਸ਼ ਬਨਾਏ। ਇੱਤਯਾਦਿਕ ਬਹੁ ਮਧੁਰ ਕਰਾਏ॥ ੨੦ ॥ ਇਮ ਕਰਤਯੋਂ ਭੋਜਨ ਅਭਿਰਾਮ। ਬਾਸੁਰ ਹੋਤਿ ਭਯੋ ਜਬਿ ਜਾਮ। ਸਦਨ ਸਿੱਖਯ ਕੇ ਪ੍ਰਗਟੇ ਆਇ। ਕਹਯੋ 'ਛੁਧਾ ਹਮ ਕੋ ਅਧਿਕਾਇ॥ ੨੧॥ ਜੋ ਅਹਾਰ ਤੈਂ ਤਯਾਰ ਕਰਾਇ। ਸੋ ਅਬਿ ਲਯਾਵਹੁ ਦੇਹੁ ਅਚਾਇ। ਦੇਰਿ ਨ ਕਰਹੁ ਨੀਰ ਕੋ ਆਨਹੁ।ਬੈਠਹਿਂ ਹਮ ਕਿਸ ਥਾਨ ਬਖਾਨਹੁ?॥੨੨॥ ਦੇਖਿ ਪ੍ਰੇਮ ਅਰੁ ਭਾਉ ਬਡੇਰੋ।ਭੋ ਸਿਖ ਚਲਿ ਆਏ ਘਰ ਤੇਰੋ'। ਦੇਖਤਿ ਸਿੱਖਯ ਬਿਲੰਦ ਅਨੰਦਯੋ। ਹਾਥ ਜੋਰਿ ਪਗ ਪੰਕਜ ਬੰਦਯੋ॥ ੨੩ ॥ ਸੁੰਦਰ ਚੌਂਕੀ ਦਈ ਬਿਛਾਇ। ਨਏ ਬਸਤ੍ਰ ਉੱਜਲ ਤੇ ਛਾਇ। 'ਕ੍ਰਿਪਾ ਨਿਧਾਨ ! ਬੈਠੀਏ ਆਪ। ਸਿਖ ਕੇ ਪਾਪ ਸੰਤਾਪਹਿਂ ਖਾਪ[9] ॥ ੨੪ ॥ ਦਾਸ ਪ੍ਰੇਮ ਕੇ ਬਸਿ ਮਹਿਂ ਰਹੋ। ਨਿਤ ਪਰਲੋਕ ਸਹਾਇਕ ਅਹੋ। ਬਹੁਤ ਦਿਵਸ ਕੀ ਇੱਛਾ ਮੇਰੇ। -ਕਬਿ ਪੂਰਹਿਂ ਗੁਰ ਆਵਹਿਂ ਡੇਰੇ-॥ ੨੫ ॥ ਮਮ ਚਿਤ ਕੀ ਲਖਿ ਅੰਤਰ ਜਾਮੀ ! ਕਰਯੋ ਕ੍ਰਿਤਾਰਥ, ਸਤਿਗੁਰੁ ਸ੍ਵਾਮੀ !'। ਇੱਤਯਾਦਿਕ ਕਰਿ ਭਾਉ ਘਨੇਰਾ। ਕੀਨਿ ਪ੍ਰਸਾਦਿ ਤਯਾਰ ਤਿਸ ਬੇਰਾ ॥੨੬॥ ਦਰਸ਼ਨ ਹੇਤੁ ਅਪਰ ਸਿਖ ਆਏ। ਕਰ ਜੋਰਹਿਂ ਅਰੁ ਸੀਸ ਨਿਵਾਏ। ਬਿਨੈ ਉਚਾਰਹਿਂ ਚਰਨ ਸਪਰਸੈਂ।ਪ੍ਰੇਮੀ ਆਇ ਸੁਨਤਿ ਹੀ ਦਰਸੈਂ[10]॥੨੭॥ਤਬਿ ਸਿਖ ਨੇ ਜਲ ਕਰ

[1](ਪ੍ਰੇਮ ਦੇ) ਪ੍ਰੇਰੇ ਹੋਏ। [2]ਆਕੇ ਬੈਠਾਂਗੇ। [3]ਪਹਿਰਾ। [4]ਖੀਰ। [5]ਚਾਵਲ। [6]ਦਾਲ। [7]ਵੜੇ। [8]ਪਤਲੇ ਮੰਡੇ। [9]ਨਾਸ਼ ਕਰਨੇ ਵਾਲੇ। [10]ਪ੍ਰੇਮੀ ਸਿੱਖ ਸੁਣਦਿਆਂਸਾਰ ਹੀ ਆਉਂਦੇ ਤੇ ਦਰਸ਼ਨ ਕਰਦੇ ਹਨ।

ਮਹਿਂ ਧਾਰੇ। ਹਿਤ ਕਰਿ ਗੁਰੁ ਕੇ ਚਰਨ ਪਖਾਰੇ। ਬਸਤ੍ਰ ਸਾਥ ਪੌਛਨਿ ਕਰਿ ਨੀਕੇ। ਪੁਨਹਿ ਪਲੋਸਤਿ ਆਸ਼੍ਰੈ ਜੀਕੇ[1] ॥੨੮॥ ਜਿਨ ਚਰਨਨ ਕੀ ਸੇਵਾ ਕਾਰਨ। ਸੁਰ ਸਿਹਾਹਿ ਕਿਮ ਕਰਿ ਹੈਂ ਧਾਰਨ[2]। ਸੋ ਸਿਖ ਬਡਭਾਗੀ ਨੇ ਗਹਿ ਕਰਿ। ਨੇਤ੍ਰਨਿ ਸਾਥ ਸਪਰਸ਼ਤਿ ਧਰਿ ਧਰਿ ॥ ੨੯ ॥ ਸਰਬ ਪ੍ਰਸ਼ਾਦਿ ਪਰੋਸਨਿ ਕਰਿਓ*। ਗੁਰ ਆਗੈ ਬਡਿ ਥਾਰ ਸੁ ਧਰਿਓ*। ਰੁਚਿ ਸੋਂ ਲੇ ਕਰਿ ਸ੍ਵਾਦ ਅਹਾਰਾ। ਅਚਜੋ ਬਿਲੋਕਤਿ ਭਾਉ ਉਦਾਰਾ। ਤਿਸ ਸਿਖ ਕੋ ਸ਼ਰਧਾਲੂ ਦੇਖਿ। ਤਹਿਂ ਘਰ ਆਇ ਜਲਧਿ ਬਿਬੇਕ ॥ ੩੦ ॥ ਤਹਿਂ ਪਰੋਸ ਮਹਿ ਇਕ ਸਿਖ ਰਹੈ। ਕਰਨਿ ਅਹਾਰ ਗੁਰੂ ਹਿਤ ਚਹੈ† । ਹਾਥ ਜੋਰਿ ਕਰਿ ਗੁਰੂ ਅਗਾਰੀ। ਬਿਨੈ ਸਹਿਤ ਨਿਜ ਚਾਹਿ ਉਚਾਰੀ॥੩੧॥ 'ਸ਼੍ਰੀ ਗੁਰੂ ਜੀ ਮੇਰੀ ਅਰਦਾਸ।ਆਵਹੁ ਭੋਰ ਹਮਾਰ ਅਵਾਸ।ਕ੍ਰਿਪਾ ਕਰਹੁ ਨਿਜ ਦਾਸ ਜਨੀਜੈ। ਭੋਜਨ ਭਾਉ ਸਮੇਤ ਅਚੀਜੈ ॥ ੩੨ ॥ ਪਾਵਨ ਪਾਵਨ ਕਰਿ ਘਰ ਪਾਵਨ[3]। ਮੈਂ ਨਿਹਾਲ ਹੌਂ ਤੁਮਰੇ ਆਵਨਿ'।ਅਧਿਕ ਦੀਨਤਾ ਪਿਖਿ ਸਿਖ ਕੇਰੀ। ਨੇਤ੍ਰ ਕ੍ਰਿਪਾਲ[4] ਕਹਜੋ ਤਿਸ ਬੇਰੀ ॥ ੩੩॥ 'ਸੁੱਧ ਭਾਵਨਾ ਜੋ ਉਰ ਤੋਹੀ। ਸੋ ਸਤਿਗੁਰ ਤੇ ਪੂਰਨ ਹੋਹੀ'।ਅਸ ਕਹਿ ਸਿੱਖਨਿ ਦੇ ਸੰਤੋਸ਼ਾ। ਜਿਸ ਤੇ ਦ੍ਰਿਢ ਉਰ ਬਧਹਿ ਭਰੋਸਾ॥੩੪॥ ਮੰਦ ਮੰਦ ਸਤਿਗੁਰ ਪੁਨ ਚੱਲੇ। ਜਿਨ ਦਰਸ਼ਨ ਤੇ ਦੂਖ ਦਲ ਮਲੇ[5]। ਮਿਲਹਿ ਸਿੱਖ ਕੋ, ਬੰਦਨ ਠਾਨਹਿ। ਪੁਨ ਆਪਸ ਮਹਿ ਮਿਲਹਿ ਬਖਾਨਹਿ ॥ ੩੫ ॥ 'ਸ਼੍ਰੀ ਪ੍ਰਭੁ ਸਰਬ ਭਾਂਤਿ ਸਮਰੱਥ।ਚਹਹਿ ਸੁ ਕਰਹਿਂ ਧਰੈਂ ਸਿਰ ਹੱਥ।ਸਕਲ ਜਗਤ ਸਿਰਜਨ ਅਰੁ ਪਾਲਨ। ਕਰਹਿ ਛਿਨਕ ਮਹਿਂ ਸਭਿ ਕੋ ਘਾਲਨ[6] ॥੩੬॥ ਸ਼ਕਤਿ ਮਹਤ ਤੇ ਮਹਤ ਧਰਤਿ ਹੈਂ।ਦਾਸ ਹਜ਼ਾਰਨਿ ਕਾਜ ਕਰਤਿ ਹੈਂ। ਅਬਿ ਤੁਰਕੇ ਸ਼ੁਰ ਕੈਦ ਪਰੇ ਹੈਂ।ਕੋ ਜਾਨੈ ਕਿਮ ਛਿਮਾ ਧਰੇ ਹੈਂ ॥੩੭॥ਨਾਂਹਿ ਤ ਸੁਤ ਬਨਿਤਾ ਸਭਿ ਸਾਜ। ਅਰੁ ਤੁਰਕਨ ਕੋ ਜਹਿਂ ਲਗਿ ਰਾਜ। ਏਕ ਬੋਲ ਤੇ ਦੇਹਿਂ ਬਿਨਾਸ। ਜਥਾ ਬੱਜ੍ਰ ਗਿਰ ਜੁਤਿ ਤਰੁ ਘਾਸ[7] ॥੩੮॥ਮਹਾਂ ਤਾਣ ਜੁਤਿ ਭਏ

---

[1]ਜੀ ਦਾ ਆਸਰਾ (ਚਰਨ)। [2]ਦੇਵਤੇ ਤਰਸਦੇ ਹਨ ਕਿ ਕਿਵੇਂ ਧਾਰਨ ਕਰੀਏ। [3]ਪਵਿਤ੍ਰ ਚਰਨ ਘਰ ਵਿਚ ਪਾਵਣਾ ਕਰੋ। [4]ਕ੍ਰਿਪਾਲੂ ਨੇਤ੍ਰ ਕਰਕੇ। [5]ਨਾਸ਼ ਹੁੰਦੇ ਹਨ। [6]ਨਾਸ਼। [7]ਜਿਵੇਂ ਬੱਜ੍ਰ ਘਾਸ ਤੇ ਬ੍ਰਿਛਾਂ ਸਮੇਤ ਪਹਾੜ ਨੂੰ (ਨਾਸ਼ ਕਰ ਦਿੰਦਾ ਹੈ)।

*ਇਹ ਦੋ ਤੁਕਾਂ ਛਾਪੇ ਦੇ ਨੁਸਖੇ ਵਿਚ ਹੈਨ।

†ਇਕ ਲਿਖਤੀ ਨੁਸਖੇ ਵਿਚ ਇਥੇ ਦੋ ਹੋਰ ਵਾਧੂ ਤੁਕਾਂ ਹਨ ਜਿਨ੍ਹਾਂ ਦਾ ਇਹ ਪਾਠ ਹੈ:—ਪੁਨ ਮਨ ਮਾਹਿ ਬਿਚਾਰੇ ਐਸੇ ॥ ਮੇਰੇ ਘਰ ਗੁਰ ਆਵਹਿਂ ਕੈਸੇ ॥

ਨਿਤਾਲੋ।ਕਾਰਨ ਕੌਨ,ਸਕਹਿਂ ਨਹਿਂ ਜਾਨੋ।ਸਭਿ ਛਿਤ ਮਹਿਂ ਸਿਮਰੇ ਜਹਿਂ ਕਹਾਂ। ਪਹੁੰਚਹਿਂ ਹੋਇਂ ਸਹਾਇਕ ਮਹਾਂ ॥ ੩੯ ॥ ਇਹ ਗਤਿ ਸੁਨੀ ਪਿਖੀ ਸਭਿ ਜਾਇ। ਕੈਦ ਪਰਨਿ ਗਤਿ ਲਖੀ ਨ ਜਾਇ। ਸਭਿ ਘਟ ਘਟ ਕੀ ਜਾਨਨਹਾਰੇ।ਛਿਨ ਮਹਿਂ ਲਾਖਹੁੰਕੋਸ ਪਧਾਰੇ॥੪੦॥ਇੱਤ੍ਯਾਦਿਕ ਅਜ਼ਮਤ ਕੋ ਧਾਰੇ। ਛਪੀ ਨਹੀਂ ਬਿਦਤੀ ਜਗ ਸਾਰੇ। ਤਊ ਕਸ਼ਟ ਕੋ ਸਹੈਂ ਸਰੀਰ। ਜਾਨੀ ਜਾਇ ਨ ਕਯੋਂ ਧਰਿ ਧੀਰ[1] ॥੪੧॥ਮਿਲਹਿਂ ਪਰਸਪਰ ਸਿਖ ਇਮ ਕਹੈਂ। ਪੂਰਨ ਗੁਰੂ ਭੇਦ ਕਿਮ ਲਹੈਂ। ਪੁਨ ਸਤਿਗੁਰੁ ਕਾਰਾਗ੍ਰਿਹ ਆਏ। ਪੂਰਬ ਸਮ ਬੈਠੇ ਤਿਸ ਥਾਏਂ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਮਹਿਂ ਸ੍ਰੀ ਗੁਰ ਪ੍ਰਸੰਗ' ਬਰਨਨੰ ਨਾਮ ਊਨ ਪੰਚਾਸਤਿ ਅੰਸੂ ॥੪੯ ॥

ੱ੫੦. [ਸਿਖ ਦੇ ਘਰ ਪ੍ਰਸ਼ਾਦ ਪਾਇਆ]।

ਦੋਹਰਾ ॥ ਸਿਖ ਕੇ ਘਰਿ ਭੋਜਨ ਅਚਯੋ ਨਿਕਸੇ ਜਬਿ ਤਿਸ ਦ੍ਵਾਰ। ਪਿਖੇ ਮੁਲਾਨੇ ਤਬਿ ਤਹਾਂ ਜਰ ਬਰ ਹੁਇ ਗੇ ਛਾਰ ॥੧॥ ਚੌਪਈ ॥ ਨਰ ਸੰਗੀ ਥੇ, ਤਿਨ ਪੁਛਵਾਯੋ। 'ਇਨ ਕੇ ਘਰ ਕੈਸੇ ਕਰਿ ਆਯੋ?'। ਕਿਨ ਹੂੰ ਤਹਾਂ ਸੁ ਕੀਨਿ ਬਤਾਵਨਿ। 'ਇਸ ਕੋ ਘਰ ਭੋਜਨ ਕਿਯ ਖਾਵਨ ॥ ੨ ॥ ਅਪਨੋ ਸਿੱਖ ਜਾਨ ਕਰਿ ਭਾਊ।ਅਚਯੋ ਅਹਾਰ ਰਿਦੇ ਹਰਖਾਊ' ।ਮਤਸਰ ਅਗਨ ਮੁਲਾਨੇ ਮਨ ਮਹਿਂ। ਜਰਬਰ ਭਯੋ ਭਸਮਿ ਤਿਸ ਛਿਨ ਮਹਿਂ ॥੩॥—ਜਬਿ ਲਗਿ ਤੁਰਕ ਬਨਹਿਂ ਇਹ ਨਾਂਹੀ।ਨਹਿਂ ਮਾਨਹਿਂ ਹਿੰਦੂ ਮਨ ਮਾਂਹੀ।ਹਿੰਦੁ-ਵਾਨ ਕੋ ਮੂਲ ਇਹੀ ਹੈ। ਅਬਿ ਨਿਸ਼ਚੈ ਭੀ ਬਾਤ ਸਹੀ ਹੈ—॥ ੪॥ ਦੁਸ਼ਟ ਗਿਨਤਿ ਇਮ ਰਿਦੇ ਮਝਾਰ।ਪਹੁੰਚਯੋ ਨੌਰੰਗ ਕੇ ਦਰਬਾਰ। 'ਜੋ ਸ਼੍ਰੀ ਤੇਗ ਬਹਾਦਰ ਗਹਯੋ। ਤੁਮ ਜੋ ਕਰਨਿ ਮਨੋਰਥ ਚਹਯੋ ॥ ੫ ॥ ਤਿਸ ਕੋ ਮੂਲ ਜਾਨੀਏਂ ਆਛੋ।ਬਨੇ ਤੁਰਕ ਇਸ,ਸਭਿ ਹੁਇਂ ਪਾਛੋ।ਲਾਖਹੁੰ ਨਰ ਤਿਸ ਕੇ ਅਨੁਸਾਰਿ। ਪੂਜਹਿਂ ਆਇਸੁ ਮਾਨਿ ਉਦਾਰ॥ ੬ ॥ਅਬਿ ਤਿਸ ਕੀ ਕੀਜਹਿ ਤਕਰਾਈ।ਵਹਿਰ ਕੈਦ ਤੇ ਹੈ ਨ ਕਦਾਈ।ਅਬਿ ਸਿੱਖਜਨਿ ਕੇ ਘਰ ਚਲਿ ਜਾਇ। ਕਰਿ ਆਦਰ ਸੋ ਅਸਨ ਅਚਾਇ ॥੭॥ ਲੋਕ ਵਹਿਰ ਕੇ ਮਿਲਤਿ ਜਿ ਰਹੈ[2]। ਕੈਦ ਬਿਖੈ ਤੌ ਕਿਮ ਦੁਖ ਲਹੈ। ਮਿਲਹਿ ਨ ਨਰ ਬਾਹਿਰ ਕੋ ਜਾਇ। ਸੋ ਨਹਿਂ ਨਿਕਸਹਿ ਰਹਿ ਇਕਥਾਇ ॥੮॥ਕਾਰਾਗ੍ਰਿਹ ਮਹਿਂ ਤਬਿ ਦੁਖ ਭਾਇ। ਮਿਲਹਿ ਨ ਕੋ, ਬੈਠਹਿ ਮੁਰਝਾਇ। ਸਭਿ ਦਿਸ਼ਿ ਤੇ ਨਿਰਾਸ

[1]ਕਿਉਂ ਧੀਰਜ ਧਾਰਿਆ ਹੋਯਾ ਹੈ। [2]ਜੇ ਮਿਲਦੇ ਰਹੇ।

ਜਬਿ ਹੋਇਕਹਯੋ ਤੁਮਾਰੋ ਮਾਨਹਿ ਸੋਇ'॥ ੯ ॥ਸੁਨਿ ਨੁਰੰਗ ਮਨ ਰਿਸਯੋ ਘਨੇਰਾ।'ਕਿਸਕੇ ਹੁਕਮ ਕਰਹਿ ਪੁਰਿ ਫੇਰਾ[1]।ਜਮਾਦਾਰ ਕੋ ਲੇਹੁ ਬੁਲਾਇ। ਤਿਸਕੋ ਗੁਨਹਾ ਦੇਹੁ ਸਜ਼ਾਇ ॥ ੧੦ ॥ ਪੁਰਿ ਮਹਿਂ ਫਿਰਹਿ, ਹੁਕਮ ਨਹਿਂ ਮੇਰੋ। ਸੋ ਕੈਸੇ ਬਿਚਰਯੋ ਨਰ ਹੇਰੋ?'। ਚਲਿ ਆਯੋ ਤਿਸ ਪੂਛਨਿ ਕੀਨਸਿ। 'ਤੈਂ ਕਯੋਂ ਵਹਿਰ ਨਿਕਸਿਬੇ ਦੀਨਸਿ?॥੧੧॥ਹੁਕਮ ਦਿਯੋ ਤੁਝ,ਕਰਿ ਤਕ-ਰਾਈ।ਕੌਠਨ ਅੰਦਰ ਰਾਖਿ ਫਿਰਾਈ। ਵਾਯੂ ਲਗਨਿ ਨ ਦੇਹੁ ਵਹਿਰ ਕੋ। ਕਠਨ ਸਥਾਨ ਰਾਖਿ ਦ੍ਰਿੜ ਕਰਿਕੇ'॥੧੨॥ਜਮਾਦਾਰ ਨੇ ਸੁਨਤਿ ਬਖਾਨਾ। 'ਬੈਠੇ ਰਹਹਿਂਇਕਹੀ ਥਾਨਾ।ਨਹਿਂ ਅੰਤਰ ਤੇ ਵਹਿਰ ਨਿਕਾਸੋਂ।ਜਾਨਿ ਕਹਾਂ ਪੁਰਿ ਕੇਰ ਅਵਾਸੋਂ[2]॥੧੩॥ਕਟ ਕੋ ਕਸਿ ਕੈ ਏਕ ਸਿਪਾਹੀ।ਰਾਖੇ ਠਾਂਢੇ ਰਹਿ ਤਿਨ ਪਾਹੀ। ਆਠੋ ਜਾਮ ਖਰੋ ਇਕ ਰਹੈ।ਟਰਹਿ ਨ[3] ਥਲ ਤੇ ਦ੍ਰਿਸ਼ਟਿ ਸੁ ਲਹੈ' ॥ ੧੪ ॥ ਸੁਨਤਿ ਮੁਲਾਨੇ ਕੀਨਿ ਉਚਾਰਾ। 'ਮੈਂ ਸਿਖ ਕੇ ਘਰ ਆਪ ਨਿਹਾਰਾ। ਇਹ ਮੁਕਰਹਿ ਸਭਹਿਨਿ ਕੇ ਮਾਂਹੀ। ਪੁਨ ਪਿਖਿ ਕਹੌਂ ਸ਼ਾਹੁ ਕੇ ਪਾਹੀ[4] ॥ ੧੫ ॥ ਅਬ ਤੇ ਕਹੀ ਨ ਮਾਨਹਿ ਮੇਰੀ ।ਸਾਚੀ ਲਖਹੁ ਬਿਲੋਚਨ ਹੇਰੀ'। ਇਤਨ ਪ੍ਰਸੰਗ ਹੋਇ ਹਟਿ ਰਹਯੋ। ਉਪਾਲੰਭ[5] ਤਿਸ ਕੋ ਬਹੁ ਕਹਯੋ ॥੧੬॥ਜਮਾਦਾਰ ਸੁਨਿ ਕੈ ਚਲਿ ਆਇ।ਵਹਿਤ ਤਕਰਾਈ ਸਭਿਨਿ ਸੁਨਾ-ਇਵ। 'ਕੋਇ ਨ ਗੁਰ ਢਿਗ ਜਾਨੇ ਦੇਹੁ[6]। ਗਮਨਹਿਂ ਪਾਸ, ਹਟਾਇ ਸੁ ਲੇਹੁ' ॥ ੧੭ ॥ ਕਰੀ ਗੁਰੂ ਢਿਗ ਬਹੁ ਤਕਰਾਈ। ਸੋ ਦਿਨ ਬੀਤਯੋ ਨਿਸਾ ਬਿਤਾਈ। ਭਈ ਭੋਰ ਸਿਖਿ ਕੀਨਿ ਪ੍ਰਸ਼ਾਦਿ । ਗੁਰ, ਘਰ ਆਇ ਧਰਹਿਂ ਅਹਿਲਾਦ ॥ ੧੮ ॥ ਭਾਂਤਿ ਭਾਂਤਿ ਕੇ ਭੋਜਨ ਕਰੇ। ਕ੍ਰਿਪਾ ਨਿਧਾਨ ਧਯਾਨ ਕਰਿ ਸਿਮਰੇ।ਏਕ ਜਾਮ ਜਬਿ ਦਿਨ ਚਢਿ ਆਵਾ।ਸਤਿਗੁਰ ਪਹੁੰਚੇ ਦਰਸ ਦਿਖਾਵਾ॥ ੧੯॥ ਪ੍ਰਵਿਸ਼ਨਿ ਲਗੇ ਸਿੱਖਯ ਘਰ ਜਬਿਹੂੰ। ਪਿਖੇ ਮੁਲਾਨੇ ਕੇ ਨਰ ਤਬਿਹੂੰ।ਪੁਰਿ ਕੀ ਗਰੀ ਗਰੀ ਕੇ ਮਾਂਹਿ।ਫਿਰਤਿ ਨਿਹਾਰਤਿ ਜਿਤ ਕਿਤ ਜਾਹਿ॥ ੨੦॥ ਨਰ ਪਿਖਿ ਗਮਨਯੋਂ ਨਿਕਟਿ ਮੁਲਾਨੇ।'ਮੈਂ ਹੇਰੇ ਸਿਖ ਘਰ*ਪ੍ਰਵਿਸ਼ਾਨੇ'। ਸੁਨਿ ਨੌਰੰਗ ਢਿਗ ਪਹੁੰਚਯੋ ਧਾਈ। 'ਨਰ ਪਠਿ ਆਪ ਲੇਹੁ ਦਿਖਰਾਈ ॥ ੨੧ ॥ ਕਰਨਿ ਅਹਾਰ ਗਏ ਸਿਖ ਘਰ ਮਹਿਂਸਾਰ ਕੈ

---

[1] ਸ਼ਹਿਰ ਵਿਚ ਫਿਰਨਾ ਕਰਦਾ ਹੈ। [2] ਸ਼ਹਿਰ ਦੇ ਘਰੀਂ। [3] ਹਿੱਲਦੇ ਨਹੀਂ। [4] ਫੇਰ (ਗੁਰੂ ਜੀ ਨੂੰ ਸਿੱਖਾਂ ਦੇ ਘਰੀਂ) ਦੇਖਕੇ ਬਾਦਸ਼ਾਹ ਪਾਸ ਕਹਾਂਗਾ। [5] ਉਲਾਂਭਾ। [6] ਨਾਂ ਜਾਣ ਦਿਓ।

*ਪਾ:-ਗੁਰ ਆਮਕੇ ਸਿਖ ਘਰ।

ਝੂਠ ਲੇਹੁ ਲਖਿ ਉਰ ਮਹਿਂ'।ਸ਼ਾਹਿ ਤਬਹਿ ਭੇਜੇ ਨਰ ਦੌਰੇ। ਜਿਸ ਅਵਾਸ ਕੋ ਪ੍ਰਵਿਸ਼ੇ ਪੌਰੇ ॥੨੨॥ ਕਰੇ ਬਿਲੋਕਨਿ ਬੈਠਿ ਬਿਰਾਜੇ।ਮੁਖ ਪ੍ਰਸੰਨ ਪਿਖਿ ਕਲਮਲ ਭਾਜੇ। ਪਿਖਤਿ ਸ਼ਾਹਿ ਕੋ ਜਾਇ ਸੁਨਾਯੋ। ਤਤਛਿਨ ਜਮਾਂਦਾਰ ਬੁਲਿਵਾਯੋ ॥੨੩॥ 'ਪੇਖਹੁ ਮੂੜ੍ਹ! ਕੂੜ ਕਹਿਂ ਕਾਲੀ। ਸਿਖ ਘਰ ਗਮਨਯੋ ਕਰਤਿ ਕੁਸਾਲੀ[1]।ਤੁਮਨੇ ਕਹਯੋ ਨ ਮਾਨਯੋ ਮੇਰਾ। ਦੇਉਂ ਦੰਡ ਲਯੋ ਦਰਬ ਬਡੇਰਾ॥੨੪॥ਕਾਰਾਗ੍ਰਿਹ ਤੇ ਜਿਮ ਨਿਕਸਾਇ।ਪੁਰਿ ਮਹਿ ਵਿਚਰਹਿ ਅਸਨ ਕਿਤ ਖਾਇ। ਦਿਨ ਪ੍ਰਤਿ ਇਸੀ ਰੀਤਿ ਚਲਿ ਜਾਤੇ। ਸਿੱਖਨਿ ਕੇ ਘਰ ਭੋਜਨ ਖਾਤੇ॥੨੫॥ਕੌਲਥਾਨ ਤੇ ਜਿਮ ਤੈਂ ਕੀਨਸਿ?ਕਿਧੌਂ ਦਰਬ ਰਿਸ਼ਵਤ ਤੇ ਲੀਨਸਿ'। ਡਰਯੋ ਸ਼ਾਹੁ ਤੇ ਦ੍ਵੈ ਕਰ ਜੋਰੇ।ਕਹਯੋ ਕਿ 'ਮੈਂ ਅਬਿ ਦਿਵ ਤਿਸ ਠੌਰੋ[2] ॥੨੬॥ ਕੋਸ਼ਠ ਕੇ ਅੰਤਰ ਅਬਿ ਛੋਰੇ। ਕਰੇ ਕਪਾਟ ਅਸਿਜਤਿ ਪੌਰੇ। ਤਾਰੋ ਮਾਰਿ ਰਖਯੋ ਦਰ ਤਾਂਹੀ।ਹ੍ਵੈ ਸਨੱਧ ਇਕ ਖਰੋ ਸਿਪਾਹੀ॥੨੭॥ਜੇ ਮਮ ਕਹਯੋ ਝੂਠ ਉਰ ਲਯਾਵੈਂ।ਤੌ ਨਰ ਆਪਨੋ ਪਠਿ,ਦਿਖਰਾਵੈਂ[3]'।ਸੁਨਤਿ ਸ਼ਾਹੁ ਬਿਸਮਯੋ ਮਨ ਮਹਾਂ। ਸ਼ੀਘ੍ਰ ਪਠਾਯੋ ਨਰ ਇਕ ਤਹਾਂ॥੨੮॥ ਖੋਲਿ ਕਪਾਟ ਨਿਹਾਰਨਿ ਕਰੇ। ਬੈਠੇ ਸਤਿਗੁਰ ਆਨੰਦ ਭਰੇ। ਪਿਖਿ ਕਰਿ ਗਮਨਯੋ ਸ਼ਾਹੁ ਸੁਨਾਯੋ। 'ਕੋਸ਼ਠ ਅੰਦਰ ਮੈਂ ਦਿਖਿ ਆਯੋ' ॥ ੨੯ ॥ ਬਹੁਰ ਪਠਾਯੋ ਸਿਖ ਕੇ ਘਰ ਮਹਿਂ।ਬੈਠੇ ਪਿਖੇ,ਖਰੈ ਹੁਇਦਰ ਮੈਂ। ਮੂਰਤਿ ਏਕ ਪਿਖੀ ਦ੍ਵੈ ਥਾਂਨ। ਸੁਨਤਿ ਸ਼ਾਹੁ ਜੁਤਿ ਭਏ ਹਿਰਾਨ ॥੩੦॥ਰਿਦੇ ਬਿਚਾਰਹਿਂ—ਲਖਯੋ ਨ ਜਾਏ—।ਦ੍ਵੈ ਸਥਾਨ ਪੁਨ ਪਿਖਿਨਿ ਪਠਾਏ।ਦ੍ਵੈ ਮੂਰਤਿ ਦ੍ਵੈ ਥਾਨ ਨਿਹਾਰੀ। ਇਕ ਸਿਖ ਗ੍ਰਿਹ, ਇਕ ਕੈਦ ਮਝਾਰੀ ॥ ੩੧ ॥ 'ਅਜ਼ਮਤਵੰਤ' ਕਹਤਿ ਹੈਂ ਕੋਈ। ਕੌਤਿਕ ਕੌ ਨਿਸ਼ਚਾ ਸ਼ੁਭ ਹੋਈ। ਨੌਰੰਗ ਅਤਿ ਖੁਨਸਯੋ*ਮਨ ਮਾਂਹੀ।—ਇਹ ਕਸਾ ਰੀਤਿ ਕਰਤਿ ਦਿਖਰਾਹੀ॥੩੨॥ ਅਸ ਨ ਹੋਇ ਛਲ ਬਲ ਕਰਿ ਜਾਇ। ਕਾਰਾਗ੍ਰਿਹ ਤੇ ਨਿਕਸਿ ਸਿਧਾਇ। ਗਹਯੋ ਮਰੂ[4] ਕਰਿ ਜਤਨ ਬਨਾਏ। ਹਾਥਨਿ ਆਯਹੁ ਕਾਲ ਬਿਤਾਏ ॥ ੩੩ ॥ ਅਬਿ ਮਨਾਇ ਕੈ ਮੈਂ ਮਨ ਭਾਈ[5]। ਕਰੋਂ ਸ਼ਰਾ ਮਤਿ, ਤੁਰਕ ਬਨਾਈ।ਇਹ ਜਬਿ ਕਲਮੇ ਕੋ ਪਠਿ ਲੇਹਿ। ਬਹੁਰ ਅਪਰ ਹਿੰਦੂ ਰਹਿ ਜੇਹਿ ॥੩੪॥ ਅਨਾਯਾਸ[6] ਸਭਿ ਹੂੰ ਬਨਿ ਜਾਇਂ। ਗੁਰੂ ਭਯੋ[7], ਸਿਖ ਕਿਮ ਠਹਿਰਾਇਂ। ਯਾਂਤੇ ਇਹ ਸੰਗ

[1]ਖੁਸ਼ੀਆਂ ਨਾਲ। [2]ਤਿਸ ਥਾਂ ਤੋਂ। [3]ਭੇਜੋ ਮੈਂ ਵਿਖਾ ਦਿੰਦਾ ਹਾਂ। [4]ਮਸੇ ਮਸੇ। ਕਠਨਤਾ ਨਾਲ [ਹਿੰਦੀ, ਮਰੂ=ਮਸਾਂ ਮਸਾਂ]। [5]ਮਨਭਾਂਵਦੀ। [6]ਬਿਨਾਂ ਯਤਨ ਤੋਂ। [7]ਗੁਰੂ (ਮੁਸਲਮਾਨ) ਹੋ ਗਿਆ ਤਾਂ।

*ਪਾ:—ਸਹਿਮਯੋ।

ਜਤਨ ਕਰੀਜੈ। ਦੀਨ ਬਿਖੈ ਜਿਮ ਕਿਮ ਲੇ ਲੀਜੈ—॥ ੩੫ ॥ ਜਮਾਦਾਰ ਕਾਰਾਗ੍ਰਿਹ ਕੇਰਾ। ਤਿਹ ਤਾੜਨੋ ਕਹਿ ਤ੍ਰਾਸ ਘਨੇਰਾ। 'ਦਿਖੀਅਹੁ ਚਲ੍ਯੋ ਜਾਇ ਨਹਿਂ ਕ੍ਯੋਂ ਹੂੰ। ਅਬਿ ਸਿੱਖਨਿ ਗ੍ਰਿਹ ਗਮਨਨੌਂ ਜ੍ਯੋਂ ਹੂੰ ॥ ੩੬ ॥ ਰਾਤਿ ਦਿਵਸ ਦ੍ਰਿੜ੍ਹ ਹੋਇ ਸਿਪਾਹੀ। ਸ਼ਸਤ੍ਰ ਸਹਿਤ ਠਾਂਢੋ ਰਹਿ ਪਾਹੀ। ਆਂਖਨਿ ਆਗੇ ਦੇਖਤਿ ਰਹੀਅਹਿ।ਤ੍ਰਾਸ ਮੋਹਿ ਦਿਸ਼ਿ ਤੇ ਤਿਸ ਕਹੀਅਹਿ ॥੩੭॥ਕਹ੍ਯੋ ਜਿ ਮਾਨ ਲੇਹਿ ਕਿਸ ਰੀਤਿ।ਤਾੜਨ ਕਰੇ ਤ੍ਰਾਸ ਹੁਇ ਚੀਤ। ਤੌ ਮਮ ਢਿਗ ਤਬਿ ਆਇ ਕਹੀਜੈ। ਰਹਹੁ ਸੁਚੇਤ ਬਿਸਾਸ ਨ ਕੀਜੈ ॥ ੩੮ ॥ ਜੇ ਕਰਿ ਜਾਂਹਿ ਨਿਕਸਿ ਕਰਿ ਕੈਸੇ।ਹੋਇ ਤਾੜਨਾ ਤੁਝ ਪਰ ਤੈਸੇ। ਸੰਕਟ ਘਨੇ ਪਾਇ ਜਿਮ ਸੋਈ। ਕਰਹੁ ਸੁ ਰੀਤਿ ਜਿ ਸੂਧਾ ਹੋਈ' ॥੩੯॥ ਇਮ ਤਾੜਨ ਕਰਿ ਪਠ੍ਯੋ ਸਿਪਾਹੀ।—ਸਾਵਧਾਨ ਠਾਂਢੋ ਰਹੁ ਪਾਹੀ। ਕਰਾਮਾਤ ਕਰਿ ਜੇ ਕਰਿ ਗਯੋ। ਤੌ ਨਹਿਂ ਦੋਸ਼ ਤਨਕ ਹਮ ਭਯੋ ॥੪੦॥ ਇਸ ਬਿਧਿ ਬਿਨ, ਅਸ ਕੋ ਚਲਿ ਜਾਯੋ।ਕੌਨ ਦੋਬਲੀ[1] ਨੇ ਕਿਮ ਜਾਯੋ—। ਇਮ ਬਿਚਾਰ ਕੀਨਸਿ ਤਕਰਾਈ।ਕਾਰਾਗ੍ਰਿਹ ਮਹਿਂ ਗੁਰ ਸੁਖਦਾਈ ॥੪੧॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿਲੀ ਮਹਿਂ ਸ਼੍ਰੀ ਗੁਰ ਪ੍ਰਸੰਗ' ਬਰਨਨੰ ਨਾਮ ਪੰਚਾਸਤਿ ਅੰਸੂ ॥੫੦॥

## ੫੧. [ਦੇਗਚੇ ਵਿਚੋਂ ਸ੍ਰਰ]।

ਦੋਹਰਾ ॥ ਬੀਤੇ ਕੇਤਿਕ ਦਿਵਸ ਜਬਿ ਕਾਰਾਗ੍ਰਿਹ ਕੇ ਮਾਂਹਿ। ਸਰਬ ਰੀਤਿ ਤੇ ਕਠਨਤਾ ਕਰਹਿ ਤੁਰਕ ਬਦਰਾਹਿ॥੧॥ਚੌਪਈ॥ਪੁਨਹਿ ਮੁਲਾਨੇ ਕਾਜੀ ਔਰ।ਮਿਲਿ ਮਸਲਤ ਕੀਨਸਿ ਇਕਠੌਰ। 'ਹਿੰਦੁਨਿਗੁਰੂ ਗਹ੍ਯੋ ਦਿੜ੍ਹਸ਼ਾਹੂ। ਕਰ੍ਯੋ ਕੈਦ ਬਹੁ ਸੰਕਟ ਮਾਂਹੂ॥੨॥ਕਿਤਨੇ ਦਿਵਸ* ਸੁ ਬੀਤ ਗਏ ਹੈਂ। ਤਾੜਨ ਅਨਿਕ ਪ੍ਰਕਾਰ ਕਿਏ ਹੈਂ।ਰੰਚਕ ਹਠ ਨਹਿਂ ਤ੍ਯਾਗਨਿ ਕੀਨਸਿ। ਬਧ੍ਯੋ[3] ਪ੍ਰਥਮ ਤੇ ਦ੍ਰਿੜ੍ਹਤਾ ਲੀਨਸਿ ॥ ੩ ॥ ਅਨਿਕ ਉਪਾਇ ਕਿਏ ਬਹੁ ਰੋਕਾ। ਇਕ ਸਮ ਮੁਖ ਤਿਨ ਕੋ ਅਵਲੋਕਾ।ਨਹੀਂ ਤ੍ਰਾਸ ਤੇ ਦੇਖ੍ਯੋ ਦੀਨ[4]। ਬਦਨ ਪ੍ਰਕਾਸ਼ ਪ੍ਰਸੰਨਤਾ ਲੀਨਿ ॥ ੪ ॥ ਨਹੀਂ ਸ਼ਰ੍ਹਾ ਮਹਿ ਆਵਨਿ ਮਾਨਹਿ। ਕਹ੍ਯੋ ਸ਼ਾਹ ਕੋ ਰਿਦੈ ਨ ਆਨਹਿ। ਅਪਨਿ ਆਪ ਕੋ ਲਖਹਿ ਬਡੇਰਾ। ਕਰਹਿ ਤਰਕ ਤੁਰਕਨ ਮਤ ਜੇਰਾ[5] ॥ ੫ ॥ ਅਬਿ ਚਲਿ ਪਾਤਸ਼ਾਹੁ ਸਮੁਝਾਵਹੁ। ਅਪਨੋ ਖਾਨਾ ਤਿਸੇ ਖ਼ੁਵਾਵਹੁ'। ਅਸ ਮਸਲਤ ਕਰਿ

---

[1]ਵੇਖੀਂ ਕਿਸੇ ਤਰ੍ਹਾਂ ਚਲੇ ਨਾ ਜਾਵਣ। [2]ਭਾਵ ਤ੍ਰੀਮਤ। [3](ਹਠ) ਵਧਿਆ। [4]ਮੁਰਝਾਇਆ ਚਿਹਰਾ ਨਹੀਂ ਦੇਖਿਆ ਕਦੀ ਬੀ। [5]ਤੁਰਕਾਂ ਦੇ ਮਤ ਨੂੰ ਨੀਵਾਂ (ਦੱਸ ਕੇ) ਤਰਕਾਂ ਕਰਦਾ ਹੈ।

*ਪਾ:—ਸੰਮਤ।

ਗਮਨੇ ਸੋਇ। ਕੁਚਲ ਸ਼ਰਾ ਕੇ ਬੰਦੇ ਜੋਇ॥੬॥ ਸਾਥ ਅਦਾਇਬ ਕੁਰਨਸ਼[1]
ਕਰਿਕੈ। ਬਾਰਿ ਬਾਰਿ ਤਸਲੀਮ ਸੁ ਧਰਿ ਕੈ। ਪਹੁੰਚਿ ਸ਼ਾਹੁ ਢਿਗ ਬੁਧਿ
ਸਮੁਝਾਈ। 'ਬਨਹਿ ਤੁਰਕ ਇਕ ਅਪਰ ਉਪਾਈ॥੭॥ ਬਹੁ ਦਿਨ
ਬਿਨਾ ਅਹਾਰ ਬਿਤਾਏ। ਅਧਿਕ ਛੁਧਾਤੁਰ ਭਾ ਦੁਖ ਪਾਏ। ਕੁੱਠਯੋ ਮਾਸ
ਆਪ ਮੰਗਵਾਵਉ। ਡਾਰਿ ਮਸਾਲੇ ਲਵਨ ਰਿਝਾਵਉ॥੮॥ ਕਰਿ ਕੈ
ਤਯਾਰ ਦੋਗਚੇ ਮਾਂਹੀ। ਪਾਸ ਲਿਜਾਇ ਖੁਲਾਵਹੁ ਤਾਂਹੀ। ਜਬ ਖਾਨਾ
ਤੁਮਰੋ ਲੇ ਖਾਇ। ਤਬਿਹੂੰ ਤੁਰਕ ਆਪ ਬਨਿ ਜਾਇ॥੯॥ ਬਹੁਤ ਪ੍ਰਬੋਧਹਿ
ਨਰ ਸਮੁਦਾਇ[2]। ਲਾਲਚ ਸਭਿ ਤੇ ਅਧਿਕ ਦਿਖਾਇ।—ਸਭਿਹਿਨਿ ਕੇ
ਤੁਮ ਪੀਰ ਬਨਹੁਂਗੇ। ਤਿਮ ਕਰਿਹੈਂ ਜਿਮ ਆਪ ਭਨਹੁਗੇ—॥੧੦॥
ਇੱਤ੍ਯਾਦਿਕ ਕਹਿ ਅਨਿਕ ਪ੍ਰਕਾਰੇ। ਦੁਇ ਤ੍ਰੈ ਚਲਿ ਉਮਰਾਵ ਤੁਮਾਰੇ।
ਸਮੁਝਾਵਹੁ ਦੇ ਬਹੁ ਬਡਿਆਈ। ਸਾਮ ਦਾਮ[3] ਕੇ ਰਚਹਿ ਉਪਾਈ॥੧੧॥
ਜਿਮ ਕਿਮ ਕਰਹੁ ਉਚਾਵਚ ਬਾਤ[4]। ਆਨਹੁ ਸ਼ਰਾ ਬੀਚ ਬੱਖ੍ਯਾਤ।'ਇਮ
ਸੁਨਿ ਮਸਲਤ ਮਾਨੀ ਸ਼ਾਹੂ। ਮਹਾਂ ਦੁਸ਼ਟ ਚਾਲਸਿ[5] ਬਦਰਾਹੂ॥੧੨॥
ਅਪਨਿ ਖਾਨ ਕੋ ਖਾਨਾ ਤਯਾਰ। ਕਰਿਵਾਇਸ ਮਤਿਮੰਦ ਗਵਾਰ। ਦ੍ਵੈ
ਉਮਰਾਵ ਲੀਏ ਨਿਜ ਸਾਥ। ਗਮਨੇ ਖਾਨਾ ਧਰਿ ਕਰਿ ਹਾਥ॥੧੩॥
ਕਾਰਾਗ੍ਰਿਹ ਮਹਿਂ ਚਲਿ ਕਰਿ ਗਏ। ਮਾਨੁਖ ਦਸਕ ਸੰਗ ਮੈਂ ਥਿਏ। ਜਹਿਂ
ਬੈਠੇ ਤੁਰਕਨ ਜਰ ਨਾਸਕ[6]। ਰੱਛਕ ਹਿੰਦੁਨਿ ਕੋਰ ਪ੍ਰਕਾਸ਼ਕ[7]॥੧੪॥ ਇਸੀ
ਹੇਤੁ ਤਨ ਧਰ ਪਰ[8] ਛੋਰਨਿ। ਤੁਰਕਨ ਕੋ ਸਿਰ ਠੀਕਰ ਫੋਰਨਿ। ਰਾਜ ਤੇਜ
ਅਤਿਸ਼ੈ ਬਡ ਜੋਈ। ਜਿਨ ਕੇ ਸਮ ਜਗ ਮਹਿਂ ਨਹਿਂ ਕੋਈ॥੧੫॥ ਤਿਨ
ਕਹੁ ਭਲੀ ਭਾਂਤਿ ਕਰਿ ਕੂਰੇ। ਚਹਤਿ ਬਿਨਾਸਯੋ ਸਤਿਗੁਰ ਪੂਰੇ। ਕੋਸ਼ਠ
ਅੰਤਰਿ ਬੈਠੇ ਜਹਾਂ। ਦੇਖਤਿ ਭਏ ਜਾਇ ਕਰਿ ਤਹਾਂ॥੧੬॥ ਪ੍ਰਥਮੈ ਨਿਜ
ਪਖ ਕੋ ਸਮੁਝਾਏ। ਉਮਰਾਵਨ ਦੋਨਹੁੰ ਬਚ ਗਾਏ। 'ਕਯੋਂ ਤੁਮ ਸੰਕਟ
ਇਤੋ ਸਹਾਰੋ। ਕਹਯੋ ਸ਼ਾਹੁ ਕੋ ਸਿਰ ਪਰ ਧਾਰੋ॥੧੭॥ ਤੁਮ ਕੋ ਕਰਿ ਹੈ
ਪੀਰਨ ਪੀਰ। ਅਰਪਹਿ ਮੁਹਿਰੈਂ, ਮੁਕਤਾ, ਹੀਰ[9]। ਸਭਿ ਸਲਾਮ ਕਰਿ
ਮਾਨਹਿ ਆਨ[10]। ਪਾਤਸ਼ਾਹਿ ਇਮ ਕੀਨਿ ਬਖਾਨ॥੧੮॥ ਜੌ ਤੁਮ ਚਹਹੁ

[1]ਸਲਾਮ। [2]ਤੇ ਸਾਰੇ ਆਦਮੀ ਵੀ ਬਹੁਤ ਸਮਝਾਵਣ (ਗੁਰੂ ਜੀ ਨੂੰ)। [3]ਮੈਤ੍ਰੀ ਤੇ ਲਾਲਚ।
[4]ਉੱਚੀਆਂ ਨੀਵੀਆਂ ਗਲਾਂ ਕਹਿਕੇ ਜਿਉਂ ਤਿਉਂ ਕਰਕੇ। [5]ਚਲਦਾ ਹੈ। [6]ਭਾਵ ਗੁਰੂ ਜੀ।
[7]ਜ਼ਾਹਰਾ ਹੀ।(ਅ)ਪ੍ਰਕਾਸ਼ ਕਰਨ ਵਾਲੇ। [8]ਧਰਤੀ ਤੇ। [9]ਮੋਤੀ ਹੀਰੇ। [10]ਆਗਿਆ(ਅ)ਆਣ।

ਨਿਕਾਹ ਕਰਾਯੋ। ਲੇਹੁ ਸ਼ਾਹੁ ਦੁਹਿਤਾ ਮਨ ਭਾਯੋ। ਇਸਤੇ ਪਰੇ ਅਪਰ ਬਡਿਆਈ। ਰਹੀ ਨ ਪਾਛੇ ਦੇਂ ਜੁ ਬਤਾਈ॥ ੧੯ ॥ ਪਠ੍ਯੋ ਦੇਗਚਾ ਪਾਸ ਤੁਮਾਰੇ। ਖਾਵਹੁ,ਕਲਮਾ ਮੁਖਹੁਂ ਉਚਾਰੇ। ਨਾਂਹਿਤ ਬਾਦੀ[1] ਸ਼ਾਹੁ ਸੁਭਾਇ। ਚਹੈ ਸੁ ਕਰਹਿ ਨ ਫੇਰ੍ਯੋ ਜਾਇ॥੨੦॥ ਕੇਤਿਕ ਪ੍ਰਾਨ ਹਾਨਿ ਕਰਿ ਦੀਨੇ। ਨਿਜ ਹਠ ਕੋ ਪੂਰਨ ਕਰਿ ਲੀਨੇ। ਯਾਂਤੇ ਅਬਿ ਸਮਝਹੁ ਮਨ ਮਾਂਹੀ।ਤੁਵ ਸਹਾਇਤਾ ਕਬਿ ਕਿਤ ਨਾਂਹੀ[2]॥੨੧॥ਜਿਸ ਕੀ ਫਿਰੈ ਸਕਲ ਜਗ ਦੋਹੀ। ਅਸ ਨਹਿਂ ਬਲੀ ਜੁ ਸਨਮੁਖ ਹੋਹੀ। ਕਿਸ ਉਪਾਇ ਤੇ ਛੂਟਨ ਕਰਿ ਹੌਂ। ਨਾਹਕ ਪਰੇ ਮਹਾਂ ਦੁਖ ਭਰਿ ਹੌਂ॥ ੨੨ ॥ ਲੇਹੁ ਦੇਗਚਾ ਖਾਵਹੁ ਖਾਨਾ। ਪੁਨ ਛੁਟਿ[3] ਐਸ਼ ਕਰਹੁ ਬਿਧਿ ਨਾਨਾ। ਮਾਨਹੁ ਬਾਤ, ਕਹੇ ਹਮ ਆਛੇ। ਨਾਂਹਿ ਤ ਪਛੁਤਾਵਹੁਗੇ ਪਾਛੇ' ॥੨੩॥ ਸੁਨਿ ਮਤਿਮੰਦਨ ਕੇ ਇਮ ਬੈਨ। ਕਹ੍ਯੋ ਦੇਗਚੇ ਦਿਸ਼ਿ ਕਰਿ ਨੈਨ।'ਕ੍ਯਾ ਇਸ ਮਹਿਂ ਤੁਮ ਕੀਨਿ ਪਕਾਵਨ? ਕਹਾਂ ਸਿੱਧ ਹੁਇ ਇਸ ਕੇ ਖਾਵਂਨ ? ॥੨੪॥ ਕ੍ਯਾ ਨਿਸ਼ਚੇ ਕਰਿ ਹਮਹਿਂ ਖੁਵਾਵਤਿ। ਕੌਨ ਕਾਜ ਤੁਮਰੋ ਬਨਿ ਆਵਤਿ। ਧਰਮ ਭ੍ਰਿਸ਼ਟ ਅਪਰਨ[4] ਕਰਿ ਦੇਨਾ। ਇਸ ਹਠ ਕਰਿ ਤੁਮ ਬਹੁ ਦੁਖ ਲੇਨਾ॥ ੨੫ ॥ ਪਰਵਦ-ਗਾਰ ਬਿਸਾਰ੍ਯੋ ਮਨ ਤੇ। ਖੋਟੇ ਕਾਜ ਕਰਤਿ ਹੋ ਤਨ ਤੇ। ਢਾਂਪਨ[5] ਦਿਹੁ ਉਤਾਰਿ ਇਸ ਕੇਰਾ। ਅਪਨਿ ਭਾਵਨਾ ਫਲ ਲਿਹੁ ਹੇਰਾ'॥੨੬॥ ਖਾਨੇ ਕੇ ਸਮੀਪ ਜੋ ਖਰ੍ਯੋ। ਤਿਸ ਨੇ ਢਾਂਪਨ ਸੁਨਤਿ ਉਤਰ੍ਯੋ। ਜਬਹਿ ਦੇਗਚਾ ਤੁਰਕ ਉਘਾਰਾ। ਤਿਸ ਮਹਿਂ ਅਚਰਜ ਭਯੋ ਨਿਹਾਰਾ॥ ੨੭ ॥ ਲਘੁ ਲਘੁ ਸੂਕਰ ਨਿਕਸੇ ਘਨੇ। ਘੁਰ ਘੁਰ ਸ਼ਬਦ ਅਧਿਕ ਹੀ ਭਨੇ।ਕੋ ਮੇਂਡਕ ਸਮ ਨਿਕਸਹਿਂ ਬਾਹਿਰ। ਫਾਂਧਿ ਦੇਗਚੇ ਦੌਰਤਿ ਜ਼ਾਹਿਰ॥ ੨੮॥ ਕੋ ਤਿਸ ਤੇ ਦੀਰਘ ਨਿਕਸੰਤੇ। ਮੂਖਕ ਸਮਸਰ[6] ਫਿਰਤਿ ਬੁਲੰਤੇ। ਕੋ ਤਿਸ ਤੇ ਭੀ ਬਡੇ ਦਿਸੰਤੇ। ਜਿਮ ਮੰਜਾਰ ਬਚਾ ਚਪਲੰਤੇ[7] ॥ ੨੯ ॥ ਕੇਤਿਕ ਸਮ ਮੰਜਾਰ[8] ਭਏ ਹੈਂ। ਨਿਕਸਿ ਨਿਕਸਿ ਗਨ ਵਹਿਰ ਗਏ ਹੈਂ।ਕਾਰੇ, ਕਬਰੇ[9] ਬਿਸਦ ਬਿਸਾਲੇ। ਇੰਗਟ ਮੁਖ[10] ਜਿਨ, ਇਤ ਉਤ ਚਾਲੇ॥ ੩੦ ॥ ਲਘੁ ਲਾਂਗੁਲ ਕੋ ਬਹੁਤ ਡੁਲਾਵੈਂ। ਕਾਨ ਸਕੋਰੈਂ ਤਹਾਂ ਭ੍ਰਮਾਵੈਂ[11]।ਭਏ ਕ੍ਰੂਰ ਤੇ

[1]ਲੜਾਕਾ। [2]ਕਦੇ ਕਿਸੇ (ਦੇਸ਼) ਵਿਚ ਵੀ (ਕਿਸੇ) ਨਹੀਂ ( ਕਰ ਸੱਕਣੀ)। [3]ਛੁੱਟ ਕੇ। [4]ਹੋਰਨਾਂ ਦਾ। [5]ਢੱਕਣ। [6]ਚੂਹੇ ਜੇਡੇ। [7]ਬਿਲੂੰਗੜੇ ਵਾਂਗ ਚੰਚਲ ਹੋ ਰਹੇ ਹਨ। [8]ਬਿੱਲੀ ਜੇਡੇ। [9]ਕਾਲੇ ਤੇ ਡਬ ਖੜੱਬੇ [ਸੰਸ:, ਕਰ੍ਵੁਰ]। [10]ਹਿਲਦੇ ਮੂੰਹ [ ਸੰਸ:, ਇੰਗਿਤਿ ]।( ਅ ) ਵਿੰਗੇ ਮੂੰਹ। [11]ਭਾਵ ਉਸ ਥਾਵੇਂ ਹੀ ਫਿਰਦੇ ਹਨ।

ਭੀਤ ਸੁ ਭਾਜੇ[1] । ਨਿਕਸਿ ਨਿਕਸਿ ਗਮਨੈ ਦਰਵਾਜੇ ॥੩੧॥ ਤੁਰਕਨ ਕੇ ਪੈਰਨ ਵਿੱਚ ਦੌਰੈਂ । ਪ੍ਰਵਿਸ਼ੇ ਜਾਇ ਬਸਨ ਨਿਸ ਠੌਰੈਂ[2] ਜਹਾਂ ਬਨਹਿ ਖਾਨਾ ਤਿਨ ਕੇਰਾ । ਧਾਇ ਧਾਇ ਤਹਿਂ ਕਰਤੇ ਫੇਰਾ ॥ ੩੨ ॥ ਤਿਨ ਕੇ ਬਾਸਨ ਕੋ ਮੁਖ ਲਾਇ । ਦੌੜ ਦੌੜ ਕਰਿ ਦਿਏ ਰੁੜ੍ਹਾਇ । ਜਲ ਕੋ ਜਾਇ ਸਪਰ-ਸ਼ਹਿਂ ਅੰਗ । ਛੁਵੇ ਤਿਨਹੁਂ ਕੇ ਬਸਤ੍ਰਨਿ ਸੰਗ ॥੩੩॥ ਸ਼ਸਤ੍ਰਨਿ ਸਾਥ ਸਪਰ-ਸ਼ਹਿਂ ਦੇਹੀ । ਘੁਰ ਘੁਰ ਕਰਤਿ ਫਿਰਤਿ ਜਹਿ ਕੇਹੀ । ਕਾਰਾਗ੍ਰਿਹ ਮਹਿ ਸਭਿ ਇਸਥਾਨ । ਦੌਰਹਿਂ ਫਿਰਹਿਂ ਸ ਤ੍ਰਾਸ ਮਹਾਨ ॥ ੩੪ ॥ ਕਾਚੋ ਪਾਕੋ ਅੰਨ ਜਿਤੇਕ । ਤਿਸ ਮੁਖ ਲਾਵਹਿਂ ਖਾਹਿਂ ਜਿਤੇਕ । ਕੋ ਕਾਰਾਗ੍ਰਿਹ ਤਜੇ ਪਲਾਈ । ਬੀਚ ਬਜਾਰ ਫਿਰਹਿਂ ਉਤਲਾਈ[3] ॥੩੫॥ 'ਤੌਬਾ ਤੌਬਾ' ਤੁਰਕ ਕਰੇਤੇ।'ਕਨਾ ਹੋਯਹੁ' ਕਹਿ ਨਾਂਹਿ ਜਨੰਤੇ।'ਭਏ ਨਪਾਕ[4] ਸਕਲ ਹੀ ਰੀਤੀ। ਕਹਾਂ ਇਮਾਨ ਰਹਯੋ ? ਗਾ ਬੀਤੀ[5] ॥੩੬॥ ਭੋਜਨ ਬਾਸਨ ਬਸਨ ਹਮਾਰੇ । ਬਦ[6] ਛੁਹਿ ਗਏ ਫਿਰਤਿ ਹੀ ਸਾਰੇ। ਮਾਰਹੁ ਮਾਰਹੁ ਦੇਹੁ ਨਿਕਾਸਹਿ' । ਚਹੁਂ ਦਿਸ਼ਿ ਤੁਰਕਨਿ ਸ਼ਬਦ ਪ੍ਰਕਾਸ਼ਹਿਂ ॥ ੩੭ ॥ ਦੌਰ ਦੌਰ ਤਿਨ ਸੰਗ ਬਿਦਾਰੈਂ। ਕੋ ਭਜ ਜਾਇ ਕਿਤਿਕ ਕੋ ਮਾਰੈਂ।ਕਾਰਾਗ੍ਰਿਹ ਮਹਿਂ ਰੌਰ ਮਚਯੋ ਹੈ।ਕੈ ਜਨੁ[7] ਭੁੜਥੂ ਪਾਇ ਨਚਯੋ ਹੈ॥੩੮॥ ਗਹਿ ਭਾਲੇ ਸ਼ਮਸ਼ੇਰਹਿਂ ਹਾਥ।ਭਾਜੇ ਫਿਰਹਿਂ ਸੂਕਰਨਿ ਸਾਥ।ਆਪਦਾ ਜਨੁ ਤੁਰਕਨ ਪਰ ਆਈ।ਪੂਛੈ ਤੇ ਕਛੁ ਕਹਯੋ ਨ ਜਾਈ ॥੩੯॥ ਕਾਰਾਗ੍ਰਿਹ ਮਹਿਂ ਪਕਰੈ ਜੋਇ । ਹਹਿਰੈ ਤੁਰਕ, ਹਿੰਦੂ ਸੁਖਿ ਹੋਇ[8] । ਸਭਿਹਿਨਿ ਕੀ ਮਤਿ ਬਿਸਮੈ ਭਈ।ਕਨਾ ਇਹੁ ਗਤਿ,ਜਾਨੀ ਨਹਿਂ ਗਈ ॥ ੪੦ ॥ ਚਹੁਂਦਿਸ਼ਿ ਮਹਿ ਹੁਇ ਕੈ ਤੁਰਕਾਨਾ । ਕਿਤਿਕ ਘੇਰ ਮਾਰੇ ਤਿਸ ਥਾਨਾ । ਕਿਤਿਕ ਪਲਾਏ ਪੁਰਿ ਤੇ ਨਿਕਸੇ। ਹੇਰਿ ਹੇਰਿ ਹਿੰਦੂ ਜਨ ਬਿਗਸੇ ॥੪੧॥ ਕਾਰਾਗ੍ਰਿਹ ਕੇ ਜਿਤਿਕ ਸਿਪਾਹੀ । ਤਨ ਕੇ ਬਸਤ੍ਰ ਉਤਾਰੇ ਤਾਂਹੀ।ਜਲ ਮਹਿਂ ਗ਼ੁਸਲ ਕਰਯੋ ਮਿਲਿ ਸਭਿ ਹੂੰ । ਅਪਰ ਸੁਬਲ[9] ਸੁਧਰਾਏ ਤਬਿਹੂੰ ॥੪੨॥ ਉਚਿਤ ਰਾਖਿਬੇ ਸੋ ਰਖਿ ਲਈ। ਨਾਂਹਿ ਤ ਵਸਤ੍ਰ ਅਪਰ ਕੋ ਦਈ। ਮਹਾਂ ਦੁਖੀ ਹੋਏ ਮਤਿਮੰਦ ।–ਹਮਰੋ ਭਯੋ ਇਮਾਨ

---

[1](ਉਹ ਸੂਰ) ਬੜੇ ਡਰ ਕੇ ਭੱਜ ਚੱਲੇ । [2]ਰਾਤ ਨੂੰ ਵਸਣੇ ਵਾਲੀਆਂ ਭਾਵ ਸੌਣ ਵਾਲੀਆਂ ਥਾਂਵਾਂ ਵਿੱਚ । [3]ਕਾਹਲੀ ਕਾਹਲੀ । [4]ਅਪਵਿੱਤ੍ਰ । [5]ਬੀਤ ਗਿਆ, ਨਾਸ਼ ਹੋ ਗਿਆ । [6]ਭੈੜੇ ਭਾਵ ਸੂਰ ਤੋਂ ਹੈ । [7]ਮਾਨੋ ਕੋਈ । [8]ਤੁਰਕ ਡਰ ਗਏ ਤੇ ਹਿੰਦੂਆਂ ਨੂੰ ਸੁਖ ਹੋਇਆ । [9]ਹੋਰ ਥਾਂਵਾਂ ।

ਨਿਕੰਦ[1]–॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਮਹਿੰ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥ ੫੧ ॥

ਪ੨. [ਸ਼ਾਹ ਦਾ ਸਖਤੀ ਦਾ ਪ੍ਰਣ]।

ਦੋਹਰਾ ॥ ਪੌਰ ਪੌਰ ਪਰ ਠੌਰ* ਪੁਰਿ ਕਰਹਿਂ ਪਰਸਪਰ ਬਾਤ[2] । 'ਗਹ੍ਯੋ ਗੁਰੂ ਹਿੰਦਵਾਨ ਕੋ ਅਜ਼ਮਤ ਜੁਤਿ ਬੱਖ੍ਯਾਤ॥੧॥ ਚੌਪਈ ॥ ਤਪਤ ਦੇਗਚੇ ਆਗ ਪਕਾਏ[3]। ਤਿਸ ਮਹਿ ਸੂਕਰ ਗਨ ਨਿਕਸਾਏ । ਲਘੁ ਲਘੁ ਘੁਰ ਘੁਰ ਬੋਲਤਿ ਫਿਰੈਂ। ਤੁਰਕਨਿ ਅੰਗ ਸਪਰਸ਼ਨ ਕਰੈਂ ॥੨॥ ਹਤੇ ਕਿਤਿਕ ਸ਼੍ਰੋਣਤ ਤਿਨ ਬਹ੍ਯੋ। ਦੌਰਤਿ ਮਾਰਤਿ ਤਿਨ ਲਗ ਰਹ੍ਯੋ[4]। ਛੀਟੈਂ ਪਰੀ ਤਿਨਹੁਂ ਪਰ ਸਾਰੇ। ਹੁਇ ਘਾਇਲ ਬਹੁ ਥਾਨ ਬਿਗਾਰੇ ॥੩॥ ਜਿਤ ਕਿਤ ਕਾਰਾਗ੍ਰਿਹ ਕੇ ਮਾਂਹਿ। ਦੀਸਤਿ ਫਿਰਤੇ ਇਤ ਉਤ ਜਾਹਿ। ਗਯੋ ਇਮਾਨ ਤਿਨਹੁਂ ਕੋ ਜਨੀਅਤਿ[5]। ਰੁਧਿਰ ਸਪਰਸ਼੍ਯੋ ਸਭਿ ਕੋ ਸੁਨੀਅਤਿ ॥ ੪ ॥ ਹਿੰਦੁਨਿ ਕੇ ਗੁਰ ਸ਼ਕਤਿ ਦਿਖਾਈ। ਭਏ ਮੂੜ੍ਹ[6] ਕਛੁ ਲਖੀ ਨ ਜਾਈ'। ਸੁਨਿ ਸੁਨਿ ਕਰਿ ਹਿੰਦੂ ਬਿਸਮਾਏ। ਨੌਰੰਗ ਕੋ ਨਿੰਦਤਿ ਸਮੁਦਾਏ ॥ ੫ ॥ ਡਰਹਿ ਦੁਸ਼ਟ ਤੇ ਦੁਰ ਦੁਰ ਕਹੈਂ[7]। 'ਮੰਦ ਮਤੀ ਮਹਿਮਾ ਨਹਿ ਲਹੈ। ਮਹਾਂ ਜੁਲਮ ਕਰਤਾ ਬਡ ਪਾਪੀ। ਸਾਧੂ ਜਨ ਕਹੁ ਬਹੁ ਸੰਤਾਪੀ ॥ ੬ ॥ ਇਹ ਤੁਰਕਨਿ ਕੋ ਤੇਜ ਬਿਨਾਸ਼ੀ।ਕਰਨਿ ਕਠਨ ਹਠ ਅਸ ਉਰ ਆਸ਼ੀ[8]'। ਇਸ ਪ੍ਰਕਾਰ ਪੁਰਿ ਰੌਰਾ ਪਰ੍ਯੋ। ਘਰ ਘਰ ਦਰ ਦਰ ਸੁਨਿਬੇ ਕਰ੍ਯੋ ॥੭॥ ਤਿਨ ਉਮਰਾਵਨ ਕੀਨਿ ਸ਼ਨਾਨੈ। ਬਸਤ੍ਰ ਅਪਰ ਹੀ ਪਹਿਰਨਿ ਠਾਨੈ। ਪਛੁਤਾਵਤਿ ਬਿਸਮਾਵਤਿ ਰਿਦੇ। ਸ਼ਾਹੁ ਸਮੀਪ ਗਏ ਸੋ ਤਦੇ ॥ ੮ ॥ ਤਸ-ਲੀਮਾਤ ਕਰੀ ਹੁਇ ਖਰੇ। ਸਰਬ ਬ੍ਰਿਤਾਂਤ ਸੁਨਾਵਨਿ ਕਰੇ। 'ਪਠੇ ਤੁਮਾਰੇ ਲੇ ਕਰਿ ਗਏ। ਕਹ੍ਯੋ ਆਪ ਕੋ ਕਹਿਤੇ ਭਏ॥ ੯ ॥ ਕਿੰਚਤ ਨਹੀਂ ਤ੍ਰਾਸ ਕਰਿ ਮਾਨੀ। ਅਧਿਕ ਢੀਠਤਾ[9] ਮਨ ਮਹਿ ਠਾਨੀ। ਕਹੈ–ਜਿ ਤੁਮ ਕਿਸ ਧਰਮ ਛੁਟਾਵਹੁ। ਇਸ ਕੋ ਫਲ ਬਡ ਸੰਕਟ ਪਾਵਹੁ–॥ ੧੦ ॥ਜਬਿ ਗਾਢੇ ਹੁਇ ਹਮ ਨੇ ਭਨੋ[10]। ਤਬਿ ਅਚਰਜ ਕੀਨਸਿ ਤੁਮ ਸੁਨੋ। ਦੇਨਿ ਲਗੇ ਸੋ

[1]ਨਾਸ਼। [2]ਸ਼ਹਿਰ ਦੇ ਦਰਵਾਜ਼ੇ ਦਰਵਾਜ਼ੇ। (ਅਤੇ) ਥਾਂ ਥਾਂ ਲੋਕੀਂ ਗੱਲਾਂ ਆਪਸ ਵਿਚ ਕਰਦੇ ਹਨ। [3]ਅੱਗ ਤੇ ਪਕਾਏ ਹੋਏ। [4]ਲਗ ਰਿਹਾ ਹੈ (ਲਹੂ ਮੁਸਲਮਾਨਾਂ ਨੂੰ)। [5]ਜਾਣਿਆ ਜਾਂਦਾ ਹੈ। [6]( ਤੁਰਕ) ਮੂਰਖ ਹੋ ਗਏ। [7]ਛੁਪ ਛੁਪ ਕੇ ਕਹਿੰਦੇ ਹਨ। [8]ਕਰੜਾ ਹਠ ਕਰਨਾ ਐਸੇ ਆਸ਼ਾ ਹੈ ਇਸਦੇ ਦਿਲ ਦਾ, ਭਾਵ ਹਠੀ ਹੈ। [9]ਨਿਡਰਤਾ। [10]ਜਦ ਕਰੜੇ ਹੋਕੇ ਅਸਾਂ ਕਿਹਾ। *ਪਾਃ–ਹੌਰ।

ਖਾਨ ਅਹਾਰਾ। ਤਿਸ ਬਾਸਨ ਕੋ ਬਦਨ ਉਘਾਰਾ ॥ ੧੧॥ ਬਦੇ[1] ਬਹੁ ਨਿਕਸੇ ਗਨੇ ਨ ਜਾਇ। ਇਤ ਉਤ ਫਿਰਤਿ ਕੈਦੀਅਨਿ ਮਾਂਹਿ। ਸਕਲ ਮਕਾਨ ਜੁ ਬੈਠਨ ਕੇਰ। ਕਰੇ ਨਪਾਕ ਫਿਰੇ ਫਿਰ ਫੇਰਿ[2]॥੧੨॥ਹੇਰਿ ਹੇਰਿ ਹਮ ਅਚਰਜ ਹੋਏ। ਲਘੁ ਲਘੁ ਗਨ ਨਿਕਸੇ ਸਭਿ ਜੋਏ। ਦੌਰਿ ਦੌਰਿ ਕਹਿ ਕਰਿ ਮਰਿਵਾਏ। ਕਿਤਿਕ ਨਗਰ ਤੇ ਵਹਿਰ ਪਲਾਏ॥ ੧੩॥ ਬਿਸਮੈ ਲੋਕ ਹਜ਼ਾਰੋਂ ਆਵਤਿ। ਭਈ ਭੀਰ ਹੇਰਨਿ ਹਿਤ ਧਾਵਤਿ। ਠੌਰ ਠੌਰ ਦੌਰੈਂ ਬਡ ਰੌਰ। ਖਰੇ[3] ਕੈਦ ਖਾਨੇ ਕੇ ਪੌਰ ॥ ੧੪ ॥ ਅਲਪ ਦੇਗਚਾ ਹੁਤੋ ਪਕਾਯੋ। ਗਨ ਸੂਕਰ ਕੋ ਇਹ ਨਿਕਸਾਯੋ। ਸਭਿਹਿਨਿ ਕੇ ਮਨ ਭਈ ਗਿਲਾਨ। ਪਛੁਤਾਵਤਿ ਲਖਿ ਹਾਨਿ ਇਮਾਨ॥੧੫॥ ਡਰ ਹਰਿ ਕਰਿ ਉਰ ਅਸ ਕਿਯ ਕਰਨੀ[4]। ਜਿਸ ਪ੍ਰਕਾਰ ਤੁਮ ਸੋਂ ਹਮ ਬਰਨੀ। ਪੁਨਹਿ ਦੇਗਚਾ ਹੋਯਹੁ ਛੂਛਾ। ਬਿਸਮੇ ਲੋਕ ਨ ਕੋ ਕਿਹ ਪੂਛਾ[5] ॥ ੧੬ ॥ ਸਭਿਨਿ ਸ਼ਨਾਨ ਸੁ ਬਸਤ੍ਰ ਪਖਾਰੇ। ਰੰਕਨ ਕੋ ਦਿਯ ਕਿਤਿਕ ਉਤਾਰੇ। ਤਊ ਗਿਲਾਨ ਰਿਦੇ ਮਹਿਂ ਰਾਖਤਿ।-ਯਾ ਖ਼ੁਦਾਇ-ਬਿਸਮਤ ਮੁਖ ਭਾਖਤਿ'॥੧੭॥ ਸੁਨਿ ਨੌਰੰਗ ਬਾਦੀ ਮਤਿ ਮੂਢਾ। ਦੀਨਿ ਸ਼ਰਾ ਹਠ ਕਠਨ ਅਰੂਢਾ[6]। ਫਰਕੇ ਓਠ ਲਾਲ ਕਰਿ ਨੈਨ। ਰਿਸ ਕਰਿ ਗਰਬਤਿ ਬੋਲਤਿ ਬੈਨ ॥ ੧੮ ॥ 'ਤਿਸ ਕੋ ਹਮਨੇ ਪੂਰਬ ਕਹਯੋ।-ਕਰਾਮਾਤ ਦਿਹੁ ਜਿਮ ਚਿਤ ਚਹਯੋ-।ਨਟਤਿ ਰਹਯੋ[7] ਨਹਿਂ ਕਛੂ ਦਿਖਾਈ।-ਮੁਝ ਮੈਂ ਅਜ਼ਮਤ ਅਹੈ ਨ ਕਾਈ-॥੧੯॥ ਬਹੁਤ ਬਾਰਿ ਮੈਂ ਕਹਯੋ ਤਿਸੀ ਕੋ।-ਅਜ਼ਮਤ ਦਿਹੁ, ਖਲਾਸ ਕਰਿ ਜੀ ਕੋ[8]। ਅਬਿ ਜੋ ਖਾਨਾ ਲਗੇ ਖੁਵਾਵਨਿ। ਕਯੋਂ ਇਹ ਕਰੀ ਆਪ ਦਿਖਰਾਵਨਿ ॥ ੨੦ ॥ ਕਹੈਂ ਝੂਠ,ਹੈ ਅਜਮਤ ਧਾਰੀ[9]।ਬਹੁ ਅਨਬਨ ਕਯਾ ਕਰਹਿ ਬਿਚਾਰੀ। ਤਊ ਜਾਇ ਬੂਝਹੁ ਤਿਸ ਪਾਹੀ। ਸਾਚ ਪੁਰਖ ਤੂ ਪਈਯਤਿ ਨਾਂਹੀ ॥੨੧॥ ਤੈਂ ਬਖਾਨ ਕੀਨਸਿ ਹਮ ਪਾਹੂ।-ਅਜਮਤ ਮੈਂ ਨ ਦਿਖਾਵੌਂ ਕਾਹੂ-। ਅਬਿ ਕਯੋਂ ਕਰਾਮਾਤ ਦਿਖਰਾਈ?ਬੋਲਸਿ ਕੂਰ,ਨ ਸਾਚੋ ਗਾਈ[10] ॥ ੨੨॥ ਗਮਨਹੁ

[1]ਬੂਰੇ, ਭਾਵ ਸੂਰ। [2]ਵਾਰ ਵਾਰ ਫਿਰਕੇ। [3](ਲੋਕੀਂ ਆਕੇ) ਖੜੇ ਹੋਏ (ਅ) (ਬਹੁਤ ਸੂਰ) ਖੜੇ। [4](ਆਪ ਦਾ) ਡਰ ਰਿਦੇ ਵਿਚੋਂ (ਗੁਰੂ ਜੀ ਨੇ) ਤਿਆਗ ਕੇ ਐਸਾ ਕੰਮ ਕੀਤਾ ਹੈ। [5]ਨਹੀਂ ਕਿਸੇ ਨੂੰ ਕਿਸੇ ਨੇ ਪੁੱਛਿਆ। [6]ਦੀਨ ਦੀ ਸ਼ਰ੍ਹਾ ਦੇ ਕਠਨ ਹਠ ਵਿਚ ਚੜ੍ਹਿਆ ਹੋਇਆ। [7]ਟਲਦੇ ਰਹੇ। [8](ਆਪਣੇ) ਜੀ ਨੂੰ ਛੁਡਾ ਲਓ। [9]( ਸਾਡੇ ਵਿਚ ਕਰਾਮਾਤ ਨਹੀਂ ) ਇਹ ਝੂਠ ਕਹਿੰਦੇ ਹਨ ਪਰ ਇਹ ਹਨ ਅਜ਼ਮਤ ਧਾਰੀ। [10]ਕਹਿਆ।

ਨਿਕਟਿ ਪੂਛਿਬੋ ਕਰੀਅਹਿ। ਹਮ ਦਿਸ਼ਿ ਤੇ ਬਹੁ ਤ੍ਰਾਸ ਉਚਰੀਅਹਿ।
ਕਹਤਿ ਹੁਤੋ–ਅਜ਼ਮਤ ਨਹਿ ਮੋਰੋ।ਇਹ ਕਰਾ ਕੀਨਸਿ ਬਹੁਤਨਿ ਹੇਰੋ[1] ॥
੨੩॥ ਹਟਿ ਕਰਿ ਉੱਤਰ ਮੁਝ ਢਿਗ ਲ੍ਯਾਵਹੁ। ਕਰਾ ਕਹਿ ਹੈ ਸੋ ਸਕਲ
ਸੁਨਾਵਹੁ'।ਇਮ ਸੁਨਿ ਕੈ ਦੋਨੋ ਉਮਰਾਵ।ਗਮਨੇ ਪੁਨ ਕੈਦਿਨਿ ਕੀ ਥਾਵ
॥ ੨੪ ॥ ਬੈਠੇ ਬੂਝਨਿ ਸਤਿਗੁਰ ਕਰੇ। 'ਸਾਥ ਤਿਹਾਰੇ ਸ਼ਾਹੁ ਉਚਰੇ।–ਮੈਂ
ਜਬਿ ਕਰਾਮਾਤ ਕੋ ਕਹ੍ਯੋ। ਹੇਤੁ ਬਿਲੋਕਨਿ ਚਿਤ ਮਹਿ ਚਹ੍ਯੋ ॥ ੨੫ ॥
ਨਟਤਿ ਭਯੋ ਤਬਿ ਮੋਹਿ ਅਗਾਰੀ।–ਨਹਿ ਅਜ਼ਮਤ ਮੋਮਹਿਂ ਲਘੁ ਭਾਰੀ[2]–।
ਕਯੋਂ ਨ ਸ਼ਾਹੁ ਕੋ ਤਬਿ ਦਿਖਰਾਈ। ਜਿਸ ਤੇ ਪਾਵਤਿ ਅਧਿਕ ਬਡਾਈ ॥
੨੬ ॥ ਪੁਨ ਕਾਰਾਗ੍ਰਿਹ ਮੈਂ ਰੁਕਿ ਕਰਿ ਕੈ।ਅਨਿਕ ਰੀਤਿ ਕੇ ਸੰਕਟ ਭਰਿ ਕੈ।
ਹਮ ਕਹੁ ਅਬਿ ਦਿਖਰਾਵਨਿ ਕਰੀ। ਤਿਸ ਤੇ ਸ਼ਾਹੁ ਰਿਦੇ ਰਿਸ ਭਰੀ
॥ ੨੭ ॥ ਕਰਾਮਾਤ ਕੋ ਰਾਖਤਿ ਅਹੋ। ਮੁਖ ਤੇ ਬਹੁਰ ਝੂਠ ਕੋ ਕਹੋ।
ਤੁਮਰੇ ਅਨਬਨ ਹੇਰਿ ਮਹਾਨੇ। ਉੱਤਰ ਬੂਝ੍ਯੋ ਸ਼ਾਹੁ ਸੁਜਾਨੇ ॥ ੨੮ ॥
ਆਪ ਅਬਹਿ ਉੱਤਰ ਦਿਹੁ ਜੈਸੇ। ਜਾਇ ਸੁਨਾਵਹਿਂ ਤਿਸ ਕੋ ਤੈਸੇ।
ਰਿਸ ਕਰਿ ਰਹ੍ਯੋ ਸ਼ਾਹੁ ਮਨ ਮਾਂਹੀ। ਪਠ੍ਯੋ ਹਮੈਂ, ਆਏ ਚਲਿ ਪਾਹੀ' ॥
੨੯ ॥ ਸੁਨਿ ਸ਼੍ਰੀ ਤੇਗ ਬਹਾਦਰ ਰਾਇ। ਉਮਰਾਵਨ ਕੋ ਕਹ੍ਯੋ ਬੁਝਾਇ[3]।
'ਇਸ ਕੋ ਤੁਮ ਅਜ਼ਮਤ ਨਹਿ ਜਾਨੋ। ਮਨ ਕੇ ਖੋਟ ਬਿਚਾਰ ਪਛਾਨੋ ॥
੩੦॥ ਕਰਹਿ ਭਾਵਨਾ ਜੈਸੇ ਕੋਇ। ਤਿਸ ਕੋ ਤਸ ਫਲ ਪ੍ਰਾਪਤਿ ਹੋਇ। ਸ਼੍ਰੀ
ਖ਼ੁਦਾਇ ਦਰਗਾਹ ਮਝਾਰ। ਏਵ ਨ੍ਯਾਵ ਹੈ ਸਦਾ ਉਦਾਰ ॥ ੩੧ ॥ ਧਰਮ
ਭ੍ਰਿਸ਼ਟ ਹਮਰੇ ਕਹੁ ਚਹ੍ਯੋ। ਤਿਸ ਕੋ ਫਲ ਤੁਮ ਤੈਸੋ ਲਹ੍ਯੋ।ਹਿੰਦੂ ਜਨਮ
ਹਮਾਰੋ ਜਾਨਿ[4]।ਕੁੱਠ੍ਯੋ ਪਠ੍ਯੋ ਮਾਸ ਹਿਤ ਖਾਨ॥੩੨॥ਤੁਮਰੇ ਹੁਤੀ ਸ਼ੂਕਰਨਿ
ਆਨ[5]। ਛੁਵਹੁ ਨ ਜਿਸ ਕੋ, ਕਹਾਂ ਸੁ ਖਾਨ[6]। ਤਿਸ ਆਮਿਖ ਤੇ ਸੋ ਬਨਿ
ਗਏ। ਲਘੁ ਤਨ ਅਨਿਕ ਉਪਜਤੇ ਭਏ॥੩੩॥ਚਹਤਿ ਹੁਤੇ ਪਰ ਧਰਮ[7]
ਬਿਗਾਰਾ। ਯਾਂਤੇ ਤੁਮ ਇਮਾਨ ਕਹੁ ਹਾਰਾ। ਇਹ ਉੱਤਰ ਦੀਜਹਿ ਤਿਸ
ਜਾਇ। ਤਾਕਹਿ ਪਰ, ਸੁ ਪਰਹਿ ਗਰ ਆਇ[8] ॥ ੩੪ ॥ ਕਰਾਮਾਤ ਹਮਰੇ
ਮਹਿ ਨਾਂਹੀ। ਕਰਹਿਂ ਦਿਖਾਵਨਿ ਤੌ ਕਿਮ ਕਾਹੀ[9]।ਇਮ ਸੁਨਿ ਦੌਨ ਗਏ

---

[1]ਬਹੁਤਿਆਂ ਦੇ ਵੇਖਦਿਆਂ। [2]ਨਾ ਥੋੜੀ ਨਾ ਭਾਰੀ ਮੇਰੇ ਵਿਚ ਕਰਾਮਾਤ ਹੈ। [3]ਸਮਝਾਕੇ। [4](ਸ਼ਾਹ ਨੇ) ਸਾਡਾ ਹਿੰਦੂ ਜਨਮ ਜਾਣਕੇ। [5](ਦੀ) ਕਸਮ। [6]ਖਾਣਾ ਤਾਂ ਕਿਤੇ ਰਿਹਾ। [7]ਦੂਜੇ ਦਾ ਧਰਮ। [8]ਜੇਹੜਾ ਪਰਾਏ ਦਾ (ਬੁਰਾ) ਤਕਦਾ ਹੈ ਉਹ ਉਹਦੇ ਗਲੇ ਹੀ ਪੈਂਦਾ ਹੈ। [9]ਕਿਵੇਂ ਕਿਸੇ ਨੂੰ ਦਿਖਾਈਏ।

ਉਮਰਾਵ। ਪਹੁੰਚੇ ਹੁਤੋ ਸ਼ਾਹ ਜਿਸ ਥਾਵ ॥੩੫॥ਕਹਿਵਤਿ ਗੁਰ ਕੀ ਸਕਲ ਸੁਨਾਈ। '-ਹਮ ਮਹਿਂ ਕਰਾਮਾਤ ਨਹਿਂ ਰਾਈ। ਭਯੋ ਭਾਵਨਾ ਕਹੁ ਫਲ ਏਹੀ। ਬਨੇ ਮਾਸ ਤੇ ਸ਼ੂਕਰ ਜੇਹੀ ॥ ੩੬ ॥ਹਮ ਨੇ ਅਜ਼ਮਤ ਨਹਿਂ ਦਿਖਰਾਈ। ਤੁਮਹੀ ਬਾਤ ਕੁਵੇਰ[1] ਬਨਾਈ-'। ਸੁਨਿ ਕਰਿ ਸ਼ਾਹੁ ਰੋਸ ਕਹੁ ਧਾਰਾ। ਸਭਿਹਿਨਿ ਮਹਿਂ ਅਸ ਬਾਕ ਉਚਾਰਾ ॥ ੩੭ ॥ 'ਕੈ ਇਸ ਕਹੁ ਮੈਂ ਤੁਰਕ ਬਨਾਊਂ। ਸ਼ਰਾ ਆਪਨੀ ਬਿਖੈ ਚਲਾਊਂ। ਕੈ ਇਸਤੇ ਅਜ਼ਮਤ ਪਤੀਆਊਂ।ਜਿਮ ਮੁਖ ਤੇ ਮੈਂ ਕਹੌਂ ਕਰਾਊਂ ॥੩੮॥ ਦ੍ਵੈ ਮਹਿਂ ਏਕ ਕਰਹਿ ਜਬ ਆਛੇ। ਬੰਦਖਲਾਸ ਕਰੌਂ ਤਬ ਪਾਛੇ । ਜੇ ਕਰਿ ਤੁਰਕ ਹੋਨਿ ਨਹਿਂ ਮਾਨਹਿ। ਅਜ਼ਮਤ ਕੋਰ ਛਪਾਵਨਿ ਠਾਨਹਿ ॥੩੯॥ ਸਿਰਰ[2] ਆਪਨੇ ਕਹੁ ਨਿਰਬਾਹੇ। ਤੌ ਅਪਨੋ ਨਹਿ ਜੀਵਨ ਚਾਹੈ। ਮੈਂ ਦੇਵੌਂ ਇਸਕੋ ਮਰਿਵਾਇ। ਨਿਜ ਲਾਇਕ ਕੀ ਪਾਇ ਸਜਾਇ[3] ॥ ੪੦ ॥ ਤੌ ਜਗ ਮਹਿ ਜਾਨਹਿ ਡਰ ਮੇਰੋ। ਵੈਰ ਮਨੋਰਥ ਪੂਰਨ ਹੇਰੌਂ'। ਇਮ ਕਹਿ ਤੂਸਨ ਭਾ ਤੁਰਕੇਸ਼।ਮਹਾਂ ਮੰਦ ਮਤਿ ਚਹਤਿ ਕਲੇਸ਼ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਕੋ' ਪ੍ਰਸੰਗ ਬਰਨਨੰ ਨਾਮ ਦ੍ਵੈਇ ਪੰਚਾਸਤਿ ਅੰਸੂ ॥ ੫੨ ॥

੫੩. [ਜਮਨਾ ਪਰ ਇਸ਼ਨਾਨ ਦੀ ਸ਼ਾਹ ਨੂੰ ਖ਼ਬਰ]।

ਦੋਹਰਾ ॥ ਇੱਤ੍ਯਾਦਿਕ ਤਰਕਤਿ ਮਹਾਂ ਤੁਰਕੇਸ਼ੁਰ ਮਤਿਮੰਦ। ਨਾਸ਼ ਕਰਨੋ ਚਹਿ ਰਾਜ ਕੋ ਹਤਸਿ ਪ੍ਰਤਾਪ ਬਿਲੰਦ ॥ ੧ ॥ ਚੌਪਈ ॥ ਇਸ ਪ੍ਰਕਾਰ ਗੁਰ ਕੈਦ ਮਝਾਰਾ। ਕਰਹਿਂ ਬਿਲਾਸ ਅਨੇਕ ਪ੍ਰਕਾਰਾ । ਹੋਵਹਿ ਦਿਨਪ੍ਰਤਿ ਬਹੁ ਤਕਰਾਈ। ਸਾਯੁਧ[4] ਖਰੇ ਰਹਹਿ ਦਰ ਥਾਂਈ ॥ ੨ ॥ ਰਾਤ ਦਿਵਸ ਮਹਿਂ ਏਕ ਸਮਾਨਾ। ਦਿਵ ਹੁਇ ਰਾਖੈ ਦੇਖਹਿ ਥਾਨਾ। ਜਾਮ ਜਾਮਨੀ ਜਬਿਹੂੰ ਰਹੈ। ਤਬਿ ਸਤਿਗੁਰ ਮੱਜਨ ਕੋ ਚਹੈਂ ॥ ੩॥ ਉਠਿ ਪ੍ਰਯੰਕ ਪਰ ਤੇ ਤਤਕਾਲ। ਤਜਿ ਬੰਧਨ ਸਭਿ ਤਹਾਂ ਕ੍ਰਿਪਾਲ। ਤਾਰੇ ਖੁਲ੍ਹ ਕਪਾਟ ਛੁਟ ਜਾਹਿਂ। ਤਬ ਕਾਰਾਗ੍ਰਿਹ ਤੇ ਨਿਕਸਾਹਿਂ ॥੪॥ ਥਿਰਜੋ ਰਹੈ ਤਹਿ ਪਿਖਹਿ ਸਿਪਾਹੀ। ਜਿਸ ਕੀ ਦ੍ਰਿਸ਼ਟਿ ਪਰਹਿ ਕੁਛ ਨਾਂਹੀ । ਮੰਦ ਮੰਦ ਜਮਨਾ ਦਿਸਿ ਜਾਤੇ । ਤਟ ਪਰ ਖਰੇ ਹੋਇ ਪੁਨ ਨਾਤੇ[5]॥੫॥ਮੰਦ ਮੰਦ ਨਿਸ ਮਹਿਂ ਚਲਿ ਆਵੈਂ। ਤਿਸੀ ਰੀਤਿ ਬੰਧਨ ਪਰ ਜਾਵੈਂ[6]। ਥਿਰ ਪ੍ਰਯੰਕ ਪਰ ਤੇਸੋ

---

[1]ਉਲਟੀ। [2]ਹੱਠ। [3](ਇਹ) ਆਪ (ਜਿਸ) ਸਜ਼ਾ ਦੇ ਲਾਇਕ ਹੈ ਪਾ ਲਵੇਗਾ। [4]ਸ਼ਸਤ੍ਰਧਾਰੀ (ਸਿਪਾਹੀ)। [5]ਨ੍ਹਾਉਂਦੇ ਹਨ। [6]ਪੈ ਜਾਂਦੇ ਹਨ।

ਹੋਇ। ਜਥਾ ਪ੍ਰਥਮ ਹੀ ਕੀਨੋ ਸੋਇ॥੬॥ ਜਬ ਕੇ ਕੈਦ ਬਿਖੈ ਗੁਰ ਆਏ। ਇਸ ਬਿਧਿ ਮੱਜਨ ਕਰਿ ਮਨ ਭਾਏ। ਏਕ ਦਿਵਸ ਸ੍ਰੀ ਗੁਰੂ ਪਯਾਨੇ। ਪਾਵਨ ਜਮਨਾ ਹੇਤੁ ਸ਼ਨਾਨੇ[1] ॥ ੭ ॥ ਦੀਰਘ ਮਹਿਜਿਦ[2] ਬਿਖੈ ਮੁਲਾਨਾ। ਸੋ ਉਠ ਕਰਿ ਤਿਤ ਕੀਨਿ ਪਯਾਨਾ। ਜਹਾਂ ਸ਼ਨਾਨ ਕਰਤਿ ਗੁਨਖਾਨੀ। ਪਠਤਿ ਬਦਨ ਜਪੁ ਆਦਿਕ ਬਾਨੀ॥੮॥ ਨਿਕਟ ਹੋਇ ਤਿਨ ਗੁਰੂ ਪਛਾਨੇ। ਬਿਸਮਯੋ –ਕਿਮ ਪਗ ਬੰਧਨ* ਹਾਨੇ। ਅਸ ਨਹਿਂ ਹੋਇ ਚਲੇ ਇਹ ਜਾਵੈਂ। ਬਹੁਰ ਸ਼ਾਹੁ ਕੇ ਹਾਥ ਨ ਆਵੈਂ॥੯॥ ਗੁਰ ਹਿੰਦੁਨ ਕੋ ਸ਼ਰ੍ਹਾ ਮਨਾਵੈ। ਜਿਸ ਤੇ ਦੀਨ ਤੁਰਕ ਬਿਰਧਾਵੈ। ਜੇ ਅਬ ਰੌਰਾ ਪਾਇ ਸੁਨਾਊਂ। ਨਰਨ ਹਕਾਰਿ ਇਸੇ ਗਹਿ-ਵਾਊਂ॥੧੦॥ ਸਨੈ ਸਨੈ ਕੈ ਸੰਗਿ ਸਿਧਾਰੋਂ। ਕਹਾਂ ਜਾਇਂ[3] ਸਭਿ ਗਤੀ ਨਿਹਾਰੋਂ। ਵਹਿਰ ਨਿਕਸਿ ਪੁਰਿ ਤੇ ਜਬ ਜਾਇਂ। ਨਰਨ ਬੁਲਾਇ ਤਬੈ ਗਹਿਵਾਇ–॥ ੧੧ ॥ ਇਮ ਬਿਚਾਰ ਰਖਿ ਦ੍ਰਿਸ਼ਟਿ ਮਝਾਰੀ। ਮੰਦ ਮੰਦ ਹ੍ਵੈ ਚਲ੍ਯੋ ਪਿਛਾਰੀ। ਕਰਿ ਸ਼ਨਾਨ ਸਤਿਗੁਰ ਪੁਨ ਆਏ। ਕਾਰਾਗ੍ਰਹਿ ਮਹਿਂ ਜਬ ਪ੍ਰਵਿਸ਼ਾਏ॥੧੨॥ ਦੇਖਤਿ ਹਟ੍ਯੋ ਮੁਲਾਨਾ ਤਹਾਂ। ਰਿਦੇ ਬਿਚਾਰ ਭਈ–ਗਤਿ ਕਹਾਂ[4]।–ਚੌਕੀਦਾਰ ਮਿਲੇ ਇਨ ਸੰਗ। ਮੋਚ ਦੇਤਿ ਬੰਧਨ ਸਰਬੰਗ[5]॥੧੩॥ ਬਹੁਰ ਜਾਇ ਬੰਧਨ ਕੋ ਧਾਰਹਿਂ। ਮੱਜਨ ਕਰਹਿਂ ਸੁਨਹਿਂ ਨਿਰਵਾਰਹਿਂ[6]। ਦਰਬ ਦਿਯੋ ਹੁਇਗੋ ਸਮੁਦਾਇ। ਜਿਸ ਤੇ ਨਿਸ ਮਹਿਂ ਇਤ ਉਤ ਜਾਇਂ॥ ੧੪॥ ਨਹਿਂ ਆਛੀ ਇਹ ਜਾਨੀ ਪਰੈ। ਚਲ੍ਯੋ ਜਾਇਗੋ ਤੌ ਦੁਖ ਧਰੈਂ। ਭੋਰ ਹੋਤਿ ਮੈਂ ਸ਼ਾਹੁ ਸੁਨਾਊਂ। ਕਰਿ ਤਾਗੀਦ ਸੁਚਿਤ[7] ਕਰਿਵਾਊਂ–॥੧੫॥ ਇਮ ਚਿਤਵਤਿ ਚਿਤ ਬਿਖੇ ਮੁਲਾਨਾ। ਬੈਠੋ ਮਹਿਜਿਦ ਭਈ ਬਿਹਾਨਾ[8]। ਪਹਿਰ ਬਸਤ੍ਰ ਕੋ ਦੁਸ਼ਟ ਬਡੇਰਾ। ਗਮਨ੍ਯੋ ਸ਼ਾਹੁ ਨਿਕਟ ਤਿਸ ਬੇਰਾ ॥ ੧੬ ॥ ਨਿਸ ਕੀ ਗਾਥਾ ਬੈਠਿ ਸੁਨਾਈ। 'ਗੁਰ ਹਿੰਦੁਨ ਜੋ ਕੈਦ ਕਰਾਈ। ਸੋ ਮੈਂ ਵਿਰਤਿ ਰਾਤ ਕੋ ਹੇਰਾ। ਏਕ ਜਾਮ ਹੋਤੀ ਤਿਸ ਬੇਰਾ[9] ॥ ੧੭ ॥ ਬੰਧਨ ਅੰਗ ਬਿਖੇ ਤਿਸ ਨਾਂਹੀ। ਕਰਤਿ ਗ਼ੁਸਲ ਜਮਨਾ ਜਲ ਮਾਂਹੀ। ਮੈਂ ਦੇਖਤਿ ਗਮਨ੍ਯੋਂ ਤਿਸ ਪਾਛੇ। ਕਰਿ ਮੱਜਨ ਮਨ ਭਾਵਤਿ ਆਛੇ ॥ ੧੮ ॥ ਕਾਰਾ-

---

[1]ਸ਼ਨਾਨ ਕਰਨ ਲਈ। [2]ਵਡੀ ਮਸੀਤ। [3]ਕਿਥੇ ਜਾਂਦੇ ਹਨ। [4]ਕੀ ਗਤੀ ਹੈ। [5]ਸਾਰੇ (ਅ) ਸਾਰੇ ਅੰਗਾਂ ਦੇ। [6]ਇਸ਼ਨਾਨ ਕਰਨਾ ਸੁਣਕੇ (ਚੌਕੀਦਾਰ) ਬੰਧਨ ਲਾਹ ਦਿੰਦੇ ਹਨ। [7]ਹੁਸ਼ਿ-ਆਰ। [8]ਸਵੇਰ ਹੋ ਗਈ। [9]ਇਕ ਪਹਿਰ ਰਹਿੰਦੀ ਸੀ ਰਾਤ ਤਦੋਂ। *ਪਾ:–ਪਰਬੰਧਨ।

ਗ੍ਰਿਹਿ ਪੁਨ ਜਾਇ ਪ੍ਰਵੇਸ਼ਾ॥ਮੈਂ ਹਟਿ ਆਇ ਬਿਲੋਕਿ ਅਸ਼ੇਸ਼ਾ॥ ਚੌਕੀ ਦਾਰਨਿ ਕੋ ਧਨ ਦੀਨਿ। ਜਿਨਹੁ ਸੁਚੇਤੀ[1] ਨਾਹਿ ਨ ਕੀਨਿ ॥ ੧੯ ॥ ਨਿਕਸ ਜਾਇਗੋ ਇਕ ਦਿਨ ਮਾਂਹੀ। ਇਸ ਬਿਧਿ ਰਾਖੀ ਕਰਹਿਂ ਜਿ ਨਾਂਹੀ। ਬਿਨ ਸੰਕਟ ਦੀਨੇ ਗੁਰ ਹਿੰਦੂ। ਨਹਿਂ ਧਾਰਹਿਗੋ ਸ਼ਰਾ ਬਿਲੰਦੂ ॥੨੦॥ ਅਤਿਸ਼ੈ ਦੁਖੀ ਹੋਇ ਬਿਨ ਬਸ ਤੇ[2]। ਤੌ ਇਹ ਪਰਹਿ ਸ਼ਰਾ ਕੇ ਰਸਤੇ'। ਸੁਨਿ ਨੁਰੰਗ ਬਿਸਮਯੋ ਮਤਿ ਮੰਦ। ਚੌਕੀਦਾਰ ਬੁਲਾਇ ਬ੍ਰਿੰਦ ॥ ੨੧ ॥ ਕਹਤਿ ਭਯੋ 'ਕਯਾ ਕਹੈ ਮੁਲਾਨਾ ?। ਕਯੋਂ ਨ ਰਹਤਿ ਹੁਇ ਕੈ ਸਵਧਾਨਾ। ਬੰਧਨ ਤਜਿ ਸ਼ਨਾਨ ਹਿਤ ਜਾਵਤਿ।ਮਿਲੇ ਤਾਂਹਿ ਸੋਂ,ਕਯੋਂ ਨ ਹਟਾਵਤਿ[3]'॥੨੨॥ ਤਬ ਕਰ ਜੋਰਿ ਸਿਪਾਹੀ ਕਹੈ।'ਭਿਰੇ ਕਿਵਾਰ ਸੁ ਤਾਰੇ ਰਹੈ। ਸਾਯੁਧ ਠਾਂਢੇ ਦ੍ਵਾਰ ਅਗਾਰੀ। ਤਕਰਾਈ ਨਿਸ ਦਿਨ ਕਰਿ ਭਾਰੀ ॥ ੨੩ ॥ ਬਿਨ ਨਿੰਦ੍ਰਾ ਤੇ ਦੇਖਤਿ ਭਲੇ। ਏਕ ਹਟਹਿ ਦੂਸਰ ਕਰਿ ਖਲੇ। ਜੋ ਅਜ਼ਮਤਿ ਕਰਿ ਗੁਰੁ ਚਲਿ ਜਾਵੈ। ਕਰਿ ਸ਼ਨਾਨ ਕਾਰਾਗ੍ਰਿਹਿ ਆਵੈ ॥ ੨੪ ॥ ਕਹਾਂ ਦੋਸ਼ ਤੌ ਹਮਰੇ ਮਾਂਹੀ।ਨੇਤ੍ਰਨ ਤੇ ਨ ਬਿਲੋਕਯੋ ਜਾਹੀ। ਪ੍ਰਥਮ ਆਪ ਨੇ ਨਿਰਨੋ ਕੀਨਿ। ਘਰਿ ਸਿੱਖਯਨਿ ਕੇ ਭੋਜਨ ਲੀਨਿ' ॥ ੨੫॥ ਸੁਨਿ ਮੁੱਲਾਂ ਕਹਿ 'ਅਜ਼ਮਤੁ ਕਹਾਂ। ਲੋਕਨ ਠਗਹਿ ਸਿਹਰ ਕਰਿ ਮਹਾਂ[4]। ਬਿਰਮਾਵਤਿ ਕੁਛ ਕਰਿ ਦਿਖਰਾਵੈ। ਦਰਬ ਆਦਿ ਸਿਖ ਬ੍ਰਿੰਦ ਚਢਾਵੈਂ ॥ ੨੬ ॥ ਪਾਵਹਿ ਜਬਹਿ ਸਜ਼ਾਇ ਕਠੋਰ। ਹੁਇ ਨਿਰਾਸ ਕੁਛ ਚਲਹਿ ਨ ਜ਼ੋਰ। ਸ਼ਰਾ ਮਾਨਿ ਲੇ ਹੈ ਤਤਕਾਲਾ।ਬਧਹਿ ਦੀਨ ਜਗ ਤਬਹਿ ਸੁਖਾਲਾ॥੨੭॥ ਬਿਨਾ ਤ੍ਰਾਸ ਤੇ ਮਾਨਹਿ ਨਾਂਹੀ। ਸਾਹਸ ਅਧਿਕ ਧਰਯੋ[5] ਉਰ ਮਾਂਹੀ। ਮਿਹਰਵਾਨਗੀ ਆਪ ਕਰੰਤੇ। ਬਡ ਮਰਾਤਬਾ ਦੇਨਿ ਕਹੰਤੇ ॥ ੨੮ ॥ ਕੇਤਿਕ ਦਿਨ ਰਾਖਹੁ ਤਕਰਾਈ। ਛਲ ਬਲ ਕਰੇ ਨਿਕਸ ਨਹਿਂ ਜਾਈ'; ਸੁਨਿ ਕੈ ਸ਼ਾਹੁ ਕਹਯੋ ਤਿਨ ਸਾਥ। 'ਠਾਂਢੇ ਰਹਹੁ ਸ਼ਸਤ੍ਰ ਗਹਿ ਹਾਥ ॥ ੨੯ ॥ ਦੇਖਤਿ ਰਹੋ ਨ ਆਲਸ ਕਰੀਅਹਿ। ਕੋ ਢਿਗ ਜਾਇ ਨ, ਸਕਲ ਨਿਵਰੀਅਹਿ[6]। ਖਾਨ ਪਾਨ ਨਹਿਂ ਪਹੁੰਚਨਿ ਦੀਜੈ।ਅਬ ਕੇ ਤ੍ਰਾਸ ਅਧਿਕ ਤਹਿਂ ਕੀਜੈ' ॥ ੩੦ ॥ ਇਮ ਤੁਰਕੇਸ਼ੁਰ ਮੂਰਖ ਮਹਾਂ। ਅਪਨੇ ਚਾਕਰਾਨ

[1] ਤਕੜਾਈ। [2] ਲਾਚਾਰ ਹੋਕੇ। [3] (ਬਾਹਰ ਜਾਣੋਂ ਕਿਉਂ)ਨਹੀਂ ਹਟਾਂਦੇ। [4] ਬਹੁਤਾ ਜਾਦੂ ਕਰਕੇ। [5] ਹਠ ਬਹੁਤਾ ਧਾਰਿਆ ਹੈ। [6] ਸਾਰਿਆਂ ਨੂੰ ਹਟਾ ਦਿਓ।

ਸਨ ਕਹਾ।ਸੁਨਿ ਕਰਿ ਡਰ ਧਰਿ ਉਰ ਮਹਿਂ ਭਾਰੀ। ਕਰਿ ਸਲਾਮ ਕੋ ਸ਼ਾਹੁ ਅਗਾਰੀ ॥੩੧॥ ਸ੍ਰੀ ਗੁਰ ਕੇ ਢਿਗ ਚਲਿ ਕਰਿ ਆਏ। ਬੈਠੇ ਜਹਾਂ ਅਨੰਦ ਉਪਾਏ। ਇਕ ਰਸ ਹਰਖ ਸ਼ੋਗ ਬਿਨ ਸਦਾ। ਬ੍ਰਹਮ ਸਮਾਧਿ ਲਗੀ ਜਦ ਕਦਾ ॥ ੩੨ ॥ ਜਮਾਦਾਰ ਦੋਨਹੁ ਕਰ ਜੋਰਿ। ਬਾਰਿ ਬਾਰਿ ਬਰ ਚਰਨ ਨਿਹੋਰਿ। ਬਿਨੈ ਕੀਨਿ ਨਿਜ ਤ੍ਰਾਸ ਬਤਾਯੋ। 'ਹਮ ਕੋ ਅਬਹਿ ਸ਼ਾਹੁ ਬੁਲਵਾਯੋ ॥੩੩॥ ਕਹੈ ਸੁ–ਜਮਨਾ ਜਲ ਮਹਿਂ ਜਾਇ।ਜਾਮ ਜਾਮਨੀ ਰਹੇ ਅਨਾਇ[1]। ਸੰਗ ਨਹੀ ਨਰ,ਇਕਲ ਫਿਰੈਂ–।ਯਾਤੇ ਹਮ ਕੋ ਤਾੜਨ ਕਰੈ॥ ੩੪॥ ਹਮ ਤੌ ਦੀਨ[2] ਆਪ ਕੇ ਆਗੇ। ਤੁਰਕੇਸੁਰ ਕੇ ਚਾਕਰ ਲਾਗੇ॥ ਰੋਕੇ ਰੁਕਹੁ ਨ ਕਿਸ ਤੇ ਆਪ। ਸਾਚੋ ਕਰਹੁ ਕਹਹੁ ਬਰ ਸ੍ਰਾਪ[3]॥੩੫॥ ਹਮ ਪਰ ਕ੍ਰਿਪਾ ਕਰਹੁ ਨਿਤ ਐਸੇ। ਤੁਰਕੇਸ਼ੁਰ ਤੇ ਤ੍ਰਾਸ ਨ ਜੈਸੇ'। ਤਬ ਸਤਿਗੁਰ ਧੀਰਜ ਧਰਵਾਈ। 'ਨਹੀਂ ਤ੍ਰਾਸ ਕੀਜੈ ਚਿਤ ਰਾਈ[4] ॥੩੬॥ ਪ੍ਰੇਮੀ ਜਾਨਿ ਤੋਹਿ ਕੋ ਕਹਯੋ। ਕਾਰਾਗ੍ਰਿਹਿ ਆਪੇ ਹਮ ਲਹਯੋ। ਨਾਹਿਂ ਤ ਚਲੇ ਜਾਤਿ ਕਿਸ ਦੇਸ। ਖੋਜੇ ਪਾਵਤਿ ਨਹੀ ਅਸੇਸ[5] ॥ ੩੭ ॥ ਅਪਨ ਚਾਕਰੀ ਮਹਿਂ ਸਵਧਾਨ। ਰਹੁ ਠਾਂਢੋ ਹੁਇ ਆਯੁਧ ਪਾਨ। ਜਾਨੈ ਹੁਤੇ, ਨ ਬੰਧੇ ਜਾਤਿ[6]। ਇਮ ਬਿਚਾਰ ਨਹਿਂ ਕੀਜੇ ਭ੍ਰਾਂਤਿ ॥ ੩੮ ॥ ਭੇਤ ਹਮਾਰੋ ਕਹਹੁ ਨ ਕਾਹੂੰ। ਰਹੋ ਸੁਚੇਤ ਬੈਠ ਕਰਿ ਪਾਹੂੰ'। ਇਮ ਸੁਨਿ ਜਮਾਦਾਰ ਹਰਖਾਯੋ। ਗੁਰ ਦ੍ਰਿਸ਼ਿ ਤੇ ਸਭਿ ਤ੍ਰਾਸ ਗਵਾਯੋ॥ ੩੯ ॥ ਕੋਸ਼ਠ ਅੰਤਰ ਰਹਹਿਂ ਉਦਾਰ। ਕਰਹਿਂ ਅਸੰਜਤਿ ਵਹਿਰ ਕਿਵਾਰ। ਤਾਰਾ ਮਾਰਿ ਕਰਹਿਂ ਤਕਰਾਈ। ਖਰੋ ਸਿਪਾਹੀ ਰਹੈ ਸਦਾਈ ॥ ੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼ਨਾਨ' ਪ੍ਰਸੰਗ ਬਰਨਨੋ ਨਾਮ ਤੀਨ ਪੰਚਾਸਤਿ ਅੰਸੂ ॥ ੫੩ ॥

੫੪. [ਭਾਈ ਮਤੀ ਦਾਸ ਦਾ ਚੀਰਿਆ ਜਾਣਾ]।

ਦੋਹਰਾ ॥ ਸਿਖ ਕੋਟਨ ਕੀ ਕੈਦ ਕੋ ਇਕ ਬਚ ਕਰੇ ਖਲਾਸ[7]।ਸੋ ਤੁਰਕੇਸ਼ਰ ਕੈਦ ਮਹਿਂ। ਪਰਖਹੁ ਗੁਰੂ ਬਿਲਾਸ[8] ॥ ੧ ॥ ਚੌਪਈ॥ ਮੂਢ ਨੁਰੰਗੇ ਇਕ ਦਿਨ ਮਾਂਹੀ। ਗੁਰ ਬ੍ਰਿਤੰਤ ਚਿਤਵਯੋ, ਮਤਿ ਨਾਂਹੀ[9]।–ਆਇ ਸ਼ਰਾ ਮਹਿ

[1]ਇਸ਼ਨਾਨ ਕਰ ਰਹੇ ਸਨ। [2]ਗਰੀਬ। [3]ਜੋ ਸ੍ਰਾਪ ਤੇ ਵਰ ਕਹਿੰਦੇ ਹੋ ਸਚ ਹੁੰਦਾ ਹੈ। [4]ਰਾਈ ਜਿੰਨਾ ਵੀ। [5]ਸਾਰੇ (ਜਗਤ ਵਿਚ ਵੀ)। [6]ਜੇ ਜਾਣਾ ਹੁੰਦਾ ਤਾਂ ਅਸੀਂ (ਕੈਦ ਵਿਚ) ਬੱਧੇ ਨਹੀਂ ਸੀ ਜਾਂਦੇ। [7](ਜਿਨ੍ਹਾਂ ਦਾ) ਇਕ ਬਚਨ ਛੁਡਾ ਦੇਵੇ। [8](ਉਸ ਗੁਰੂ ਜੀ ਦਾ) ਕੈਦ ਵਿਚ ਆਉਣਾ ਇਹ ਗੁਰਾਂ ਦਾ ਕੌਤਕ ਪਛਾਣੋਂ। [9]ਜਿਸ ਮੂਰਖ ਨੁਰੰਗੇ ਨੂੰ ਮਤਿ ਨਹੀਂ ਉਸ ਨੇ ਇਕ ਦਿਨ ਗੁਰੂ ਬ੍ਰਿਤਾਂਤ ਚਿਤਵਿਆ।

ਅਬਹਿ ਸੁਖਾਲਾ। ਅਜ਼ਮਤ ਕਿਧੋਂ ਦਿਖਾਇ ਬਿਸਾਲਾ-॥ ੨॥ ਇਕ ਮੁੱਲਾਂ ਕਹੁ ਨਿਕਟ ਹਕਾਰਾ।ਨਿਜ ਆਸ਼ੈ ਤਿਸ ਪਾਸ ਉਚਾਰਾ।'ਹਿੰਦੁਨਿ ਕੋ ਗੁਰ ਕੈਦ ਮਝਾਰੀ। ਸਮਝਾਵਹੁ ਇਮ ਕਰਹੁ ਉਚਾਰੀ॥੩॥-ਕਰਾਮਾਤ ਅਪਨੀ ਦਿਖਰਾਵਉ।ਨਾਂਹਿ ਤ ਸ਼ਰਾ ਬਿਖੈ ਤੁਮ ਆਵਉ-'ਸੁਨਤ ਸ਼ਾਹਿ ਤੇ ਆਸ਼ੈ ਉਰਕਾ। ਨਹੀਂ ਮਹਾਤਮ ਜਾਨਹਿ ਗੁਰਕਾ॥੪॥ਜਿਸ ਬਲ ਹੁਤੇ ਸੁ ਆਇ ਮੁਲਾਨਾ। ਕਹ੍ਯੋ ਸ਼ਾਹੁ ਕੋ ਸਕਲ ਬਖਾਨਾ। 'ਹਜ਼ਰਤ ਨੇ ਭੇਜ੍ਯੋ ਤੁਮ ਤੀਰ। ਭਨ੍ਯੋ-ਜਿ ਅਹੋ ਹਿੰਦ ਕੇ ਪੀਰ[੧] ॥ ੫ ॥ ਲਾਖਹੁਂ ਸਿਖ ਕਹਾਇਂ ਤੁਮਾਰੇ।ਸਭਿ ਮਾਨਹਿਂ ਕਰਿ ਭਾਉ ਉਦਾਰੇ।ਧਨ ਆਦਿਕ ਵਸਤੂ ਅਰਪੰਤੇ। ਬੈਠਹੁ ਤੁਮ ਬਨ ਗੁਰੂ ਮਹੰਤੇ ॥ ੬ ॥ ਅਜ਼ਮਤ ਧਰਿ ਕਰਿ ਗੁਰੂ ਕਹਾਵਹੁ। ਸੋ ਹਜ਼ਰਤ ਕੋ ਤੁਮ ਦਿਖਰਾਵਹੁ। ਜਿਮ ਭਾਖਹਿ ਤਿਮ ਕੀਜਹਿ ਆਪੂ। ਲਖਹਿ ਤੁਹਾਰੋ ਬਡ ਪਰਤਾਪੂ ॥ ੭ ॥ ਤਬ ਸ਼੍ਰੀ ਗੁਰ ਨਾਨਕ ਕੇ ਰੂਪ।ਤੁਮ ਕੋ ਜਾਨਹਿ ਵਲੀ ਅਨੂਪ। ਮਾਨਹਿ ਸ਼ਾਹੁ ਦਰਬ ਕੋ ਦੈ ਹੈ। ਸਭਿ ਤੇ ਬਡ ਸਨਮਾਨ ਬਧੈ ਹੈ ॥੮॥ ਰਾਮਰਾਇ ਜਿਮ ਰਸ[੨] ਹੈ ਰਾਖਾ। ਕਰਤਿ ਸੁ ਰਹ੍ਯੋ ਸ਼ਾਹੁ ਜਿਮ ਭਾਖਾ। ਪਾਤਿਸ਼ਾਹਿ ਸੋਂ ਤਿਸ ਬਨਿ ਆਈ। ਸਰਬ ਰੀਤ ਕੀ ਲਹੀ ਬਡਾਈ ॥੯॥ ਤਥਾ ਤੁਮਾਰੋ ਆਦਰ ਹੋਇ। ਮਾਨਹਿ ਸ਼ਾਹੁ ਨਿਮਹਿ[੩] ਸਭਿ ਕੋਇ।ਜੇ ਅਜ਼ਮਤ ਕਹੁ ਧਾਰਤਿ ਨਾਂਹੀ।ਆਵਹੁ ਆਪ ਸ਼ਰਾ ਕੇ ਮਾਂਹੀ ॥ ੧੦ ॥ ਦਰਬ ਗ੍ਰਾਮ ਤੇ ਆਦਿ ਪਦਾਰਥ। ਕਹਿ ਕਰਿ ਪੂਰਵਹੁ ਅਪਨੋ ਸ੍ਵਾਰਥ। ਸਭਿਨਿ ਸੰਗ ਹੋਵਹੁ ਇਕ ਰੰਗ[੪]। ਦੇ ਮਰਾਤਬਾ ਤੁਮਹਿ ਉਤੰਗ[੫] ॥ ੧੧ ॥ ਦੋਨਹੁਂ ਮੈਂ ਇਕ ਲੀਜਹਿ ਮਾਨ । ਮੁਸ਼ਕਲ ਸਕਲੀ ਬਨਹਿ ਅਸਾਨ[੬]। ਮਾਲਿਕ ਮੁਲਖਨ ਬਲੀ ਬਿਲੰਦ। ਕਹੈ ਸੁ ਮਾਨਹੁ ਰਹਹੁ ਅਨੰਦ' ॥ ੧੨ ॥ ਸੁਨਤਿ ਮੁਲਾਨੇ ਤੇ ਬਚ ਅਸੇ। ਸ਼੍ਰੀ ਗੁਰ ਤੇਗ ਬਹਾਦਰ ਹਸੇ। 'ਤੁਮਹਿ ਸਲਤਨਤ[੭] ਦਈ ਖ਼ੁਦਾਇ। ਖ਼ਲਕ ਅਦਲ ਹਿਤ ਤਖਤ ਬਿਠਾਇ ॥੧੩॥ ਜੌਂ ਤੁਮ ਕਰਿ ਹਹੁ ਖਲਕਤ ਅਦਲ[੮]। ਪਾਵਹੁਗੇ ਖ਼ੁਦਾਇ ਤੇ ਫਜ਼ਲ[੯]। ਹੋਇ ਬਿਅਦਲੀ ਤੌ ਪਛੁਤਾਵਹੁ। ਸਰਬ ਰਾਜ ਐਸ਼੍ਵਰਜ ਗਵਾਵਹੁ ॥ ੧੪ ॥ ਕਰਾਮਾਤ ਕੋ ਨਾਮ ਕਹਿਰ ਹੈ।ਕਰਹਿਂ ਨ ਸੰਤ, ਸਮਾਨ

[੧]ਜੇ (ਆਪ) ਹਿੰਦੂਆਂ ਦੇ ਗੁਰੂ ਹੋ। [੨]ਮੇਲ, ਭਾਵ ਵਿਗਾੜ ਨਹੀਂ ਕੀਤਾ। [੩]ਨਿਵਣਗੇ। [੪]ਭਾਵ ਮਿਲ ਜਾਓ। [੫]ਉੱਚਾ। [੬]ਸਾਰੀ ਕਠਨਤਾ ਸੁਖੈਨ ਹੋ ਜਾਸੀ। [੭]ਪਾਤਸ਼ਾਹਤ। [੮]ਪਰਜਾ ਦਾ ਇਨਸਾਫ। [੯]ਮੇਹਰ।

ਸਿਹਰ ਹੈਂ[1]। ਕਰਿ ਅਜ਼ਮਤ ਦਿਖਰਾਇਂ ਉਦਾਰਾ। ਗੁਨਹਗਾਰ ਦਰਗਾਹ ਮਝਾਰਾ॥੧੫॥ਨਿਜ ਨਿਜ ਧਰਮ ਸਭਿਨਿ ਕਹੁ ਪ੍ਯਾਰੋ। ਜੋ ਜਿਸ ਧਾਰਤਿ ਸੋ ਤਿਸ ਤਾਰੇ[2]। ਹਮ ਤੌਂ ਦੋਨਹੁੰ ਬਾਤ ਨ ਮਾਨਹਿਂ। ਕਰਹਿ ਸ਼ਾਹੁ ਜੈਸੇ ਮਨ ਜਾਨਹਿ[3]" ॥ ੧੬॥ ਨਿੰਮ੍ਰਿ ਭੂਤ ਜਬ ਕੀਨਿ ਬਖਾਨਾ।ਮਤੀਦਾਸ ਨਿਜ ਗੁਰੂ ਦਿਵਾਨ। ਚਿਰੰਕਾਲ ਕੇ ਗੁਰ ਢਿਗ ਰਹੈ। ਸੁਨਿ ਅਸ ਬਾਕ ਨ ਮਨ ਮਹਿ ਸਹੈ॥ ੧੭ ॥ ਤਪ ਕੋ ਬਲ ਗੁਰ ਸੇਵਾ ਠਾਨੀ। ਨਹੀਂ ਸਮਾਵਹਿ ਸ਼ਕਤਿ ਮਹਾਨੀ। ਸ਼੍ਰੀ ਸਤਿਗੁਰੂ ਅਰੁ ਮੁੱਲਾਂ ਸੁਨਤਿ। ਮਤੀਦਾਸ ਰਿਸ ਕੋ ਧਰਿ ਭਨਤਿ॥੧੮॥'ਨਿਰਬਲ ਸਮ ਏਲਹੁ ਤੁਮ ਕੈਸੇ। ਨਹੀਂ ਭਾਵਤੇ ਮੁਝ ਬਚ ਐਸੇ। ਸਭਿ ਗੁਰੂਅਨ ਕੀ ਜੋਤਿ ਉਦਾਰਾ। ਕਰਤਿ ਪ੍ਰਕਾਸ਼ਨ ਆਪ ਮਝਾਰਾ ॥ ੧੯ ॥ ਤੁਰਕਨ ਕੀ ਨਿਸ਼ਠੁਰਤਾ[4] ਖੋਟੀ। ਅਪਨਿ ਸ਼ਕਤਿ ਤੇ ਕਰਹੁ ਨ ਹੋਟੀ[5]। ਪਰੇ ਕੈਦ ਮਹਿ ਕਸ਼ਟ ਸਹਾਰਹੁ। ਅਪਨੋ ਪ੍ਰਾਕ੍ਰਮ ਨਹੀਂ ਸੰਭਾਰਹੁ ॥੨੦॥ ਆਠਹੁੰ ਗੁਰ ਕੋ ਸੁਜਸੁ ਬਡੇਰਾ।ਲਘੁ ਕਸੋਂ ਕਰਤਿ ਆਪ ਇਸ ਬੇਰਾ। ਅਪਰ ਨਰਨ ਸਮ ਹ੍ਵੈ ਤੁਮ ਬੈਸੇ। ਲਖਹਿਂ ਅਬਲ ਅਪਜਸ ਜਗ ਤੈਸੇ ॥ ੨੧ ॥ ਤੁਰਕੇਸ਼ੁਰ ਸੰਤਨ ਕੋ ਦੋਖੀ। ਇਸ ਕੋ ਮਿਲ੍ਯੋ ਨ ਕੋ ਜਨ ਰੋਖੀ[6]।ਜੇ ਅਬ ਰਾਵਰਿ ਆਗਯਾ ਪਾਵੌਂ। ਐਸੀ ਕਰਾਮਾਤ ਦਿਖਰਾਵੌਂ। ॥੨੨॥ਜਿਤਿਕ ਮੁਹੰਮਦ ਉੱਮਤ ਸਾਰੀ।ਸਭਿ ਕੇ ਸਿਰ ਫੂਟਹਿਂ ਇਕ ਬਾਰੀ। ਮਾਂਗਹਿਂ ਕਹਿਰ, ਕਹਿਰ ਦਿਖਰਾਊਂ। ਨਾਸ਼ ਕਰੌਂ ਇਨ ਸਵਾ ਉਠਾਊਂ ॥ ੨੩ ॥ ਰਾਉ ਰੰਕ ਹੁਇ ਦੁਸ਼ਟ ਨ ਫੇਰਾ[7]। ਚਿਤਵਹਿ ਬੁਰਾ ਨ ਸੰਤਨ ਕੇਰਾ। ਜੋ ਸਭਿ ਕੀ ਆਗਯਾ ਦਿਹੁ ਨਾਂਹੀ। ਬ੍ਰਿੰਦ ਜਮਨ[8] ਰਾਖਨਿ ਚਿਤ ਚਾਹੀ॥ ੨੪ ॥ ਪੁਰਖਾਧਮ[9] ਸੰਤਨ ਦੁਖਦਾਈ। ਰਾਜ ਸਹਿਤ ਇਸ ਦਸੋਂ ਬਿਨਸਾਈ'। ਮਤੀ ਦਾਸ ਕੀ ਸੁਨਿ ਅਸ ਬਾਨੀ। ਰਿਦੈ ਬਿਚਾਰ ਕੀਨਿ ਗੁਨਖਾਨੀ॥੨੫॥-ਸ਼ਕਤਿਧਰਹਿ ਉਰ ਜਰੀ ਨ ਜਾਇ।ਹਮਰੋ ਆਸ਼ੈ ਨਹੀਂ ਲਖਾਇ। ਬ੍ਰਹਮ ਗਯਾਨ ਮਹਿਂ ਅਬ ਲਗਿ ਕਾਚਾ। ਲਖ੍ਯੋ ਨ ਸਭਿ ਜਗ ਏਕੋ ਸਾਚਾ॥ ੨੬ ॥ ਕੋ ਮਾਰਤਿ ਮਰਤਾ ਹੈ ਕੌਨ। ਬ੍ਰਹਮ ਰੂਪ ਅਦ੍ਵੈ ਸਭਿ

[1]ਜਾਦੂ ਦੇ ਸਮਾਨ (ਜਾਣਦੇ ਹਨ) ਸੰਤ। [2]ਉਹੋ (ਧਰਮ) ਤਿਸ (ਪੁਰਸ਼) ਨੂੰ ਤਾਰਦਾ ਹੈ। [3]ਸ਼ਾਹ ਜਿਵੇਂ ਜਾਣਦਾ ਹੈ ਕਰੇ। [4]ਕਠੋਰਤਾਈ। [5]ਹਟਾਉਂਦੇ ਨਹੀਂ। [6]ਕੋਈ ਗੁੱਸੇ ਵਾਲਾ ਜਨ, ਭਾਵ ਕੋਈ ਮੂੰਹ ਭੰਨਣ ਵਾਲਾ ਨਹੀਂ ਮਿਲਿਆ। [7]ਰਾਜਾ ਕਿ ਕੰਗਾਲ ਫੇਰ ਦੁਸ਼ਟ (ਕੁਦੀ) ਹੋਵੇ ਹੀ ਨਾ। [8]ਸਾਰੇ ਤੁਰਕ। [9]ਪੁਰਖ ਅਧਮ=ਨੀਚ ਪੁਰਖ।

ਭੌਨ[1]।ਬਿਨ ਇਮ ਜਾਨੇ ਚਾਹਤਿ ਕਰਯੋ।ਸੇਵਾ ਤਪ ਤੇ ਜਹਿਂ ਬਡ ਧਰਯੋ ॥
੨੭॥ਬ੍ਰਹਮ ਗਯਾਨ ਬਿਨ ਉਰ ਹੰਕਾਰੋ। ਮਿਟੈ ਨ ਕੀਨੇ ਜਤਨ ਹਜ਼ਾਰੋਂ।
'ਅਹੰ' ਚੋਰ ਭਗਤੀ ਧਨ ਲੂਟੈ।ਬ੍ਰਹਮ ਗਯਾਨ ਕੇ ਬਲ ਕਰਿ ਛੂਟੈ[2] ॥੨੮॥
ਅਸ ਨਹਿਂ ਹੋਇ ਕ੍ਰੋਧ ਕੋ ਧਾਰਿ। ਕਰਿ ਅਜ਼ਮਤ ਗਨ ਦੇਹਿ ਸੰਘਾਰ। ਇਸ
ਤੇ ਸ਼ਕਤਿ ਨਿਕਾਸੀ ਚਹੀਅਹਿ। ਫੇਰ ਨ ਬੋਲਹਿ,ਚਿੰਤ ਨ ਲਹੀਅਹਿ[3]–
॥੨੯॥ ਇਮ ਸਤਿਗੁਰ ਨੇ ਰਿਦੇ ਬਿਚਾਰਾ। ਮਤੀ ਦਾਸ ਕੋ ਪਾਸ ਹਕਾਰਾ।
'ਤੂੰ ਮਮ ਮਿੱਤ੍ਰ ਸਹਾਇਕ ਭਾਰੀ। ਜਿਸ ਪ੍ਰਕਾਰ ਅਬ ਗਿਰਾ ਉਚਾਰੀ ॥
੩੦ ॥ ਸੋ ਕਰਿ ਸਕਹਿਂ, ਕੂਰ ਇਹ ਨਾਂਹੀ। ਸਰਬ ਸੰਘਾਰਹਿਂ ਇਕ ਛਿਨ
ਮਾਂਹੀ। ਐਸੇ ਸਮੈਂ ਬਾਕ ਅਸ ਕਹਯੋ। ਭਾ ਪ੍ਰਸੰਨ ਮੈਂ ਹਿਤ ਨਿਜ ਲਹਯੋ॥
੩੧॥ ਅਬ ਇਹ ਇੱਛਾ ਸੀਖ ਹਮਾਰੀ। ਨਮੋ ਕਰਹੁ ਕਰਤਾਰ ਅਗਾਰੀ'।
ਮਤੀਦਾਸ ਸੁਨਿ ਕੈ ਇਮ ਕਰਨਨ[4]। ਕਰੀ ਬੰਦਨਾ ਸਤਿਗੁਰ ਚਰਨਨ॥
੩੨॥ਤਤਛਿਨ ਸ਼ਕਤੀ ਐਂਚਨ ਕੀਨਿ।ਪਾਇ ਜਾਰ[5] ਜਯੋਂ ਜਲ ਤੇ ਮੀਨ।
ਬਿਕਸਤਿ ਮੁਖ ਤੇ ਸਤਿਗੁਰੁ ਕਹਯੋ। 'ਅਬ ਤੁਮ ਕਰਹੁ ਜਥਾ ਚਿਤ
ਚਹਯੋ' ॥੩੩॥ ਮਤੀਦਾਸ ਤਬ ਰਹਯੋ ਬਿਚਾਰਿ। ਸ਼ਕਤਿ ਨ ਦੇਖੀ ਅਪਨਿ
ਮਝਾਰ।–ਤਪ ਸੇਵਾ ਤੇ ਸੰਚਨ ਕੀਨਿ।ਅਬ ਸਤਿਗੁਰੁ ਨੇ ਐਂਚ ਸੁ ਲੀਨਿ
–॥ ੩੪ ॥ ਹਾਥ ਜੋਰਿ ਕੀਨਸਿ ਅਰਦਾਸ। 'ਅਬ ਤੋ ਰਹਯੋ ਨ ਕਛੁ ਮੁਝ
ਪਾਸ। ਆਪ ਚਹਹੁ ਤੁਮ ਤੈਸੇ ਕਰੋ। ਭਰੇ ਸਖਨ ਕਰਿ ਸਖਨੇ ਭਰੋ।੩੫॥
ਬਿਨ ਮਰਜ਼ੀ ਸਤਿਗੁਰ ਕੀ ਕਹਯੋ। ਹਰੀ ਸ਼ਕਤਿ, ਮੈਂ ਇਹ ਫਲ ਲਹਯੋ।
ਛਿਮਾ ਕਰਹੁ ਬਖਸ਼ਹੁ ਪ੍ਰਭੁ ਮੋਹੀ। ਕਰਹੁ ਕ੍ਰਿਪਾ ਸ਼ਰਨਾਗਤ ਤੋਹੀ।੩੬॥
ਤੁਮਰੋ ਚਰਿਤ ਨਹੀਂ ਮੈਂ ਜਾਨਯੋ। ਪਿਖਯੋ ਅਨਾਦਰ ਸੰਕਟ ਮਾਨਯੋ[6]।ਹੇਰਿ
ਲੋਕ ਅਪਜਸੁ ਕੋ ਕਰੈਂ। ਸ਼ਕਤਿ ਹੀਨ ਜਾਨਤਿ ਸਿਖ ਫਿਰੈਂ[7]॥੩੭॥ਇਹ
ਗਤਿ ਮੋਤੇ ਜਰੀ ਨ ਜਾਇ। ਕਹਾ ਤੁਰਕੇਸ਼ੁਰ ਦੇਉਂ ਖਪਾਇ[8]। ਸ੍ਰੀ ਮੁਖ
ਬਿਕਸੇ ਬਾਕ ਬਖਾਨਾ। 'ਮਤੀਦਾਸ ਮੋਹਿ ਪ੍ਰਿਯ ਮਹਾਨਾ ॥ ੩੮ ॥ ਤਊ
ਸੁਨਹੁ ਇਹ ਗੁਹਜ ਕਹਾਨੀ।ਮੋ ਬਿਨ ਦੂਸਰ ਕੋ ਨਹਿਂ ਜਾਨੀ।ਮੁਸ਼ਟ ਭਾਂਗ

[1]ਸਾਰੇ ਘਟਾਂ ਵਿਚ ਇਕੋ ਬ੍ਰਹਮ ਵਯਾਪਕ ਹੈ। (ਅ) ਸਾਰੇ ਪ੍ਰਪੰਚ ਵਿਚ.....। [2](ਅਹੰ ਰੂਪੀ ਚੋਰ ਤੋਂ) ਛੁਟਦਾ ਹੈ। [3]( ਸਾਨੂੰ ) ਚਿੰਤਾ ਨਾ ਰਹੇ। [4]ਕੰਨਾਂ ਵਿਚ। [5]ਜਾਲ ਪਾਇਕੇ। [6]( ਆਪ ਦਾ ) ਅਨਾਦਰ ਦੇਖਕੇ ਦੁਖ ਮੰਨਿਆਂ ਸੀ। [7]ਸ਼ਕਤੀ ਹੀਨ ਜਾਣਕੇ ਸਿਖ (ਸਰਧਾ ਤੇ) ਫਿਰ ਜਾਣਗੇ। [8]ਕੀ ਚੀਜ਼ ਹੈ ਨੁਰੰਗਾ (ਮੇਰੇ ਅਗੇ) (ਝਟ) ਖਪਾ ਦੇਵਾਂ ਸੂ।

ਸ੍ਰੀ ਬਾਬੇ ਲੀਨਿ*। ਰਾਜ ਹਿੰਦ ਬਾਬਰ ਕੋ ਦੀਨਿ ॥ ੩੯ ॥ ਸ੍ਰੀ ਗੁਰ ਦਯੋ
ਦਾਨ ਨਹਿਂ ਫਿਰੈ। ਯਾਂਤੇ ਹਮ ਸਿਰ ਦੈਬੋ ਕਰੈਂ। ਸਿਰ ਦੈ ਕਰਿ ਇਨ ਕੋ
ਕਰਿ ਝੂਠੇ। ਦਈ ਵਸਤੁ ਫਿਰ ਲੇਹਿਂ ਸੁ ਮੂਠੇ[1] ॥ ੪੦ ॥ ਜੇ ਹਮ ਸਿਰ ਕੋ
ਦੇਹਿ ਨ ਇਹਾਂ। ਰਹੈ ਰਾਜ ਤੁਰਕਨਿ ਘਰ ਮਹਾਂ। ਬਡ ਅਪਰਾਧ ਕਮਾ-
ਵਹਿਂ ਜਬੈ। ਇਨ ਕੀ ਜਰਾ ਉਖੇਰਹਿਂ ਤਬੈ* ॥ ੪੧ ॥ ਹੈ ਕਿ ਨਹੀਂ ਇਹ
ਆਛੀ ਬਾਤ। ਕ੍ਰੋਧ ਕਰਹਿਂ ਉਰ ਤੂੰ ਪਛੁਤਾਤ। ਇਮ ਸਮਝਹੁ ਰਹੁ ਰਿਦੇ
ਅਨੰਦਾ।ਨਹਿਂ ਕੋਪਹੁ ਨਹਿਂ ਝੁਰਹੁ ਬਿਲੰਦ’॥੪੨॥ਸੁਨਿ ਸਭਿ ਭੇਦ ਚਰਨ
ਪਰ ਪਰਯੋ। ਮਤੀਦਾਸ ਉਰ ਆਨੰਦ ਭਰਯੋ। ਸਭਿ ਬਿਧਿ ਸੁਨੀ ਮੁਲਾਨੇ
ਹੇਰੀ। ਅਵਿਰੰਗ ਨਿਕਟ ਗਯੋ ਤਿਸ ਬੇਰੀ ॥੪੩॥ ਭਾਖ੍ਯੋ ਸਰਬ ਬ੍ਰਿਤਾਂਤ
ਸ਼ਿਤਾਬ। ਮਤੀਦਾਸ ਕੋ ਸ੍ਵਾਲ ਜਬਾਬ। ਤਨ ਮਨ ਤੇ ਜਰ ਗਯੋ ਵਿਸ਼ੇਸ਼।
ਕ੍ਰੋਧ ਭਰੇ ਬੋਲ੍ਯੋ ਤੁਰਕੇਸ਼॥੪੪॥ ਮਤੀਦਾਸ ਕੋ ਕੀਨਿ ਬੁਲਾਵਨਿ। ਦੁਇ
ਤਖਤੇ ਮਹਿ ਕਰਯੋ ਬੰਧਾਵਨਿ। ਹੁਕਮ ਜਲਾਦਨਿ ਤਬਹਿ ਉਚਾਰਾ। ਲੈ
ਆਰਾ ਸਿਰ ਪਰ ਤਿਸ ਧਾਰਾ ॥ ੪੫ ॥ ਅਰਧੋ ਅਰਧ ਚਿਰਾਇ ਸੁ ਡਾਰਾ।
ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।ਦੋਨਹੁੰ ਤਨ ਤੇ ਜਪੁਜੀ ਪਢੈ।ਹੇਰਤਿ ਸਭਿ
ਕੇ ਅਚਰਜ ਬਢੈ॥ ੪੬ ॥-ਹੋਇ ਦੁਖੰਡ ਨ ਜੀਵਤਿ ਕੋਈ। ਇਹ ਤੌ
ਪਠਤਿ ਜਿਯਤਿ ਜਿਮ ਹੋਈ-।ਭੋਗ ਪਾਇ ਕਰਿ ਦੋਨਹੁੰ ਤਨਤੇ। ਗੁਰਪੁਰਿ
ਪਹੁੰਚਯੋ ਪ੍ਰੇਮੀ ਮਨ ਤੇ॥੪੭॥ਉੱਤਮ ਗਤਿ ਕੋ ਪ੍ਰਾਪਤਿ ਹੋਵਾ।ਗੁਰੁ ਚਰਿੱਤ੍ਰ
ਕੋ ਅਚਰਜ ਜੋਵਾ। ਮਹਾਂ ਗੰਭੀਰ ਧੀਰ ਸਮ ਧਰਨੀ। ਲਖਿ ਨ ਸਕਹਿ ਕੋ
ਸਤਿਗੁਰ ਕਰਨੀ ॥ ੪੮ ॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ'ਮਤੀਦਾਸ'
ਪ੍ਰਸੰਗ ਬਰਨੰਨ ਨਾਮ ਚਤੁਰ ਪੰਚਾਸਤਿ ਅੰਸੂ ॥ ੫੪ ।

## ੫੫. [ਬਾਕੀ ਕੁਝ ਸਿਖਾਂ ਨੂੰ ਗੁਰੂ ਜੀ ਨੇ ਰਿਹਾਈ ਦਿੱਤੀ]।

ਦੋਹਰਾ ॥ ਮਤੀਦਾਸ ਪ੍ਰਭੁ ਪੁਰਿ ਗਯੋ ਕੰਪ ਉਠੇ ਸਿੱਖ ਔਰ।ਧਰਿ ਕਰਿ ਤ੍ਰਾਸ
ਬਿਸਾਲ ਕੋ ਪਿਖਿ ਕਾਰਾਗ੍ਰਿਹਿ ਠੌਰ ॥੧ ॥ਚੌਪਈ ॥ ਨਿਸਾ ਪਰੀ ਬਡ ਭਯੋ
ਅੰਧੇਰਾ। ਹਾਥ ਜੋਰਿ ਬੋਲੇ ਤਿਸ ਬੇਰਾ। 'ਸੁਨਹੁ ਗੁਰੂ ਜੀ! ਹਤੇ ਕੁਬਾਇ।
ਤੁਰਕੇਸ਼ੁਰ ਹਠ ਅਧਿਕ ਬਧਾਇ ॥ ੨ ॥ ਅਬਹਿ ਨ ਛੋਰਹਿ ਹਮ ਕੋ ਜੀ-

[1]ਲੁਟ ਲਵਾਂਗੇ।ਮੋੜ ਲਵਾਂਗੇ। *ਨਾਨਕ ਪ੍ਰਕਾਸ਼ ਵਿੱਚ ਜਿਥੇ ਬਾਬਰ ਸਤਿਗੁਰੂ ਜੀ ਨੂੰ ਮਿਲਿਆ
ਹੈ ਕਵੀ ਜੀ ਭੰਗ ਦਾ ਪ੍ਰਸੰਗ ਕੋਈ ਨਹੀਂ ਦੇ ਆਏ।ਗੁਰੂ ਜੀ ਦਾ ਸੀਸ ਦੇਣਾ ਜ਼ਾਲਮ ਰਾਜ ਦੀਆਂ
ਜੜ੍ਹਾਂ ਕਟਨ ਨਮਿਤ ਸੀ, ਇਹ ਸਾਰ ਸਿਧਾਂਤ ਹੈ। ਫਲ ਭੀ ਇਹੋ ਹੋਇਆ।

ਵਤਿ। ਦਿਨ ਪ੍ਰਤਿ ਕਸ਼ਟ ਦੈਨਿ ਪਰ ਥੀਵਤਿ[1]। ਬੰਧਨ ਪਾਇਨ ਮਹਿਂ ਪਰਵਾਏ। ਪਹਿਰੂ ਕਰਿ ਸੁਚੇਤ ਠਹਿਰਾਏ ॥੩॥ ਨਿਸ ਦਿਨ ਮਹਿਦ ਹੋਹਿ ਤਕਰਾਈ। ਨਹਿਂ ਕੈਸੇ ਅਬ ਨਿਕਸਨ ਪਾਈ'। ਸੁਨਿ ਗੁਰ ਕਹ੍ਯੋ 'ਚਹਹੁ ਜੋ ਜਾਨਾ।ਤੌ ਅਬ ਨਿਸ ਮਹਿਂ ਕਰਹੁ ਪਯਾਨਾ ॥੪॥ ਕੈਦ ਤੁਰਕ ਕੀ ਤਜਿ ਨਿਕਸੀਜੈ। ਚਲੇ ਜਾਹੁ ਨਿਜ ਘਰ ਸੁਖ ਲੀਜੈ' । ਸੁਨਿ ਸਿੱਖਯਨ ਜਿਨ ਮਨ* ਡਰ ਹੌਲੋ।ਬੋਲੇ ਤਬ ਸ਼ਰਧਾ ਤੇ ਡੋਲੇ॥੫॥ 'ਬੰਧਨ ਪਰੇ ਅੰਗ ਮਹਿ ਭਾਰੇ। ਪਹਿਰੂ ਖਰੇ ਸ਼ਸਤ੍ਰ ਕਰ ਧਾਰੇ।ਅਹੈਂ ਅਸੰਜਤਿ ਪੌਰ ਕਿਵਾਰੇ। ਡਾਰਿ ਸ਼ਿੰਖਲਾ ਤਾਰੇ ਮਾਰੇ ॥੬॥ ਕਿਮ ਅਬ ਨਿਕਸਨਿ ਬਨਹਿ ਹਮਾਰੇ। ਮਰਬੋ ਹੁਇ ਹੈ ਰਿਦੇ ਬਿਚਾਰੋ'। ਸੁਨਿ ਸ਼੍ਰੀ ਤੇਗ ਬਹਾਦਰ ਭਾਖਾ। 'ਕਹਹੁ ਜਥਾ ਪੂਰੀਅਹਿ ਅਭਿਲਾਖਾ[2]॥੭॥ਬੰਧਨ ਪਾਇਨ ਤੇ ਛੁਟ ਜੈ ਹੈਂ। ਸਗਰੇ ਪੌਰ ਕਿਵਾਰ ਖੁਲੈ ਹੈਂ। ਚੌਕੀਦਾਰ ਨ ਦੇਖਹਿ ਕੋਈ। ਚਲੇ ਜਾਹੁ ਜਿਸ ਇੱਛਾ ਹੋਈ' ॥੮॥ ਗੁਰੂ ਬਦਨ† ਤੇ ਨਿਕਸੇ ਬੈਨ। ਪਿਖ੍ਯੋ ਤਿਨਹੁਂ ਪਗ ਬੰਧਨ ਹੈ ਨ। ਤਾਰੇ ਛੁਟ ਕਰਿ ਖੁਲੇ ਕਿਵਾਰਾ।ਪਰ੍ਯੋ ਪਾਹਰੂ ਨੀਂਦ ਮਝਾਰਾ ॥੯॥ ਉਮਗੇ ਨਿਕਸਨਿ ਕੋ ਸਿਖ ਤੀਨ। ਗੁਰ ਪਗ ਪਰ ਤਬ ਬੰਦਨ ਕੀਨਿ । 'ਪਹੁੰਚਹਿ ਰਾਵਰਿ ਕੇ ਸੁਤ ਪਾਸ। ਕਹਾਂ ਸੰਦੇਸਾ ਕਰਹਿਂ ਪ੍ਰਕਾਸ਼ ॥ ੧੦ ॥ ਸਰਬ ਕਲਾ ਸਮਰਥ ਗੁਨ ਖਾਨੀ। ਕਹਾਂ ਰਚਹੁ[3] ਕੋ ਸਕਹਿ ਨ ਜਾਨੀ। ਅਪਨੀ ਗਤਿ ਤੁਮ ਜਾਨਹੁਂ ਆਪੇ। ਹਰਖ ਨ ਸ਼ੋਕ ਰੰਚ ਭਰ ਬ੍ਯਾਪੇ॥੧੧॥ ਹਮ ਪਰ ਕ੍ਰਿਪਾ ਧਾਰਿ ਮੁਚਵਾਏ[4]। ਕਿਮ ਤੁਮਰੇ ਘਰ ਭਾਖਹਿਂ ਜਾਏ'। ਸ਼੍ਰੀ ਗੁਰ ਤੇਗ ਬਹਾਦਰ ਬੋਲੇ।'ਭਾਖੋ—ਰਾਖਹੁ ਧੀਰ ਅਡੋਲੇ ॥ ੧੨ ॥ ਇਮ ਹੀ ਕਾਰਜ ਹੈ ਹਮ ਕਰਨਾ। ਅੰਤ ਸਮਾ ਸਬ ਹੀ ਪਰ ਬਰਨਾ। ਚਿੰਤਾ ਸ਼ੋਕ ਨ ਕੀਜਹਿ ਕੋਈ। ਕੂਰਾ ਕਰਹਿਂ[5] ਤੁਰਕ ਪਤਿ ਜੋਈ ॥੧੩॥ ਸਭਿ ਜਗ ਕੋ ਦੁਖ ਦਾਯਕ ਪਾਪੀ। ਬਿਨਸਹਿ, ਵਧਹਿ ਨ ਤੇਜ ਕਦਾਪੀ[6]। ਪੂਰਬ ਜਨਮ ਕਰੇ ਤਪ ਭਾਰੇ। ਕਰਹਿਂ ਦਗਧ ਈਂਧਨ ਸਮ ਸਾਰੇ—॥ ੧੪ ॥ ਸਾਹਿਬਜ਼ਾਦਾ ਅਬ ਲਖਨੌਰ। ਵਧ੍ਯੋ ਸਰੀਰ, ਭਯੋ ਬਲ ਠੌਰ। ਅਪਨੋ ਪੁਰਿ ਸੰਭਾਰਹੁ ਜਾਈ। ਨ੍ਰਿਭੈ ਬਸਹੁ ਤਹਿਂ ਚਿੰਤ ਨ ਕਾਈ ॥ ੧੫ ॥ ਸ਼ੁਭ

---

[1](ਤੁਲਿਆ) ਹੋਂਦਿਆ ਹੈ । [2]ਪੂਰਨ ਕਰਦੇ ਹਾਂ ਇੱਛਾ। [3]ਕੀ ਰਚਦੇ ਹੋ। [4]ਛੁਡਾਇਆ ਹੈ। [5]ਅਸੀਂ ਕੂਰਾ ਕਰ ਰਹੇ ਹਾਂ। [6]ਕਦੇ ਬੀ ਵਧੇਗਾ ਨਹੀਂ ਉਸਦਾ ਤੇਜ।

*ਪਾ:—ਸੁਨਿ ਸਿਖ ਨਿਜ ਨਿਜ ਮਨ। †ਪਾ:—ਗੁਰ ਅਧਰਨੰ, ਗੁਰ ਰਸਨਾ।

ਅਨੰਦ ਪੁਰ ਅਧਿਕ ਬਸਾਵਹੁ। ਅਬ ਨ ਰਹਹੁ ਇਹਠਾਂ, ਚਲਿ ਜਾਵਹੁ। ਇਹ ਸੰਦੇਸਾ ਭਨਹੁ ਹਮਾਰੋ।-ਚਿੰਤਾ ਸ਼ੋਕ ਨ ਕਛੁ ਉਰਧਾਰੋ ॥੧੬॥ ਅੰਤ ਸਮਾ ਹਮਰੇ ਤਨ ਕੇਰਾ।ਕੇਤਿਕ ਦਿਵਸ ਪਹੂੰਚਯੋ ਨੇਰਾ। ਆਨ ਥਾਨ ਭੀ ਤਜਿਬੋ ਤਨ ਕੋ। ਇਸ ਬਲ ਕਰਿ ਕੂਰਾ ਤੁਰਕਨ ਕੋ ॥ ੧੭ ॥ ਇਹ ਕਾਰਨ ਲਖਿ ਰਹਹੁ ਨਿਚਿੰਤ।ਕਸ਼ਟ ਨ ਧਾਰਹੁ ਰਿਦੈ ਕਦੰਤ-।ਨਿਕਸਹੁ ਅਬ ਤੁਮ ਲਖਹਿ ਨ ਕੋਈ'। ਸੁਨਤਿ ਸਿੱਖਨ ਤੂੰ ਗਮਨੇ ਸੋਈ॥ ੧੮ ॥ ਕਿਨਹੁਂ ਨ ਹੇਰੇ ਵਹਿਰ ਪਧਾਨੇ । ਹਰਖਤਿ ਹ੍ਵੈ ਕਰ ਛਿਪ੍ਰ[1] ਸਿਧਾਨੇ। ਨਿਕਸ ਗਏ ਤਾਰੇ ਪੁਨ ਭਿਰੇ।ਪ੍ਰਥਮ ਸਮਾਨ ਸਕਲ ਕੁਛ ਕਰੇ॥੧੯॥ਜਨੁ ਮ੍ਰਿਤੁ ਕੇ ਮੁਖ ਤੇ ਨਿਕਸਾਏ।ਪੰਥ ਪਧਾਨਤਿ ਤੂਰਨ ਧਾਏ। ਪਹੁੰਚੇ ਆਨਿ ਜਬਹਿ ਲਖਨੌਰ। ਦੇਖਤਿ ਗੁਰੁ ਕੁਟੰਬ ਤਿਸ ਠੌਰ॥੨੦॥ ਤੀਨਹੁ ਬੰਦਨ ਕਰਿ ਢਿਗ ਬੈਸੇ। ਭਨਯੋਂ ਗੁਰੂ ਜਿਮ ਭਾਖਯੋ ਤੈਸੇ। ਮਾਤ ਨਾਨਕੀ ਦੁਖ ਬਹੁ ਪਾਇ। ਬਾਰਿ ਬਾਰਿ ਬੂਝਹਿ ਪਛੁਤਾਇ॥ ੨੧ ॥ 'ਤੁਮ ਸਮ[2] ਕਯੋਂ ਨਹਿੰ ਨਿਕਸਤ ਆਏ। ਤੁਰਕ ਕੈਦ ਮਹਿਂ ਕਯੋਂ ਦੁਖ ਪਾਏ'। ਸੁਨਿ ਤੀਨਹੁ ਸਿੱਖਨਿ ਸਮੁਝਾਈ। 'ਕਹੈਂ ਕਿ-ਅੰਤ ਸਮਾ ਨਿਯਰਾਈ॥੨੨॥ ਇਹਾਂ ਤਯਾਗ ਤਨ ਕੂਰੇ ਕਰੈਂ। ਰਾਜ ਤੇਜ ਤੁਰਕਨ ਕੋ ਹਰੈਂ-। ਤੁਮ ਆਨੰਦਪੁਰਿ ਜਾਨੋ ਕਹਯੋ। ਨਿਜ ਪੁਰਿ ਬਸਹੁ,ਇਹੀ ਗੁਰ ਚਹਯੋ'॥੨੩॥ ਸਾਸੁ ਨੁਖਾ ਦੋਨਹੁਂ ਦੁਖ ਪਾਵੈਂ।-ਕਹਾਂ ਕਰੀ ਗਤਿ-ਸਤਿਗੁਰ ਧਯਾਵੈਂ। ਬਾਲ ਸਰੂਪ ਕਹਯੋ ਗੁਰ ਪੂਰੇ। 'ਹੈ ਅਨੰਦ ਪੁਰਿ ਕੇਤਿਕ ਦੂਰੇ? ॥ ੨੪ ॥ ਤਹਿਂ ਰਮਣੀਕ ਥਾਨ ਕੈ ਨਾਂਹੀ। ਸਤਿਗੁਰ ਪੁਰਿ ਬਸਾਇ ਜਿਸ ਮਾਂਹੀ। ਪਹੁੰਚਨਿ ਬਸਬੇ[3] ਆਇਸੁ ਦੀਨਿ।ਤੌ ਹਮ ਜਾਇਂ ਤਹਾਂ ਹਿਤ ਕੀਨਿ'॥੨੫॥ ਦੋਨਹੁਂ ਮਾਤਨ ਸੋਂ ਕਹਿ ਬੈਨ[4]। 'ਮਾਨਹੁ ਬਾਕ ਚਿੰਤ ਕੋ ਹੈ ਨ। ਇਹਾਂ ਕਹਾਂ ਲਗਿ ਦੂਰ ਹਮ ਰਹੈਂ। ਪਿਤ ਕੋ ਪਲਟਾ ਲੈਬੇ ਚਹੈਂ ॥ ੨੬ ॥ ਕਰੌਂ ਤਰਕ ਕੀ ਜਰਾਂ ਉਖਾਰਨਿ। ਮਾਰਨ ਕਰੌਂ ਜੰਗ ਰਚਿ ਦਾਰੁਨ।ਅਬ ਲਖ-ਨੌਰ ਬਿਖੈ ਨਹਿਂ ਬਸਨਾ।ਉਚਰਯੋ ਪਿਤਾ ਆਪ ਜੋ ਰਸਨਾ' ॥ ੨੭ ॥ ਸੁਨਿ ਦ੍ਵੈ ਮਾਤਨ ਛਰ ਕੋ ਪਾਵੈਂ। ਬਹੁ ਬਿਧਿ ਕਹਿ ਸੁਤ ਕੋ ਸਮੁਝਾਵੈਂ। ਇਸ ਬਿਧਿ ਕਹਹੁ ਨ ਕਿਸੈ ਸੁਨਾਵਹੁ।ਗਹਹਿਂ ਨ ਆਇ, ਖਿਰਹੁ ਇਸ ਥਾਵਹੁ।

[1]ਛੇਤੀ। [2]ਤੁਹਾਡੇ ਵਾਂਗ। [3]ਪਹੁੰਚ ਕੇ ਵਸਣੇ ਦੀ। [4]ਭਾਵ ਦਾਦੀ ਤੇ ਮਾਤਾ ਜੀ ਨੂੰ ਬਚਨ ਕਹੇ।

॥੨੮॥ ਨਹਿਂ ਕੋ ਜਾਨਹਿਂ ਬਾਸ ਕਰੰਤੇ। ਬਸਹੁ ਇਕਾਕੀ ਥਲ ਸੁਖਦੈਂਤੇ'।
ਸੁਨਿ ਗੁਰ ਮਾਤਨ ਕੋ ਤਬ ਕਹੈ। 'ਪਿਤ ਬਚ ਪਰ ਹਮ ਨਿਸ਼ਚਾ ਅਹੈ ॥
੨੯ ॥ ਕਹੈਂ ਸੁ ਹੋਇ ਭਵਿੱਖਤ ਮਾਂਹੀ। ਅਟਲ ਬਾਕ ਸੋ ਡੋਲਹਿ ਨਾਂਹੀ।
ਕਸੋਂ ਬਿਖਾਦ ਮਹਿਂ ਚਿੰਤਾ ਕਰੋ। ਹੁਇ ਕੱਲਯਾਨ[1] ਰਿਦੈ ਨਹਿਂ ਡਰੋ॥੩੦॥
ਸਕਲ ਕਲਾ ਸਮਰੱਥ ਉਦਾਰੇ। ਚਹੈਂ ਜੁ ਕਰੈਂ ਸੁ ਪਿਤਾ ਹਮਾਰੇ। ਆਪਹਿ
ਜਾਇ ਕੈਦ ਮਹਿ ਪਰੇ। ਆਪਹਿ ਤਨ ਤਜਿਬੋ ਉਰ ਧਰੇ ॥੩੧॥ ਸਭਿਕੇ
ਅਹੈਂ ਸਹਾਇਕ ਸੋਇ। ਤਿਨ ਹਿਤ ਜਤਨ ਕਰਹਿ ਕਸਾ ਕੋਇ। ਭੰਜਹਿਂ
ਰਚਹਿਂ ਜਗਤ ਕਹੁ ਸਾਰੇ। ਤਿਨ ਆਗੈ ਕਸਾ ਤੁਰਕ ਬਿਚਾਰੇ ॥੩੨॥ਏਕ
ਬਾਕ ਤੇ ਨਾਸ਼ ਕਰੰਤੇ। ਪੀਰ ਅਮੀਰ ਨਹੀਂ ਉਬਰੰਤੇ। ਤਿਨ ਹਿਤ ਚਿੰਤਾ
ਕਰਨਿ ਉਪਾਇ। ਅਹੈ ਬਾਦ ਸੋ ਨਿਸ਼ਫਲ ਜਾਇ' ॥ ੩੩ ॥ ਇੱਤਯਾਦਿਕ
ਬਹੁ ਕਹਿ ਸਮੁਝਾਈ। ਸੁਤ ਤੇ ਸੁਨਿ ਕੁਛ ਧੀਰਜ ਪਾਈ। ਪਠੇ ਅਨੰਦਪੁਰ
ਕੋ ਨਰ ਫੇਰ।ਵਾਹਿਨ ਹਿਤ ਮੰਗਵਾਵਨਿ ਕੇਰ[2] ॥ ੩੪ ॥ ਸ਼੍ਰੀ ਗੁਜਰੀ ਕਹਿ
ਤਿਹ ਸਮਝਾਯੋ।'ਮਮ ਭ੍ਰਾਤਾ ਸੰਗ ਦੇਹੁ ਅਲਾਯੋ।—ਏਕ ਤੁਰੰਗ ਮੋਲ ਬਡ
ਕੇਰਾ। ਲੇ ਆਵਹੁ ਸ਼ਿੰਗਾਰਿ[3] ਬਡੇਰਾ ॥ ੩੫ ॥ ਬ੍ਰਿਖਭਨ ਜੋਰਹੁ ਸਯੰਦਨ
ਆਨਹੁ। ਨਰ ਬ੍ਰਿੰਦਨ ਲੇ ਕਰਿ ਪ੍ਰਸਥਾਨਹੁ—। ਜਥਾ ਗੁਰਨ ਕੀ ਦਸ਼ਾ,
ਸੁਨਾਵਹੁ। ਸੁਨਿ ਚਲਿ ਪਰਹੁ ਨਹੀਂ ਬਿਲਮਾਵਹੁ' ॥ ੩੬॥ ਇੱਤਯਾਦਿਕ
ਦੇ ਅਪਰ ਸੰਦੇਸੇ। ਰਿਦੇ ਬਿਸੂਰਤ ਕਸ਼ਟ ਬਿਸ਼ੇਸ਼ੇ। ਸਤਿਗੁਰ ਕੀ ਦਿਸ਼ਿ
ਚਿਤਵਤਿ ਘਨੀ।—ਕਹਾਂ ਕਰੀ ਹੈ ਪ੍ਰਭੁ ਜਗ ਧਨੀ!—॥੩੭॥ਸਾਸ ਨਿਕਟ
ਦ੍ਰਿਗ ਤੇ ਜਲ ਛੋਰਤਿ।ਹੋਨਹਾਰ ਨਾਹਿਨ ਕੋ ਮੋਰਤਿ। ਬ੍ਰਿਧਾ ਅਧਿਕ ਸੁਤ
ਸੁਨਤਿ ਪ੍ਰਸੰਗ। ਸੰਕਟ ਦੀਰਘ ਬਯਾਪਤਿ ਅੰਗ॥ ੩੮ ॥ ਢਿਗ ਮਸੰਦ
ਜੇਠਾ ਸਮਝਾਵੈ। 'ਸਤਿਗੁਰੁ ਕਰਹਿਂ ਜਥਾ ਉਰ ਭਾਵੈ। ਤਊ ਅੰਤ ਤਨ
ਕੋ ਨਿਜ ਜਾਨਿ। ਤੁਰਕ ਤੇਜ ਕੋ ਚਾਹਤਿ ਹਾਨ ॥ ੩੯॥ ਤੁਮ ਕਹੁ ਹੋਤਿ
ਸਨੇਹ[4] ਘਨੇਰੇ। ਗੁਰ ਕੇ ਹਰਖ ਸ਼ੋਕ ਨਹਿਂ ਨੇਰੇ। ਤਊ ਤਿਨਹੁ ਕੇ ਨਿਤ
ਅਨੁਸਾਰੀ। ਰਹਿਬੋ ਆਛੀ ਰਿਦੈ ਬਿਚਾਰੀ ॥ ੪੦ ॥ ਤਿਨ ਸਥਾਨ ਅਬ
ਸਾਹਿਬਜ਼ਾਦਾ। ਪ੍ਰਿਤਪਾਰਹੁ ਸਭਿ ਦੇ ਅਹਿਲਾਦਾ। ਜਥਾ ਕਹੈਂ[5] ਕਰੀ-
ਯਹਿ ਤਿਮ ਬਾਤੀ। ਦੇਖਤਿ ਰਹੀਅਹਿ ਸੀਤਲ ਛਾਤੀ' ॥੪੧॥ ਕਬ ਕਬ

[1]ਸੁਖ ਹੋਵੇਗਾ। [2]ਸਵਾਰੀ ਦੇ ਮੰਗਾਵਣ ਵਾਸਤੇ। [3]ਸ਼ਿੰਗਾਰ ਕਰਕੇ। [4]ਮੋਹ। [5]ਜਿਵੇਂ ( ਗੁਰੂ ਜੀ) ਕਹਿਣ।

ਜੇਠਾ ਕਹਿ ਪਰਚਾਵੈ। ਸਕਲ ਬਿਧਿਨਿ ਕੀ ਸੇਵ ਕਮਾਵੈ। ਅਪਰ ਕਥਾ ਲਖਨੌਰ ਜੁ ਕੀਨਿ। ਬਰਨਨ ਕਰੌਂ ਪ੍ਰੇਮ ਰਸ ਭੀਨ॥ ੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸਿੱਖਜਨਿ ਛੁਟਨ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤਿ ਅੰਸੂ ॥੫੫॥

## ੫੬. [ਲਖਨੌਰ ਨਿਵਾਸ। ਸ਼ਾਹ ਭੀਖ ਦਾ ਮਿਲਨਾ]।

ਦੋਹਰਾ ॥ ਪ੍ਰਥਮ ਬਸੇ[1] ਜੁਗ ਮਾਤ ਜੁਤਿ ਗੁਰੂ ਇਕਾਕੀ ਹੋਇ। ਸੇਵਕ ਇਕ ਭੀ ਸੰਗ ਨਹਿਂ ਤਨ ਤੀਨਹੁ[2] ਤਹਿਂ ਜੋਇ ॥ ੧॥ ਚੌਪਈ ॥ ਜੋ ਕੁਛ ਹੋਇ ਚਾਹਿ ਚਿਤ ਸੇਵਾ। ਜੇਠਾ ਕਰਹਿ ਜਾਨਿ ਗੁਰਦੇਵਾ। ਇਕ ਦਿਜ ਭੋਜਨ ਆਨਿ ਬਨਾਵੈ। ਦੋਇ ਸਮੈ ਕਰਿ ਸ੍ਵਾਦ ਅਚਾਵੈ॥ ੨॥ ਦਿਨ ਮਹਿਂ ਤਹਿਂ ਗਨ ਬਾਲਿਕ ਮੇਲ। ਵਹਿਰ ਗ੍ਰਾਮ ਢਿਗ ਖੇਲਤਿ ਖੇਲ। ਕਿੰਦੁਕ[3] ਡੰਡਾ[4] ਗਹਿ ਜੁਗ ਹਾਥ। ਫੈਂਕਹਿ ਦੂਰ ਮਾਰ ਕਰਿ ਨਾਥ॥ ੩ ॥ ਬਾਲਿਕ ਧਾਇ ਗਹੈਂ ਤਹਿਂ ਗੇਰਹਿਂ। ਪੁਨ ਡੰਡਾ ਹਤਿ ਕਿੰਦੁਕ ਪ੍ਰੇਰਹਿਂ[5]। ਕਬਹੂੰ ਬ੍ਰਿਛਨ ਪਰ ਚਢਿ ਚਢਿ ਕੂਦਹਿਂ। ਹਾਰਹਿ ਬਾਲ ਤਾਂਹਿ ਦ੍ਰਿਗ ਮੂੰਦਹਿਂ[6]॥ ੪॥ ਕਬਹੂੰ ਭਾਗ ਚਲਹਿਂ ਕਿਹ ਆਗੇ।ਅਧਿਕ ਭ੍ਰਮਾਵਹਿਂ[7] ਹਾਥ ਨ ਲਾਗੇ।ਕਬ ਦੁਇ ਦਿਸ਼ਿ ਬਾਲਿਕ ਸਭਿ ਹੋਇ। ਖੇਲਹਿਂ ਪਰੇ[8] ਬੰਧ ਕਰਿ ਦੋਇ॥ ੫ ॥ ਜੀਤ ਹਾਰ ਕੀ ਖੇਲ ਮਚਾਵਹਿ। ਧਾਵਹਿਂ ਏਕ ਓਜ ਕੋ ਲਾਵਹਿਂ। ਇਕ ਐਂਚਹਿਂ ਇਕ ਛੁਟ ਕਰਿ ਜਾਵੈਂ। ਇਕ ਲਰ ਕਰਿ ਨਿਜ ਸਦਨ ਸਿਧਾਵੈਂ॥ ੬॥ਇਕ ਕੋ ਇਕ ਖਿਝਾਇ ਕਰਿ ਰੋਕਹਿਂ। ਇਮ ਖੇਲਤਿ ਜੋ ਲੋਕ ਬਿਲੋਕਹਿਂ:-"ਕਿਸ ਛੱਤ੍ਰੀ ਕੋ ਬਾਲਿਕ ਅਹੈ[9]। ਕਿਤਕ ਦਿਨਨ ਤੇ ਇਸ ਥਲ ਰਹੈ" ॥੭॥ ਪਰਚੈਂ ਬਾਲਿਕ ਬ੍ਰਿੰਦ ਮਝਾਰਾ। ਮਾਤ ਹਕਾਰਹਿ ਬਾਰਿਬਾਰਾ। ਨਿਕਟ ਬਿਠਾਇ ਅਚਾਇ ਅਹਾਰੇ। 'ਘਰ ਮਹਿਂ ਥਿਰਹੁ, ਨ ਫਿਰਿ ਦਿਨ ਸਾਰੇ' ॥ ੮॥ ਬਰਜੇ ਰਹੈਂ ਨ, ਜਾਇਂ ਵਹਿਰ ਕੋ। ਬਾਲ ਬੁਲਾਵਹਿਂ ਖੇਲ ਠਹਿਰਕੋ[10]। ਪ੍ਰੇਮ ਧਰਹਿਂ ਸਗਰੇ ਚਲਿ ਆਵਹਿਂ। ਕ੍ਰੀੜਾ ਅਨਿਕ ਪ੍ਰਕਾਰ ਮਚਾਵਹਿਂ॥ ੯ ॥ ਸ਼ਾਹਿ ਭੀਖ ਜੋ ਪਟਨੇ ਗਯੋ। ਤੀਨ ਮਾਸ ਕੇ ਦਰਸਤਿ ਭਯੋ। ਨਿਕਟ ਗ੍ਰਾਮ ਤਿਸ ਬਸਥੋ ਕੇਰਾ। ਜਹਾਂ ਪ੍ਰਿਥੋਦਕ[11] ਤੀਰਥ ਹੇਰਾ॥

[1]ਪਹਿਲੇ (ਲਖਨੌਰ ਵਿਚ) ਵਸੇ। [2]ਦੋ ਮਾਤਾ ਜੀ ਤੇ ੧ ਗੁਰੂ ਜੀ, ਤਿੰਨੇ ਹੀ। [3]ਖਿਦੋ। [4]ਖੂੰਡੀ। [5]ਰੇੜ੍ਹਦੇ ਹਨ। [6]ਜੋਹੜਾ ਹਾਰ ਜਾਵੇ ਤਿਸ ਬਾਲ ਦੀਆਂ ਅੱਖਾਂ ਮੀਟਦੇ ਹਨ। [7]ਫਿਰਾਂਵਦੇ ਹਨ। [8]ਕਤਾਰਾਂ। [9](ਸ੍ਰੀ ਗੁਰੂ ਜੀ ਨੂੰ ਵੇਖਕੇ ਕਹਿੰਦੇ ਹਨ) ਕਿਸੇ ਛੱਤ੍ਰੀ ਦਾ ਇਹ ਬਾਲ ਹੈ। [10]ਠਾਹਿਰ, ਖੇਲਨ ਦੇ ਥਾਂ ਵਿਚ। (ਅ) ਠਹਿਰਾਈ ਹੋਈ ਖੇਲ ਵਾਸਤੇ। [11]ਪ੍ਰਿਥੂਦਕ ਨਾਮੇ ਤੀਰਥ ਜਿਸਨੂੰ ਹੁਣ ਪਹੋਆ ਕਹਿੰਦੇ ਹਨ, ਇਹ ਸੁਰੱਸ੍ਵਤੀ ਦੇ ਕਿਨਾਰੇ ਤੇ ਹੈ।

੧੦॥ਤਹਿ ਤੇ ਤੀਨ ਕੋਸ ਤਿਸ ਜਾਨਹਿं।ਗ੍ਰਾਮ ਸਿਆਣਾ ਨਾਮ ਬਖਾਨਹਿं। ਕਬ ਤਹਿं ਰਹੈ ਕਬਹਿ ਕੁਹੜਾਮ[1] । ਸਿਮਰਤਿ ਨਿਤ ਖ਼ੁਦਾਇ ਕੋ ਨਾਮ ॥੧੧॥ ਠਸਕਾ ਨਾਮ ਗਾਮ ਇਕ ਚੀਨੋ। ਕਿਸ ਤੁਰਕੇਸ਼ੁਰ ਨੇ ਤਿਸ ਦੀਨੋ। ਚਾਹਤਿ ਚਿਤ ਬਖਸ਼ਾਵਨਿ ਕਾਜ[2] ।-ਜਬਹਿ ਭਵਿੱਖਜਤ ਸਿੰਘਨ ਰਾਜ॥੧੨॥ਨਹਿं ਛੀਨਹਿं ਸੋ ਦੇਗ ਜੁ ਮੋਰੀ-। ਇਹੀ ਕਾਮਨਾ ਨਿਤ ਪ੍ਰਤਿ ਲੋਰੀ। ਨਿਜ ਅਜ਼ਮਤ ਕਰਿ ਉਰ ਮਹਿं ਜਾਨੇ।-ਦੇਗ਼ ਤੇਗ਼ ਕੇ ਧਨੀ ਮਹਾਨੇ ॥੧੩॥ ਮਮ ਸਮੀਪ ਆਏ ਲਖਨੌਰ-। ਏਕ ਪੀਰ ਲੈ ਸੰਗੀ ਔਰ। ਕਹੂੰ ਜਾਨਿ ਕੋ ਲੀਨਿ ਬਹਾਨਾ। ਪਹੁੰਚਯੋ ਆਇ ਗੁਰੂ ਜਿਸ ਥਾਨਾ॥੧੪॥ ਕਿੰਦੁਕ ਕੋ ਡੰਡਾ ਹਤਿ ਪ੍ਰੇਰਹਿं।ਬਾਲਿਕ ਤੇ ਨ ਬੁਚਹਿ[3] ਪੁਨ ਗੇਰਹਿं।ਹੁਇ ਸਮੀਪ[4] ਗਹਿ ਕਦਮ ਪਦਮ ਕੋ। ਸਿਜਦਾ ਕੁਨਦ ਅਨੰਦ ਸਦਮ ਕੋ[5] ॥ ੧੫॥ ਪੁਨ ਕਰ ਜੋਰਤਿ ਖਰੋ ਅਗਾਰੀ। ਕਰਿ ਤਰੀਫ ਬਹੁ ਅਰਜ਼ ਗੁਜ਼ਾਰੀ। 'ਧੰਨਭਾਗ ਮੈਂ ਹੋਇਸਿ ਆਜੂ।ਦਰਸੇ ਆਨਿ ਗ਼ਰੀਬ ਨਿਵਾਜੂ'॥ ੧੬॥ ਪਿਖਿ ਬਾਲਿਕ ਇਕਠੇ ਹੁਇ ਆਏ। ਨਿਜ ਸੰਗਨ ਜੁਤਿ ਭੇ ਸਮੁਦਾਏ[6]। ਸ਼ਾਹੁ ਭੀਖ ਕੁਛ ਕਹਿਬੋ ਚਾਹੀ।ਇਤ ਉਤ ਦੇਖੇ ਕਰਿ ਬਹੁਪਾਹੀ[7]॥ ੧੭॥ਲਿਏ ਉਠਾਇ ਆਪਨੀ ਗੋਦ। ਨਜ਼ਾਰੋ ਭਯੋ ਬਿਲੰਦ ਪ੍ਰਮੋਦ। ਸਭਿਹਿਨਿ ਕੋ ਕਹਿ 'ਠਾਂਢੇ ਰਹੀਅਹਿ। ਅਬਹਿ ਛਿਪ੍ਰ ਆਵਹਿं, ਥਿਰ ਰਹੀਅਹਿ' ॥੧੮॥ ਸਭਿ ਤੇ ਦੂਰ ਖਰੇ ਤਬ ਹੋਇ। ਪਟ ਸੋਂ ਰਜ ਝਾਰਤਿ ਪਗ ਦੋਇ।ਬੂਝਨ ਲਗਯੋ ਸਕਲ ਹੀ ਗਾਥ।'ਦੁਸ਼ਟ ਤੁਰਕਪਤਿ ਦਿੱਲੀ ਨਾਥ॥ ੧੯ ॥ ਆਪ ਗਏ ਚਲਿ ਪਿਤਾ ਤੁਮਾਰੇ। ਪਰੇ ਜਾਇ ਤਿਸ ਕੈਦ ਮਝਾਰੇ। ਛੂਟਹਿं ਕਿ ਨਹੀਂ ਕਹਾਂ ਗਤਿ ਹੋਇ?ਚਹਹੁ ਸੁ ਕਰਹੁ ਬਿਲਮ ਨਹਿ ਕੋਇ ॥ ੨੦ ॥ ਇਹ ਰਾਵਰਿ ਕਸ ਖੇਲ ਪਸਾਰਾ ? ਜਾਨ ਸਕਹਿ ਨਹਿं ਜਿਹ ਜਗ ਸਾਰਾ'। ਅਜ਼ਮਤ ਜੁਤਿ ਪ੍ਰੇਮੀ ਤਿਹ ਜਾਨਾ। ਮਰਮ[8] ਬਾਤ ਕੋ ਸਕਲ ਬਖਾਨਾ॥ ੨੧॥ 'ਸ਼੍ਰੀ ਨਾਨਕ ਕੀ ਦਾਤ ਬਿਸਾਲਾ। ਬਾਬਰ ਲੀਨਿ ਸੁ ਪੂਰਬ ਕਾਲਾ। ਅਬ ਇਹੁ ਗਰਬ ਰਹਯੋ ਮਤਿ ਮੂਢਾ । ਸ਼ਰ੍ਹਾ ਚਲਾਵਨਿ

[1](ਕਦੇ ਸਿਆਣੇ ਪਿੰਡ ਵਿੱਚ ਤੇ) ਕਦੇ ਕੁਹੜਾਮ ਵਿੱਚ ਰਹਿੰਦਾ ਸੀ। [2](ਗੁਰੂ ਦਸਮ ਜੀ ਪਾਸੋਂ) ਬਖਸ਼ਾਇਆ ਚਾਹੁੰਦਾ ਸੀ। [3]ਬੋਚੀ ਨਹੀਂ ਜਾਂਦੀ (ਗੇਂਦ)। [4](ਪੀਰ ਨੇ) ਨੇੜੇ ਹੋਕੇ। [5]ਅਨੰਦ ਦੇ ਘਰ (ਗੁਰੂ ਜੀ) ਨੂੰ ਸਿਜਦਾ ਕਰਦਾ ਹੈ । [6]ਸੰਗੀਆਂ ਸਮੇਤ ਇਕੱਠੇ ਹੋ ਗਏ। [7]ਬਹੁਤੇ (ਲੜਕੇ) ਪਾਸ (ਆਏ ਦੇਖੇ) । [8]ਭੇਦ ।

ਹਠਹਿ ਅਰੂਢਾ ॥੨੨॥ ਹਿੰਦੂ ਤੁਰਕ ਦੌਨ ਹੀ[1] ਮਾਰੇ। ਪਰੰਪਰਾ ਕੋ ਧਰਮ ਬਿਗਾਰੇ। ਪਿਤਾ ਹਮਾਰੇ ਦੇ ਕਰਿ ਸੀਸ।ਜਰਾਂ ਉਖਾਰਹਿਂ ਖਲ ਅਵਿਨੀਸ਼॥ ੨੩ ॥ ਨਵੌਂ ਪੰਥ ਹਮ ਸਾਜਨਿ ਕਰੈਂ। ਤੇਜ ਰਾਜ ਕੌ ਤਿਨ ਮਹੁ ਧਰੈਂ।ਇਸ ਕਾਰਨ ਤੇ ਸਤਿਗੁਰ ਗਏ । ਤਨ ਕੋ ਅੰਤ ਜਾਨਿ ਨਿਜ ਲਏ' ॥ ੨੪ ॥ਸੁਨਿ ਕਰਿ ਸ਼ਾਹੁ ਭੀਖ ਕਰ ਜੌਰੇ। 'ਮੈਂ ਰਾਵਰਿ ਕੇ ਚਰਨ ਨਿਹੋਰੇ। ਅਚਲ ਰਹੈ ਜਗ ਟੁਕਰਾ ਮੋਰਾ। ਜਬ ਹੁਇ ਗੁਰੂ ਪੰਥ ਕੋ ਜੋਰਾ ॥ ੨੫ ॥ ਰਿਦੇ ਕਾਮਨਾ ਰਹੈ ਹਮੇਸ਼। ਪੂਰਵਹੁ ਕਰੁਨਾ ਕਰਹੁ ਵਿਸ਼ੇਸ਼'। ਸੁਨਿ ਗੁਰ ਸ਼੍ਰੀ ਮੁਖ ਗਿਰਾ ਉਚਾਰੀ। 'ਚਿਰੰਕਾਲ ਰਹਿ ਦੌਲ਼ਤ ਤੁਮਾਰੀ ॥ ੨੬ ॥ ਜੋ ਤੇਰੇ ਟੁਕਰੇ ਕੌ ਖੋਵਹਿ। ਖੋਯੋ ਜਾਇ, ਸੁ ਨਹਿਂ ਥਿਰ ਹੋਵਹਿ। ਪੰਥ ਹਮਾਰੇ ਮਹਿਂ ਬਹੁ ਰਹੈਂ । ਅਪਨਿ ਮਨੋਰਥ ਪੂਰਨ ਲਹੈਂ' ॥ ੨੭ ॥ ਸ਼ਾਹੁ ਭੀਖ ਸੁਨਿ ਹਰਖਯੋ ਘਨੋ। ਜਾਚਯੋ ਜਿਮ,ਤਿਮ ਹੀ ਸਭਿ ਬਨੋ। ਬਾਤਨ ਕਰਤਿ,ਅੰਗ ਤੇ ਧੂਰ। ਪੌਛਤਿ ਰਹਯੋ ਪ੍ਰੇਮ ਕਰਿ ਭੂਰ॥ ੨੮ ॥ ਇੱਤ੍ਯਾਦਿਕ ਕੁਛ ਆਨ ਬਖਾਨਤਿ। ਗੋਦ ਉਠਾਏ ਤਿਤ ਕੌ ਆਨਤਿ[2]। ਹਾਥਨ ਸਾਥ ਪਲੋਸਤਿ ਚਰਨੰ। ਜਨ ਕੇ ਹਰਨ ਜਨਮ ਅਰ ਮਰਨੰ[3] ॥੨੯॥ ਜਹਿਂ ਬਾਲਿਕ ਮਹਿਂ ਖੇਲਤਿ ਆਗੇ। ਤਿਹ ਥਾਂ ਗੋਦ ਉਤਾਰਿ ਸੁਭਾਗੇ[4] । ਕਦਮ ਪਦਮ ਕੌ ਸਿਜਦਾ ਕੀਨਿ। ਰਿਦੇ ਧਯਾਨ ਸੋਈ ਧਰਿ ਲੀਨਿ ॥੩੦॥ ਗਮਨਯੋ ਬਹੁਰ ਆਪਨੇ ਥਾਨ। ਮਨ ਹੀ ਮਨ ਆਨੰਦ ਮਹਾਨ। ਮੀਰ ਦੀਨ ਜੋ ਪੀਰ ਬਿਸਾਲਾ। ਰਹਯੋ ਨਿਹਾਰਤਿ ਥਿਰ ਤਿਸ ਕਾਲਾ ॥ ੩੧ ॥ ਰਿਦੈ ਸੰਦੇਹ ਬਿਲੰਦ ਉਠਾਵਾ। ਕਹਾਂ ਪੀਰ ਮਤਿ ਤੇ ਬਵਰਾਵਾ।ਅਸਮੰਜਸ ਅਸ ਜਿਸਨੇ ਕੀਨਿ। ਨਹੀਂ ਤੁਰਕ ਸਹਿ ਸਕਹਿਂ ਪ੍ਰਬੀਨ ॥ ੩੨ ॥ ਮਿਲਿ ਜਬ ਚਲਯੋ ਪੰਥ ਮਹਿਂ ਕਹਯੋ। 'ਸੁਨਹੁ ਪੀਰ ! ਤੁਮ ਕੋ ਬਡ ਲਹਯੋ[5]। ਸਿਜਦਾ ਕਰਤਿ ਸਰਬ ਤੁਰਕਾਨਾ। ਜਾਨਹਿਂ ਅਜ਼ਮਤਵਾਨ ਮਹਾਨਾ ॥ ੩੩ ॥ ਕਹਾਂ ਕਰਯੋ ਅਬ ਹਿੰਦੂ ਬਾਲਿਕ। ਹੇਰਤਿ ਚਰਨ ਪਰਯੋ ਤਤਕਾਲਿਕ। ਤੁਰਕ ਜਨਮ ਤੁਮ ਬੈਸ ਬਡੇਰੀ। ਲਖੀ ਨ–ਮਨਤਾ ਹੈ ਬਡ ਮੇਰੀ–' ॥੩੪॥ ਸ਼ਾਹੁ ਭੀਖ ਸੁਨਿ ਉੱਤਰ ਦੀਨਾ। 'ਤੁਮਨੇ ਨਹੀਂ ਭੇਵ ਕੁਛ ਚੀਨਾ।ਸ਼੍ਰੀ ਨਾਨਕ ਗਾਦੀ ਪਰ ਜੋਇ। ਹੁਇ ਖ਼ੁਦਾਇ ਕੀ ਦਰਗਹਿ ਸੋਇ ॥ ੩੫ ॥ ਜਬ ਸਭਿ ਪੀਰ

[1]ਹਿੰਦੂ ਤੇ ਤੁਰਕ ਦੋਨੋ ਹੀ। [2]ਲਿਆਂਵਦਾ ਹੈ। [3](ਜੋ ਚਰਨ ਕਿ) ਦਾਸਾਂ ਦੇ ਜਨਮ ਮਰਨ ਨਾਸ਼ ਕਰਨ ਵਾਲੇ ਹਨ । [4]ਸੁਭਾਗੇ (ਭੀਖ ਸ਼ਾਹ) ਨੇ। [5]ਤੁਹਾਨੂੰ ਵਡਾ ਜਾਣਦੇ ਹਨ (ਤੁਰਕ ਸਾਰੇ)।

ਪਹੁੰਚਹਿੰ ਜਾਇ। ਥਿਰਹਿੰ ਪੌਰ ਆਗੇ ਸਮੁਦਾਇ । ਤਬ ਇਹ ਊਚੇ ਬਲ ਚਲਿਆਵੈਂ। ਸਭਿਹਿਨਿ ਕੋ ਨਿਜ ਦਰਸ ਦਿਖਾਵੈਂ ॥ ੩੬ ॥ ਜਿਸ ਨੇ ਜੋ ਕਹਿਬੋ ਤਬ ਹੋਇ। ਇਨ ਸੋਂ ਕਹੈ, ਪੂਰ ਹੈਂ ਸੋਇ। ਨਹਿੰ ਖ਼ੁਦਾਇ ਕਿਨ ਦੇਖਯੋ ਕਹਾਂ। ਇਹੀ ਰੂਪ ਕੈ ਔਰੈ ਅਹਾਂ[1]* ॥ ੩੭ ॥ ਅਬ ਨਿਜ ਤਨ ਜੋ ਧਾਰਨਿ ਕੀਨਿ।ਦਰਸੇ ਤਹਾਂ ਜਨਮ ਜਹਿ ਲੀਨਿ।ਹਿੰਦੂ ਤੁਰਕ ਰਹੇ ਜਗ ਦੋਇ। ਪਰਖੇ ਤਹਾਂ ਪਹੁੰਚਿ ਮੈਂ ਸੋਇ ॥ ੩੮ ॥ ਧਰੀ ਕਾਮਨਾ ਅਬ ਮੈਂ ਆਇ।ਕੀਨਿ ਜਾਚਨਾ ਲੀਨਿ ਸੁ ਪਾਇ।ਤਰੁਨ ਹੋਇ ਤਨ ਰਨ[2] ਕੋ ਕਰੈਂ। ਤੇਜ ਤੁਰਕ ਗਨ ਕੋ ਸਭਿ ਹਰੈਂ ॥ ੩੯ ॥ ਦਿੱਲੀ ਅਰੁ ਲਵਪੁਰੀ ਮਝਾਰ। ਸਭਿ ਕੀ ਲੈਹੈਂ ਪਾਗ ਉਤਾਰ[3]। ਰਹਨਿ ਦੇਹਿੰ ਨਹਿੰ ਪਤਿ ਕਿਸ ਕੇਰ । ਕਰਹਿੰ ਧੂਲ ਜੋ ਸੈਲ ਉਚੇਰ[4] ॥ ੪੦ ॥ ਨਿਜ ਟੁਕਰਾ ਬਖਸ਼ਾਵਨਿ ਗਯੋ। ਕ੍ਰਿਪਾ ਕਰੀ ਮੁਹਿ ਕੌ ਬਰ ਦਯੋ'। ਮੀਰ ਦੀਨ ਕੋ ਸਰਬ ਬ੍ਰਿਤਾਂਤ। ਕੀਨਿ ਸੁਨਾਵਨਿ ਹਰਖਤਿ ਗਾਤ[5] ॥ ੪੧ ॥ ਕਵਿ ਸੰਤੋਖ ਸਿੰਘ ਕਰਤਿ ਉਚਾਰੇ। ਤਿਸ ਕੋ ਗ੍ਰਾਮ ਸੁ ਨਿਕਟ ਹਮਾਰੇ। ਚਹੁੰ ਦਿਸ਼ਿ ਸਿੰਘਨ ਰਾਜ ਬਡੇਰਾ। ਠਸਕਾ ਗ੍ਰਾਮ ਬੀਚ ਹਮ ਹੇਰਾ ॥ ੪੨ ॥ ਸ਼ਾਹੁ ਭੀਖ ਕੇ ਰਹੇ ਫਕੀਰ। ਦੇਤਿ ਦੇਗ ਜੋ ਆਵਹਿ ਤੀਰ। ਸਿੰਘ ਭੂਪ[6] ਨਹਿੰ ਛੀਨਯੋ ਕਾਹੂ। ਰਹਯੋ ਤਿਨਹੁੰ ਢਿਗ ਸਭਿ ਕੇ ਮਾਂਹੂ[7] ॥ ੪੩ ॥ ਸ਼੍ਰੀ ਗੁਰੁ ਗੋਬਿੰਦ ਸਿੰਘ ਕੇ ਬੈਨ।ਜਗ ਮਹਿ ਅਟਲ, ਮਿਟਹਿ ਕਿਮ ਹੈ ਨ। ਸਭਿ ਸੰਗਤਿ ਗੁਰੁ ਸਿਮਰਨ ਕਰੋ।ਬਿਘਨ ਦੁਹੂ ਲੋਕਨਿ ਕੇ ਹਰੋ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼ਾਹ ਭੀਖ ਮਿਲਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਤੀ ਅੰਸੂ ॥ ੫੬ ॥

੫੭. [ਲਖਨੌਰ ਮਿੱਠਾ ਖੂਹ ਲਵਾਯਾ । ਮਾਮਾ ਜੀ ਆਏ]।

ਦੋਹਰਾ ॥ ਅਪਰ ਬਾਰਤਾ ਕਛੁ ਕਹੌਂ ਜਿਮ ਬੀਤੀ ਲਖਨੌਰ। ਬਲ ਸਰੀਰ ਬ੍ਰਿੱਧਤਿ ਗੁਰੂ ਜੋ ਸਭ ਜਗ ਸਿਰਮੌਰ ॥ ੧ ॥ ਚੌਪਈ ॥ ਗ੍ਰਾਮ ਨਨੇੜੀ ਨਿਕਟਿ ਅਹੈ ਜਿਹ। ਘੋਘਾ ਨਾਮ ਮਸੰਦ ਬਸੈ ਤਹਿੰ। ਪ੍ਰਥਮ ਗੁਰੂ ਜਬ ਤੀਰਥ ਗਏ। ਤਬ ਸੋ ਮਿਲਯੋ ਹੁਤੋ ਢਿਗ ਆਏ ॥ ੨ ॥ ਕਿਤਿਕ ਸਮੇਂ ਰਹਿ ਸੰਗ ਗੁਜ਼ਾਰਾ। ਦਰਬ ਲੋਭ ਬਹੁ ਰਿਦੇ ਮਝਾਰਾ । ਮਾਤਾ ਗੁਜਰੀ ਕੀ ਇਕ ਦਾਸੀ। ਸੇਵਾ ਕਰਤਿ ਰਹਤਿ ਨਿਤ ਪਾਸੀ ॥ ੩ ॥ ਤਿਹ ਬਿਰਮਾਇ

[1]ਇਹੀ ਰੂਪ ਹੈ ਯਾ ਕਿ ਕੋਈ ਹੋਰ ਰੂਪ ਹੈ (ਖੁਦਾਇ ਦਾ) । [2]ਜੰਗ। [3]ਭਾਵ ਸਰਦਾਰੀ ਖੋਹ ਲੈਣਗੇ। [4]ਪਹਾੜ ਵਤ ਉੱਚਿਆਂ ਦੀ। [5]ਪ੍ਰਫੁਲੱਤ ਸਰੀਰ ਭਾਵ ਖੁਸ਼ ਹੋਕੇ। [6]ਕਿ:ਸਿੰਘ ਰਾਜਾ ਨੇ। [7]ਸਾਰਿਆਂ ਦੇ (ਰਾਜ) ਵਿੱਚ। *ਪਾ:-ਤਹਾਂ।

ਮੂਢ ਲੇ ਗਯੋ। ਪੁਨ ਪਾਛੇ ਪਛੁਤਾਵਤਿ ਭਯੋ। ਜਬ ਲਖਨੌਰ ਗੁਰੂ ਚਲਿ ਆਏ। ਸੁਨਿ ਕਰਿ ਚਹਿਤ–ਲੇਉਂ ਬਖਸ਼ਾਏ–॥ ੪ ॥ ਖੇਲਤਿ ਹੁਤੇ ਬ੍ਰਿੰਦ ਮਿਲਿ ਬਾਲਿ। ਤਹਾਂ ਆਨਿ ਦਰਸੇ ਤਤਕਾਲ। ਹਾਥ ਜੋਰਿ ਨਿਜ ਅਰਜ਼ ਗੁਜ਼ਾਰੀ। 'ਮੈਂ ਮਸੰਦ ਨਿਤ ਗੁਰ ਅਨੁਸਾਰੀ ॥ ੫ ॥ ਆਪ ਬਾਸ ਕੀਨਸਿ ਲਖਨੌਰ। ਨਹਿੰ ਰਹਿਬੇ ਕੋ ਨੀਕੀ ਠੌਰ। ਅਲਪ ਸਥਾਨ ਅਜਰ ਮਹਿ ਜਿਨ ਕੇ। ਕੋਠੇ ਛਤ ਛੋਟੇ ਥਲ ਤਿਨ ਕੇ ॥ ੬ ॥ ਮਮ ਘਰ ਮਹਿਂ ਕਰੁਨਾ ਕਰਿ ਚਲੋ। ਸਮਾ ਬਿਤਾਵਹੁ ਬਸਿ ਥਲ ਭਲੋ'। ਸੁਨਿ ਗੁਰ ਕਹਤਿ 'ਭਾਉ ਉਰ ਤੇਰੇ। ਚਲਿ ਹੈਂ ਪ੍ਰਥਮ ਲੇਹਿਂ ਜਬ ਹੇਰੇ[1] ॥ ੭ ॥ ਬਿਨ ਅਸਵਾਰੀ ਹੈ ਨ ਪਯਾਨਾ। ਪਹੁੰਚਹਿ ਜਬਹੂੰ ਆਇ ਕਿਕਾਨਾ[2]'। ਇਮ ਬਹੁ ਬਾਰਿ ਆਇ ਕਰਿ ਪਾਸ। ਹਿਤ ਲੇ ਚਲਨਿ ਕਰਹਿ ਅਰਦਾਸ ॥ ੮ ॥ ਸਤਿਗੁਰ ਨਿਜ ਮਾਤਨ ਸੋ ਕਹੈਂ'ਇਕ ਮਸੰਦ ਕਹਿ,ਮਮ ਘਰ ਰਹੈ[3]। ਥਾਨ ਕੁਸ਼ਾਦ ਸਦਨ ਹੈ ਸੁੰਦਰ। ਲਿੰਪਨ ਬਨੇ[4] ਵਹਿਰ ਅਰੁ ਅੰਦਰ'॥ ੯ ॥ ਸ਼੍ਰੀ ਗੁਜਰੀ ਨਹਿ ਜਾਨਹਿ ਤਾਂਹੀ। ਸੁਤ ਸਨ ਭਨਤਿ 'ਚਲਨਿ ਅਬ ਨਾਂਹੀ'। ਇਮ ਕੇਤਿਕ ਦਿਨ ਬੀਤੇ ਜਬੈ। ਜਲ ਮੀਠੋ ਲਖਨੌਰ ਨ ਸਬੈ ॥ ੧੦ ॥ ਪਾਨ ਕਰਤਿ ਗੁਰ ਕੇਤਿਕ ਬਾਰੀ[5]। ਕਹੈਂ 'ਅਹੈ ਖਾਰੀ ਇਹ ਬਾਰੀ[6]।ਆਛੋ ਸ੍ਵਾਦ ਨ ਪੀਵਨਿ ਬਿਖੈ। ਮਧੁਰ ਇਹਾਂ ਕੋ ਕੂਪ ਨ ਪਿਖੈਂ' ॥ ੧੧ ॥ ਸੁਨਿ ਗੁਜਰੀ ਚਿਤ ਚਿੰਤ ਉਪਾਵੈ।–ਅਸ ਨਹਿਂ ਹੋਹਿ ਅਪਰ ਥਲ ਜਾਵੈਂ–। ਜੇਠੋ ਸੰਗ ਬੂਝਨਾ ਠਾਨੀ। 'ਨੀਕੋ ਅਹੈ ਕਿ ਨਹਿਂ ਕਿਤ ਪਾਨੀ ? ॥ ੧੨ ॥ ਰੁਚਹਿ ਨਹੀਂ ਇਹ ਸਾਹਿਬਜ਼ਾਦੇ। ਸਭਿ ਕੋ ਲਗਹਿ ਨਹੀਂ ਕੁਛ ਸ੍ਵਾਦੇ'। ਜੋਰਿ ਹਾਥ ਤਿਨ ਭਨਯੋ ਸੁਨਾਈ। 'ਕ੍ਰਿਪਾ ਤੁਮਾਰੀ ਜੇ ਹੁਇ ਜਾਈ॥੧੩॥ ਭਨੇ ਬਾਕ ਤੇ ਮੀਠੋ ਹੋਇ। ਪਾਨ ਕਰਹਿ ਸ੍ਵਾਦਲ ਸਭਿ ਕੋਇ। ਕਿਸੀ ਕੂਪ ਕੋ ਮਧੁਰ ਨ ਅਹੈ। ਇਹ ਬਿਨਤੀ ਸਗਰੇ ਨਰ ਕਹੈਂ' ॥ ੧੪ ॥ ਸੁਨਿ ਗੁਜਰੀ ਨਹਿ ਜਾਨਯੋ ਪਾਨੀ। ਨੰਦਨ ਦਿਸ਼ਿ ਤੇ ਚਿੰਤ ਮਹਾਨੀ। ਬਹੁਰ ਗ੍ਰਾਮ ਕੇ ਜੇ ਨਰ ਨਾਰੀ। ਸਭਿ ਪੀਵਤਿ ਖਾਰੀ ਅਸ ਬਾਰੀ[6] ॥ ੧੫ ॥ ਕਹਿ ਜੇਠੇ ਕੋ ਪੰਚ ਬੁਲਾਏ। ਮਿਲਿ ਮਾਨਵ ਪਹੁੰਚੇ ਸਮੁਦਾਏ। ਉਠ ਮਾਤਾ ਘਰ ਵਹਿਰ

---

[1]ਚਲਾਂਗੇ ਤਦੋਂ, ਜਦੋਂ ਪਹਿਲਾਂ (ਤੇਰਾ ਪ੍ਰੇਮ) ਦੇਖ ਲਵਾਂਗੇ। [2]ਜਦੋਂ ਘੋੜਾ (ਆਨੰਦ ਪੁਰੋਂ) ਆ ਜਾਵੇਗਾ। [3]ਰਹੋ। [4]ਲਿੰਬ ਕਰ ਬਣਾਏ ਹੋਏ ਹਨ। [5]ਕਈ ਵੇਰ। [6]ਜਲ।

ਸਿਧਾਰੀ। ਅਵਨੀ ਤਹਾਂ ਸਮੀਪ ਨਿਹਾਰੀ ॥ ੧੬ ॥ ਕਰ ਕੀ ਸ਼ਾਰਤ[1]
ਕਰਤਿ ਬਤਾਈ। 'ਨਿਕਸਹਿ ਜਲ ਮੀਠੋ ਇਸ ਥਾਈਂ। ਕਰਿ ਉਪਾਇ ਕੋ
ਲੇਹੁ ਨਿਕਾਸੀ। ਨਰ ਨੀਰਨ ਪੀਵਹਿ ਸੁਖਰਾਸੀ' ॥ ੧੭ ॥ ਸੁਨਤਿ ਪੰਚ
ਕਰ ਜੋਰਿ ਬਖਾਨੀ। 'ਨਿਸ਼ਚੈ ਇਹਾਂ ਮਧੁਰ ਹੁਇ ਪਾਨੀ। ਬਾਕ ਆਪਕੇ
ਨਿਸ਼ਫਲ ਨਾਂਹੀ। ਸਗਰੋ ਗ੍ਰਾਮ ਪਾਨ[2] ਸੁਖ ਪਾਹੀ॥੧੮॥ ਤਊ ਲਗਾਵਨਿ
ਕੀ ਸਮਰੱਥ। ਤਬਹਿ ਬਨਹਿ ਜਬ ਧਨ ਹੁਇ ਹੱਥ। ਕਰਹਿੰ ਬਟੋਰਨ
ਸਭਿ ਤੇ ਜਥੈ। ਸਨੈ ਸਨੈ ਹੁਇ ਸਕ ਹੈ ਤਥੈ ॥ ੧੯ ॥ ਥੋਰੇ ਸਦਨ
ਸੁ ਧਨ ਤੇ ਹੀਨ।ਅਬਹਿ ਕਹਾਂ ਕਰਿ ਸਕਹਿ ਜਿ ਦੀਨ'।ਸ਼੍ਰੀ ਗੁਜਰੀ ਸੁਨਿ
ਕਰੁਨਾ ਛਾਈ। ਸਭਿਨਿ ਸਾਥ ਇਮ ਕਹ੍ਯੋ ਬੁਝਾਈ ॥ ੨੦ ॥ 'ਲਗ੍ਯੋ
ਕੂਪ ਆਗੇ ਕੋ ਇਹਾਂ। ਬੀਤ੍ਯੋ ਸਮਾ ਪਿਛਾਰੀ ਮਹਾਂ। ਪੂਰ੍ਯੋ ਗਯੋ ਮ੍ਰਿੱਤਕਾ
ਸਾਥ। ਇਕ ਮਿਹਨਤ ਕੀਜਹਿ ਨਿਜ ਹਾਥ ॥ ੨੧ ॥ ਗਾਹਕ ਬ੍ਰਿੰਦ ਆਜ
ਲਗਿ ਜੱਯੈ। ਕਰਿ ਤੂਰਨਤਾ ਸਕਲ ਖਨੱਯੈ। ਮਧੁਰ ਨੀਰ ਕੋ ਸੁਖ ਸਭਿ
ਪਾਉ।ਮਮ ਨੰਦਨ ਕੋ ਪ੍ਰਥਮ ਪਿਆਉ॥੨੨॥ਤਯਾਰ ਤਿਹਾਵਲ ਕਰਿ ਅਬ
ਲ੍ਯਾਉ। ਕਰਿ ਅਰਦਾਸ ਬ੍ਰਿੰਦ ਬਰਤਾਉ। ਸ਼੍ਰੀ ਨਾਨਕ ਜੀ ਹੋਇਂ ਸਹਾਇ।
ਸਿਮਰਹੁ ਨਾਮ ਬਿਘਨ ਗਨ ਜਾਇ' ॥ ੨੩ ॥ ਸੁਨਿ ਸਭਿ ਕੇ ਚਿਤ ਚੌਂਪ
ਬਡੇਰੀ। ਚਹਤਿ ਬਿਲੋਕ੍ਯੋ ਗਨ ਤਿਸ ਬੇਰੀ। ਜਿਮ ਮਾਤਾ ਸੁਭ ਬਾਤ
ਬਖਾਨੀ।ਮਿਲਿ ਪੰਚਨਨਰ ਗਨ ਤਿਮ ਠਾਨੀ॥੨੪॥ਪੰਚਾਂਮ੍ਰਿਤੁ ਤਤਕਾਲ
ਕਰਾਇ। ਭੁਨਿ ਅਰਦਾਸ ਦੀਨਿ ਬਰਤਾਇ। ਨਾਮ ਸਿਮਰ ਸ਼੍ਰੀ ਨਾਨਕ
ਕੇਰਾ। ਖਨਨ ਲਗੇ ਨਰ ਗਨ ਤਿਸ ਬੇਰਾ॥੨੫॥ਮ੍ਰਿਤਕਾ ਕੇਤਿਕ ਜਬਹਿ
ਨਿਕਾਰੀ। ਖਨਤਿ ਕੂਪ ਕੀ ਮਲ੍ਹਿ ਨਿਹਾਰੀ। ਮੁਦਤ ਭਏ ਸਭਿ ਖੋਦਨ
ਕਰੈ। ਕੋ ਨਿਕਾਸਿ ਮਾਟੀ ਕੌ ਧਰੈ॥੨੬॥ਸਕਲ ਗ੍ਰਾਮ ਕੇ ਨਰ ਮਿਲਿ ਗਏ।
ਤੂਰਨ ਕਾਰ ਕਰਤਿ ਸੋ ਭਏ।ਦਿਵਸ ਤੀਸਰੇ ਕੀਨਸਿ ਤਯਾਰੀ[3]। ਨਿਕਸ੍ਯੋ
ਮਧੁਰ ਤਬਹਿ ਬਰ ਬਾਰੀ ॥ ੨੭ ॥ ਸਤਿਗੁਰ ਕੇ ਸਮੀਪ ਲੈ ਆਏ।
ਪਾਨ ਕੀਨਿ ਆਛੇ ਹਰਖਾਏ। ਬਹੁਰ ਅਖਿਲ ਨਰ ਪੀਯਸਿ ਪਾਨੀ।ਮਹਿਮਾ
ਮਾਨੀ ਮਹਦ ਮਹਾਂਨੀ ॥ ੨੮ ॥ ਗੁਰੁ ਕੋ ਕੂਪ ਨਾਮ ਤਿਸ ਭਯੋ।ਅਬ ਲਗਿ
ਅਹੈ ਮਧੁਰ ਜਲ ਥਿਯੋ। ਮਾਤੁਲ[4] ਕੀ ਪ੍ਰਤੀਖਨਾ ਧਰਿਤੇ।-ਕਬ ਆਵਹਿ

---

[1]ਹੱਥ ਦੀ ਸੈਨਤ। [2]ਪੀ ਕੇ। [3]ਤਿਆਰ ਹੋ ਗਿਆ। [4]ਮਾਮੇ ਦੀ।

ਚਲਿ ਆਨੰਦ ਪੁਰਿ ਤੇ ॥ ੨੯ ॥ ਹਯ ਆਦਿਕ ਸਾਮਿੱਗ੍ਰੀ ਲਯਾਵੈਂ। ਤਬ ਅਖੇਰ ਕੋ ਵਹਿਰ ਸਿਧਾਵੈਂ। ਪਿਖਹਿਂ ਠੌਰ ਲਖਨੌਰ ਚੁਕੌਦ¹। ਚਢਹਿਂ ਕਿਕਾਨ ਕੁਦਾਇ ਸਮੋਦ—॥੩੦॥ ਬੂਝਹਿਂ ਮਾਤਨ ਕੋ ਬਹੁ ਬਾਰੀ। 'ਕਬ ਆਵਹਿਂ ਮਾਤੁਲ ਹਿਤਕਾਰੀ ?'। ਸੁਨਿ ਦਿਨ ਗਿਨਹਿ ਜਨਨਿ ਪਰਚਾਵੈ। 'ਬਾਜ ਸਾਜ ਸਾਜਤਿ ਬਿਲਮਾਵੈਂ² ॥ ੩੧॥ ਹਿਤ ਤੁਮਰੇ ਸੁੰਦਰ ਕਰਿਵਾਇ। ਬਸਤ੍ਰ ਸ਼ਸਤ੍ਰ ਆਨਹਿਂ ਸਮੁਦਾਇ। ਅਬ ਨਹਿ ਬਿਲਮ,ਆਜ ਕੈ ਕਾਲੀ। ਪਹੁੰਚਸੈ ਲਖਹੁ ਸੁ ਆਇ ਉਤਾਲੀ³' ॥੩੨॥ ਇਮ ਪ੍ਰਤੀਖਤੇ ਚਲਿ ਕਰਿ ਆਯੋ। ਵਸਤੁ ਸਕਲ ਗੁਰ ਕੇ ਹਿਤ ਲਯਾਯੋ। ਉਤਰਿ ਤੁਰੰਗ ਤੇ ਬੰਦਨ ਠਾਨੀ। ਜੁਗ ਮਾਤਨ ਕੋ ਨਮੋ ਬਖਾਨੀ॥ ੩੩ ॥ ਮੁਦਤ ਗੁਰੂ ਮਾਤੁਲ ਕੋ ਮਿਲੇ। ਬੂਝਿਅਨੰਦ ਪੁਰਿ ਕੀ ਸੁਧਿ ਭਲੇ।'ਪਿਤ ਕੋ ਹੁਕਮ ਭਯੋ ਤਹਿਂ ਜਾਨੇ। ਕਿਤਿਕ ਦਿਵਸ ਮਹੁਂ ਕਰਹਿਂ ਪਯਾਨੇ ॥ ੩੪ ॥ ਇਸੀ ਹੇਤੁ ਬੁਲਵਾਇਸਿ ਤੋਹੀ। ਪਿਖਨ ਦੇਸ਼ ਅਭਿਲਾਖਾ ਮੋਹੀ'। ਕਹਯੋ ਕ੍ਰਿਪਾਲ ਕ੍ਰਿਪਾਲਹਿ ਸੰਗ⁴।'ਬਰਤੇ ਬਡੋ ਗੁਰੂ ਕਿਸ ਰੰਗ॥੩੫॥ਹਮ ਸਭਿ-ਹਿਨਿ ਕੋ ਤਜਿ ਕਰਿ ਗਏ। ਕੈਦ ਤੁਰਕ ਕੀ ਪ੍ਰਾਪਤਿ ਭਏ। ਮਹਾਂ ਦੁਸ਼ਟ ਇਹ ਨੌਰੰਗ ਪਾਪੀ। ਪ੍ਰਭੁ ਸੰਤਨ ਕੋ ਕੁਟਿਲ ਪ੍ਰਤਾਪੀ⁵'॥੩੬॥ਹਮ ਕਿਸਹੂੰ ਕੋ ਭੇਦ ਨ ਦੀਨਾ। ਔਚਕ ਪੰਥ ਆਗਰੇ ਲੀਨਾ। ਜੇ ਤੁਰਕੇਸ਼ੁਰ ਕਰਤਿ ਖੁਟਾਈ। ਜੰਗਲ ਦੇਸ਼⁶ ਸਿੱਖ ਸਮੁਦਾਈ ॥ ੩੭ ॥ ਜਹਾਂ ਨ ਬਸ ਦੁਸ਼ਟਨ ਕੋ ਕੋਈ। ਸੁਖ ਸੋਂ ਬਾਸ ਤਿਨਹੁ ਮਹੁਂ ਹੋਈ। ਕਹਾਂ ਜਾਨ ਕਰਿ ਗੁਰੂ ਪ੍ਰਬੀਨ। ਬੰਧਨ ਬਿਖੈ ਜਾਇ ਤਨ ਦੀਨਿ' ॥ ੩੮ ॥ ਸੁਨਿ ਸਚਿੰਤ ਬਚ ਸਾਹਿਬ ਬੋਲੇ। 'ਕਰਨ ਕਰਾਵਨ ਪ੍ਰਭੂ ਅਡੋਲੇ। ਤਿਨ ਹਿਤ ਕਰਨਿ ਮਨੋਰਥ ਘਨੇ। ਹਮ ਤੁਮ ਕੋ ਇਹ ਨਾਹਿ ਨ ਬਨੇ ॥ ੩੯ ॥ ਹੋਨਹਾਰ ਕੋ ਕਰਹਿਂ ਬਨਾਇ⁷। ਕਰਹਿਂ ਜੁ ਹੋਨਹਾਰ ਹੁਇ ਜਾਇ⁸। ਸਕਲ ਕਲਾ ਸਮਰਥ ਸੁਖ ਦਾਤੇ। ਭੂਤ ਭਵਿੱਖਤ ਕੇ ਸਭਿ ਗਯਾਤੇ॥ ੪੦ ॥ ਤਿਨ ਕੋ ਕਹਯੋ ਮਾਨਬੋ ਭਲੇ। ਸੁਪ੍ਰਸੰਨ ਅਨੁਸਾਰੀ ਚਲੇ। ਮਰਜੀ ਦੇਖਨਿ ਕੇ ਹਮ

---

¹ਚਾਰੋਂ ਪਾਸੀ। ²ਘੋੜੇ ਦੇ ਸਾਜ ਨੂੰ ਬਣਵਾਂਦੇ ਹੋਣਗੇ (ਇਸ ਲਈ) ਡੇਰੀ ਲਗੀ ਹੈ। ³ਛੇਤੀ। ⁴ਗੁਰੂ ਜੀ ਨਾਲ। ⁵ਕੁਟਲਤਾ ਨਾਲ ਤਪਾਵਣ ਵਾਲਾ ਭਾਵ ਬੜਾ ਦੁਖ ਦੇਣ ਵਾਲਾ। ⁶ਮਾਲਵੇ। ⁷ਭਾਵ ਹੋਣੀ ਨੂੰ ਆਪ ਬਣਾਉਂਦੇ ਹਨ। ⁸ਜੋ ਉਹ ਕਰਦੇ ਹਨ ਉਹ ਹੋਣਹਾਰ ਹੋ ਜਾਂਦੀ ਹੈ।

ਸਿਰਰ ਨ ਦੀਨਾ। ਧਰਮ ਸੁ ਰਾਖ੍ਯੋ ਸਰਬ ਪ੍ਰਬੀਨਾ* ॥ ੩੬ ॥ ਵਰਤ੍ਯੋ ਦੁਪਹਿਰਾ ਜਬਿ ਇਕ ਘਰੀ। ਜਪਜੀ ਪਠਤਿ ਸੁਪੂਰੀ ਕਰੀ। ਭੋਗ ਪਾਇ ਜਬਿ ਸੀਸ ਨਿਵਾਯੋ। ਪੁਨ ਊਪਰ ਕੋ ਜਬਹਿ ਉਠਾਯੋ॥ ੩੭ ॥ ਸਈਯਦ ਤਬਿ ਕਰਿ ਕੈ ਬਲ ਬਾਹੂ। ਤੇਗ ਪ੍ਰਹਾਰਿ ਤਾਕਿ ਗਰ ਮਾਂਹੂ[1]। ਕਰੀ ਚਲਾਵਨਿ ਗਈ ਨ ਤਹਿ ਲੌ। ਧਰ ਤੇ ਸਿਰ ਉਤਰ੍ਯੋ ਗੁਰ ਪਹਿਲੌਂ ॥੩੮॥ ਫੇਕੋ ਵਾਰ ਝਟਕ ਭੁਜ ਪਰੀ[2]। ਲਗੀ ਨ ਗ੍ਰੀਵਾ ਮਹਿ, ਉਰ ਧਰੀ[3]। ਉਡ੍ਯੋ ਸੀਸ ਹੁਇ ਅੰਤਰ ਧਯਾਨਾ। ਬਹੀ ਅੰਧੇਰੀ ਧੂਲ ਮਹਾਨਾ ॥੩੯॥ ਸਭਿ ਕੇ ਮੂੰਦੇ ਬਿਲੋਚਨ ਐਸੇ। ਕਛੂ ਬਿਲੋਕਯੋ ਜਾਇ ਨ ਜੈਸੇ। ਹਾਇ ਹਾਇ ਸਭਿ ਤਿਹ ਛਿਨ ਕੀਨਾ। -ਬਡ ਅਪਰਾਧ ਤੁਰਕਪਤਿ ਲੀਨਾ-॥ ੪੦ ॥ ਧਰਕ ਉਠੀ ਸਭਿ ਕੀ ਤਬਿ ਛਾਤੀ। ਲਖ੍ਯੋ ਰਿਦੇ, ਭਾ ਬਡ ਉਤਪਾਤੀ। ਤਿਹ ਸਿਖ ਕੀ ਝੋਰੀ ਸਿਰ ਆਯਹੁ। ਤੂਸਤਿ ਹੋਹਿ ਤਿਨ ਭਲੋ ਛਪਾਯਹੁ ॥ ੪੧ ॥ ਹਟਿ ਕਿਸਹੂੰ ਕੀ ਦਿਸ਼ਿ ਨਹਿੰ ਦੇਖਾ। ਨਿਕਸ੍ਯੋ ਪੁਰਿ ਤੇ ਸ਼ੀਘ੍ਰ ਵਿਸ਼ੇਖਾ। ਜਿਤਿਕ ਬੇਗ ਬਪੁ ਮਹਿੰਬਲ ਜੇਤਾ[4]। ਗਮਨਯੋਂ ਮਾਰਗ ਮਹਿਂ ਕਰਿ ਤੇਤਾ॥੪੨॥ ਨਿਸ ਬਾਸੁਰ ਮਹਿਂ ਕੀਨਿ ਪਯਾਨਾ। ਨਹਿਂ ਬਿਸਰਾਮ ਕੀਨਿ ਕਿਸ ਥਾਨਾ। ਸਿਮਰਤਿ ਗੁਰੂ ਗ਼ਰੀਬ ਨਿਵਾਜ। 'ਰਾਖਹੁ ਨਿਜ ਦਾਸਨ ਕੀ ਲਾਜ'॥੪੩॥ ਨਿਕਸਿ ਗਯੋ ਪੁਰਿ ਤੇ ਸਿਖ ਜਬੈ। ਬਹੀ ਅੰਧੇਰੀ ਮਿਟਿਗੀ ਤਬੈ। ਧਰ ਪਰ ਧਰ[5] ਸਭਿ ਨਰਨਿ ਨਿਹਾਰਾ। ਨਹੀਂ ਸੀਸ, ਲਖਿਕੈ ਡਰ ਧਾਰਾ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਤੇਗ ਬਹਾਦੁਰ ਪ੍ਰਲੋਕਗਮਨ' ਪ੍ਰਸੰਗ ਬਰਨਨੰ ਨਾਮ ਪੰਚਸ਼ਸ਼ਟੀ ਅੰਸੂ ॥ ੬੫ ॥

## ੬੬. [ਸਚਖੰਡ ਪ੍ਰਵੇਸ਼]।

ਦੋਹਰਾ ॥ ਬ੍ਰਹਮਾਦਿਕ ਮਘਵਾ ਅਮਰ ਆਇ ਗਗਨ ਮਹਿਂ ਛਾਇ। ਹੇਰਹਿਂ ਅਚਰਜ ਕੋ ਧਰੈਂ ਮਿਲਤਿ ਭਏ ਸਮੁਦਾਇ॥੧॥ ਚੌਪਈ॥ -ਸਿਰ ਦੇ ਹਿੰਦੁਨਿ ਧਰਮ ਉਬਾਰਹਿਂ[6]। ਤੁਰਕ ਰਾਜ ਕੀ ਜਰਾਂ ਉਖਾਰਹਿਂ-। ਬਡ ਉਤਸਾਹੁ ਕਰਤਿ ਸਭਿ ਆਏ। 'ਜੈ ਗੁਰੁ ਜੈ ਗੁਰੁ' ਮੁਖਹੁੰ ਅਲਾਏ॥੨॥ 'ਧੰਨ ਗੁਰੂ, ਤੁਮ ਬਿਨ ਅਸ ਕਾਜੂ। ਅਪਰ ਕਰਹਿ ਕੋ ਵਿਖਿਧ ਨ ਆਜੂ। ਹਿੰਦੂ ਧਰਮ ਜਗ ਲਿਯੋ ਬਚਾਇ। ਸਭਿ ਸੁਰ ਗਨ ਕੀ ਕੀਨਿ ਸਹਾਇ॥ ੩ ॥ ਜੋ ਜਗ ਬਿਖੈ

[1] ਤੱਕ ਕੇ ਤੇਗ ਗਲੇ ਤੇ ਮਾਰੀ। [2] ਵਾਰ ਫੇਕਾ ਗਿਆ ਬਾਂਹ ਝਟਕ ਗਈ। [3] (ਉਸ ਦੇ ਅਪਣੇ) ਦਿਲ ਵਿੱਚ (ਵੀ ਐਉਂ) ਭਾਸੀ (ਕਿ ਤੇਗ) ਗਰਦਨ ਤੇ ਲਗੀ ਹੀ ਨਹੀਂ। [4] ਜਿੰਨਾ ਕੁ ਸ਼ਰੀਰ ਵਿੱਚ ਬਲ ਤੇ ਵੇਗ ਸੀ। [5] ਧਰਤੀ ਉੱਤੇ ਧੜ। [6] ਬਚਾਉਂਦੇ ਹਨ।

*ਕਿਸੇ ਕਿਸੇ ਲਿਖਤੀ ਨੁਸਖੇ ਵਿੱਚ ਇਹ ਅੰਕ ੩੬ ਦੀ ਚੌਪਈ ਨਹੀਂ ਹੈ।

ਨ ਹਿੰਦੂ ਰਹਿਤੇ। ਸੁਰ ਹਿਤ ਹਮਨ ਕੌਨ ਨਿਰਬਹਿਤੇ[1]। ਬਜਾਹਿ ਆਦਿ ਤਿਸ ਮਹਿ ਜੋ ਕਰੈਂ।ਸੋ ਅਹਾਰ ਹਮਰੇ ਮੁਖ ਪਰੈ ॥ ੪॥ ਕਾਜ ਅਨਿਕ ਮਹਿ ਹਮਨ ਕਰੰਤੇ।ਸੋ ਸੁਰ ਗਨ ਕੋ ਤ੍ਰਿਪਤ ਧਰੰਤੇ।ਯਾਂਤੇ ਹਿੰਦੂ ਗਨ ਅਰੁ ਦੇਵ। ਰਾਖਨ ਕਰੇ ਪ੍ਰਭੂ ਗੁਰ ਦੇਵ' ॥੫॥ ਇਮ ਆਪਸ ਮਹਿਂ ਕਹਿਂ ਸੁਰ ਸਾਰੇ। ਰੁਚਿਰ ਬਿਮਾਨ ਲਯਾਇ ਤਿਸ ਬਾਰੇ।ਮਨਿ ਗਨ ਖਚਿਤ ਸੁ ਮੁਕਤਾ ਲਰੀ। ਝਾਲਰ ਲਰਕਤਿ ਚਹੁੰ ਦਿਸ਼ ਖਰੀ ॥੬॥ ਮਹਾਂ ਪ੍ਰਕਾਸ਼ ਗਗਨ ਮਹਿ ਹੋਵਾ। ਸ਼ੁੱਧ ਆਤਮਾ ਕਿਨਹੂੰ ਜੋਵਾ[2]*। ਚਢਿ ਬਿਵਾਨ ਮਹਿਂ ਗੁਰੂ ਬਿਰਾਜੇ। ਚਹੁੰ ਦਿਸ਼ਿ ਹ੍ਵੈ ਕਰਿ ਦੇਵ ਸਮਾਜੇ[3] ॥੭॥ ਕਰਤਿ ਪ੍ਰਸ਼ੰਸ਼ਾ ਅਨਿਕ ਪ੍ਰਕਾਰਾ। 'ਸ਼੍ਰੀ ਗੁਰ ਤੁਮਰੇ ਚਰਿਤ ਅਪਾਰਾ।ਨਹਿਂ ਕੋ ਜਾਨੈ ਭੇਵ ਉਦਾਰੇ। ਗੁਨ ਗਨ ਧਰਿ ਹੋ ਵਾਰ ਨ ਪਾਰੇ[4] ॥ ੮ ॥ ਜਬਹਿ ਮ੍ਰਿਜਾਦਾ ਜਗ ਬਿਗਰੈ ਹੈ। ਤਬਿ ਤੁਮਰੇ ਅਵਤਾਰ ਸੁ ਹ੍ਵੈ ਹੈਂ।ਕੁਛ ਅਚਰਜ ਇਹੁ ਨਹੀਂ ਤੁਮਾਰੇ। ਧਰਹੁ ਧਰਮ ਕੀ ਨਿਤ ਪ੍ਰਤਿਪਾਰੇ[5]॥੯॥ਜੇਕਰਿ ਧਰਮ ਬਿਨਾਸ਼ੀ ਹੋਇ।ਹਮ ਸਮੇਤ ਜਗ ਰਹੈ ਨ ਕੋਇ। ਪ੍ਰਥਮ ਕਰਹੁ ਉਤਪਤਿ ਸਭਿ ਕੇਰੀ। ਪੁਨ ਪ੍ਰਤਿਪਾਲਾ ਚਹਹੁ ਬਡੇਰੀ ॥ ੧੦ ॥ ਬੇ ਮਿਰਜਾਦ ਕਰਹਿ ਤਿਹ ਮਾਰੋ। ਸਦਾ ਹੋਤਿ ਸਭਿ ਕੇ ਰਖਵਾਰੋ'। ਸੁਰਨਿ ਪ੍ਰਸੰਸਾ ਕੀਨਿ ਜਿਤੇਕ।ਕਹੌਂ ਕਹਾਂ ਲਗਿ ਕਰੌਂ ਬਿਬੇਕ[6] ॥ ੧੧ ॥ ਨਿਰਤ[7] ਅਪਸਰਾਂ ਕਰਤਿ ਅਗਾਰੀ। ਗਾਵਤਿ ਹੋਤਿ ਕੁਲਾਹਲ

---

[1]ਕਉਣ ਹਵਨ ਕਰਦਾ। [2]ਕਿਸੇ ਕਿਸੇ ਸ਼ੁੱਧ ਆਤਮਾਂ ਨੇ ਦੇਖਿਆ। [3]ਦੇਵਤਿਆਂ ਦਾ ਸਮਾਜ। [4]ਵਾਰਪਾਰ ਨਹੀਂ ਪਾ ਸਕੀਦਾ। [5]ਨਿਤ ਧਰਮ ਦੀ ਪਾਲਨਾ ਕਰਦੇ ਹੋ। [6](ਕਵੀ ਜੀ ਸ੍ਰੋਤਿਆਂ ਨੂੰ ਕਹਿੰਦੇ ਹਨ ਕਿ) ਕਿੱਥੋਂ ਤਕ ਵਿਚਾਰ ਕੇ ਕਹਾਂ। [7]ਨਾਚ।

*ਆਤਮ ਮੰਡਲ ਵਿੱਚ ਜੋ ਉੱਚ ਅਵਸਥਾ ਸਤਿਗੁਰ ਜੀ ਦੀ ਇਸ ਵੇਲੇ ਸੀ, ਉਸਨੂੰ ਵਰਣਨ ਕਰਨ ਦਾ ਜਤਨ ਹੈ ਕਵੀ ਜੀ ਦਾ। ਜੋ ਅਵਸਥਾ ਸੀ ਉਸ ਨੂੰ ਆਤਮਿਕ ਪ੍ਰਬੀਨਤਾ ਵਾਲੇ ਲੋਕਾਂਨੇ ਅਨੁਭਵ ਤਦੋਂਹੀ ਕੀਤਾ ਸੀ।ਇਸ ਸਾਕੇ ਬਾਬਤ ਦਸਮੇਸ਼ ਪਿਤਾ ਜੀਨੇ ਆਪ ਇਨ੍ਹਾਂ ਲਫਜ਼ਾਂ ਵਿੱਚ ਕਿਹਾ ਹੈ 'ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨ ਹੇਤ ਇਤੀ ਜਿਨਿ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ ॥ ੧੩ ॥ ਧਰਮ ਹੇਤ ਸਾਕਾ ਜਿਨਿ ਕੀਆ॥ਸੀਸ ਦੀਆ ਪਰ ਸਿਰਰੁ ਨ ਦੀਆ॥ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹੁ ਆਵਤ ਲਾਜਾ ॥ ੧੪ ॥ ਦੋਹਰਾ ॥ ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ ॥ ਤੇਗਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥ ੧੫ ॥ ਤੇਗਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥ ੧੬ ॥

ਭਾਰੀ। 'ਜੈ ਜੈ' ਕਰਤਿ ਜਾਤਿ ਸੰਗ ਸਾਰੇ।'ਹਮ ਗੁਰ ਰਾਖੇ' ਮੁਖਹੁਂ ਉਚਾਰੇ ॥੧੨॥ ਸੱਚਖੰਡ ਕੋ ਚਲਯੋ ਬਿਮਾਨ।ਸਭਿ ਦਿਸ਼ਿ ਦੇਖਹਿਂ ਦਯਾ ਨਿਧਾਨ। ਮ੍ਰਿਦੁ ਬਾਕਨ ਸੋਂ ਦੇ ਦੇ ਧੀਰਾ। ਕਰੀ ਬਿਨਾਸ਼ਨਿ ਸੁਰ ਗਨ ਪੀਰਾ ॥੧੩॥ 'ਰਹੋ ਨਿਚਿੰਤ ਤੁਰਕ ਜਰ ਗਈ। ਰਾਜ ਤੇਜ ਦਿਨਪ੍ਰਤਿ ਬਿਨਸਈ। ਗੁਰੂ ਗੁਬਿੰਦ ਪੰਥ ਉਪਜਾਵੈ। ਰਣ ਰਚਿ ਸਨੇ ਸਨੇ ਬਿਨਸਾਵੈ॥ ੧੪॥ ਨਹੀ ਨਗਾਰਬੰਦ[1] ਕੋ ਰਹੈ। ਅਸ ਬਿਨਾਸ਼ ਦੁੱਸਹਿ ਕੋ ਲਹੈ[2]'। ਸਾਦਰ ਸੁਰ ਸਭਿ ਦਏ ਹਟਾਈ। ਸ਼ਕਤਿ ਨ ਪਹੁੰਚਨਿ ਕੀ ਅਗੁਵਾਈ॥ ੧੫॥ ਸਤਿਗੁਰ ਸੱਚਿਖੰਡ ਕੋ ਗਏ।ਥਿਰ ਹੁਇ ਸੁਰ ਜੈਜੈ ਬਚ ਕਿਏ। ਅਬਿ ਦਿਲੀ ਪੁਰਿ ਕੀ ਜਿਮ ਕਥਾ।ਸ਼੍ਰੋਤਾ ਸੁਨਹੁ ਬਿਤੀ ਤਹਿਂ ਜਥਾ ॥੧੬॥ ਜਬਿ ਸਤਿਗੁਰ ਕੋ ਉਤਰਯੋ ਸੀਸ।ਅੰਚਕ ਹੌਲਯੋ ਰਿਦੈ ਦਿਲੀਸ਼[3]। ਧੂਲ ਕੰਕਰੀ ਖੀਂਚਤ ਪੌਨ[4]। ਗਈ ਬੇਗ ਤੇ ਥਿਰ ਜਿਸ ਭੌਨ[5] ॥੧੭॥ ਸੋ ਬਲ ਹਾਲਯੋ ਤ੍ਰਾਸ ਉਪੰਨਾ। ਧੀਰ ਹੁਲਾਸ ਤੁਰਤ ਹੀ ਭੰਨਾ। ਮਤਿ ਬਿਸਮਤਿ ਦੇਖਤਿ ਚਹੁਂ ਕੱਦ। ਤਤਛਿਨ ਹਨਯੋ ਬਿਨੋਦ ਪ੍ਰਮੋਦ[6]॥੧੮॥–ਕਹਾਂ ਭਯੋ–ਸੋਚਤਿ ਮਤਿ ਅੰਧਾ। ਮਨਹੁਂ ਆਨਿ ਜਮਦੂਤਨ ਬੰਧਾ[7]। ਉਸ਼ਟਨਿ* ਪਰ[8] ਜਿਹਬਾ ਬਹੁ ਫੇਰੈ। ਫੇਰਿ ਫੇਰਿ ਦਰ ਕੀ ਦਿਸ਼ਿ ਹੇਰੈ॥੧੯॥ ਇਤਨੇ ਮਹਿਂ ਉਮਰਾਵ ਸੁ ਆਏ। ਸੱਯਦ ਨਾਂਗੀ ਤੇਗ਼ ਉਠਾਏ। ਸੰਗ ਮੁਲਾਨੇ ਅਚਰਜ ਧਾਰਤਿ। ਕਿਤਿਕ ਪਰਸਪਰ ਬਾਤ ਉਚਾਰਤਿ ॥ ੨੦ ॥ ਅਵਿਰੰਗ ਕੋ ਸਲਾਮ ਕਰਿ ਖਰੇ। ਦੇਖਿ ਸਭਿਨਿ ਕੋ ਬੂਝਨਿ ਕਰੇ। 'ਕਹਾਂ ਕਰੀ ਅਰੁ ਕਹਾਂ ਨਿਹਾਰੀ। ਤਹਿਂ ਕਿਮ ਭਈ ਬਾਰਤਾ ਸਾਰੀ' ॥ ੨੧ ॥ ਤਬਿ ਉਮਰਾਵਨਿ ਪ੍ਰੇਰਨਿ ਕਰਯੋ। ਸਈਅਦ ਸਰਬ ਬ੍ਰਿਤੰਤ ਉਚਰਯੋ। 'ਹੁਕਮ ਆਪ ਕੋ ਜਬਿ ਲੇ ਗਏ।ਥਿਰੇ ਪਿੰਜਰੇ ਹੇਰਤਿ ਭਏ॥੨੨॥ਹਿਤ ਸਮੁਝਾਵਨਿ ਕੁਛ ਬਚ ਕਹੇ। ਪੁਨ ਅਜ਼ਮਤ ਪਰਖਨਿ ਕੋ ਰਹੇ।ਸੁਨਿ ਕਰਿ ਨਿਕਸਿ ਗ਼ੁਸਲ ਕਰਿ ਲੀਨਿ। ਸਿਰ ਨਿਵਾਇ ਸਿਜਦਾ ਪੁਨ ਕੀਨਿ ॥ ੨੩ ॥ ਤਬਿ ਨਿਜ ਬਲ ਤੇ ਤੇਗ਼ ਚਲਾਈ। ਨਹਿਂ ਗ੍ਰੀਵਾ ਮਹਿਂ ਲਗਬੇ ਪਾਈ।ਉਤਰਯੋ ਧਰ ਤੇ ਸਿਰ ਪਹਿਲਾਂ

[1]ਭਾਵ ਤੁਰਕਾਂ ਦਾ ਨਗਾਰਚੀ ਯਾ ਨਗਾਰਾ ਬੰਨ੍ਹਣ ਵਾਲਾ ਤੱਕ ਨਹੀਂ ਰਹੇਗਾ। [ਫਾ:, ਨੱਕਾਰ-ਬੰਦ]। [2]ਇਸ ਤਰ੍ਹਾਂ ਦੇ ਭਯਾਨਕ ਨਾਸ਼ ਨੂੰ ਪ੍ਰਾਪਤ ਹੋਣਗੇ। [3]ਦਿਲੀਸ਼ ਦੇ ਹਿਰਦੇ ਵਿਚ ਹੌਲ ਹੋਇਆ। [4]ਧੂੜ ਤੇ ਕੰਕਰਾਂ ਨੂੰ ਪੌਣ ਖਿੱਚਦੀ ਹੋਈ। [5]ਜਿਸ ਘਰ ਵਿਚ ( ਨੁਰੰਗਾ ) ਟਿਕਿਆ ਹੋਇਆ ਸੀ। [6]ਅਨੰਦ ਤੇ ਬਿਲਾਸ। [7]ਬੰਨ੍ਹ ਲਿਆ ਹੈ। [8]ਹੋਠਾਂ ਉਪਰ। *ਪਾ:–ਓਸ਼ਟਿ।

ਹੀ। ਮਨਹੁਂ ਅਗਾਰੀ ਲਾਗਯੋ ਨਾਂਹੀ[1] ॥੨੪॥ ਕਾਗਦ ਬੰਧਿ ਧਾਰ ਪਰ ਜੈਸੇ[2]।ਦੇਖਿ ਲੋਹੁ ਅਬਿ ਲੌ ਥਿਰ ਤੈਸੇ। ਕਟ੍ਯੋ ਨ ਰੰਚਕ ਤੁਟ੍ਯੋ ਨ ਤਾਗਾ। ਪ੍ਰਥਮ ਸਮਾਨ ਤੇਗ਼ ਸੋਂ ਲਾਗਾ ॥ ੨੫ ॥ ਸਭਿ ਸੋਂ ਜੈਸੇ ਪ੍ਰਥਮ ਉਬਾਚਾ[3]। ਕਟ੍ਯੋ ਨ ਕਾਗਦ ਕਰ੍ਯੋ ਸੁ ਸਾਚਾ[4]। ਲੋਕ ਹਜ਼ਾਰਹੁਂ ਦੂਰ ਕਿ ਨੇਰੇ।ਸਗਰੇ ਖਰੇ ਤਿਨਹੁਂ ਦਿਸ਼ਿ ਹੇਰੈਂ।।੨੬।। ਅਚਰਜ ਭਯੋ ਸੀਸ ਨਹਿ ਪਾਯੋ। ਪਿਖ੍ਯੋ ਨ ਕਿਨਹੂੰ ਕਿਸੂ ਉਠਾਯੋ। ਬ੍ਰਿੰਦ ਸਿਪਾਹੀ ਇਤ ਉਤ ਫਿਰੈਂ। ਖੋਜਿ ਰਹੇ ਨਹਿਂ ਦਿਖਿਬੋ ਕਰੈ।।੨੭।।ਸਭਿ ਕੋ ਡਰ ਦੇ ਊਚ ਸੁਨਾਯੋ।ਤਊ ਨ ਕਿਸ ਤੇ ਹਾਥਨਿ ਆਯੋ[5]।ਏਕ ਏਕ ਕੋ ਬਹੁਰ ਬਿਲੋਕਾ। ਸਭਿ ਕੋ ਗਮਨ ਕਰਨਿ ਤੇ ਰੋਕਾ।।੨੮।।ਖੋਜੇ ਗ਼ਨੀ ਗਰੀਬ ਸੁ ਜਿੱਤੇ[6]।ਤਊ ਸੀਸ ਨਹਿ ਪਾਯੋ ਕਿੱਤੇ[7]। ਕੈ ਜ਼ਮੀਨ ਮੈਂ ਪ੍ਰਵਿਸ਼੍ਯੋ ਜਾਈ। ਕੈ ਅਸਮਾਨ ਉਡ੍ਯੋ ਸਹਿਸਾਈ[8]।।੨੯।। ਜਬਿਲੌਧਰ[9] ਪਰ ਲਾਗ੍ਯੋ ਰਹਯੋ।ਤਬਿ ਲੌ ਤਹਾਂਸਕਲ ਹੀ ਲਹ੍ਯੋ।ਮੈਂ ਜਬਿ ਹੀ ਕਰ ਤੇਗ਼ ਉਭਾਰੀ। ਊਪਰ ਗ੍ਰੀਵਾ ਚਹ੍ਯੋ ਪ੍ਰਹਾਰੀ ॥ ੩੦ ॥ ਭਯੋ ਲੋਪ ਅਵਿਲੋਕ੍ਯੋ ਨਾਂਹੀ।ਖਰੇ ਹਜ਼ਾਰਹੁਂ ਲੋਕਨ ਮਾਂਹੀ[10]।ਮੂਰਖਸ਼ਾਹੁ ਬਿਸੂਰਤਿ ਭਾਰਾ।ਨਹਿ ਛਲ ਸਮੁਝ੍ਯੋ ਨਹਿਨ ਬਿਚਾਰਾ[11] ॥੩੧॥ਸਿਰਰ ਨ ਦੀਨਸਿ ਨਿਜ ਸਿਰ ਦੀਨਾ।ਜਿਨ ਮਹੁਂ ਕਰਾਮਾਤ ਅਤਿ ਪੀਨਾ[12]।ਅਬਿ ਧਰ ਪਰ[13] ਰਾਖਹੁ ਚੁਕਸਾਈ। ਹੋਇ ਨ ਅਸ, ਕੋ ਛਪਿ ਲੇ ਜਾਈ[14]॥੩੨।।ਪੁਰਿ ਮਹਿਂ ਡਿੰਡਿਮ ਦੀਜਹਿ ਫੇਰ। ਸੰਗਤਿ ਮੈਂ ਸਿਖ ਜੋ ਇਨ ਕੇਰ। ਲੇ ਕਰਿ ਜਾਇ ਕਰਹਿ ਸਸਕਾਰਾ। ਜਿਮ ਹਿੰਦੁਨਿ ਕੀ ਰੀਤਿ ਉਦਾਰਾ'।।੩੩।। ਇਮ ਕਰਿ ਹੁਕਮ ਸਭਾ ਮਹਿ ਭਾਖਾ।'ਲਖੇ ਨ ਹਮ[15], ਇਮ ਛਲ ਰਚਿ ਰਾਖਾ।ਦੇ ਕਰਿ ਦੋਸ਼ ਮੋਹਿ ਸਿਰ ਭਾਰੀ। ਤਨ ਤਜਾਗਨ ਮਹਿਂ ਬਿਲਮ ਬਿਸਾਰੀ[16] ॥੩੪॥ ਕਹੇ ਨ ਮੋਰੇ ਅਜ਼ਮਤ ਲਾਈ। ਬਾਰਿ ਬਾਰਿ ਬਹੁਤਿਨਿ ਸਮੁਝਾਈ। ਮਨ ਬਿਸਰਾਮ ਨ ਹੁਇ[17] ਅਬਿ ਮੋਰਾ।ਉਤਪਾਤਨਿ ਤੇ ਹੌਲ ਬਡੇਰਾ'।।੩੫।।ਨਰ ਖੁਸ਼ਾਮਦੀ ਸੁਨਤਿ ਬਖਾਨੇ। 'ਤੁਮ ਬਹੁ ਕਹ੍ਯੋ, ਨੈਕ ਨਹਿ ਮਾਨੇ। ਆਗੇ

---

[1]ਅੱਗੇ ਲੱਗਾ ਹੀ ਨਹੀਂ ਸੀ (ਸਿਰ)। [2]ਜਿਵੇਂ ਕਾਗਜ਼ (ਤਲਵਾਰ ਦੀ) ਧਾਰ ਤੇ ਬੰਨ੍ਹਿਆ ਸੀ। [3](ਗੁਰੂ ਜੀ ਨੇ) ਕਿਹਾ ਸੀ। [4](ਕਹਿਣਾ ਓਹ) ਸੱਚਾ ਕੀਤਾ। [5]ਭਾਵ ਨਹੀਂ ਮਿਲਿਆ। [6]ਜਿਤਨੇ ਹਨ। [7]ਕਿਤੋਂ ਬੀ। [8]ਛੇਤੀ ਹੀ। [9]ਧੜ ਤੇ। [10]ਹਜ਼ਾਰਾਂ ਲੋਕਾਂ ਖੜਿਆਂ ਵਿੱਚੋਂ। [11]ਇਸ ਤੁਕ ਦਾ ਭਾਵ ਅਗੇ ਅੰਕ ੩੪, ੩੫ ਵਿਚ ਖੁਲ੍ਹਦਾ ਹੈ। [12]ਭਾਰੀ। [13]ਧੜ ਤੇ। [14]ਛੁਪਾਕੇ ਕੋਈ ਲੈ ਜਾਵੇ। [15]ਅਸੀਂ ਜਾਣ ਨ ਸਕੇ। [16]ਭਾਵ ਛੇਤੀ ਪ੍ਰਾਣ ਤਿਆਗ ਦਿਤੇ। [17]ਟਿਕਦਾ ਨਹੀਂ।

ਕਤਲ ਭਏ ਬਹੁਤੇਰੇ। ਸ਼ਰ੍ਹਾ ਨ ਮਾਨਹਿਂ ਚਲਹਿਂ ਕੁਵੇਰੈਂ[1] ॥ ੩੬ ॥ ਪੂਰਬ
ਬੀਤ ਗਈ ਜੋ ਬਾਤ। ਕਹਾ ਬਿਚਾਰ ਤਿਸ, ਕ੍ਯੋਂ ਪਛੁਤਾਤ? ਅਜ਼ਮਤਵੰਤ
ਭਯੋ ਤੌ ਕਹਾਂ[2]। ਮਾਨੀ ਸ਼ਰ੍ਹਾ ਨ ਨੀਕੀ ਲਹਾ ॥੩੭॥ ਹਿੰਦੂ ਤੁਰਕ ਸ਼ਰ੍ਹਾ
ਬਿਨ ਘਨੇ। ਸਰਮਦ ਆਦਿ ਹਜ਼ਾਰਹੁਂ ਹਨੇ। ਇਸ ਕੀ ਕਹਾ ਚਿੰਤਾ ਚਿਤ
ਕਰੋ। ਦੀਨ ਬਧਾਵਨਿ ਤੁਮ ਅਨੁਸਰੋ' ॥ ੩੮ ॥ ਲੋਕਨਿ ਭਨੇ ਧੀਰ ਤੌ
ਧਾਰੀ[3]। ਤਊ ਗਹ੍ਯੋ ਮਨ ਸੰਸੇ ਭਾਰੀ। ਪੁਰ ਮਹਿ ਡਿੰਡਮ ਦਰ ਦਰ ਫੇਰਾ।
ਸੁਨਹਿ ਸਿੱਖ ਸਗਰੇ ਤਿਸ ਬੇਰਾ ॥੩੯॥ ਤ੍ਰਾਸ ਤੁਰਕਪਤਿ ਕੋ ਅਤਿ ਧਾਰੈਂ।
'ਹਮ ਸਿਖ ਸੇਵਕ' ਨਹੀਂ ਉਚਾਰੈਂ[4]। ਕਿਨਹੁਂ ਨ ਗੁਰ ਕੀ ਲੋਥ ਉਠਾਈ।
ਲਖਹਿ ਸਹੀ ਕਰਿ, ਦੇ ਮਰਵਾਈ[5] ॥੪੦॥ ਘਰ ਘਰ ਦਰ ਦਰ ਦੂਰਿ ਦੂਰਿ
ਸਾਰੇ। ਨਰ ਨਾਰੀ ਸਭਿ ਕਾਢਹਿਂ ਗਾਰੇ। 'ਹਾਹਾਕਾਰ' ਕਰਹਿ ਪੁਰਿ ਸਾਰੇ।
'ਅਪਰਾਧੀ ਪਾਪੀ ਹਤਿਆਰੋ ॥੪੧॥ ਜਿਨ ਕੀ ਪੂਜਾ ਸਭਿ ਜਗ ਕਰੈ। ਸੇਵਤਿ
ਸੁਖ ਕੀ ਇੱਛਾ ਧਰੈ। ਸੁਤ ਬਿਤ ਆਦਿ ਕਾਮਨਾ ਪੈਹੈਂ। ਬਾਂਛਹਿ ਨਰਕ
ਪਰੇ ਕਢ ਲੈਹੈਂ[6] ॥ ੪੨ ॥ ਕਰਾਮਾਤ ਕੇ ਸਿੰਧੁ ਅਪਾਰਾ। ਨਹਿਨ ਦਿਖਾਵਨਿ
ਕੋ ਪੁਨ ਧਾਰਾ। ਰਿਦੈ ਨ ਸਮੁਝ੍ਯੋ ਆਸ਼ੈ ਗੂਢ। ਅਸ ਪ੍ਰਭੁ ਕਤਲ ਕਰਾਏ
ਮੂਢ[7] ॥੪੩॥ ਗੁਰ ਸਿਖ ਹਮ ਕੋ ਜਬਿਹੀ ਜਾਨਹਿ[8]। ਸਹਿਤ ਕੁਟੰਬ ਪ੍ਰਾਨ
ਕੋ ਹਾਨਹਿ'। ਇਮ ਨਿੰਦਾ ਕਰਿ ਗਾਰਿ ਨਿਕਾਰਹਿਂ। ਮਿਲਿ ਕਰਿ ਹਾਹਾਕਾਰ
ਉਚਾਰਹਿਂ ॥੪੪॥ ਬਿਦਤ ਨ ਹੋਤਿ, ਛਪੇ ਸਭਿ ਕਹੈਂ। ਦੁਸ਼ਟ ਹਠੀ ਖਲ
ਕੋ ਮਨ ਲਹੈਂ[9]। ਕਾਰਾਗ੍ਰਿਹ ਕੇ ਪੌਰ ਅਗਾਰੀ*। ਤਹਿਂ ਸਤਿਗੁਰ ਧਰ ਧਰਾ
ਮਝਾਰੀ[10] ॥੪੫॥ ਸਨਧ ਬੱਧ ਤਹਿਂ ਖਰੇ ਸਿਪਾਹੀ। ਹੇਰਿ ਹੇਰਿ ਨਰ ਤ੍ਰਿਯ
ਗਨ ਜਾਹੀਂ। ਹਾਹਾਕਾਰ ਉਚਾਰਤਿ ਕਹੈਂ। 'ਤੁਰਕ ਨਾਸ਼ ਭਾ ਥਿਰ ਨਹਿ
ਰਹੈ' ॥ ੪੬ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਦਾਦਸ਼ ਰਾਸੇ 'ਸ੍ਰੀ ਗੁਰੂ ਤੇਗ ਬਹਾਦਰ
ਜੋਤੀ ਜੋਤ ਸੱਚ ਖੰਡ ਗਮਨ' ਪ੍ਰਸੰਗ ਬਰਨਨੰ ਨਾਮ ਖਸ਼ਟਸਸ਼ਟੀ ਅੰਸੂ ॥ ੬੬ ॥

### ੬੭. ਲੁਬਾਣੇ ਸਿੱਖ ਨੇ ਧੜ ਦਾ ਸਸਕਾਰ ਕਰਨਾ]।

ਦੋਹਰਾ॥ ਹੁਤੋ ਲੁਬਾਨਾ ਸਿੱਖ ਤਹਿਂ ਬ੍ਰਿਖਭ ਬ੍ਰਿੰਦ ਜਿਹ ਪਾਸ। ਗਿਨਤੀ ਬਿਖੈ

---

[1]ਜੋ ਉਲਟੇ ਚੱਲਣ ਵਾਲੇ ਸਨ। [2]ਫੇਰ ਕੀ ਹੋਇਆ। [3]ਲੋਕਾਂ ਦੇ ਕਹੇ ਧੀਰਜ ਤਾਂ ਧਾਰ ਲਈ। [4]ਕੋਈ ਨਹੀਂ ਕਹਿਦਾ ਕਿ ਮੈਂ ਸਿੱਖ ਯਾ ਸੇਵਕ ਹਾਂ। [5]ਜੇਹੜਾ ਧੜ ਲੈਣ ਜਾਏਗਾ, ਉਸ ਨੂੰ (ਔਰੰਗਜ਼ੇਬ) ਨਿਸ਼ਚੇ (ਸਿੱਖ) ਸਮਝ ਲਏਗਾ ਤੇ ਮਰਵਾ ਦੇਵੇਗਾ। [6](ਗੁਰੂ ਜੀ ਜਿਸ ਨੂੰ) ਚਾਹਣ ਨਰਕ ਪਏ ਨੂੰ ਕੱਢ ਲੈਂਦੇ ਹਨ। [7]ਮੂਰਖ (ਸ਼ਾਹ) ਨੇ। [8](ਸ਼ਾਹ) ਜਦ ਜਾਣ ਲਏਗਾ। [9]ਮੂਰਖ ਨੂੰ ਮਨ ਵਿਚ ਦੁਸ਼ਟ ਤੇ ਹਠੀ ਜਾਣਦੇ ਹਨ। [10]ਧਰਤੀ ਉਤੇ ਧੜ ਪਿਆ ਹੈ। *ਇਹ ਉਹੋ ਥਾਂ ਹੈ ਜਿੱਥੇ ਹੁਣ ਸੀਸ ਗੰਜ ਗੁਰਦਵਾਰਾ ਹੈ, ਤਦੋਂ ਏਹ ਕੁਤਵਾਲੀ ਦਾ ਹਿੱਸਾ ਸੀ।

ਹਜ਼ਾਰ ਦਸ ਨਿਕਟਿ ਰਖੇ ਗਨ ਦਾਸ ॥ ੧ ॥ ਚੌਪਈ ॥ ਗੁਰ ਕਾਰਨ ਕੋ ਸੁਨਿ ਦੁਖ ਪਾਯੋ। ਦਰਸ ਬਿਲੋਕਨ ਕੇ ਹਿਤ ਆਯੋ। ਤਰੇ ਬ੍ਰਿੱਛ ਕੇ ਗੁਰ ਧਰ ਪਰਯੋ। ਦੇਖਿ ਬਿਲੋਚਨ ਮਹਿ ਜਲ ਭਰਯੋ ॥੨॥–ਹਮ ਸਿੱਖਯਨਿ ਕੋ ਧਿਕ ਬਹੁ ਭਾਰੀ॥ਇਮ ਸਤਿਗੁਰ ਕੀ ਦਸ਼ਾ ਨਿਹਾਰੀ। ਪ੍ਰਥਮ ਆਪਨੇ ਪ੍ਰਾਨ ਨ ਦਏ। ਤੁਰਕ ਤ੍ਰਾਸ ਤੇ ਦੁਰਿ ਦੁਰਿ ਗਏ॥੩॥ਸੁਨਿ ਡਿੰਡਮ ਕੋ ਕਿਨਹੂੰ ਨ ਮਾਨੀ। ਹਮ ਨਹਿ ਸਿੱਖਯ, ਨ ਦੇ ਮਤ ਹਾਨੀ[1]। ਸਸਕਾਰਨ ਕੋ ਕਰੌਂ ਉਪਾਊ। ਜਥਾ ਨ ਜਾਨ ਸਕਹਿ ਨਰ ਕਾਊ ॥ ੪ ॥ ਬਿਦਤ ਕਰੌਂ, ਹੋਇ ਨ ਸਸਕਾਰਾ। ਗਹਹਿ ਕਿ ਦੇਹਿ ਮੋਹਿ ਕੋ ਮਾਰਾ। ਗੁਰੂ ਸਹਾਇਕ ਹੋਹਿਂ ਜਿ ਮੇਰੇ। ਛਪਿ ਕਰਿ ਲੇ ਗਮਨਹੁ ਕਿਸ ਬੇਰੇ–॥੫॥ ਕਰਯੋ ਮਨੋਰਥ ਘਰ ਹਟਿ ਗਯੋ। ਅਨਿਕ ਉਪਾਇ ਸੁ ਚਿਤਵਤਿ ਭਯੋ। ਬ੍ਰਿਖਭ ਬ੍ਰਿੰਦ ਇਕਠੇ ਕਰਿਵਾਏ॥ਕਿਤਿਕ ਸਕਟ ਮਹਿ ਤੂਲ[2] ਭਰਾਏ॥੬॥ ਕਰੇ ਇਕੱਤ੍ਰ ਆਪਨੇ ਨਰ ਗਨ। ਠਾਨਨੋਂ ਜਤਨ ਕੀਨਿ ਨਿਰਨੈ ਮਨ। ਸਕਟ ਭਰੇ ਪ੍ਰਥਮੈ ਪਹੁੰਚਾਏ[3]। ਕੁਛ ਮਿਸ ਕਰਿ ਤਿਸ ਥਾਨ ਟਿਕਾਏ ॥੭॥ ਹਾਂਕ ਦਯੋ ਬ੍ਰਿਖ-ਭਨਿ ਕੋ ਲਾਰਾ[4]। ਜਮਨਾ ਦਿਸ਼ਿ ਕੋ ਪ੍ਰਥਮ ਸਿਧਾਰਾ। ਨਿਗਮੋਦ[5] ਜਹਿਂ ਘਾਟ ਕਹਾਵੈ॥ਤਿਸ ਦਿਸ਼ਿ ਬ੍ਰਿਖਭਨਿ ਬ੍ਰਿੰਦ ਚਲਾਵੈ॥੮॥ਤਰਨਿ ਤਨੂਜਾ[6] ਕੇ ਤਟ ਹੋਇ। ਤਿਤ ਕੋ ਪੌਰ ਪ੍ਰਵੇਸ਼ਯੋ ਸੋਇ। ਸੰਗ ਸਿਬੂਹ ਲੁਬਾਨਾਂ ਕਰੇ[7]। ਪ੍ਰਸ਼ਟ ਲਸ਼ਟਕਾ ਕੰਧੇ ਧਰੇ ॥੯॥ ਬੈਲ ਹਾਂਕਨੀ ਬੋਲਤਿ ਬੋਲੀ[8]। ਸਾਂਭਤਿ ਇਤ ਉਤ ਤੇ ਕਰਿ ਟੋਲੀ। ਜਬਿ ਤੇ ਸਾਹਿਬ ਕੀਨਸਿ ਭਾਨਾ[9]। ਬਡੋ ਬੇਗ ਤੇ ਬਾਯੁ ਪਯਾਨਾ ॥ ੧੦ ॥ ਉਡਹਿ ਗਰਦ ਫੈਲੀ ਬਹੁ ਰੈਨ। ਨਰ ਨਾਰਨਿ ਕੇ ਪੂਰਹਿ ਨੈਨ।ਮਸਲਹਿਂ[10]ਹਾਥਨਿ ਸਾਥ ਘਨੇਰੇ।ਬਸਤ੍ਰਨਿ ਸੰਗ ਅਛਾਦਤਿ ਹੇਰੇ ॥ ੧੧ ॥ ਆਤਪ ਮੰਦ ਭਈ ਸਭਿ ਠੌਰਾ। ਛਾਦਯੋ ਭਾਨੁ ਤੇਜ ਕਾ ਥੋਰਾ। ਮਾਨਵ ਕਿਤਿਕ ਬਰੇ ਘਰ ਮਾਂਹੀ। ਦਿਨ ਮਲੀਨ ਪਿਖਿ

---

[1]ਅਸੀਂ ਸਿਖ ਨਹੀਂ (ਜੇ ਸਿਖ ਕਹਾਂਗੇ) ਮਤਾਂ ਸਾਨੂੰ ਮਾਰ ਹੀ ਨ ਦੇਵੇ। [2]ਰੂਈ। [3]( ਸ੍ਰੀ ਗੁਰੂ ਜੀ ਦੇ ਧੜ ਵਾਲੇ ਥਾਂ) ਪਹੁੰਚਾਏ। [4]ਕਤਾਰ। [5]ਦਿੱਲੀ ਜਮਨਾ ਕਿਨਾਰੇ ਇਕ ਤੀਰਥ, ਇਸ ਦਾ ਸ਼ੁਧ ਨਾਮ ਹੈ 'ਨਿਗਮ ਬੋਧ'। ਗਾਲਬਨ ਇਹ ਰੇਲ ਦੇ ਪੁਲ ਤੋਂ ਉੱਤਰ ਦਾ ਟਿਕਾਣਾ ਹੈ ਜਿੱਥੇ ਅਜ ਕਲ ਵੀ ਲੋਕੀ ਸਵੇਰੇ ਜਾਕੇ ਨ੍ਹਾਉਂਦੇ ਹਨ। ਗੁਰੂ ਜੀ ਦੇ ਸ਼ਹੀਦ ਸਥਾਨ ਤੋਂ ਸੜਕ ਇਧਰ ਨੂੰ ਹੀ ਜਾਂਦੀ ਹੈ। [6]ਜਮਨਾ। [7]ਬਹੁਤ ਲੁਬਾਣੇ ਨਾਲ ਲਏ। [8]ਬੈਲਾਂ ਦੇ ਹੱਕਣ ਵਾਲੀ ਬੋਲੀ ਬੋਲਦੇ ਹਨ। [9]ਗੁਰੂ ਜੀ ਨੇ ਭਾਣਾ ਵਰਤਾਇਆ। [10]ਮਲਦੇ ਹਨ (ਅਖਾਂ)।

ਨਿਕਸੇ ਨਾਂਹੀ ॥ ੧੨ ॥ ਬ੍ਰਿੰਦ ਬਿਖਭ ਜਬਿ ਬਰੇ ਬਜ਼ਾਰ।ਪਸਰੀ ਧੂਰ ਭਯੋ ਅੰਧਕਾਰ। ਇਕਤੌਂ ਬਾਯੁ ਕੁਵੇਰੀ[1] ਬਹੈ।ਦੁਤੀਏ ਬ੍ਰਿਖਭ ਉਡਾਈ ਅਹੈ[2] ॥ ੧੩॥ਸੂਧੇ ਚਲਿ ਬਜ਼ਾਰ ਕੋ ਆਏ।ਦੇਖੇ ਨਰਨਿ ਬੈਲ ਸਮੁਦਾਏ।ਇਤ ਉਤ ਟਰੇ ਕਾਹਿਲੀ ਪਾਇ। ਆਪ ਆਪ ਕੋ ਗਏ ਬਚਾਇ ॥੧੪॥ ਬੋਲਤਿ ਊਚੇ ਬੈਲ ਹਟਾਵਤਿ। ਕਾਰਾਗ੍ਰਿਹ ਬਜ਼ਾਰ ਕੋ ਜਾਵਤਿ*। ਚੌਕੀਦਾਰ ਸਿਪਾਹੀ ਖਰੇ। ਗੁਰ ਕੀ ਲੋਥ ਬਿਲੋਕਨਿ ਕਰੇ ॥ ੧੫ ॥ ਕਹੇ ਸ਼ਾਹੁ ਕੇ ਨਹਿੰ ਸਸ-ਕਾਰੀ। ਛਪਿ ਕੇ ਲੇਹਿ ਨ, ਸੋ ਰਖਵਾਰੀ[3]।ਥੋਰੋ ਦਿਵਸ ਰਹਯੋ ਤਬਿ ਆਇ। ਭਈ ਭੀਰ ਬ੍ਰਿਖਭਨ ਸਮੁਦਾਇ ॥ ੧੬ ॥ ਇਤ ਉਤ ਕਰਤਿ ਬ੍ਰਿੰਦ ਬਨ-ਜਾਰੇ। ਪਹੁੰਚੇ ਗੁਰੂ ਧਰ[4] ਜਾਇ ਨਿਹਾਰੇ। ਮਿਲਿ ਬੈਲਨ ਤਹਿੰ ਲੋ ਚਲਿ ਗਏ।ਹੇਤੁ ਉਠਾਵਨਿ ਕੇ ਹਠ ਕਿਏ।੧੭॥ਹੇਰਿ ਭੀਰ ਬ੍ਰਿਖਭਨ ਕੀ ਬਡੀ। ਰਾਖੇ ਅਪਨਿ ਥਾਨ ਕੋ ਛਡੀ[5]। ਤਰਜਤਿ ਬਰਜਤਿ[6] ਹੈਂ ਬਹੁਤੇਰੇ। ਤਊ ਕੁਲਾਹਲ ਹੋਤਿ ਬਡੇਰੋ॥ ੧੮ ॥ ਸਕਟਨਿ ਕੇ ਗਡਵਾਨ[7] ਪੁਕਾਰਤਿ।ਗਨ ਬਨਜਾਰੇ ਊਚ ਉਚਾਰਤਿ। ਗਰਦ ਉਡਨਿ ਤੇ ਛਾਦੇ[8] ਨੈਨ।ਗਏ ਨਿਕਟਿ 'ਹਟਿ ਹਟਿ' ਕਹਿ ਬੈਨ ॥ ੧੯ ॥ ਦਾਵ ਤਕਾਇ ਸਕਲ ਦਿਸ਼ਿ ਦੇਖਾ।ਗੁਰ ਮਾਇਆ ਬਿਰਮਾਇ ਅਸ਼ੇਖਾ। ਧਰ ਦਿਸ਼ਿ ਦ੍ਰਿਸ਼ਟਿ ਨ ਕਿਸ ਕੀ ਹੇਰੀ।ਨਰ ਪੰਚਹੁ ਉਚਾਇ ਤਿਸਿ ਬੇਰੀ ॥੨੦॥ ਤਤਛਿਨ ਤੂਲ ਸਕਟ ਵਿਗ ਲਆਏ। ਭਲੀ ਪ੍ਰਕਾਰ ਬੀਚ ਪਹੁਚਾਏ। ਕਰਤਿ ਸ਼ੀਘ੍ਰਤਾ ਬੁਧਿ ਉਪਜਾਵੈਂ। ਇਤ

---

[1]ਪੁੱਠੀ ਭਾਵ ਹਨੇਰੀ। [2](ਧੂੜ)ਬੈਲਾਂ ਦੀ ਉਡਾਈ ਹੋਈਹੈ। [3]ਤੇ ਸੋ(ਸਿਪਾਹੀ)ਰਾਖੀ ਕਰਦੇ ਸਨ ਇਸ ਕਰਕੇ ਛੁਪਕੇ ਬੀ (ਕੋਈ) ਲੈ ਨ ਸਕਿਆ। [4]ਧੜ। [5]ਚੌਕੀਦਾਰ ਆਦਿਕਾਂ ਨੇ ਆਪਣੀ ਥਾਂ ਛੱਡ ਦਿੱਤੀ ਭਾਵ ਪਾਸੇ ਹਟ ਗਏ। ਮੁਰਾਦ ਹੈ ਕਿ ਲੁਬਾਣਿਆਂ ਨੇ ਬੈਲ ਬੇਵਸੇ ਤੇ ਮੁਹਤਾਣੇ ਹੋ ਗਏ ਵਾਂਗੂ ਕਰ ਦਿੱਤੇ ਸਨ। [6]ਤਾੜਦੇ ਤੇ ਰੋਕਦੇ। [7]ਗਾਡੀਵਾਨ। [8]ਭਾਵ ਧੂੜ ਨਾਲ ਭਰ ਗਏ।

*ਇਹ ਚਾਂਦਨੀ ਚੌਂਕ ਦਾ ਬਜ਼ਾਰ ਹੈ, ਉਸ ਸਮੇਂ ਦੀ ਕੁਤਵਾਲੀ ਹੁਣ ਤਕ ਓਥੇ ਹੀ ਹੈ, ਇਸ ਕੁਤਵਾਲੀ ਦੇ ਨਾਲ ਹੀ ਸੀਸ ਗੰਜ ਗੁਰੂ ਜੀ ਦੀ ਸ਼ਹਾਦਤ ਦਾ ਗੁਰਦੁਆਰਾ ਹੈ। ਤਦੋਂ ਇਹ ਥਾਂ ਕੁਤਵਾਲੀ ਦੇ ਵਿਚ ਹੀ ਸੀ। ਜਦੋਂ ਪੰਥ ਨੇ ਦਿੱਲੀ ਤੇ ਹੱਲਾ ਕੀਤਾ ਹੈ ਤਾਂ ਬਾਬਾ ਬਘੇਲ ਸਿੰਘ ਜੀ ਨੇ ਕੁਤਵਾਲੀ ਤੇ ਕਬਜ਼ਾ ਕਰਕੇ ਕੁਤਵਾਲੀ ਵਿਚੋਂ ਸ਼ਹਾਦਤ ਵਾਲੀ ਥਾਂ ਲੈਕੇ ਗੁਰਦੁਆਰਾ ਬਣਵਾਇਆ। ਪਿੱਛੋਂ ਮੁਸਲਮਾਨਾਂ ਦਾ ਜ਼ੋਰ ਪੈ ਗਿਆ ਉਨ੍ਹਾਂ ਕੋਲ-ਹੀ ਮਸੀਤ ਬਨਾਈ, ਇਹ ਵੀ ਕਹਿੰਦੇ ਹਨ ਕਿ ਗੁਰਦੁਆਰੇ ਦੀ ਬੇਅਦਬੀ ਬੀ ਕੀਤੀ। ੧੮੫੭ ਦੇ ਗਦਰ ਮਗਰੋਂ ਜੀਂਦ ਦੇ ਰਾਜੇ ਸਰੂਪ ਸਿੰਘ ਜੀ ਨੇ ਮੁੜ ਇਹ ਪਵਿੱਤ੍ਰ ਭੂਮੀ ਸਰਕਾਰ ਤੋਂ ਪ੍ਰਾਪਤ ਕੀਤੀ ਤੇ ਗੁਰਦੁਆਰਾ ਰਚਿਆ। ਹੁਣ ਪੱਥਰ ਦੀ ਆਲੀਸ਼ਾਨ ਇਮਾਰਤ ਬਣ ਗਈ ਹੈ।

ਉਤ ਹੇਰਤਿ ਸਰਬ ਦੁਰਾਵੈਂ[1] ॥ ੨੧॥ ਘਨੀ ਤੂਲ ਤੇ ਛਾਦਨ ਕੀਨੇ।
ਜਿਸ ਪ੍ਰਕਾਰ ਕੋ ਸਕਹਿ ਨ ਚੀਨੇ। ਮਨ ਹੀ ਮਨ ਮਨਾਇ[2] ਉਰ ਧਰੈਂ।
'ਅਪਨੋ ਕਾਜ ਆਪ ਗੁਰ ਕਰੈਂ'॥੨੨॥ਕਰਿ ਬੰਦਨ ਕੋ ਹਟਿ ਕਰਿ ਗਏ। ਬੈਲਨ
ਬੀਚ ਇਤਹਿ ਉਤ ਭਏ। ਲਾਗ ਗਮਨਨੋਂ ਜਾਤਿ ਅਗਾਰੀ। ਹਾਂਕਤਿ ਜਾਤਿ
ਬੈਲਤੇ ਭਾਰੀ ॥ ੨੩ ॥ ਬਾਯੂ ਬ੍ਰਿਖਭਨ[3] ਧੂਲ ਉਡਾਈ। ਸਭਿ ਕੀ ਦ੍ਰਿਸ਼ਟਿ
ਬਿਲੋਚਨ ਛਾਈ। ਪੁਰਿ ਕੇ ਪੌਰ ਨਿਕਸਿ ਜਬਿ ਗਏ। ਸਕਟ ਤਯਾਰ ਚਲਿਬੇ
ਕੌ ਭਏ॥੨੪॥ਆਦਿ ਸਿਪਾਹੀ ਦੇਖਨਿ ਲਾਗੇ। ਸਤਿਗੁਰੁ ਕੋ ਧਰ ਲਖਯੋ ਨ
ਆਗੇ। ਸਭਿਨਿ ਬਿਖੈ ਮਾਚਯੋ ਤਬਿ ਰੌਰਾ। ਇਤ ਉਤ ਖੋਜਤਿ ਭੇ ਸਭਿ ਠੌਰਾ
॥ ੨੫ ॥ ਮਨ ਮਹਿਂ ਮਾਨਨੋਂ ਅਧਿਕ ਅਚੰਭਾ। ਇਹ ਕਿਨਹੂੰ ਬਡਿ ਦੰਭ
ਅਰੰਭਾ। ਕੌਤਕ ਦੌਰੇ ਜਾਇ ਨਿਹਾਰੇ। ਬੈਲਨ ਸਹਿਤ ਜਿਤਿਕ ਬਨਜਾਰੇ॥
੨੬॥ ਏਕ ਏਕ ਕੌ ਤਰਜਤਿ ਧਰਿ ਧਰਿ[4]। ਛੋਰਤਿ ਹੇਰਤਿ ਨਿਰਨੈ ਕਰਿ
ਕਰਿ[5]। ਤਿਮ ਹੀ ਬ੍ਰਿਖਭ ਛੂਛ ਸਭਿ ਹੇਰੇ। ਅਪਰ ਨਰਨਿ ਖੋਜਤਿ ਫਿਰਿ
ਫੇਰੇ ॥ ੨੭ ॥ ਇਮ ਦੇਖਤਿ ਸਕਟਨਿ ਢਿਗ ਆਏ। ਗਿਨਹਿਂ ਏਕ ਕਮਤੀ
ਹੁਇ ਜਾਏ। ਗਡਵਾਨਨ ਕੌ ਤਰਜਤਿ ਕਹੈਂ। 'ਤੁਮ ਮਹਿਂ ਏਕ ਸਕਟ
ਨਹਿਂ ਲਹੈਂ ॥੨੮॥ ਕਰਯੋ ਨਿਕਾਸਨਿ, ਕਹਾਂ ਦੁਰਾਯੋ? ਤਿਸ ਮਹਿ ਗੁਰ ਕੋ
ਧਰ ਤੁਮ ਪਾਯੋ। ਦਿਹੁ ਬਤਾਇ ਨਤੁ ਕੈਦ ਕਰੈਂਗੇ। ਮਾਰਿ ਮਾਰਿ ਤੁਮ ਪ੍ਰਾਨ
ਹਰੈਂਗੇ'॥੨੯॥ਗਾਡੀਵਾਨਨ ਸ਼ਰਧਾ ਧਾਰੀ।–ਗਿਨਹਿਂ ਨ ਜਾਇਂ ਇਨਹੁੰ
ਮਤਿ ਮਾਰੀ–। ਨਿਰਭੈ ਹੁਇ ਕਰਿ ਬਾਕ ਬਖਾਨੈਂ। 'ਬਿਨਾ ਦੋਸ਼ ਕਿਸ
ਪ੍ਰਾਨਨਿ ਹਾਨੈਂ[6]?॥੩੦॥ਹਜ਼ਰਤ ਕੇ ਘਰ ਨਜਾਉਂ ਕਿ ਨਾਂਹੀ। ਕੈਸੇ ਕਰਹਿ
ਕੈਦ ਕੇ ਮਾਂਹੀ। ਨਿਕਟਿ ਥਿਰੇ, ਹਮ ਗਏ ਨ ਕਯੋਂਹੂੰ। ਦੇਖਿ ਖੋਜ ਲਿਹੁ
ਭਾਵਹਿ ਜਯੋਂਹੂੰ'॥ ੩੧ ॥ ਗਿਨਹਿ ਸਕਟ ਸੋ ਗਿਨੇ ਨ ਜਾਹੀਂ। ਪਿਖਿ ਕਰਿ
ਲਖਯੋ–ਸਾਚ ਇਹੁ ਪ੍ਰਾਹੀਂ–। ਪੁਰਿ ਮਹਿਂ ਗਰੀ ਗਰੀ ਫਿਰਿ ਹੇਰੀ। ਪਾਇ ਨ
ਖੋਜਿ[7] ਫਿਰੇ ਤਿਸ ਬੇਰੀ ॥ ੩੨ ॥ ਗਡਵਾਨਨ ਸਭਿ ਸੰਗ ਬਖਾਨੇ। ਜੋਰਿ
ਬ੍ਰਿਖਭ ਲੈ ਸਕਟ ਪਯਾਨੇ। ਸਨੇ ਸਨੇ ਚਲਿ ਕੈ ਤਹਿਂ ਆਏ। ਜਹਿਂ ਬਨਜਾਰੇ
ਮਿਲਿ ਸਮੁਦਾਏ[8]॥੩੩॥'ਭਏ ਸਹਾਇਕ ਸਤਿਗੁਰ ਆਪੇ। ਕਿਸੀ ਦੁਸ਼ਟ ਕੋ

---

[1] ਛੁਪਾਂਦੇ ਹਨ। [2] (ਗੁਰੂ ਜੀ ਨੂੰ) ਸਿਮਰਕੇ। [3] ਹਨੇਰੀ ਤੇ ਬੈਲਾਂ ਨੇ। [4] ਫੜ ਫੜ ਕੇ ਤਾੜਦੇ ਹਨ। [5] ਵੇਖ ਵੇਖ ਤੇ ਯਕੀਨ ਕਰ ਕਰਕੇ ਛਡਦੇ ਜਾਂਦੇ ਹਨ। [6] ਕਿਵੇਂ ਪ੍ਰਾਨ ਨਾਸ਼ ਕਰੋਗੇ ?। ਲਿਖਾਰੀ ਦੀ ਉਕਾਈ ਨੇ 'ਕਿਮ' ਜਾ 'ਕਸ' ਦਾ ਪਾਠ 'ਕਿਸ' ਕਰ ਦਿੱਤਾ ਹੈ। [7] ਖੋਜ ਨਾਂ ਮਿਲਿਆ। [8] ਸਾਰੇ ਮਿਲੇ (ਉਡੀਕ ਰਹੇ ਸਨ)।

ਨਾਂਹਿਨ ਜਾਪੈ[1]। ਤੁਮ ਸਮੀਪ ਲਗਿ ਹਮ ਲੈ ਆਏ।ਛਪਿ ਕਰਿ ਦੇਹੁ ਦਾਗ[2] ਕਿਸ ਥਾਏਂ ॥੩੪॥ ਬਿਲਮ ਕਰਨ ਕੀ ਬਾਤਿ ਨ ਆਛੇ। ਤੁਰਕ ਅਰਿੰਭੇ ਖੋਜਤਿ ਪਾਛੇ'। ਬਨਜਾਰੇ ਤਤਬੀਰ[3] ਬਿਚਾਰੀ।'ਇਮ ਕੀਜਹਿ ਜਿਮ ਹ੍ਵੈ ਨ ਚਿਨਾਰੀ' ॥੩੫॥ ਛਪਰਨਿ ਕੇ ਘਰਿ ਕਿਤਿਕ ਬਨਾਏ। ਤਿਨ ਮਹਿਂ ਬਸਤ ਹੁਤੇ ਸਮੁਦਾਏ। ਵਸਤੁ ਸਕੇਲ ਨਿਕਾਰੀ ਸਾਰੀ। ਚਿਖਾ ਤਿਨਹੁਂ ਕੇ ਬੀਚ ਉਸਾਰੀ।੩੬। ਨਰ ਗਨ ਮਿਲੇ ਕਾਜ ਤਤਕਾਲਾ। ਕਰਤਿ ਭਏ ਧਰਿ ਭਾਉ ਬਿਸਾਲਾ। ਸਭਿ ਛਪਰਨਿ ਕੋ ਅਗਨਿ ਲਗਾਈ।ਚਿਖਾ ਬੀਚ ਤਹਿਂ ਅਧਿਕ ਜਲਾਈ ॥੩੭॥ ਕਾਸ਼ਟ ਬਹੁਤ ਘ੍ਰਿਤ ਗਨ ਡਾਰਾ। ਲਗੀ ਹੁਤਾਸਨ ਲਾਟ ਉਦਾਰਾ। ਅਰਧ ਜਲੀ ਤਬਿ ਰੌਰ ਮਚਾਯੋ। 'ਕਿਨਹੁਂ ਆਨਿ ਇਤ ਅਗਨਿ ਲਗਾਯੋ'।੩੮। ਇਤ ਉਤ ਵਿਰਤਿ ਬੁਝਾਵਤਿ ਮਨੋਂ। ਦੂਤ ਕਿ ਨੇਰੇ ਸਭਿਨੇ ਸੁਨੋ।ਦੌਰਿ ਦੌਰਿ ਕੇਤਿਕ ਰਲਿ ਆਏ।ਬੁਝਹਿ ਨਹੀਂ,ਘਰ ਅਧਿਕ ਜਲਾਏ। ੩੯॥ ਈਂਧਨ ਕੋ ਸੰਚੈ ਬਹੁ ਕਰਯੋ। ਕਹਾਂ ਨਿਕਾਸਹਿਂ ਬੀਚ ਸੁ ਜਰਯੋ। ਇਮ ਫਰੇਬ ਸਭਿਹਿਨਿ ਮਹਿਂ ਕਰਕੈ।ਸਸਕਾਰੇ ਸਤਿਗੁਰੂ ਸੁਧਰਿਕੈ[4]॥੪੦॥ ਭਈ ਪ੍ਰਭਾਤਿ ਪੁਸ਼ਪ ਚੁਨਿ ਸੋਊ। ਤਾਂਬੂ ਗਾਗਰੈਂ ਭਰਿ ਕਰਿ ਦੋਊ। ਨੀਵੇਂ ਖਨਯੋ ਸੁ ਖਾਤ[5] ਬਿਸਾਲਾ। ਚਿਖਾ ਥਾਨ ਗਾਡੀ ਤਤਕਾਲਾ।।੪੧॥ ਕੋਇ ਨ ਜਾਨਿ ਸਕਯੋ ਮਤਿ ਹੀਨੇ। ਇਮ ਸਤਿਗੁਰੁ ਸਸਕਾਰਨਿ ਕੀਨੇ। ਘਨੋ ਤਿਹਾਵਲ ਤਬਿ ਕਰਿਵਾਯੋ।ਸਿਖ ਸੰਗਤਿ ਸਭਿ ਮੇਲ ਬਨਾਯੋ॥੪੨॥ ਸ਼ਬਦ ਰਬਾਬੀ ਮਿਲਿ ਤਹਿਂ ਗਾਯੋ। ਕਰਿ ਅਰਦਾਸ ਸਭਿਨਿ ਬਰਤਾਯੋ। ਜੋੜਮੇਲ ਇਮ ਕਰਿ ਸਭਿ ਰੀਤਿ। ਸ਼ਰਧਾ ਧਰਤਿ ਅਧਿਕ ਮਨ ਪ੍ਰੀਤ॥ ੪੩ ॥ ਚਿਖ ਸਥਾਨ ਪਰ ਛਾਨ[6]ਛਵਾਈ। ਦੀਪ ਜਲਾਵਤਿ ਰਹੇ ਸਦਾਈ। ਹਰਿ ਮੰਦਿਰ ਜਿਮ ਪੁਨਹਿ ਉਸਾਰਯੋ। ਸੋ ਪ੍ਰਸੰਗ ਅਬਿ ਨਹੀਂ ਉਚਾਰਯੋ॥੪੪॥ ਕਥਾ ਬਿਖੈ ਅਵਸਰ ਜਹਿਂ ਪਾਊਂ। ਸੋ ਸਭਿ ਨੀਕੀ ਰੀਤਿ ਸੁਨਾਊਂ। ਗੁਰ ਸਿੱਖਨ ਕੋ ਅਧਿਕ ਰਿਝਾਊਂ। ਜਿਸ ਤੇ ਗੁਰ ਮਿਲਿਬੋ ਬਰ ਪਾਊਂ ॥ ੪੫ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਗੁਰੂ ਤੇਗ ਬਹਾਦਰ ਸ਼ਰੀਰ ਸਸਕਾਰਨ' ਪ੍ਰਸੰਗ ਬਰਨਨੰ ਨਾਮ ਸਪਤ ਸ਼ਸ਼ਟੀ ਅੰਸੂ ॥ ੬੭ ॥

੬੮. [ਔਰੰਗਜ਼ੇਬ ਨੂੰ ਡਰ। ਗੁਰ ਪ੍ਰਤਾਪ ਸੂਰਜ ਦੇ ਰੂਪਕ ਦੀ ਵਯਾਖਯਾ]।

ਦੋਹਰਾ ॥ ਠੌਰ ਠੌਰ ਰੌਰਾ ਪਰਯੋ 'ਪ੍ਰਥਮ ਸੀਸ ਨਹਿਂ ਪਾਇ। ਲੋਪ ਭਯੋ ਗੁਰ ਧਰ' ਅਬਹਿ,ਦੇਖਿ 'ਰਹੇ ਬਹੁ ਥਾਇਂ' ॥੧॥ਚੌਪਈ॥ ਮੂਢ ਨੁਰੰਗੇ ਵਿਗ ਸੁਧਿ

[1]ਨਹੀਂ ਪਤਾ ਲਗਾ। [2]ਸਸਕਾਰ ਕਰ ਦਿਓ। [3]ਸਲਾਹ। [4]ਚੰਗੀ ਤਰ੍ਹਾਂ। [5]ਟੋਆ। [6]ਛੱਪਰੀ। [7]ਧੜ।

ਗਈ।'ਪ੍ਰਥਮ ਸੀਸ ਕੀ ਜੋ ਬਿਧਿ ਭਈ।ਤਿਮ ਹੀ ਧਰ ਧਰਨੀ ਮਹਿਂ ਥਰਯੋ। ਕੈ ਅਕਾਸ਼ ਮਹਿਂ ਊਰਧ ਚਰਯੋ ॥੨॥ ਕਿਸ ਹੂੰ ਤੇ ਕੁਛ ਜਾਇ ਨ ਜਾਨੀ। ਭਯੋ ਲੋਪ ਦੇਖਤਿ ਅਗਵਾਨੀ'।ਸੁਨਿ ਸੁਨਿ ਅਚਰਜ ਕੋ ਤਬਿ ਸ਼ਾਹੂ।ਰਹ੍ਯੋ ਬਿਸੂਰਤ ਬਹੁ ਮਨ ਮਾਂਹੂ ॥ ੩ ॥ ਕਰਾਮਾਤ ਕਾਮਲ ਬਡ ਅਹੇ। ਤਊ ਨ ਰੰਚ ਦਿਖਾਵਨਿ ਚਹੇ। ਖਰੇ ਸਿਪਾਹੀ ਗਨ ਰਖਵਾਰੇ। ਧਰ ਸਿਰ ਦੁਰੇ[1] ਨ ਕਿਨਹੁਂ ਨਿਹਾਰੇ–॥੪॥ਭਨਹਿਂ ਮੁਲਾਨੇ 'ਜੇ ਦੁਰ ਗਏ।ਤੁਮਹੁ ਕਾਜ ਅਪਨੇ ਕਰਿ ਲਏ। ਸ਼ਰ੍ਹਾ ਨ ਮਾਨੀ ਪ੍ਰਾਨ ਬਿਨਾਸੇ। ਅਬਿ ਨਰ ਮਾਨਹਿਂ ਜਥਾ ਪ੍ਰਕਾਸ਼ੇ[2]॥੫॥ਸਭਿ ਕੇ ਉਰ ਡਰ ਹੋਹਿ ਬਿਸਾਲਾ। ਹੁਕਮ ਅਦੂਲੀ ਤੇ ਅਸ ਹਾਲਾ[3]।ਸਮੁਝਾਯਹੁ ਬਹੁ ਬਾਰਿ ਘਨੇਰੇ।ਨਹਿ ਮਾਨਜੋ ਹਠ ਠਾਨਿ ਬਡੇਰੇ॥੬॥ ਸੁਨਿ ਕਰਿ ਭਨਹਿ ਮੂਢ ਦੁਰਗੰਤਾ। 'ਹਿੰਦੂ ਧਰਮ ਕੀ ਰਾਖੀ ਸੱਤਾ। ਮੋਰ ਮਨੋਰਥ ਭਯੋ ਨ ਸੋਈ।ਕਲਮਾ ਪਠਹਿ ਤੁਰਕ ਜਗ ਹੋਈ'॥੭॥ਜਮਾਦਾਰ ਕੋ ਤਬਹਿ ਬੁਲਾਯਹੁ। ਤਰਜਿ ਕਹਯੋ 'ਤੈਂ ਕਹਾ ਕਰਿ ਆਯਹੁ। ਸਿਰ ਧਰ ਕੀ ਨ ਕਰੀ ਤਕਰਾਈ। ਸਭਿ ਤੋ[4] ਕੋ ਲੈ ਗਯੋ ਚੁਰਾਈ'॥੮॥ਹਾਥ ਜੋਰਿ ਤਿਨ ਗਾਥ ਬੁਝਾਈ। 'ਸੀਸ ਸਮੈਂ ਨਰ ਥੇ ਸਮੁਦਾਈ। ਸਈਯਦ ਅਰੁ ਉਮਰਾਵ ਮੁਲਾਨੇ।ਖਰੇ ਰਹੇ ਕੁਛ ਗਯੋ ਨ ਜਾਨੇ।੯॥ਮਹਾਂ ਫਤੂਰ ਧੂਰ ਜੁਤਿ ਬਾਯੂ। ਬਹੀ ਬੇਗ ਤੇ ਪਿਖਿ ਨ ਸਕਾਯੂ। ਪੁਨ ਬਨਜਾਰਨ ਕੇ ਗਨ ਬੈਲ। ਚਲੇ ਜਾਤਿ ਪਾਵਤਿ ਬਡ ਔਲ[5]॥੧੦॥ਖਰੇ ਸੁਚੇਤ[6] ਸਿਪਾਹੀ ਖਰੇ। ਰਖ-ਵਾਰੀ ਧਰ ਕੇ ਤਰੁ ਤਰੇ[7]। ਛਪਯੋ ਤਬਹਿ ਨਹਿਂ ਕੀਨਿ ਬਿਲੋਕਨਿ। ਸਭਿ ਦਿਸ਼ਿ ਤੇ ਨਰ ਕੀਨੇ ਰੋਕਨਿ ॥੧੧॥ ਰਹੇ ਖੋਜ ਕਰੇਂ ਹੂੰ ਨਹਿਂ ਪਾਯੋ।ਅਜ਼-ਮਤ ਸੋਂ ਕੁਛ ਬਸ ਨ ਬਸਾਯੋ'। ਸੁਨਿ ਸੁਨਿ ਹੌਲ ਹੋਤਿ ਉਰ ਸ਼ਾਹੂ। ਤਊ ਨ ਕਹਿ ਸਕਿ ਹੈ ਕਿਸ ਪਾਹੂ ॥੧੨॥ ਰਾਤ ਪ੍ਰਬਿਰਤੀ ਚਿੰਤ ਅਧੀਨਾ।ਰੁਚਿ ਕਰਿ ਖਾਨਾ ਖਾਨ ਨ ਕੀਨਾ। ਜਬਿ ਪ੍ਰਯੰਕ ਪਰ ਪਹੁੰਚਯੋ ਪਾਪੀ। ਹਿਤ ਸੁਪਤਨਿ ਕੇ ਨਿੰਦ੍ਰਾ ਬਯਾਪੀ ॥ ੧੩ ॥ ਮਤੀਦਾਸ ਜੋ ਗੁਰੂ ਦਿਵਾਨਾ ਪ੍ਰਥਮ ਸ਼ਹੀਦ ਭਯੋ ਤਿਸ ਥਾਨ। ਅਪਰਾਧੀ ਕੇ ਢਿਗ ਚਲਿ ਗਯੋ। ਅਧਿਕ ਕ੍ਰੋਧ ਹਿਰਦੇ ਉਪਜਯੋ ॥ ੧੪ ॥ ਤਊ ਗੁਰੂ ਤੇ ਧਾਰਹਿ ਤ੍ਰਾਸ। ਨਹਿ ਪਾਪੀ ਕੋ ਕੀਨਿ ਬਿਨਾਸ਼। ਪਾਟੀ[8] ਤਬਿ ਪ੍ਰਯੰਕ ਕੀ ਗਹੀ। ਡਾਰਯੋ ਉਲਟਿ ਗਿਰਯੋ

[1]ਧੜ ਤੇ ਸਿਰ ਛੁਪ ਗਏ। [2]ਭਾਵ ਜਿਵੇਂ ਤੁਸੀਂ ਕਹੋਗੇ। [3]ਹੁਕਮ ਮੋੜਨ ਤੇ ਐਸਾ ਹਾਲ ਹੁੰਦਾ ਹੈ। [4]ਸਾਰਿਆਂ ਕੋਲੋਂ। [5]ਸ਼ੋਰ, ਰੌਲਾ [ਸੰਸ:, ਇਲਾ=ਬਾਣੀ]। [6]ਤਕੜੇ ਸੁਚੇਤ। [7]ਬ੍ਰਿੱਛ ਦੇ ਹੇਠ ਧੜ ਦੀ ਰਖਵਾਲੀ। [8]ਬਾਹੀ।

ਤਰ ਤਰੀਂ[੧] ॥ ੧੫ ॥ ਭੜਭੜਾਇ ਠਾਂਢੋ ਹੁਇ ਗਯੋ। ਸ਼ਬਦ ਸ਼੍ਰਵਨ ਮਹਿ ਇਮ ਸੁਨਿ ਲਯੋ। "ਦਿੱਲੀ ਪੁਰ ਮੈਂ ਜੇ ਸੁਪਤੈ ਹੈਂ।ਪ੍ਰਾਨ ਬਿਨਾਸ ਆਪਨੇ ਪੈ ਹੈਂ ॥ ੧੬ ॥ ਵਹਿਰ ਨਗਰ ਤੇ ਨਿਕਸਿ ਸਿਧਾਵੈਂ। ਪਰਾਲਬਧ ਲੌ ਜੀਵਨ ਪਾਵੈਂ।ਬਹੁਰ ਨਰਕ ਮਹਿਂ ਪਾਇ ਸਜ਼ਾਈ।ਗੁਰੂਅਵੱਗਯਾ ਅਧਿਕ ਕਮਾਈ[੨]" ॥ ੧੭ ॥ ਸੁਨਤਿ ਤ੍ਰਾਸ ਧਰਿ ਦਾਸ ਬੁਲਾਏ। ਖਰੇ ਸਮੀਪ ਕਰੇ ਸਮੁਦਾਏ। ਸੁਧਾ ਕਰਿਵਾਯੋ ਪਰਯੰਕ । ਪੌਢਯੋ ਪੁਨ ਭੈਭੀਤ ਸਸ਼ੰਕ ॥ ੧੮ ॥ ਨੀਂਦ ਨ ਪਾਇ,ਨ ਜੁਟੇ ਬਿਲੋਚਨ। ਨਾਨਾ ਬਿਧਿ ਸੋਚਤਿ ਚਿਤ ਸੋਚਨ। ਹਠ ਤੇ ਕਹਤਿ ਨ ਦੂਜੇ ਪਾਸ।–ਹੋਹਿ ਨ ਹਜੋ ਹਿਯੇ ਇਹ ਤ੍ਰਾਸ[੩]–॥੧੯॥ ਜਾਗਤਿ ਸਗਰੀ ਰਾਤਿ ਬਿਤਾਈ। ਖਰੇ ਪਾਹਰੂ ਪ੍ਰਾਤਿ ਸੁ ਆਈ*। ਆਦਿ ਨਿਵਾਜ਼ ਅਨਿਕ ਉਪਚਾਰ। ਕਰਤਿ ਭਯੋ ਮੱਜਨ ਕੋ ਧਾਰਿ ॥੨੦॥ ਬ੍ਰਿੰਦ ਕਲਾਮ ਪਢੀ ਬਹੁ ਬਾਰੀ।ਆਯਹੁ ਉਠਿ ਪੁਨ ਸਭਾ ਮਝਾਰੀ। ਬੀਤਯੋ ਜਥਾ ਦੁਸ਼ਟ ਕੇ ਸੰਗ।ਕਹੌਂ ਬਹੁਰ[੪] ਮੈਂ ਅਖਿਲ ਪ੍ਰਸੰਗ॥੨੧॥ ਦਿੱਲੀ ਮਹਿ ਨਹਿ ਸੁਪਤਨਿ ਪਾਯੋ। ਰਹਯੋ ਵਹਿਰੀ ਹੀ ਉਰ ਡਰਪਾਯੋ । ਇਹਠਾਂ ਦ੍ਵਾਦਸ਼ ਪੂਰਨਿ ਰਾਸ਼।ਜਿਮ ਰਵਿ ਬਰਤਹਿ ਬਾਰਹਿਂ ਮਾਸ[੫] ॥੨੨॥ ਤਿਮ ਸਤਿਗੁਰ ਕੋ ਮਹਿਦ ਪ੍ਰਕਾਸ਼। ਬਰਨਯੋਂ ਬਰ ਵਿਚ ਦ੍ਵਾਦਸ਼ ਰਾਸਿ। ਏਕ ਰਾਸਿ[੬]ਜਿਮ ਸੂਰਜ ਚਲੇ। ਬਹੁਰ ਦੂਸਰੀ ਗਮਨਤਿ ਮਿਲੇ॥ ੨੩ ॥ ਤਿਮ ਗੁਰਤਾ ਰਥ ਪਰ ਅਸਵਾਰ[੭] । ਉਦੇ ਜਗਤ, ਬਿਨਸਯੋ ਅੰਧਕਾਰ। ਗਿਰਾ[੮] ਸਮੂਹ ਰਿਸ਼ਮ[੯] ਜਿਨ ਕੇਰੀ।ਸਿੱਖੀ ਆਤਪ[੧੦] ਦਿਪਹਿ ਬਡੇਰੀ ॥੨੪॥ ਬ੍ਰਹਮ ਗਯਾਨ ਜਿਨ ਤੇਜ ਬਿਲੰਦ[੧੧]। ਭਗਤਿ ਸੁ ਗਤਿ ਕੇ ਬਸੀ ਮੁਕੰਦ[੧੨]।ਹਿੰਦੂ ਤੁਰਕਨਿ ਪੰਥ ਅਨੇਕ।ਕਹੈਂ ਕਹਾਂ ਲਗਿ ਉਡਨਿ ਬਿਬੇਕ[੧੩]॥ ੨੫ ॥ ਗਨ ਕੋ ਚਮਤਕਾਰ ਛਪਿ ਗਯੋ[੧੪]।ਗੁਰ ਪ੍ਰਤਾਪ ਸਭਿ ਊਪਰ[੧੫] ਭਯੋ। ਪ੍ਰੇਮੀ ਸੰਤ ਮਹੰਤ ਅਨੰਤ। ਇਹ ਪੰਕਜ ਜਿਤ ਕਿਤ ਬਿਕਸੰਤਿ[੧੬] ॥੨੬॥ ਤੌਮ ਤੇਜ ਤੁਰਕੇਸ਼ ਤਮੀ-

[੧]ਉਥੇ ਹੀ ਹੇਠ ਡਿਗ ਪਿਆ। [੨]ਗੁਰੂ ਕੀ ਅਵੱਗਯਾ ਤੂੰ ਬਹੁਤ ਕਮਾਈ ਹੈ। [੩]ਇਸ ਦੇ ਹਿਰਦੇ ਵਿੱਚ ਇਹ ਡਰ ਹੈ (ਕਿ ਮੇਰੀ) ਨਿੰਦਾ ਨਾ ਹੋਵੇ। [੪]ਫੇਰ ਕਹਾਂਗਾ। [੫]ਬਾਰਾਂ ਮਹੀਨਿਆਂ ਵਿਚ। [੬]ਇਕ ਰਾਸ਼ੀ ਵਿੱਚ [੭](ਸਤਿਗੁਰੂ ਰੂਪੀ ਸੂਰਜ) ਗੁਰਤਾ ਦੇ ਰਥ ਤੇ ਸਵਾਰ ਹੋਕੇ। [੮]ਬਾਣੀ। [੯]ਕਿਰਨਾਂ (ਗੁਰ ਸੂਰਜ) ਦੀਆਂ। [੧੦]ਸਿੱਖੀ ਰੂਪੀ ਧੁੱਪ। [੧੧]ਬ੍ਰਹਮ-ਗਯਾਨ ਰੂਪੀ ਬੜਾ ਤੇਜ। [੧੨]ਭਗਤੀ ਰੂਪੀ ਚਾਲ ਦੇ ਵਸੀ ਹਨ ਮੁਕਤੀ ਦਾਤੇ (ਗੁਰੂ ਜੀ)। [੧੩]ਤਾਰਿਆਂ ਵਤ ਹਨ ਭਾਰੀ(ਵਿਵੇਕ ਭਾਵ) ਗਿਣਤੀ ਕਿਥੋਂ ਤੱਕ ਕਰਾਂ। [੧੪]ਸਭਨਾਂ ਦਾ ਚਮਤਕਾਰ ਛਪ ਗਿਆ। [੧੫]ਸਾਰਿਆਂ ਦੇ ਉਤੇ ਹੀ। [੧੬]ਏਹ ਕਵਲ (ਵਤ) ਜਿੱਥੇ ਕਿੱਥੇ ਖਿੜ ਰਹੇ ਹਨ। *ਪਾ:–ਬਿਤਾਈ।

ਪਤਿ[1]।ਫੀਕੋ ਪਰਯੋ,ਪ੍ਰਕਾਸ਼ ਭਯੋ ਹਤਿ।ਸ਼ਰ੍ਹਾ ਕੁਚਲਣੀ ਨਿਸ਼ਾ ਬਿਨਾਸ਼ੀ[2]।
ਹਿੰਦੂ ਕੋਕ[3]ਪਾਇ ਸੁਖਰਾਸੀ॥੨੭॥ਸਹਿਤ ਮੁਲਾਨੇ ਨੌਰੰਗ ਚੋਰ[4]। ਛੀਨਤਿ
ਧਰਮ ਦਰਬ ਕਰਿ ਜੋਰ[5]।ਸੋ ਲੱਜਤਿ ਦਬਕਯੋ[6] ਦੁਖ ਭਰਯੋ। ਦਿੱਲੀਪੁਰਿ ਤੇ
ਕਾਢਨਿ ਕਰਯੋ॥੨੮॥ਪੀਰ ਚਕੋਰ ਭਏ ਅਨਮਨੇ[7]।ਕੁਮੁਦ ਤੁਰਕ[8]ਮੁਰਝਾ-
ਵਤਿ ਘਨੇ।ਬਾਂਗ ਪੁਕਾਰੂ ਜੰਬੁਕ ਮੋਟੇ[9]।ਦੁਰਨਿਲਗੇ ਜਿਤ ਕਿਤ ਚਿਤਖੋਟੇ
॥੨੯॥ਕਾਜ਼ੀ ਪੇਚਕ[10]ਭੇ ਮਤਿ ਅੰਧੇ।ਤੂਸ਼ਨਿ ਹੁਇ ਬੈਠੇ ਜਨੁ ਬੰਧੇ[11]।ਤਮ-
ਚਰ[12] ਜਾਤਿ ਅਨਿਕ ਜੇ ਅਹੈਂ।ਸੇ ਉਮਰਾਵ ਆਦਿ ਦੁਖ ਲਹੈਂ॥੩੦॥ਇਮ
ਸੂਰਜ ਸ਼੍ਰੀਸਤਿਗੁਰ ਉਦੇ।ਤਮ ਅੱਗ੍ਯਾਨ ਸਮੀਪ ਨ ਕਦੇ।ਕਰਾਮਾਤ ਜੁਤਿ
ਅਨਿਕ ਅਨੰਦੇ[13]।ਨਾਨਾ ਬਰਨ ਖਿਰੇ ਅਰਬਿੰਦੇ[14]॥੩੧॥ਗਨ ਜੋਗਯਾਸੀ
ਭੌਰ ਲੁਭਾਏ।ਮਹਿਦ ਪ੍ਰੇਮ ਮਕਰੰਦਹਿ ਪਾਏ। ਸਿੱਖੀ ਬਹੁ ਸੁਗੰਧਤਾ ਭਈ।
ਸਗਰੇ ਜਗਤ ਪਸਰ ਕਰਿ ਗਈ॥੩੨॥ ਸੱਤਿਨਾਮ ਸਿਮਰਨ ਸ਼ੁਭ ਸਾਰ।
ਜਹਿਂ ਕਹਿਂ ਭਯੋ ਪ੍ਰਕਾਸ਼ ਉਦਾਰ। ਜਿਸ ਕੋ ਪਾਇ ਸੁਖੀ ਜਗ ਭਯੋ। ਸਭਿ
ਮਹਿਂ ਸੁਜਸੁ ਗੁਰਨਿ ਕੋ ਛਿਯੋ॥੩੩॥ਕਰਯੋ ਗ੍ਰਿੰਥ ਗੁਰਕੀਰਤਿ ਕੇਰੋ।ਪਠਨ
ਸ਼੍ਰਵਨ ਫਲ ਪਾਇ ਬਡੇਰੋ। ਸ਼੍ਰੀ ਸਤਿਗੁਰੁ ਕੇ ਅਨਿਕ ਬਿਲਾਸਾ। ਗੁਪਤ
ਬਿਦਤ ਸਭਿ ਹੋਹਿਂ ਪ੍ਰਕਾਸ਼ਾ॥ ੩੪ ॥ ਅਜਰ ਜਰਨ ਆਦਿਕ ਗੁਨ ਘਨੇ।
ਸਭਿ ਕੋ ਜਾਨਹਿਂ,ਬਹੁ ਬਿਧਿ ਭਨੇ। ਸੁਨਹਿ ਅਸੁਤ,ਸੁਤ ਕੌ ਚਿਤ ਬਾਂਛੇ[15]।
ਪ੍ਰਾਪਤ ਹੋਇ ਸਹਿਤ ਗੁਨ ਆਛੇ[16]॥੩੫॥ਸੁਨਹਿ ਦਾਰਿਦੀ ਧਨ ਕੋ ਪਾਵੈ।
ਸਤਿਗੁਰ ਮਹਿ ਸ਼ਰਧਾ ਬਿਰਧਾਵੈ। ਜੁਗ ਲੋਕਨਿ ਕੱਲ੍ਯਾਨ ਉਪਾਵੈ।ਸਿੱਖੀ
ਕੀ ਬਿਧਿ ਉਰ ਉਪਜਾਵੈ॥੩੬॥ਕਲਮਲ ਬਿਨਸਹਿਂ ਨਾਮ ਸੁਧਾਵਨ।ਸਨੇ
ਸਨੇ ਹ੍ਵੈ ਹੈ ਮਨ ਪਾਵਨ। ਭਗਤਿ ਵਿਰਾਗ ਰਿਦੇ ਉਪਜੰਤਿ। ਸਤਿ ਸੰਗਤਿ
ਮਿਲ ਹ੍ਵੈ ਹੈ ਸੰਤ॥੩੭॥ਮੋ ਮਹਿਂ ਸ਼ਕਤਿ ਨ ਹੁਤੀ ਬਿਸਾਲ।ਵਧਤਿ ਲਾਲ-
ਸਾ ਰਹੀ ਸੁ ਚਾਲ[17]।ਅਪਨੀ ਕਥਾ ਆਪ ਬਨਿਵਾਈ[18]। ਦਾਸ ਜਾਨਿ ਮੁਝ

[1]ਨੁਰੰਗੇ ਦਾ ਸਾਰਾ ਤੇਜ ਚੰਦ ਸਮ ਹੈ। [2]ਸ਼ਰ੍ਹਾ ਰੂਪੀ ਖੋਟੀ ਰਾਤ ਬੀਤ ਗਈ। [3]ਹਿੰਦੂ ਰੂਪੀ ਚਕਵੇ। [4]ਮੁਲਾਣਿਆਂ ਸਮੇਤ ਚੋਰ ਨੁਰੰਗਾ। [5]ਧਰਮ ਰੂਪੀ ਧਨ ਜੋਰ ਕਰਕੇ ਖੋਂਹਦਾ ਸੀ। [6]ਸੋ ਸ਼ਰਮਿੰਦਾ ਹੋਕੇ ਦਬ ਗਿਆ। [7]ਉਦਾਸ ਹੋ ਗਏ [8]ਤੁਰਕਾਂ ਰੂਪੀ ਕਵੀਆਂ। [9]ਮੁਲਾਣੇ ਮੋਟੇ ਗਿਦੜ। [10]ਉਲੂ। [11]ਮਾਨੋ ਬੰਨ੍ਹੇ ਹੋਏ ਹਨ। [12]ਅਨ੍ਹੇਰੇ ਵਿਚ ਵਿਚਰਨ ਵਾਲੇ ਚਾਮ ਚੜਿੱਕਾਂ ਆਦਿ। [13]ਕਰਾਮਾਤ ਸਹਿਤ ਸਿੱਖ ਅਨੇਕਾਂ ਅਨੰਦ ਹੋਏ। [14]ਇਹ ਕਈ ਰੰਗਾਂ ਦੇ ਕਵਲ ਖਿੜੇ ਹਨ। [15]ਪੁਤ੍ਰ ਰਹਤ (ਪੁਰਸ਼) ਪੁੱਤ੍ਰ ਦੀ ਇੱਛਾ ਕਰਕੇ ਸੁਣੇ। [16](ਪੁੱਤ੍ਰ) ਚੰਗੇ ਗੁਣਾਂ ਵਾਲਾ। [17]ਲਾਲਸਾ ਦੀ ਸ਼੍ਰੇਸ਼ਟ ਚਾਲ ਵਧਦੀ ਰਹੀ। [18](ਗੁਰੂ ਜੀ ਨੇ) ਆਪ ਬਣਵਾਈ।

ਦਈ ਬਡਾਈ॥੩੮॥ਸੁਰਸਰਿਸਮਗੁਰ ਕੀਰਤਿਪਾਵਨ।ਜਿਸ ਕੇ ਮਿਲੇਪਾਪ ਗਨ ਜਾਵਨਿ। ਨਿੰਦਕ ਮੂਰਖ ਮਤਸਰ ਧਾਰੀ।ਰਾਸ਼ਭ, ਮਹਿਖ,ਕੋਲ ਸਮ ਭਾਰੀ[1] ॥ ੩੯ ॥ ਖੌਰੂ ਪਾਇ ਕੁਬਚ ਕੋ ਭਾਖੈਂ। ਦੂਖਤਿ ਕਰਨਿ ਗਾਂਦਲੀ ਕਾਖੈਂ[2]।ਸੋ ਝਖ ਮਾਰਤਿ ਰਹੈਂ ਕੁਪੱਤੇ।ਬਿਗਰਹਿ ਨਹਿੰ ਕਬਹੂੰ ਰਸ ਔਤੇ[3]॥ ੪੦॥ਸਾਰਦ ਚੰਦ ਬਦਨ ਬਰ ਸਾਰਦ[4]। ਬੰਦੌਂ ਪਦ ਅਰਬਿੰਦਨਿ ਸਾਰਦ[5]। ਪਾਰਬ੍ਰਹਮ ਸਤਿਗੁਰ ਦਸ ਧਾਇ।ਬੰਦੌਂ ਬਾਰਿ ਬਾਰਿ ਸਿਰ ਨਜਾਇ।੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ ਕਵਿ ਸੰਤੋਖ ਸਿੰਘ ਬ੍ਰਿਚਤਾਯਾਂ ਭਾਖਾਯਾਂ ਨਵਮ ਗੁਰੂ 'ਸ਼੍ਰੀ ਤੇਗ ਬਹਾਦਰ ਪ੍ਰਸੰਗ' ਬਰਨਨੰ ਨਾਮ ਅਸ਼ਟ ਸ਼ਸ਼ਟੀ ਅੰਸੂ ॥ ੬੮ ॥

ਇਤਿ ਦ੍ਵਾਦਸ਼ ਰਾਸਿ ਸਮਾਪਤੰ ਮਸਤ ਸ਼ੁਭ ਮਸਤ ॥

ਰਾਸਿ ਬਾਰ੍ਹਵੀਂ ਸਮਾਪਤਿ ਹੋਈ ॥



[1]ਗਧੇ, ਮੱਝੀਆਂ, ਸੂਰਾਂ ਵਰਗੇ ਭਾਰੀ ( ਮੂਰਖ ਹਨ ਓਹ )। [2]ਕੀਰਤੀ ਨੂੰ ਦੂਖਿਤ ਕਰਨਾ ( ਏਹ ਕਥਾ ਰੂਪੀ ਗੰਗਾ ਨੂੰ) ਗੰਧਲੀ ਕਰਨਾਂ ਚਾਹੁੰਦੇ ਹਨ। [3]ਪਰ ਅਤਿ ਰਸ ( ਵਾਲੀ ਕਥਾ ) ਨਹੀਂ ਵਿਗੜੇਗੀ ਭਾਵ ਮੈਂ ਨਹੀਂ ਵਿਗੜਨ ਦਿਆਂਗਾ। ( ਅ ) ਪਰੰਤੂ ਅਤਯੰਤ ਰਸ ਵਾਲੇ ( ਪ੍ਰੇਮੀ ) ਕਦੇ ਵੀ ਨਹੀਂ ਵਿਗੜਦੇ ( ਭਾਵੇਂ ਇਰਖਾਲੂ ਝਖ ਮਾਰਦੇ ਰਹਿਣ )। [4]ਸਰਦ ਰੁਤ ਦੇ ਚੰਦ ਵਰਗਾ ਸ੍ਰੇਸ਼ਟ ਤੇ ਉੱਜਲ ਮੁਖ ਹੈ (ਜਿਸ ਸ਼ਾਰਦਾ ਦਾ)। [5](ਤਿਸ) ਸਰਸ੍ਵਤੀ ਦੇ।

# ਪਹਿਲੀ ਰਿਤੁ ਚੱਲੀ

## ੧ ਓ ਸਤਿਗੁਰ ਪ੍ਰਸਾਦਿ॥ ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਅਰਥਾਂ ਲਈ ਦੇਖੋ ਰਾਸ ੩ ਦੇ ਆਦਿ ਵਿੱਚ।

## ਸ੍ਰੀ ਭਗਵਤੀ ਜੀ ਸਹਾਇ॥

{ ਭਗਵਤੀ=ਭਗਉਤੀ=ਤਲਵਾਰ ਦਾ ਨਾਮ ਹੈ, ਜਥਾ:—'ਲਈ ਭਗਉਤੀ ਦੁਰਗਸਾਹ'। (ਅ) ਵਾਹਿਗੁਰੂ ਜੀ ਦਾ ਤੇਜ। ਜਥਾ 'ਪ੍ਰਿਥਮ ਕਾਲ ਸਭ ਜਗ ਕੋ ਤਾਤਾ॥ ਤਾਂ ਤੇ ਭਯੋ ਤੇਜ ਬਿਖਯਾਤਾ॥ ਸੋਈ ਭਵਾਨੀ ਨਾਮ ਕਹਾਈ'। (ੲ) ਵਾਹਿਗੁਰੂ ਵਿੱਚ ਲਿੰਗ ਭੇਦ ਨਹੀਂ, ਇਸ ਕਰਕੇ ਭਗਵਤ, ਭਗਵਤੀ ਉਸੇ ਦੇ ਨਾਮ ਹਨ। }

**ਅਰਥ**—ਸ੍ਰੀ ਸਾਹਿਬ ਜੀ ਸਹਾਇ।

**ਸੂਚਨਾ**—ਸ਼ਾਰਦਾ ਦਾ ਮੰਗਲ ਅਗੇ ਅੰਕ ੨ ਵਿੱਚ ਕਰਦੇ ਹਨ ਇਸ ਕਰਕੇ ਏਥੇ ਮੁਰਾਦ ਤਲਵਾਰ ਤੋਂ ਹੀ ਜਾਪਦੀ ਹੈ।

## ਅਥ ਰੁਤ ਪ੍ਰਥਮ ਸ੍ਰੀ ਕਲਗੀਧਰ ਪ੍ਰਬੰਧ ਕਥਨੰ।

{ਪ੍ਰਬੰਧ=ਸਾਹਿਤਕ ਰਚਨਾ, ਖਾਸਕਰ ਕਾਵਯ ਰਚਨਾ। ਕਾਵਯ ਨਿਬੰਧ।}

**ਅਰਥ**—ਹੁਣ ਸ੍ਰੀ (ਸਤਿਗੁਰੂ ਸਾਹਿਬ ਗੁਰੂ ਗੋਬਿੰਦ ਸਿੰਘ ਜੀ) ਕਲਗੀਧਰ (ਮਹਾਰਾਜ ਦੇ ਇਤਿਹਾਸ ਦਾ) ਕਾਵਯ ਨਿਬੰਧ ਪ੍ਰਥਮ ਰੁਤ ਵਿਚ ਕਥਨ ਕਰਦਾ ਹਾਂ।

## ੧ ਇਸ਼ਟ ਦੇਵ—ਸ੍ਰੀ ਅਕਾਲ ਪੁਰਖ—ਮੰਗਲ।

ਦੋਹਰਾ॥ ਤੀਨੋਂ ਕਾਲ ਅਲਿਪਤ ਰਹਿ ਖੋਜੈਂ ਜਾਂਹਿ ਪ੍ਰਬੀਨ।
ਬੀਨਤਿ ਸਚਿਦਾਨੰਦ ਤ੍ਰੈ ਜਾਨਹਿਂ ਮਰਮ ਰਤੀ ਨ॥ ੧॥

{ ਅਲਿਪਤ=ਅਸੰਗ। ਜੋ ਲਿਪਾਯਮਾਨ ਨਾ ਹੋਵੇ, ਨਿਰਲੇਪ।
ਪ੍ਰਬੀਨ=ਚਤੁਰ ਪੁਰਸ਼, ਲਾਇਕ। ਬੀਨਤਿ=ਵਿੱਤ੍ਰੇਕ ਕਰਦੇ ਹਨ। ਇਹ ਨਹੀਂ, ਇਹ ਹੈ, ਇਉਂ ਵਿਚਾਰ ਦੁਆਰਾ ਉਸਦੇ ਸਰੂਪ ਲੱਭਣਾ ਨੂੰ ਛਾਂਟ ਲੈਂਦੇ ਹਨ, ਭਾਵ ਜਾਣ ਲੈਂਦੇ ਹਨ।
ਮਰਮ=ਭੇਤ। }

**ਅਰਥ**—ਜਿਸ ਨੂੰ ਪ੍ਰਬੀਨ ਲੋਕ ਖੋਜਦੇ ਹਨ (ਪਰ ਓਹ) ਤਿੰਨਾਂ ਕਾਲਾਂ ਵਿਚ ਅਲਿਪਤ ਰਹਿੰਦਾ ਹੈ, (ਹਾਂ ਪ੍ਰਬੀਨ ਉਸ ਨੂੰ) ਸਤ ਚਿਤ ਆਨੰਦ ਤ੍ਰੈ ਪਦਾਂ ਦਾ ਲਖਸ਼ (ਤਾਂ)

ਵਿੱਤ੍ਰੇਕ ਕਰ ਲੈਂਦੇ ਹਨ, (ਪਰ ਉਸ ਦਾ) ਭੇਦ ਰਤੀ ਭਰ ਨਹੀਂ ਜਾਣਦੇ।

ਭਾਵ—ਪ੍ਰਬੀਨਾਂ ਦੀ ਖੋਜ ਮਨ ਬੁੱਧੀ ਨਾਲ ਹੁੰਦੀ ਹੈ ਵਾਹਿਗੁਰੂ ਮਨ ਬੁੱਧੀ ਤੋਂ ਪਰੇ ਹੈ, ਵਿਕਾਰ ਤੋਂ ਅਲੇਪ ਹੈ ਇਸ ਕਰਕੇ ਓਹ ਐਸੇ ਸਰੂਪ ਵਾਲਾ ਨਹੀਂ ਜੋ ਮਨ ਬੁੱਧੀ ਦਾ ਵਿਸ਼ਾ ਹੋ ਸਕੇ, ਸੋ ਪ੍ਰਬੀਨਾਂ ਦੀ ਖੋਜ ਉਸ ਨੂੰ ਪਾ ਨਹੀਂ ਸਕਦੀ। ਹਾਂ, ਪ੍ਰਬੀਨਾਂ ਨੇ ਐਉਂ ਬੀਨ ਬੀਨ ਕੇ ਕਿ ਓਹ ਆਹ ਬੀ ਨਹੀਂ ਆਹ ਬੀ ਨਹੀਂ,ਕਰਦਿਆਂ ਇਥੇ ਆ ਗਏ ਹਨ ਕਿ ਉਹ 'ਸਤਿ ਚਿਤ ਅਨੰਦ' ਪਦਾਂ ਦਾ ਲਕਸ਼ ਹੈ, ਕਿਉਂਕਿ ਇਹ ਸਰੂਪ ਜੋ ਜਾਣਦਾ ਹੈ ਸੋ ਦੇਸ਼ ਕਾਲ ਤੋਂ ਪਰੇ, ਇੱਛਾ, ਵਿਕਾਰ, ਲਿਪਾਇਮਾਨਤਾ ਤੋਂ ਖਾਲੀ ਸ਼ੁੱਧ ਸਰੂਪ ਉਸ ਦਾ ਸਹੀ ਹੁੰਦਾ ਹੈ। ਇਉਂ ਸਹੀ ਤਾਂ ਕਰ ਲਿਆ ਪਰ ਉਸ ਦੇ ਭੇਤ ਦਾ ਪਤਾ ਨਾਂ ਲਗਾ, ਕਿਉਂਕਿ ਭੇਤ ਲੈਣ ਵਾਲੀ ਮਨ ਬੁਧੀ ਤਾਂ ਓਥੇ ਅੱਪੜਦੀ ਨਹੀਂ। ਮਨ ਬੁੱਧੀ ਦੇਸ਼ ਕਾਲ ਵਿਚ ਹਨ ਤੇ ਓਹ ਅਦੇਸ਼ ਅਕਾਲ ਹੈ।

**ਤਾਰ ਤਮਹਿ ਰਮ ਇਕ ਸਮਹਿ ਪਾਰਬ੍ਰਹਮ ਬਿਸਤਾਰ।**
**ਤਾਰਤਿ ਗੁਰੂ ਜਨਾਇ ਜਿਸ ਮੋਹ ਬਿਸ਼ਯ ਬਿਸਤਾਰ॥ ੨॥**

{ ਤਾਰ ਤਮਹਿ=ਛੋਟੇ ਵੱਡਿਆਂ ਵਿੱਚ। ਇਕ ਸਮਹਿ=ਇਕੋ ਜੇਹਾ।
ਬਿਸਤਾਰ=ਵਿਸਤਾਰ, ਫੈਲਾਉ। (ਅ ਬਿਸ ਤਾਰ=ਵਿੱਸ ਉਤਾਰਕੇ। }

ਅਰਥ—( ਉਹ ) ਪਾਰਬ੍ਰਹਮ ( ਜਗਤ ਰੂਪੀ ਵਿਸਥਾਰ=) ਫੈਲਾਉ ਕਰਕੇ ਛੋਟਿਆਂ ਵੱਡਿਆਂ ਵਿਚ ਇਕੋ ਜਿਹਾ ਵਿਆਪ ਰਿਹਾ ਹੈ। ਜਿਸ ਕਿਸੇ ਨੂੰ ਗੁਰੂ ਜੀ (ਇਹ ਪਾਰਬ੍ਰਹਮ) ਜਣਾ ਦਿੰਦੇ ਹਨ ਉਸ ਨੂੰ ਮੋਹ ਤੇ ਵਿਸ਼ਿਆਂ ਦੇ (ਸਮੁੰਦਰ ਵਰਗੇ) ਫੈਲਾਉ ਤੋਂ ਤਾਰ ਦਿੰਦੇ ਹਨ।

ਹੋਰ ਅਰਥ—੨. ਜਿਸ ਨੂੰ ਗੁਰੂ ਜੀ (ਪਾਰਬ੍ਰਹਮ) ਜਣਾ ਦੇਂਦੇ ਹਨ ਉਸ ਦੇ ਮੋਹ ਤੇ ਵਿਸ਼ਿਆਂ ਦੀ ਵਿੱਸ ਉਤਾਰ ਕੇ (ਉਸ ਨੂੰ) ਪਾਰ ਕਰ ਦੇਂਦੇ ਹਨ।

ਭਾਵ—ਜੋ ਅਲਿਪਤ ਹੈ, ਜਿਸ ਦਾ ਭੇਦ ਪਤਾ ਨਹੀਂ, ਜੋ ਸਤ ਚਿਤ ਅਨੰਦ ਪਦ ਦਾ ਲੱਖ ਹੈ, ਇੰਨਾਂ ਅਸੰਗ ਹੋਕੇ ਜੋ ਫੇਰ ਜਗਤ ਵਿਚ ਰਮ ਰਿਹਾ ਹੈ, ਗੁਰੂ ਵਿਚ ਸ਼ਕਤੀ ਹੈ ਕਿ ਜਿਸ ਨੂੰ ਚਾਹੇ ਉਪਰ ਕਿਹਾ ਪਰਮਾਤਮਾ ਜਣਾ ਦੇਵੇ, ਐਸਾ ਪੁਰਖ ਫਿਰ ਵਿਸ਼ਜਾਂ ਤੋਂ ਛੁਟਕੇ ਸਦ ਗਤੀ ਨੂੰ ਪਹੁੰਚਦਾ ਹੈ।

## ੨. 'ਕਵਿ—ਸੰਕੇਤ ਮਿਰਯਾਦਾ' ਦਾ ਮੰਗਲ।

**ਸੈਯਾ॥ ਸਾਰਦ ਬਾਰਦ ਕੀ ਕਰਿ ਭਾ ਰਦ, ਪਾਰਦ ਨਾਰਦ ਰੰਗ ਬਿਸਾਰਦ।**
**ਸਾਰਦ ਚੰਦੁ ਮੁਖੀ ਦੁਤਿ ਸੁੰਦਰ, ਸ੍ਰੀ ਗੁਨ ਸੁੰਦਰ ਬੁਧਿ ਉਦਾਰਦ।**
**ਦਾਰਿਦ ਦੁੰਦ ਬਿਲੰਦ ਨਿਕੰਦ ਅਨੰਦ ਅਦਾਰਿਦ ਦੀਹ ਬਿਚਾਰਦ।**
**ਚਾਰੁ ਦਯਾ ਨਿਧਿ ਕੇ ਪਗ ਪੰਕਜ ਬੰਦਨ ਨਾਮ ਜਪੌਂ ਬਰ ਸਾਰਦ॥ ੩॥**

[ ਸਾਰਦ ਬਾਰਦ=ਸਰਦ ਰੁੱਤ ਦੇ ਬੱਦਲ। ਭਾਰਦ=ਭਾ ਰਦ=ਸ਼ੋਭਾ
ਮਾਤ (ਕਰਨ ਵਾਲਾ) (ਅ) ਦੰਦਾਂ ਦੀ ਸ਼ੋਭਾ। ]

{ ਬਿਸਾਰਦ=ਚਤੁਰ, ਪ੍ਰਸਿੱਧ, ਸ੍ਰੇਸ਼ਟ। ਸਾਰਦ ਚੰਦ੍ਰ ਮੁਖੀ=ਸਰਦ ਰੁਤ ਦੇ ਚੰਦ੍ਰਮਾ ਵਰਗੇ ਮੁੱਖ ਵਾਲੀ। ਬੁੱਧਿ ਉਦਾਰਦ=ਉਦਾਰ ਬੁੱਧੀ ਦੀ ਦਾਤੀ [ਉਦਾਰ+ਦ]। ਦਾਰਿਦ=ਦਰਿੱਦ੍ਰ। ਦੁੰਦ=ਦੁੱਖ। ਅਦਾਰਿਦ=ਦਰਿਦ੍ਰ ਰਹਿਤ ਦਸ਼ਾ। ਸੰਪਦਾ ਵਾਲੀ ਹਾਲਤ, ਖੁਸ਼ਹਾਲੀ। [ ਅ+ਦਾਰਿਦ ]। ਦੀਹਿ ਬਿਚਾਰਦ=ਡੂੰਘੀ ਵਿਚਾਰ ਦੀ ਦਾਤੀ। [ਬਿਚਾਰ+ਦ]। ਸਾਰਦ=ਸਰਸ੍ਵਤੀ। }

**ਅਰਥ**—ਸਰਦ ਰੁੱਤ ਦੇ ਬੱਦਲ* ਦੀ ਸ਼ੋਭਾ ਨੂੰ ਮਾਤ ਕਰਨ ਵਾਲਾ, ਪਾਰੇ ਤੇ ਨਾਰਦ (ਵਰਗਾ) ਪ੍ਰਸਿੱਧ (ਉੱਜਲ) ਹੈ ਰੰਗ ਜਿਸਦਾ (ਤੇ) ਸਰਦ ਰੁਤ ਦੇ ਚੰਦ੍ਰਮਾਂ (ਵਰਗੀ) ਜਿਸ ਦੇ ਸੁੰਦਰ ਮੁਖ ਦੀ ਸ਼ੋਭਾ ਹੈ, ਜੋ ਸ੍ਰੇਸ਼ਟ ਤੇ ਸੁੰਦਰ ਗੁਣਾਂ ਵਾਲੀ ਉਦਾਰ ਬੁਧੀ ਦੀ ਦਾਤੀ ਹੈ, (ਜੋ) ਵੱਡੇ (ਵੱਡੇ) ਦਲਿੱਦ੍ਰਾਂ ਤੇ ਦੁਖਾਂ ਨੂੰ ਨਾਸ਼ ਕਰਕੇ ਅਨੰਦ ਖੁਸ਼ਹਾਲੀ ਤੇ ਡੂੰਘੀ ਵਿਚਾਰ ਦੀ ਦਾਤੀ ਹੈ। (ਐਸੀ) ਦਯਾ ਦੀ ਸਮੁੰਦਰ (ਸ਼ਾਰਦਾ) ਦੇ ਸੁਹਣੇ ਚਰਨ ਕਵਲਾਂ ਤੇ ਨਮਸਕਾਰ ਕਰਕੇ (ਉਸਦਾ) ਸ੍ਰੇਸ਼ਟ ਨਾਮ 'ਸਾਰਦਾ' ਉਚਾਰਦਾ ਹਾਂ। (ਭਾਵ, ਹੇ ਸਾਰਦਾ ਮੈਨੂੰ ਭੀ ਅਨੰਦ, ਖੁਸ਼ਹਾਲੀ ਤੇ ਡੂੰਘੀ ਵਿਚਾਰ ਦਿਓ)।

## ੩. ਇਸ਼੍ਟ ਗੁਰੂ—ਸ੍ਰੀ ਗੁਰੂ ਨਾਨਕ ਦੇਵ ਜੀ—ਮੰਗਲ।

ਚਿੱਤ੍ਰਪਦਾ ਛੰਦ॥

ਮਾਰ ਮਨਿੰਦ ਬਿਕਾਰਨਿ ਬ੍ਰਿੰਦ ਬਿਲੰਦ ਖਗਿੰਦ ਬਲੀ ਸਮ ਮਾਰਿ।
ਮਾਰ, ਹੰਕਾਰਹਿੰ, ਕ੍ਰੋਧਹਿੰ, ਲੋਭਹਿੰ, ਮੋਹ ਸਮੂਲਹਿ ਦੇਤਿ ਉਪਾਰਿ।
ਪਾਰ ਕਰੇ ਨਿਜ ਸੇਵਕ ਕੇ ਗਨ ਦੇ ਧਨ ਕੋ ਸਤਿਨਾਮ, ਉਦਾਰ।
ਦਾਰੁਨ ਦੂਤ ਤਜੈਂ ਸੁਨਿ ਨਾਮ ਨਮੋ ਗੁਰ ਨਾਨਕ ਕਾਲੁ ਕੁਮਾਰ॥ ੪॥

{ ਮਾਰ ਮਨਿੰਦ=ਸਰਪਾਂ ਵਰਗੇ।- ਸਰਪਾਂ ਰੂਪੀ। ਖਗਿੰਦ=ਗਰੁੜ। ਮਾਰਿ=ਮਾਰ ਦਿੰਦੇ ਹਨ। ਮਾਰ=ਕਾਮ। ਸਮੂਲਹਿ ਮੁੱਢੋਂ ਹੀ। ਦੇਤਿ ਉਪਾਰਿ=ਉਖਾੜ ਦਿੰਦੇ ਹਨ। ਪੁੱਟਦੇ ਹਨ। ਕਾਲੁ ਕੁਮਾਰ=ਕਾਲੂ+ਕੁਮਾਰ=(ਬਾਬਾ)ਕਾਲੂ ਜੀ ਦੇ ਸਪੁੱਤ੍ਰ। (ਅ) ਕਾਲ+ਕੁ+ਮਾਰ=ਕਾਲ ਨੂੰ ਮਾਰ ਦੇਣ ਵਾਲੇ। }

**ਅਰਥ**—(ਜੋ) ਸਾਰੇ ਵਿਕਾਰਾਂ ਰੂਪੀ ਸਰਪਾਂ ਨੂੰ ਵੱਡੇ ਬਲੀ ਗਰੁੜ ਵਤ ਮਾਰ ਦਿੰਦੇ ਹਨ ਤੇ ਕਾਮ ਨੂੰ, ਹੰਕਾਰ ਨੂੰ, ਕ੍ਰੋਧ ਨੂੰ, ਲੋਭ ਨੂੰ, ਮੋਹ ਨੂੰ ਜੜ੍ਹਾਂ ਤੋਂ ਹੀ ਪੁੱਟ ਸੁਟਦੇ ਹਨ। (ਅਤੇ ਜੋ ਐਸੇ) ਉਦਾਰ ਹਨ ਕਿ (ਉਨ੍ਹਾਂ ਨੇ) ਆਪਣੇ ਸੇਵਕਾਂ ਦੇ ਪੁੰਜ ਹੀ ਸਤਿਨਾਮ (ਰੂਪੀ) ਧਨ ਦੇਕੇ (ਭੈਸਾਗਰ ਤੋਂ) ਪਾਰ ਕਰ ਦਿੱਤੇ (ਤੇ) ਜਿਨ੍ਹਾਂ ਦਾ ਨਾਮ ਸੁਣਕੇ ਭਯਾਨਕ (ਜਮ ਦੇ) ਦੂਤ ਛੱਡ ਜਾਂਦੇ ਹਨ (ਐਸੇ ਸ੍ਰੀ) ਗੁਰੂ ਨਾਨਕ ਦੇਵ ਜੀ ਕਾਲੂ ਕੁਮਾਰ ਨੂੰ ਮੇਰੀ ਨਮਸਕਾਰ ਹੈ।

*ਸਰਦ ਰੁਤ ਦਾ ਬੱਦਲ ਅਕਸਰ ਚਿੱਟਾ ਹੁੰਦਾ ਹੈ।

## ੪. ਇਸ਼੍ਰ ਗੁਰੂ—ਸ੍ਰੀ ਗੁਰੂ ਅੰਗਦ ਦੇਵ ਜੀ—ਮੰਗਲ।

ਸੈਯਾ ॥

ਜਰਜਾਇ ਨਹੀ ਕਿਸ ਤੇ ਅਜਰੀ ਅਸ ਪਾਇ ਗਏ ਸਗਰੀ ਉਰ ਮੈਂ ਜਰ।
ਜਰਥੇ ਜਿਨਕੀ ਅਵਿਲੋਕ ਜਰਾਇਕ ਦੂਰ ਕਰੀ ਗਨ ਦੋਖਨਿ ਕੀ ਜਰ।
ਜਰਤੇ ਬਿਸ਼ਯਾਗਨਿ ਮੈਂ ਜਨ ਜੋ ਸ਼ਰਨਾਗਤ ਹੀ ਜਲ ਨਾਮ ਰਿਦੇ ਜਰ।
ਜ਼ਰ ਗਯਾਨ ਦਯੋ ਹਰਿ ਦਾਰਿਦ ਮੋਹ,ਨਮੋਗੁਰ ਅੰਗਦ ਹੈਂ ਨਿਤ ਹਾਜ਼ਰਾਪ।

{ ਜਰਜਾਇ ਨਹੀਂ=ਜੋ ਜਰੀ ਨਾਂ ਜਾਏ। ਅਜਰੀ=ਨਾਂ ਜਰੀ ਜਾ ਸਕਣ ਵਾਲੀ। ਗਏ ਜਰ=ਸਹਾਰ ਗਏ। ਜਰਥੇ=ਜ਼ਰਬ, ਠੁਹਕਰ। 'ਨਜ਼ਰ ਦੀ ਠੁਹਕਰ' ਕਹਿਕੇ ਕਵਿਜੀਨੇ ਕਮਾਲ ਦੀ ਨਜ਼ਾਕਤ ਦਿਖਾਈ ਹੈ। (ਅ) ਸਹਾਰਨ ਸ਼ਕਤੀ। ਜਰਾਇਕ=ਜ਼ਰਾ ਕੁ। ਥੋੜੀ ਜਿਹੀ। ਜਰ=ਜੜ। ਜਰਤੇ=ਸੜਦੇ। ਬਿਸ਼ਯਾਗਨਿ=ਵਿਸ਼ਯ ਰੂਪੀ ਅਗਨੀ। ਜਰ=ਜੀਰਨਾ। ਸਿੰਜਰਨਾ, ਸਿੰਚਨਾ। ਜ਼ਰ=ਧਨ। ਨਿਤ ਹਾਜ਼ਰ=ਜੋ ਨਿਤ ਹਾਜ਼ਰ ਹੋਣ। (ਅ) ਜੋ ਸਿੱਖਾਂ ਦੇ ਸਮੀਪ ਰਹਿੰਦੇ ਹਨ। }

**ਅਰਥ**—ਐਸੀ ਅਜਰ(ਵਸਤੂ)ਨੂੰ ਜੋ ਕਿਸੇ ਤੋਂ ਜਰੀ ਨਾ ਜਾਵੇ,ਪ੍ਰਾਪਤ ਕਰਕੇ,ਸਾਰੀ ਰਿਦੇ ਵਿਚ ਜਰ ਗਏ, ਜਿਨ੍ਹਾਂ ਦੀ ਜ਼ਰਾ ਜਿੰਨੀ ਤੱਕਣੀ ਦੀ ਠੁਹਕਰ ਨੇ (ਰੋਗੀਆਂ ਦੇ) ਸਭਿ ਦੋਖਾਂ ਦੀ ਜੜ੍ਹ ਹੀ ਦੂਰ ਕਰ ਦਿੱਤੀ, (ਤੇ) ਜੇਹੜੇ ਦਾਸ ਵਿਸ਼ਿਆਂ ਰੂਪੀ ਅਗਨਿ ਵਿਚ ਸੜਦੇ ਸਨ, ਸ਼ਰਨੀ ਆਉਂਦਿਆਂ ਹੀ ਨਾਮ ਰੂਪੀ ਜਲ (ਉਨ੍ਹਾਂ ਦੇ ਸੜਦੇ)ਰਿਦਿਆਂ ਵਿਚ ਸਿੰਚਿਆ (ਤੇ ਉਨ੍ਹਾਂ ਦਾ) ਮੋਹ (ਰੂਪੀ) ਦਰਿੱਦ੍ਰ ਗਯਾਨ (ਰੂਪੀ) ਧਨ ਦੇ ਕੇ ਨਾਸ਼ ਕੀਤਾ (ਐਸੇ ਸ੍ਰੀ) ਗੁਰ ਅੰਗਦ ਦੇਵ ਜੀ ਨੂੰ ਨਮਸਕਾਰ (ਕਰਕੇ ਮੈਂ ਬਿਨਯ ਕਰਦਾ ਹਾਂਕਿ ਓਹ ਮੇਰੇ)ਸਦਾ ਹਾਜ਼ਰ ਹੋਣ,(ਭਾਵ ਮੈਂ ਸਦਾ ਉਨ੍ਹਾਂਦੀ ਹਜ਼ੂਰੀ ਨੂੰ ਅਨੁਭਵਕਰਾਂ)॥

**ਹੋਰ ਅਰਥ**—(੨. ਸਤਰ) ਜਿਨ੍ਹਾਂ ਵਿਚ ਜ਼ਰਾ ਕੁ ਬੀ ਸਹਾਰਨ ਸ਼ਕਤੀ ਆਪ ਨੇ ਦੇਖ ਲਈ (ਉਨ੍ਹਾਂ ਦੇ) ਸਾਰੇ ਦੋਖਾਂ ਦੀ ਜੜ੍ਹ ਹੀ ਦੂਰ ਕਰ ਦਿੱਤੀ।

**ਭਾਵ**—ਦੂਸਰੀ ਤੁਕ ਵਿੱਚ ਇਸ਼ਾਰਾ ਹੈ ਗੁਰੂ ਅੰਗਦ ਜੀ ਦੀ ਉਸ ਸ਼ਕਤੀ ਵਲ ਕਿ ਅੰਮ੍ਰਿਤ ਵੇਲੇ ਸਮਾਧੀ ਤੋ ਉੱਠਕੇ ਉਨ੍ਹਾਂ ਦੀ ਨਜ਼ਰ ਜਿਸ ਰੋਗੀ ਪਰ ਪੈਂਦੀ ਸੀ ਸੋ ਰਾਜ਼ੀ ਹੋ ਜਾਂਦਾ ਸੀ। ਰੋਗਾਂ ਦਾ ਮੂਲ ਦੋਖ (=ਪਾਪ) ਹਨ ਸੋ ਆਪ ਉਨ੍ਹਾਂ ਦੇ ਪਾਪ ਬਖਸ਼ ਦੇਂਦੇ ਸਨ, ਇਹ ਸਰੀਰਕ ਰੋਗ ਵੱਲ ਕੀਤੇ ਤੇ ਅਗਲੀ ਤੁਕ ਵਿਚ ਮਾਨਸਿਕ ਰੋਗਾਂ ਦੇ ਰਾਜ਼ੀ ਕਰਨ ਦਾ ਜ਼ਿਕਰ ਹੈ।

## ੫. ਇਸ਼੍ਰ ਗੁਰੂ—ਸ੍ਰੀ ਗੁਰੂ ਅਮਰਦਾਸ ਜੀ—ਮੰਗਲ।

ਚਿੱਤ੍ਰਪਦਾ ਛੰਦ ॥ ਡਾਰਤਿ ਜੇ ਬਿਘਨਾਂ ਗਨ ਕੋ ਤਿਨ ਕੋ ਤਤਕਾਲਹਿ ਦੇਤਿ
ਬਿਡਾਰਿ।ਡਾਰ ਦੁਖਿੰਸਤਿ ਭੇ ਜਗ ਮੈਂ ਸਭਿ ਕੇ ਗੁਰ ਮੂਲ ਕਿਯੋ ਵਿਸਤਾਰ।

ਤਾਰਨ ਕੋ ਜਨ, ਕੋ ਗਨ ਕੌ ਸਤਿਨਾਮ ਦਿਯੋ ਸੁ ਕਰੈ ਭਵ ਪਾਰ।
ਪਾਰਤਿ ਸਿੱਖਸਨਿ ਭੁੱਲਜਨਿ ਭੂਖਨ ਪੂਖਨ ਜਯੋਂ ਤਮ ਦੂਖਨ ਡਾਰਿ ॥੬॥

[ ਭਾਰਤਿ=ਪਾਉਣੇ ਵਾਲੇ। (ਅ) ਖਿਲਾਰਨ ਵਾਲੇ।
ਬਿਘਨਾਂ ਗਨ=ਸਮੂਹ ਵਿਘਨ ਕਾਮ ਕ੍ਰੋਧ ਆਦਿ। (ਅ) ਵਿਘਨਾਂ ਰੂਪੀ ਅਗਨੀ।
ਬਿਡਾਰ=ਨਾਸ਼। ਡਾਰ=ਡਾਲ, ਟਾਹਣੇ, ਸ਼ਾਖਾਂ।
ਦੁਬਿੰਸਤਿ=ਬਾਈ ੨੨। ਭਾਵ ੨੨ ਮੰਜੀਆਂ ਤੋਂ ਹੈ। ਭੇ=ਹੋਏ।
ਮੂਲ=ਮੁੱਢ। ਕਿਯੋ ਬਿਸਤਾਰ=ਫੈਲਾਏ। ਪੂਖਨ ਜਯੋਂ=ਸੂਰਜ ਵਤ।
ਤਮ ਦੂਖਨ ਡਾਰਿ=ਦੂਖਨਾ ਰੂਪੀ ਅੰਧੇਰੇ ਨੂੰ ਨਾਸ਼ ਕਰਦੇ ਹਨ। ]

**ਅਰਥ**—੨. (ਜੋ) ਗੁਰੂ (ਜੀ) ਸਾਰੀ (ਸਿੱਖੀ ਦਾ ਆਪ) ਮੂਲ ਹੋਏ (ਅਤੇ) ਬਾਈ ਟਾਹਣੇ (ਆਪ ਤੋਂ) ਜਗਤ ਵਿਚ ਫੈਲਾਏ, ੩. (ਤੇ) ਜਨਾਂ ਦੇ ਸਮੂਹਾਂ ਨੂੰ ਤਾਰਨ ਲਈ ਸਤਿਨਾਮ (ਰੂਪੀ ਜਹਾਜ਼) ਦਿੱਤਾ (ਤਾਂ ਜੋ ਉਹ) ਸੰਸਾਰ (ਸਾਗਰ) ਤੋਂ (ਉਨ੍ਹਾਂ ਨੂੰ) ਪਾਰ ਕਰੇ। ੪. (ਉਹ ਆਪ) ਸਿੱਖਾਂ ਨੂੰ ਪਾਲਦੇ ਹਨ, ਸੂਰਜ ਸਮ ਦੋਸ਼ਾਂ ਰੂਪੀ ਅੰਧੇਰੇ ਨੂੰ ਨਾਸ਼ ਕਰਦੇ ਹਨ ਤੇ ਭੁੱਲਿਆਂ ਦੀ ਭੁਲ ਦੇ ਭੂਸ਼ਨ ਹਨ (ਐਸੇ ਸ਼੍ਰੀ ਗੁਰੂ ਅਮਰ ਦਾਸ ਜੀ ਨੂੰ ਮੇਰੀ ਨਮਸਕਾਰ ਹੋਵੇ) (ਕਿਉਂਕਿ) ੧. (ਆਪ) ਉਨ੍ਹਾਂ ਨੂੰ ਜੋ ਬਹੁਤੇ ਵਿਘਨਾਂ ਨੂੰ ਪਾਉਂਦੇ ਹਨ ਤਤਕਾਲ ਨਾਸ਼ ਕਰ ਦੇਂਦੇ ਹਨ।

**ਭਾਵ**—ਕਵਿ ਜੀ ਆਪਣੇ ਕਾਰਜ ਵਿਚ ਵਿਘਨ ਪਾਉਣ ਵਾਲੇ ਦੋਖੀਆਂ ਤੋਂ ਬਚਾਉ ਲਈ ਅਰਦਾਸ ਕਰ ਰਹੇ ਹਨ, ਜਿਨ੍ਹਾਂ ਦਾ ਜ਼ਿਕਰ ਬਾਰ੍ਹਵੀਂ ਰਾਸਿ ਦੇ ਅਖੀਰ ਤੇ ਪੰਨਾ ੪੪੮੪-੮੫ ਪਰ ਕਰ ਆਏ ਹਨ। ਵਿਸ਼ੇਸ਼ ਲਈ ਦੇਖੋ ਪ੍ਰਸਤਾਵਨਾ।

੨. ਐਉਂ ਭੀ ਭਾਵ ਕੱਢਣ ਦਾ ਜਤਨ ਹੁੰਦਾ ਹੈ:—ਸਤਿਗੁਰੂ ਜੀ ਨੂੰ ਵਿਘਨ ਪਾਉਣ ਹਾਰੇ ਕਰਮਾਂ ਦਾ ਵਿਨਾਸ਼ ਕਰਤਾ ਕਹਿਕੇ ਸਿਫ਼ਾਰਸ਼ਨਾ ਦੱਸ ਰਹੇ ਹਨ ਕਿ ਮੇਰੇ ਕਰਮਾਂ ਨੂੰ ਨਾਸ਼ ਕਰੋ ਜੋ ਮੇਰਾ ਕਾਰਜ ਸਿਰੇ ਚੜ੍ਹ ਜਾਵੇ।

## ੬. ਇਸ਼੍ਟ ਗੁਰੂ—ਸ਼੍ਰੀ ਗੁਰੂ ਰਾਮ ਦਾਸ ਜੀ—ਮੰਗਲ।

ਦੋਹਰਾ॥ ਰਾਮ ਹਤੇ ਨ੍ਰਿਪ ਕੁਟਿਲ ਜਯੋਂ, ਮਾਰਯੋ ਰਾਵਨ ਰਾਮ।
ਰਾਮ ਜਥਾ ਮਗਪਾਲ ਪਰ ਸਿਖ ਤਮ ਪਰ ਗੁਰ ਰਾਮ ॥੭॥

[ ਰਾਮ=ਪਰਸਰਾਮ। ਰਾਮ=ਸ਼੍ਰੀ ਰਾਮ ਚੰਦ ਜੀ।
ਰਾਮ=ਬਲਭੱਦ੍ਰ। ਮਗਪਾਲ=ਮਗਧ ਦੇਸ਼ ਦਾ ਰਾਜਾ—ਜਰਾਸੰਧ।
ਗੁਰਰਾਮ=(ਸਾਹਿਬ ਸ਼੍ਰੀ) ਗੁਰੂ ਰਾਮ ਦਾਸ ਜੀ। ]

**ਅਰਥ**—ਜਿਵੇਂ ਪਰਸਰਾਮ ਨੇ ਖੋਟੇ ਰਾਜੇ ਮਾਰੇ, (ਜਿਵੇਂ) ਰਾਮਚੰਦ੍ਰ ਜੀ ਨੇ ਰਾਵਣ ਨੂੰ ਮਾਰਿਆ (ਤੇ) ਜਿਵੇਂ ਜਰਾਸੰਧ ਉਤੇ ਬਲਭੱਦ੍ਰ (ਬਲੀ ਹੋਕੇ ਪਿਆ) ਤਿਵੇਂ ਹੀ ਸ਼੍ਰੀ ਗੁਰੂ ਰਾਮਦਾਸ ਜੀ ਸਿੱਖਾਂ ਦੇ (ਅੱਗਯਾਨ ਰੂਪੀ) ਅੰਧੇਰੇ ਉਤੇ (ਬਲਵਾਨ) ਹਨ।

## ੭. ਇਸ਼੍ਰ ਗੁਰੂ—ਸ੍ਰੀ ਗੁਰੂ ਅਰਜਨ ਦੇਵ ਜੀ—ਮੰਗਲ।

ਸਾਰ ਨਿਕਾਸਯੋ ਬੇਦ ਤੇ ਜਗਤ ਦਿਖਾਇ ਅਸਾਰ।
ਸਾਰ ਗੁਰੂ ਅਰਜਨ ਲਈ ਨਿਜ ਜਨ ਕੀ ਸੰਸਾਰ॥ ੮॥

{ਸਾਰ=ਤੱਤ੍ਵ, ਸਦਾ ਰਹਿਣੇ ਵਾਲਾ ਤੱਤ। ਬੇਦ=ਗਿਆਨ; ਜਾਣਨਾ [ਵੇਦ ਦਾ ਧਾਤੂ ਹੈ ਵਿਦ੍=ਜਾਣਨਾ]। (ਅ) ਵੇਦ ਜੋ ਪੁਸਤਕ ਹਨ। ਅਸਾਰ=ਨਾਂ ਸਾਰ, ਮਿਥ੍ਯਾ। ਸਾਰ=ਖ਼ਬਰਗੀਰੀ।}

**ਅਰਥ**—ਸ੍ਰੀ ਗੁਰੂ ਅਰਜਨ ਦੇਵ ਜੀ ਨੇ (ਆਪਣੇ ਸ਼ਰੀਰ ਤੇ ਅਸਹਿ ਕਸ਼ਟ ਸਹਾਰਕੇ) ਜਗਤ ਨੂੰ ਦਿਖਾ ਦਿੱਤਾ (ਕਿ ਐਉਂ ਸ਼ਰੀਰ) ਅਸਾਰ ਹੈ, (ਅਸਹਿ ਕਸ਼ਟਾਂ ਵਿਚ ਅਡੋਲ ਆਤਮ ਸਮਾਧੀ, ਵਿਚ ਰਹਿਕੇ) ਗ੍ਯਾਨ ਦਾ ਸਾਰ ਕੱਢਕੇ (ਦਿਖਾ ਦਿੱਤਾ ਕਿ ਆਤਮਾ ਨੂੰ ਸਾਰ ਅਰ ਸ਼ਰੀਰ ਨੂੰ ਅਸਾਰ ਜਾਣਨਾਂ ਐਉਂ ਹੁੰਦਾ ਹੈ, ਤੇ ਜਦ ਤੱਕ) ਜਗਤ ਵਿਚ (ਰਹੇ) ਆਪਣੇਂ ਸੇਵਕਾਂ ਦੀ ਖ਼ਬਰਗੀਰੀ ਕੀਤੀ (ਭਾਵ ਉਨ੍ਹਾਂ ਨੂੰ ਤਾਰਿਆ)।

**ਹੋਰ ਅਰਥ**—ਵੇਦਾਂ ਵਿਚੋਂ ਤੱਤ ਕੱਢਿਆ, ਜਗਤ ਮਿੱਥਿਆ ਦਿਖਾਇਆ, ਆਪਣੇ ਜਨਾਂ ਦੀ ਸੰਸਾਰ ਵਿਚ ਖ਼ਬਰਗੀਰੀ ਕੀਤੀ (ਐਸੇ) ਗੁਰੂ ਅਰਜਨ (ਜੀ ਨੂੰ ਨਮਸਕਾਰ ਹੈ)। 'ਵੇਦ ਪਦ ਦੀ ਵਿਚਾਰ ਤੇ ਗੁਰੂ ਬਾਣੀ ਵੇਦਾਂ ਦਾ ਤਰਜਮਾਂ ਨਹੀਂ ਹੈ' ਲਈ ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧ ਅੰਕ ੯੬ ਦਾ ਭਾਵ ਤੇ ਰਾਸ ੩ ਅੰਸੂ ੪੧ ਅੰਕ ੫੦ ਦੀ ਹੇਠਲੀ ਟੂਕ।

ਉਂਞ ਵੇਦ ਵਿਚ ਜੋ ਕੁਛ ਸਾਰ ਹੈ ਤੇ ਜੋ ਕੁਛ ਗੁਰੂ ਜੀ ਨੂੰ ਈਸ਼੍ਵਰੀਯ ਗ੍ਯਾਨ ਪ੍ਰਾਪਤ ਹੋਇਆ ਸੀ ਸੋ ਸਾਰਾ ਸਾਰ ਸੀ, ਇਹ ਦੁਇ ਮਿਲ ਜਾਣਗੇ, ਕਿਉਂਕਿ ਵਾਹਿਗੁਰੂ ਦਾ ਗ੍ਯਾਨ ਇੱਕੋ ਹੈ। ਜਿੱਥੇ ਜਿੱਥੇ ਸਾਰ ਹੈ ਮੇਲ ਖਾਏਗਾ।

## ੮. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿ ਗੋਵਿੰਦ ਜੀ—ਮੰਗਲ।

ਸੋਰਠਾ॥ ਹਰਿ ਅਰਿ ਹਰਿ ਗੋਬਿੰਦ ਤੁਰਕਨ ਤਰਜੇ ਰਣ ਅਰੇ।
ਮਰੇ ਖਰੇ ਰਿਪੁ ਬ੍ਰਿੰਦ ਠਰੇ ਨਿਬਲ ਪਾਰੇ ਪਰੇ॥ ੯॥

{ਤਰਜੇ=ਤਾੜੇ। ਮਾਰੇ। (ਅ) ਤੁਰਕਨ ਤਰ ਜੇ=ਤੁਰਕ ਜੋ ਬਹੁਤੇ ਸਨ।}

**ਅਰਥ**—ਵੈਰੀ ਨਾਸ਼ਕ (ਦੁਸ਼ਟ ਦਮਨ) ਸ੍ਰੀ ਗੁਰੂ ਹਰਗੋਬਿੰਦ ਜੀ ਨੇ ਰਣ (ਵਿੱਚ ਅੱਗੇ) ਅੜੇ ਤੁਰਕ (ਖ਼ੂਬ) ਤਾੜੇ, ਤੇ ਪਾਲ਼ੇ ਪੈਣ ਨਾਲ ਠਰਕੇ ਨਿਰਬਲ ਹੋ ਹੋ ਬਹੁਤੇ ਵੈਰੀ ਖੜੇ ਖੜੇ ਮਰ ਗਏ।

**ਭਾਵ**—ਇਸ ਸੋਰਠੇ ਵਿਚ ਮਾਲਵੇ ਵਿਚ ਜੋ ਜੁੱਧ ਕਾਂਗੜ ਪੁਰ ਦੇ ਲਾਗੇ ਹੋਇਆ ਸੀ ਉਸ ਵੱਲ ਇਸ਼ਾਰਾ ਹੈ। ਵਿੱਚ ਕਟਾਖ੍ਯ ਇਹ ਰੱਖਿਆ ਹੈ ਕਿ ਉਸੀ ਤਰ੍ਹਾਂ ਮੇਰੇ ਵਿਘਨਾਂ ਰੂਪੀ ਵੈਰੀ ਯਾ ਵਿਘਨਕਾਰੀ ਗੁਰੂ ਪ੍ਰਤਾਪ ਨਾਲ ਆਪੇ ਠੰਢੇ ਪੈਕੇ ਦੂਰ ਹੋ ਜਾਣ।

**੯. ਇਸ੍ਟ ਗੁਰੂ**–ਸ੍ਰੀ ਗੁਰੂ ਹਰਿ ਰਾਇ ਜੀ–**ਮੰਗਲ।**

ਕਾਨਨ ਹਿਰਦਾ ਦਾਸ ਮ੍ਰਿਗਨਿ ਬਿਕਾਰਨਿ ਤੇ ਕਲਿਤ।
ਪੰਚਾਨਨ ਸਮ ਬਾਸ ਸ਼੍ਰੀ ਹਰਿਰਾਇ ਪ੍ਰਣਾਮ ਪਦ ॥ ੧੦ ॥

{ਕਲਿਤ=ਵੇਹੜਿਆ ਹੋਇਆ, ਭਰਿਆ ਹੋਇਆ। ਪੰਚਾਨਨ=ਸ਼ੇਰ।}

**ਅਰਥ**–ਸਿੱਖਾਂ ਦਾ ਹਿਰਦਾ ਬਨ ਸਮਾਨ ਹੈ ਜੋ ਵਿਕਾਰਾਂ ਰੂਪੀ ਮ੍ਰਿਗਾਂ ਨਾਲ ਭਰਿਆ ਪਿਆ ਹੈ, (ਇਨ੍ਹਾਂ ਦੇ ਦੂਰ ਕਰਨੇ ਲਈ) ਸ੍ਰੀ ਹਰਿ ਰਾਇ ਜੀ ਸ਼ੇਰ ਸਮਾਨ (ਇਸ ਬਨ ਵਿਚ) ਆ ਵਸਦੇ ਹਨ, (ਐਸੇ ਸ੍ਰੀ ਗੁਰੂ ਹਰਿਰਾਇ ਜੀ ਦੇ) ਚਰਨਾਂ ਪਰ ਨਮਸਕਾਰ ਹੈ।

**੧੦. ਇਸ੍ਟ ਗੁਰੂ**–ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ–**ਮੰਗਲ।**

ਦੋਹਰਾ ॥ ਤਨ ਮਨ ਕੇ ਦੁਖ ਦੋਖ ਗਨ ਲਖਿ ਬਨ ਸੁਸ਼ਕ ਸਮਾਨ।
ਕ੍ਰਿਸ਼ਨਬਰਤਮਾ ਨਾਮ ਗੁਰ ਸ਼੍ਰੀ ਹਰਿ ਕ੍ਰਿਸ਼ਨ ਬਖਾਨ ॥ ੧੧ ॥

{ਕ੍ਰਿਸ਼ਨ ਬਰਤਮਾ=ਅਗਨੀ। ਦੇਖੋ ਰਾ: ੧ ਅੰਸੂ ੧ ਅੰਕ ੧੫ ਦੇ ਪਦ ਅਰਥ।}

**ਅਰਥ**–(ਹੇ ਮਨ ਏਹ ਜਿਹੜੇ) ਤਨ ਮਨ ਦੇ ਦੁਖ ਤੇ ਸਾਰੇ ਦੋਖ ਹਨ (ਇਹ) ਸੁੱਕੇ ਬਨ ਵਤ ਜਾਣਕੇ ਅਗਨੀ ਰੂਪ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਨਾਮ ਕਹੁ (ਭਾਵ ਜਪ ਤਾਕਿ ਇਹ ਤੇਰੇ ਦੁਖ ਦੋਖ ਸੜ ਜਾਣ)*।

**੧੧ ਇਸ੍ਟ ਗੁਰੂ**–ਸ੍ਰੀ ਗੁਰੂ ਤੇਗ ਬਹਾਦਰ ਜੀ–**ਮੰਗਲ।**

ਬਿਸ਼ਯਾਗਨਿ ਤੇ ਸੁਸ਼ਕ ਹ੍ਵੈ ਮਨ ਤਰੁ ਕੋ ਲਗਿ ਆਂਚ।
ਤੇਗ ਬਹਾਦੁਰ ਗੁਰ ਕ੍ਰਿਪਾ ਇਸ ਜਲ ਕੋ ਨਿਤ ਜਾਂਚ ॥੧੨॥

**ਅਰਥ**–ਬਿੱਛ ਨੂੰ (ਜਿਵੇਂ) ਆਂਚ ਲੱਗ ਕੇ (ਸੁਕਾ ਦੇਂਦੀ ਹੈ ਤਿਵੇਂ) ਮੇਰਾ ਮਨ ਵਿਸ਼ਯ ਅਗਨੀ ਨਾਲ ਸੁੱਕ ਰਿਹਾ ਹੈ, ਗੁਰੂ ਤੇਗ ਬਹਾਦਰ ਜੀ ਦੀ ਕ੍ਰਿਪਾ (ਜਲ ਰੂਪ ਹੈ, ਹੇ ਮਨ, ਇਸ ਜਲ ਨੂੰ ਤੂੰ (ਉਨ੍ਹਾਂ ਤੋਂ) ਨਿਤ ਮੰਗ*।

**੧੨. ਇਸ੍ਟ ਗੁਰੂ**–ਸ੍ਰੀ ਗੁਰੂ ਗੋਵਿੰਦ ਸਿੰਘ ਜੀ–**ਮੰਗਲ।**

ਚਹਿ ਅਬਾਸ਼ਨਾ ਬਾਸ਼ਨਾ ਕਰਿ ਨਿਜ ਮਨਹਿ ਮਲਿੰਦ।
ਸ਼੍ਰੀ ਗੁਰ ਗੋਬਿੰਦ ਸਿੰਘ ਪਦ ਲਪਟਹੁ ਲਖਿ ਅਰਬਿੰਦ ॥੧੩॥

{ਅਬਾਸ਼ਨਾ=ਵਾਸ਼ਨਾ ਰਹਿਤ ਅਵਸਥਾ। ਮਨ ਦਾ ਖਾਹਸ਼ਾਂ ਤੋਂ ਪਵਿੱਤ੍ਰ ਹੋ ਜਾਣਾ। [ਅ ਵਾਸ਼ਨਾ]।
ਬਾਸ਼ਨਾ=ਸੁਗੰਧੀ। ਖੁਸ਼ਬੋਈ। (ਅ) ਇੱਛਾ।}

---

*ਗੁਰੂ ਨਾਮ ਰੂਪੀ ਅਗਨੀ ਦੁਖਾਂ ਤੇ ਦੋਖਾਂ ਨੂੰ ਸਾੜਦੀ ਹੈ, ਪਰ ਵਿਸ਼ਯ ਰੂਪ ਅਗਨੀ ਮਨ ਨੂੰ ਸਾੜਦੀ ਹੈ, ਏਹ ਫਰਕ ਦਿਖਾਇਆ ਹੈ ਤੇ ਕ੍ਰਿਸ਼ਨਬਰਤਮਾਂ ਤੋਂ ਹਰਿਕ੍ਰਿਸ਼ਨ ਪਦ ਵਿਚ ਅਗਨੀ ਦੀ ਮਿਤ੍ਰਾਵਨਾ ਦਾ ਕਟਾਖਯ ਰਖਿਆ ਹੈ।

ਅਰਥ—(ਹੇ ਮਨ! ਤੂੰ) ਵਾਸ਼ਨਾ ਰਹਿਤ ਅਵਸਥਾ ਰੂਪੀ ਖੁਸ਼ਬੋਈ ਨੂੰ ਚਾਹੁੰਦਾ ਹੈਂ ਤਾਂ ਆਪਣੇ ਮਨ ਨੂੰ ਭੌਰਾ ਬਣਾ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨੂੰ ਕਮਲ ਜਾਣਕੇ ਲਿਪਟ ਜਾਹ (ਭਾਵੇਂਹ ਕਿ ਚਰਨਾਂ ਕਮਲਾਂ ਦਾ ਧਯਾਨ ਆਪਣੇ ਵਿਚ ਮਗਨ ਕਰਕੇ ਤੈਨੂੰ ਵਾਸ਼ਨਾ ਰਹਿਤ ਕਰ ਦੇਵੇਗਾ)।

## ੧੩. ਇਸ਼੍ਰ ਗੁਰੂ—ਦਸੋਂ ਗੁਰੂ ਸਾਹਿਬਾਨ ਦਾ—ਮੰਗਲ।

**ਏਕ ਜੋਤਿ ਦਸ ਰੂਪ ਗੁਰ ਜਿਨ ਤੇ ਤਰ੍ਯੋ ਜਹਾਨ।**
**ਸਭਿ ਕੇ ਪਦ ਅਰਬਿੰਦ ਕੋ ਸਦਾ ਬੰਦਨਾ ਠਾਨਿ ॥ ੧੪ ॥**

ਅਰਥ— (ਦਸੋ) ਗੁਰੂ (ਸਾਹਿਬਾਨ) ਦਸ ਰੂਪ ਹਨ (ਪਰ) ਜੋਤਿ ਇਕੋ ਹੈ, ਜਿਨ੍ਹਾਂ ਤੋਂ ਸਾਰਾ ਜਹਾਨ ਤਰਿਆ (ਮੁਕਤਿ ਹੋਇਆ ਹੈ) ਤਿਨ੍ਹਾਂ ਦਸਾਂ ਸਤਿਗੁਰਾਂ) ਦੇ ਚਰਨਾਂ ਕਵਲਾਂ ਨੂੰ (ਮੈਂ) ਸਦਾ ਬੰਦਨਾ ਕਰਦਾ ਹਾਂ।

[ਰਾਸਾਂ ਰੁਤਾਂ ਤੇ ਐਨਾਂ ਦਾ ਵੇਰਵਾ ਦੱਸਦੇ ਹਨ]

**ਸੂਰਜ ਗੁਰੂ ਪ੍ਰਤਾਪ ਤੇ ਬਰਨੀ ਦ੍ਵਾਦਸ਼ ਰਾਸਿ।**
**ਅਸ਼ਟ ਸਾਚ ਪਤਿਸ਼ਾਹ ਕੇ ਬਰਨੇ ਬਰ ਗੁਨ ਰਾਸ ॥ ੧੫ ॥**

ਅਰਥ—ਗੁਰਾਂ ਦੇ ਪ੍ਰਤਾਪ (ਰੂਪੀ) ਸੂਰਜ ਉਤੇ ਬਾਰਾਂ (ਭਾਗ ਰੂਪੀ) ਰਾਸ਼ੀਆਂ ਕਥਨ ਕੀਤੀਆਂ ਹਨ (ਜਿਨ੍ਹਾਂ ਵਿਚ) ਅੱਠ ਸੱਚੇ ਪਾਤਸ਼ਾਹਾਂ (ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ) ਜੀ ਦੇ ਸਾਰੇ ਸ੍ਰੇਸ਼ਟ ਗੁਣਾਂ ਦਾ ਵਰਣਨ ਕੀਤਾ ਹੈ।

**ਦਛਣਾਇਨ ਉਤਰਾਇਨੋ ਅਯਨ ਬਨੈਂਗੇ ਦੋਇ।**
**ਬਰਤਤਿ ਰੁਤ ਜੋ ਖਸ਼ਟ ਸ਼ੁਭ ਤਿਨ ਪਰ ਬਰਨਨ ਹੋਇ ॥ ੧੬ ॥**

{ਦਛਣਾਇਨ ਉਤਰਾਇਨੋ=ਪੋਹ ਦੀ ੯ ਤੋਂ ਹਾੜ ਦੀ ੯ ਤਕ ਉਤ੍ਰਾਇਨ ਹੁੰਦਾ ਹੈ ਤੇ ਬਾਕੀ ਦਖਣਾਇਨ ਕਹਾਉਂਦਾ ਹੈ। ਅੰਗ੍ਰੇਜ਼ੀ ਹਿਸਾਬ ਮੂਜਬ ੨੧ ਜੂਨ ਤੇ ੨੨ ਦਸੰਬਰ ਨੂੰ ਸੂਰਜ ਅਯਨ ਦੇ ਅੰਤ ਤੇ ਅੱਪੜਦਾ ਹੈ। ਅਯਨ ਛੇ ਰਾਸਾਂ ਦਾ ਅਰਧ ਚੱਕ੍ਰ ਹੈ। ੨੩ ਦਸੰਬਰ ਤੋਂ ੨੧ ਜੂਨ ਤਕ ਸੂਰਜ ਉਤਰ ਵਲ ਨੂੰ ਰੁਖ ਕਰਦਾ ਜਾਂਦਾ ਹੈ, ਇਸ ਕਰਕੇ ਸਾਲ ਦੇ ਇਸ ਅੱਧੇ ਪੱਖ ਨੂੰ ਉਤ੍ਰਾਇਣ ਕਹੀਦਾ ਹੈ। ੨੨ ਜੂਨ ਤੋਂ ਸੂਰਜ ਦਾ ਰੁਖ਼ ਦੱਖਣ ਵੱਲ ਹੁੰਦਾ ਜਾਂਦਾ ਹੈ ਤੇ ੨੨ ਦਸੰਬਰ ਨੂੰ ਅੰਤ ਤੇ ਪੁਜਦਾ ਹੈ, ਇਸ ਛਿਮਾਹੀ ਨੂੰ ਦੱਖਣਾਯਨ ਕਹਿੰਦੇ ਹਨ। ਪਰ=ਉਪ੍ਰੰਤ, ਪਿੱਛੋਂ।}

ਅਰਥ—ਦਖਣਾਇਨ ਤੇ ਉਤ੍ਰਾਇਨ (ਰੂਪੀ) ਦੋ (ਹੋਰ ਭਾਗ) ਬਣਨਗੇ, ਜਿਹੜੀਆਂ ਛੇ ਸ਼ੁਭ ਰੁਤਾਂ ਵਰਤਦੀਆਂ ਹਨ (ਅਰਥਾਤ, ਜੋ ਮੈਂ ਹੁਣ ਕਥਨ ਕਰਨ ਲੱਗਾ ਹਾਂ) ਤਿਨ੍ਹਾਂ ਦੇ

ਪਿੱਛੋਂ (ਦੋਨੋਂ ਅਯਨ) ਵਰਣਨ ਹੋਣਗੇ। ਭਾਵ, ਹੁਣ ਵਰਨਣ ਹੋ ਰਹੇ ਛੇ ਰੁਤਾਂ ਰੂਪੀ ਛੇ ਭਾਗਾਂ ਦੇ ਉਪਰੰਤ ਮੈਂ ਦੋ ਐਨ ਦਛਨਾਇਨ ਤੇ ਉਤਰਾਇਣ ਵਰਣਨ ਕਰਾਂਗਾ।

ਪ੍ਰਥਮ ਕਰੀ ਕਵਿਤਾ ਰੁਚਿਰ ਸ੍ਰੀ ਨਾਨਕ ਪਰਕਾਸ਼।
ਪੂਰਬਾਰਧ ਉਤਰਾਰਧ ਇਮ ਬਰਨੇ ਗੁਨ ਰਾਸ ॥ ੧੭ ॥

ਅਰਥ—ਪਹਿਲੋਂ ਮੈਂ ਸ੍ਰੀ ਨਾਨਕ ਪ੍ਰਕਾਸ਼ ਦੀ ਸੁੰਦਰ ਕਵਿਤਾ ਕੀਤੀਹੈ,ਪੂਰਬਾਰਧ ਤੇ ਉਤ੍ਰਾਰਧ ਐਉਂ (ਉਸ ਦੇ ਦੋ ਭਾਗ ਰਚਕੇ ਗੁਰੂ ਸਾਹਿਬ ਦੇ) ਸਾਰੇ ਯਸ਼ ਨੂੰ ਕਥਨ ਕੀਤਾ ਹੈ।

ਅਬਿ ਕਲਗ਼ੀਧਰ ਕੀ ਕਥਾ ਖਸ਼ਟ ਰੁਤਨ ਪਰ ਹੋਇ।
ਗੁਰ ਪ੍ਰਤਾਪ ਸੂਰਜ ਭਯੋ ਯਾਂਤੇ ਸਭਿ ਗਤਿ ਜੋਇ ॥੧੮॥

ਅਰਥ—ਹੁਣ ਕਲਗੀਧਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਕਥਾ ਛੇ ਰੁੱਤਾਂ (ਦੀ ਵੰਡ) ਪਰ ਕਥਨ ਹੋਵੇਗੀ (ਇਸ ਤਰ੍ਹਾਂ) ਗੁਰ ਪ੍ਰਤਾਪ (ਦਾ ਇਹ ਗ੍ਰੰਥ) ਸੂਰਜ ਹੋਇਆ, (ਜਿਸ ਵਿਚ ਇਹ ਰਾਸ਼ੀ ਰੁਤਾਂ ਐਨ ਸੂਰਜ ਦੀ) ਚਾਲ ਵਾਂਗੂੰ ਵੇਖੋ।

ਕਥੋਂ ਕਥਾ ਕੋ ਜਥਾਮਤਿ ਤਥਾ ਸੁਨਹੁ ਸਿਖ ਸੰਤ।
ਹੁਇ ਪ੍ਰਸੰਨ ਵਰ ਦੀਜੀਐ ਮਿਲਹਿ ਗੁਰੂ ਭਗਵੰਤ* ॥੧੯॥

ਅਰਥ—ਜਿਸ ਤਰ੍ਹਾਂ ਦੀ ਮੇਰੀ ਬੁੱਧੀ ਹੈ ਤਿਵੇਂ ਹੀ (ਮੈਂ) ਕਥਾ ਨੂੰ ਕਹਾਂਗਾ। (ਹੇ) ਸਿੱਖੋ! (ਤੇ) ਸੰਤੋ! (ਤੁਸੀਂ) ਸੁਣੋਂ (ਤੇ) ਪ੍ਰਸੰਨ ਹੋਕੇ (ਮੈਨੂੰ) ਵਰ ਦਿਓ ਕਿ ਗੁਰੂ ਭਗਵੰਤ ਮੈਨੂੰ ਮਿਲਣ।

ਜਿਨ† ਕੀ ਕ੍ਰਿਪਾ ਕਟਾਛ ਤੇ ਹਲਤ ਪਲਤ ਸੁਖ ਪਾਇ।
ਸੋ† ਕਯੋਂ ਮਨਹੁ ਬਿਸਾਰੀਐ ਰਾਖਹੁ ਰਿਦੈ ਬਸਾਇ ॥੨੦॥

ਅਰਥ—ਜਿਸ ਦੀ (ਇਕ) ਮੇਹਰ ਦੀ ਨਿਗਾਹ ਨਾਲ ਲੋਕ ਪ੍ਰਲੋਕ ਵਿਚ ਸੁਖ ਪਾਈਦਾ ਹੈ ਉਸ ਨੂੰ ਕਿਉਂ ਮਨੋਂ ਵਿਸਾਰੀਏ (ਉਸ ਨੂੰ ਤਾਂ ਸਦਾ) ਰਿਦੇ ਵਿਚ ਵਸਾਕੇ ਰੱਖੀਏ (ਤਾਂ ਹੀ ਠੀਕ ਹੈ)।

ਸਤਿਗੁਰ ਸਿੱਖਨਿ ਕੇ ਉਚਿਤ ਸਤਿਗੁਰ ਕਥਾ ਬਚਿੱਤ੍ਰ।
ਸੁਨੀਅਹਿ ਮਿੱਤ੍ਰ ਇਕੱਤ੍ਰ ਚਿਤ ਸੁਨਹੁ ਸਮਸਤ ਪਵਿੱਤ੍ਰ ॥੨੧॥

{ ਇਕੱਤ੍ਰ ਚਿੱਤ=ਇਕੱਠੇ ਹੋਕੇ ਤੇ ਚਿੱਤ ਲਾਕੇ। (ਅ) ਚਿੱਤ ਨੂੰ ਇਕੱਠਾ ਕਰਕੇ। ਇਕਾਗ੍ਰ ਚਿੱਤ ਹੋਕੇ। }

ਅਰਥ—ਸਤਿਗੁਰਾਂ ਦੀ ਵਚਿੱਤ੍ਰ ਕਥਾ, ਸਤਿਗੁਰੂ ਦੇ ਸਿੱਖਾਂ ਦੇ ਹੀ ( ਸੁਣਨੇ ) ਯੋਗ ਹੈ (ਇਸ ਲਈ ਹੇ ਸਤਿਗੁਰੂ ਸਿੱਖੋ, ਐਰਿਓ) ਮਿੱਤ੍ਰੋ! ਇਕੱਠੇ ਹੋਕੇ ਚਿਤ ਲਾਕੇ (ਆਓ) ਸੁਣੋਂ

*'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ' ਦੇ ਵਾਕ ਮੂਜਬ ਗੁਰੂ ਭਗਵੰਤ ਦਾ ਭਾਵ ਹੈ ਗੁਰੂ ਗੋਬਿੰਦ ਸਿੰਘ ਜੀ। (ਅ) ਗੁਰੂ ਤੇ ਵਾਹਿਗੁਰੂ।

†'ਜਿਨ' ਦਾ ਅਰਥ 'ਜਿਸ', ਇਕ ਬਚਨ ਵਿਚ ਤਾਂ ਕੀਤਾ ਹੈ ਕਿ ਅਗਲੀ ਤੁਕ ਵਿਚ 'ਸੋ' ਪਦ ਇਕ ਬਚਨ ਪਿਆ ਹੈ।

ਤੇ ਸਾਰੇ ਹੀ ਪਵਿੱਤ੍ਰ ਬਣ ਜਾਓ।

ਹੋਰ ਹਰਥ—੨. (ਹੇ ਮੇਰੇ) ਮਿੱਤ੍ਰੋ! ਚਿੱਤ ਨੂੰ ਇਕੱਠਾ ਭਾਵ ਇਕਾਗ੍ਰ ਕਰਕੇ ਸਾਰੇ (ਇਸ) ਪਵਿੱਤ੍ਰ (ਕਥਾ) ਨੂੰ ਸੁਣੋ।

[ਚਰਿੱਤ੍ਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ]

ਸ੍ਵੈਯਾ ॥ ਰਸ ਬੀਰ ਭਰੇ, ਜਨ ਧੀਰ ਕਰੇ, ਬਹੁ ਪੀਰ ਹਰੇ ਭਵ ਫੰਧਨ ਕੇ।
ਸੁਖਮੂਲ ਭਲੇ, ਰਿਪੁਸੂਲ ਮਿਲੇ, ਅਨਕੂਲ ਫਲੇ, ਅਘਕੰਦਨ ਕੇ।
ਸਿਖ ਪਾਠ ਹਿਲੇ, ਦੁਖ ਦੋਖ ਦਲੇ, ਕਰ ਕਾਜ ਚਲੇ ਸੁ ਅਨੰਦਨ ਕੇ।
ਅਤਿ ਮਿੱਤ੍ਰ ਪਵਿੱਤ੍ਰ ਬਚਿੱਤ੍ਰ ਚਰਿੱਤ੍ਰਤਿ ਤੇਗਬਹਾਦੁਰ ਨੰਦਨ ਕੇ ॥ ੨੨ ॥

ਅਰਥਾਂ ਲਈ ਦੇਖੋ ਰਾਸ ੧ ਅੰਸੂ ੧ ਅੰਕ ੩੯।

[ ਸਤਿਗੁਰਾਂ ਦੀ ਕਥਾ ਦਾ ਰੂਪਕ ]

ਥਿਤ ਦਾ ਚਿਤ ਕੀ, ਨਿਤ ਦਾ ਬਿਤ ਕੀ, ਹਿਤ ਦਾ ਨਿਤ ਕੀ, ਸੁਨਿ ਹੇਤ ਜਰੀ। ਸ਼ਰਧਾ ਗੁਰ ਕੀ, ਸੁਧ ਦਾ ਉਰ ਕੀ, ਹਰਤਾ ਜੁਰ ਕੀ ਸੁਖ ਪੁੰਜ ਜਰੀ। ਸਭ ਸਾਰ ਮਥਾ, ਘ੍ਰਿਤ ਆਰ ਜਥਾ, ਇਹ ਚਾਰੁ ਕਥਾ ਅਜਰਾਨ ਜਰੀ। ਗੁਨ ਬ੍ਰਿੰਦ ਗੁਬਿੰਦ ਮ੍ਰਿਗਿੰਦ ਮੁਕੰਦ ਅਨੰਦ ਬਿਲੰਦ ਜਰਾਉ ਜਰੀ ॥ ੨੩ ॥

ਅਰਥਾਂ ਲਈ ਦੇਖੋ ਰਾਸ ੧ ਅੰਸੂ ੧ ਅੰਕ ੪੦।

ਫਰਕ ਏਹ ਹਨ:—ਹਿਤਦਾ ਨਿਤ ਕੀ=ਅਟੱਲ ਭਗਤੀ ਦੀ ਦਾਤੀ ਹੈ।

ਘ੍ਰਿਤ ਆਰ ਜਥਾ=ਜਿਵੇਂ ਘਿਉ ਕੱਢ ਲਈਦਾ ਹੈ। [ਫਾ:, ਆਵੁਰਦਨ=ਲਿਆਉਣਾ ਤੋਂ 'ਆਰ']।

ਅਨੰਦ ਬਿਲੰਦ ਜਰਾਉ ਜਰੀ=(ਮਾਨੋਂ) ਉੱਚੇ ਅਨੰਦ (ਦੇ ਗਹਿਣੇ) ਦੀ ਜੜਤ ਜੜੀ ਹੈ।

[ਭੁੱਲ ਚੁੱਕ ਦੀ ਮਾਫੀ]

ਚੌਪਈ ॥ ਸੁਮਤਿਵੰਤ ਪ੍ਰੇਮੀ ਸਤਿ ਸੰਗਤਿ। ਜੋ ਸੁਨਿ ਹੈਂ ਗੁਰ ਜਸ ਕਰਿ ਪੰਗਤਿ। ਸਭਿ ਕੇ ਚਰਨ ਬੰਦਨਾ ਕਰੌਂ। ਮਤਿ ਥੋਰੀ ਤੇ ਪੁਨਪੁਨ ਡਰੌਂ ॥ ੨੪ ॥

ਅਰਥ—ਬੁਧੀਵਾਨ, ਪ੍ਰੇਮੀ (ਸਿੱਖ) ਤੇ ਸਤਿਸੰਗਤਿ ਜੋਹੜੇ ਪੰਗਤਿ ਕਰਕੇ ਗੁਰ ਜਸ ਨੂੰ ਸੁਣਨਗੇ (ਤਿਨ੍ਹਾਂ) ਸਾਰਿਆਂ ਦੇ ਚਰਨਾਂ ਉਪਰ ਨਮਸਕਾਰ ਕਰਦਾ ਹਾਂ (ਤੇ ਬਿਨੈ ਕਰਦਾ ਹਾਂ ਕਿ) ਮੇਰੀ ਮਤੀ ਥੋੜੀ ਹੈ ਇਸ ਲਈ ਮੈਂ ਬਾਰ ਬਾਰ ਡਰਦਾ ਹਾਂ।

ਭੂਲ ਚੂਕ ਹੁਇ ਦੂਖਨ ਜਮਾਸੁਨਿ ਨਹਿਂ ਤਰਕਹਿਂ, ਕੀਜਹਿ ਛਿਮਾ ਇਸ ਹਿਤ ਬਿਨਯ ਕਰੌਂ ਕਰ ਜੋਰਿ। ਸਭਿ ਸ਼੍ਰੋਤਨਿ ਕੇ ਚਰਨ ਨਿਹੋਰਿ ॥ ੨੫ ॥

{ ਜਮਾ=ਇਕੱਠੇ, ਬਹੁਤੇ, (ਮਾਲਵੇ ਦਾ ਮੁਹਾਵਰਾ ਹੈ) }

**ਅਰਥ**—(ਕਿ) ਭੁੱਲ ਚੁੱਕ ਤੇ ਦੂਖਨ ( ਮੇਰੇ ਕਥਨ ਵਿਚ ) ਬਹੁਤ ਹੋਣਗੇ, ( ਆਪ ) ਸੁਣਕੇ ਤਰਕਣਾਂ ਨਾ, ਖਿਮਾਂ ਕਰਨੀ, ਇਸ ਲਈ ਮੈਂ ਸਾਰੇ ਸ਼੍ਰੋਤਿਆਂ ਦੇ ਚਰਨਾਂ ਪਰ ਨਮਸਕਾਰ ਕਰਕੇ ਹੱਥ ਜੋੜਕੇ ਬੇਨਤੀ ਕਰਦਾ ਹਾਂ।

[ਨਾਮ ਪ੍ਰੇਮੀ ਗੁਰ ਸਿੱਖਾਂ ਅੱਗੇ ਅਰਦਾਸ]।

ਸ਼੍ਰੀ ਅੰਮ੍ਰਿਤਸਰ ਆਦਿ ਬਸੰਤਿ। ਗੁਰਥਲ ਅਵਚਲ ਨਗਰ ਪ੍ਰਜੰਤ। ਜਿਤ ਕਿਤ ਸਭਿ ਧਰਨੀ ਪਰ ਬਜਾਪਤਿ। ਸਿੱਖਨਿ ਗਨ ਸਿੰਘ ਗੁਰ ਜਹਿ ਜਾਪਤਿ॥੨੬॥ ਅਰਜ਼ ਗੁਜ਼ਾਰੋਂ ਜੋਰਤਿ ਹਾਥਾ। ਬੰਦੌਂ ਧਰ ਪਰ ਧਰਿ ਧਰਿ ਮਾਥਾ॥ਹੋਇ ਨ੍ਰਿਬਿਘਨ ਕਥਾ ਗੁਰ ਪੂਰੀ। ਛੰਦ ਬੰਦ ਮਾਧੁਰਤਾ ਰੂਰੀ ॥੨੭॥

{ ਬਸੰਤਿ=ਵਸਦੇ ਹਨ। ਪ੍ਰਜੰਤ=ਤੱਕ [ਸੰਸ:, ਪ੍ਰਯੰਤ।]
ਬਜਾਪਤਿ=ਵਿਚਰਦੇ ਹਨ। (ਅ) ਫੈਲੇ ਹੋਏ ਹਨ। }

**ਅਰਥ**—ਸ਼੍ਰੀ ਅੰਮ੍ਰਿਤਸਰ ਤੋਂ ਆਦਿ (ਲੈਕੇ ਜੇਹੜੇ ਸਿੱਖ ਗੁਰਧਾਮਾਂ ਜਾਂ ਨਗਰੀਆਂ ਵਿਚ) ਵਸਦੇ ਹਨ, ਗੁਰ ਅਸਥਾਨ ਅਵਚਲ ਨਗਰ ਤੱਕ ਜਿੱਥੇ ਕਿਤੇ ਬੀ ਸਾਰੀ ਧਰਤੀ ਉਪਰ ਸਿੱਖਾਂ ਤੇ ਸਿੰਘਾਂ ਦੇ ਸਮੂਹ ਵਿਚਰਦੇ ਹਨ (ਤੇ ਜਿਹੜੇ) ਗੁਰੂ ਜੀ ਨੂੰ ਜਪਦੇ ਹਨ (ਤਿਨ੍ਹਾਂ ਸਾਰਿਆਂ ਅੱਗੇ) ਹੱਥ ਜੋੜਕੇ (ਮੈਂ) ਅਰਜ਼ ਕਰਦਾ ਹਾਂ ਧਰਤੀ ਤੇ ਮੱਥਾ ਧਰ ਧਰਕੇ ਨਮਸਕਾਰ ਕਰਦਾ ਹਾਂ (ਕਿ ਗੁਰੂ ਸਾਹਿਬਾਂ ਦੀ) ਕਥਾ ਸੁਹਣੀ ਛੰਦਾ ਬੰਦੀ ਤੇ ਮਿੱਠੀ (ਕਵਿਤਾ) ਵਿਚ ਨਿਰਵਿਘਨ ਸਮਾਪਤ ਹੋਵੇ।

ਗੁਰ ਸਿਖ ਸਿੰਘ ਸਗਲ ਜਗ ਬਜਾਪਤ। ਕਰਿ ਇਸ਼ਨਾਨ ਗੁਰੂ ਨਿਤ ਜਾਪਤਿ। ਤਿਨ ਸਭਿਹਿਨਿ ਕੇ ਚਰਨ ਮਨਾਊਂ। 'ਪੂਰਨ ਹੋਇ ਗ੍ਰੰਥ' ਵਰ ਪਾਊਂ॥ ੨੮ ॥

**ਅਰਥ**—ਗੁਰੂ ਜੀ ਦੇ ਸਿੱਖ ਤੇ ਸਿੰਘ ਸਾਰੇ ਜਗਤ ਵਿਚ ( ਜਿੰਨੇ ) ਵਿਆਪ ਰਹੇ ਹਨ ( ਜੋ ) ਇਸ਼ਨਾਨ ਕਰਕੇ ਨਿੱਤ 'ਗੁਰੂ' 'ਗੁਰੂ' ਜਪਦੇ ਹਨ, ਤਿਨ੍ਹਾਂ ਸਾਰਿਆਂ ਦੇ ਮੈਂ ਚਰਨ ਮਨਾਉਂਦਾ ਹਾਂ ਤਾਂ ਕਿ ਮੈਂ (ਉਨ੍ਹਾਂ ਤੋਂ ਨ੍ਰਿਵਿਘਨ) ਗ੍ਰੰਥ ਸੰਪੂਰਨ ਹੋਣ ਦਾ ਵਰ ਪਾਵਾਂ।

ਗੁਰੂ ਸਰੂਪ ਖਾਲਸਾ ਸਾਰੋ। ਹਤੈ ਸ਼ੱਤ੍ਰ ਕਰਿ ਜੰਗ ਅਖਾਰੋ। ਨਿਸ ਦਿਨ ਸਿਮਰਹਿ ਸਤਿਗੁਰ ਨਾਮੂ। ਤਿਨ ਸੱਭਿਹਿਨਿ ਕੇ ਚਰਨ ਪ੍ਰਨਾਮੂ ॥੨੯॥

**ਅਰਥ**—ਸਾਰਾ ਖਾਲਸਾ (ਪੰਥ ਜੋ) ਗੁਰੂ ਸਰੂਪ ਹੈ ਤੇ ਸ਼ੱਤ੍ਰੂਆਂ ਨੂੰ ਜੰਗ ਅਖਾੜੇ ਕਰਕੇ ਨਾਸ਼ ਕਰਦਾ ਹੈ ਤੇ ਰਾਤ ਦਿਨ ਸਤਿਗੁਰ ਦੇ ਨਾਮ ਨੂੰ ਸਿਮਰਦਾ ਹੈ (ਤਿਸ) ਸਾਰੇ (ਖਾਲਸਾ ਪੰਥ) ਦੇ ਚਰਨਾਂ ਤੇ (ਮੈਂ) ਨਮਸਕਾਰ ਕਰਦਾ ਹਾਂ।

ਭਾਵ—ਕਵਿ ਜੀ ਦੀ ਰੂਹਾਨੀਅਤ ਦੇ ਭੇਤਾਂ ਦੀ ਗਹਿਰੀ ਸਮਝ ਵਲ ਤੱਕੋ, ਕਿ ਗੁਰ ਸਿੱਖਾਂ, ਸਿੰਘਾਂ, ਖਾਲਸਿਆਂ ਦੇ ਅੱਗੇ ਅੰਕ ੨੬ ਤੋਂ ੨੯ ਵਿਚ ਜਦ ਬੇਨਤੀ ਕਰਦੇ ਹਨ, ਚਰਨਾਂ ਪਰ ਮੱਥਾ ਟੇਕਦੇ ਹਨ ਤਦ ਉਨ੍ਹਾਂ ਨਾਲ ਇਕ ਵਿਸ਼ੇਸ਼ਨ ਜ਼ਰੂਰ ਲਾਉਂਦੇ ਹਨ 'ਗੁਰ ਜਹਿ ਜਾਪਤ'= ਜਿਹੜੇ ਗੁਰੂ ਜੀ ਨੂੰ ਜਪਦੇ ਹਨ। ਪੁਨਾ: 'ਕਰ ਇਸ਼ਨਾਨ ਗੁਰੂ ਨਿਤ ਜਾਪਤ'। ਪੁਨਾ: 'ਨਿਸਦਿਨ ਸਿਮਰਹਿ ਸਤਿਗੁਰ ਨਾਮੂ'। ਜਿਸ ਤੋਂ ਸਪਸ਼ਟ ਦੱਸ ਰਹੇ ਹਨ ਕਿ ਮੈਂ ਉਨ੍ਹਾਂ ਗੁਰੂ ਕੇ ਸਿੱਖਾਂ ਜਾਂ ਗੁਰੂ ਕੇ ਖਾਲਸਿਆਂ ਦਾ ਧਿਆਨ ਧਰਕੇ ਨਮਸਕਾਰ ਕਰਕੇ ਨਿਰਵਿਘਨਤਾ ਦੀ ਯਾਚਨਾਂ ਕਰ ਰਿਹਾ ਹਾਂ ਜੋ 'ਸਿਮਰਨਿ' ਵਿਚ ਹਨ। ਆਤਮ ਮੰਡਲ ਦੇ ਅਸੂਲ ਮੂਜਬ 'ਨਾਮ ਵਿਹੂਣਿਆਂ' ਦਾ ਧਿਆਨ ਨਹੀਂ ਧਰਦੇ, ਉਨ੍ਹਾਂ ਦਾ ਸਿਮਰਨ ਨਹੀਂ ਕਰਦੇ। ਜੀਉਂਦਿਆਂ ਦਾ ਕਿ ਮੋਇਆਂ ਦਾ ਐਸਾ ਸਿਮਰਨ ਧਯਾਨ ਧਰਨ ਵਾਲਿਆਂ ਨੂੰ ਉਨ੍ਹਾਂ ਦੇ ਅਵਗੁਣਾਂ ਤੇ ਮਾਯਕ ਮੈਲਾਂ ਨਾਲ ਮੇਲ ਦੀ ਛੁਹ ਲਾਉਂਦਾ ਤੇ ਕਈ ਵੇਰ ਭੈੜੇ ਆਵੇਸ਼ ਦੇਕੇ ਰੋਗੀ ਕਰ ਦੇਂਦਾ ਹੈ। ਨਾਮ ਸਿਮਰਨ ਨਾਲ ਆਤਮਾ ਉੱਜਲ, ਲਹੁਕੀ, ਤੇ ਹਉਂ ਦੇ ਭਾਰ ਤੋਂ ਹਲਕੀ, ਸੁਖੀ ਤੇ ਸੁਖਦਾਈ ਹੋ ਜਾਂਦੀ ਹੈ, ਐਸਿਆਂ ਨੂੰ ਯਾਦ ਕਰਨਾ ਯਾ ਉਨ੍ਹਾਂ ਅਗੇ ਬੇਨਤੀ ਕਰਨੀ ਮਨ ਉਤੇ ਚੰਗਾ ਅਸਰ ਪਾਉਂਦੀ ਹੈ।

[ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਮਸਕਾਰਾਤਮਕ ਮੰਗਲ]।

ਬ੍ਰਹਮਗਯਾਨ ਹਰਿ ਭਗਤ ਖਜ਼ਾਨਾ। ਸਾਗਰ ਜਗਤ ਜਹਾਜ ਸਮਾਨਾ। ਸੰਗਤਿ ਅਪਨੀ ਸਗਲ ਉਧਾਰਨ। 'ਗੁਰੂ ਗ੍ਰੰਥ' ਗੁਰ ਕੀਨਿ ਉਚਾਰਨ ॥ ੩੦ ॥ ਜਿਸ ਮਹਿਂ ਜ਼ਾਹਰ ਜਾਗਤਿ ਜੋਤਿ। ਸਿੱਖਜਨਿ ਅਭਿਮਤਿ ਪੂਰਨ ਹੋਤਿ। ਭੁਗਤਿ ਮੁਕਤਿ ਦਾਇਕ ਜਗਨਾਥਾ। ਨਮੋ ਕਰੋਂ ਧਰ ਪਰ ਧਰਿ ਮਾਥਾ ॥ ੩੧ ॥ ਲਾਖਹੁਂ ਲਿਖੇ ਧਰਾਤਲ ਸਾਰੇ। ਪਠਹਿਂ ਸੁਨਹਿਂ ਸਿਖ ਵਾਰ ਨ ਪਾਰੇ। ਸਕਲ ਕਾਮਨਾ ਲਹੀਅਤਿ ਜਿਸਤੇ। ਅੰਤ ਸਮੈਂ ਕੈਵਲ ਹੁਇ ਤਿਸਤੇ ॥ ੩੨ ॥

ਅਰਥ—ਆਪਣੀ ਸਾਰੀ ਸੰਗਤ ਨੂੰ ਉਧਾਰਨ ਵਾਸਤੇ ਸ਼੍ਰੀ ਗੁਰੂ ਗ੍ਰੰਥ (ਸਾਹਿਬ ਜੀ ਜੋ) ਗੁਰ (ਸਾਹਿਬਾਂ) ਨੇ ਉਚਾਰਨ ਕੀਤਾ ਹੈ (ਉਹ) ਬ੍ਰਹਮ ਗਯਾਨ ਤੇ ਹਰੀ ਦੀ ਭਗਤੀ ਦਾ ਖਜ਼ਾਨਾ ਹੈ ਤੇ ਸੰਸਾਰ ਸਾਗਰ (ਤੋਂ ਤਾਰਨ ਲਈ) ਜਹਾਜ ਸਮਾਨ ਹੈ, (ਜਿਸ ਵਿਚ) ਪ੍ਰਗਟ ਹੀ ਜੋਤਿ (ਗੁਰੂ ਸਾਹਿਬਾਂ ਦੀ) ਪ੍ਰਕਾਸ਼ ਰਹੀ ਹੈ (ਤੇ ਜਿਨ੍ਹਾਂ ਤੋਂ) ਸਿਖਾਂ ਦੀਆਂ ਮਨ ਵਾਂਛਤ (ਕਾਮਨਾ) ਪੂਰਨ ਹੁੰਦੀਆਂ ਹਨ (ਤੇ ਜੋ) ਜਗਤ ਨਾਥ ਭੁਗਤ ਮੁਕਤਿ ਦਾ ਦਾਤਾ ਹੈ, ਧਰਤੀ ਤੇ ਮੱਥਾ ਧਰਕੇ (ਤਿਸਨੂੰ) ਨਮਸਕਾਰ ਕਰਦਾ ਹਾਂ। ਜਿਹੜੇ ਗੁਰੂ ਗ੍ਰੰਥ ਜੀ ਕਿ) ਸਾਰੀ ਪ੍ਰਿਥਵੀ ਤਲ ਤੇ ਲੱਖਾਂ (ਦੀ ਗਿਣਤੀ ਵਿਚ) ਲਿਖੇ ਹੋਏ ਹਨ, ਤੇ ਜਿਨ੍ਹਾਂ ਨੂੰ) ਪੜ੍ਹਨ ਸੁਣਨ ਵਾਲਿਆਂ ਸਿੱਖਾਂ ਦਾ ਵਾਰ ਪਾਰ ਹੀ ਨਹੀਂ (ਪਾਇਆ ਜਾਂਦਾ)(ਅਤੇ)ਜਿਸ(ਗੁਰੂ ਗ੍ਰੰਥ ਜੀ) ਤੋਂ ਸਾਰੀਆਂ ਕਾਮਨਾਂ ਪਾਈਦੀਆਂ ਹਨ, (ਅਤੇ)ਅੰਤ

ਸਮੇਂ (ਉਸ) ਸ੍ਰੀ ਗੁਰੂ ਗ੍ਰੰਥ ਜੀ ਤੋਂ ਨਿੱਤ ਮੁਕਤੀ ਮਿਲਦੀ ਹੈ।

ਭੂਤ ਭਵਿੱਖਯ ਸਿੱਖ ਨਹਿਂ ਗਿਨਤੀ।ਤੇ ਅਬਿ ਸਭਿਨਿ ਅੱਗ੍ਰ ਮਮ ਬਿਨਤੀ। ਬਿਨਸਹਿਂ ਬਿਘਨ,ਗ੍ਰੰਥਹੁਇ ਪੂਰ।ਜਿਸਮਹਿਂ ਸਤਿਗੁਰੁਕੋਜਸਰੂਰ॥੩੩॥

ਅਰਥ—ਪਿੱਛੇ ਹੋ ਚੁਕੇ ਅੱਗੇ ਹੋਣ ਵਾਲੇ ਤੇ ਹੁਣ ਦੇ ( ਸਮੇਂ ਦੇ ) ਅਣਗਿਣਤ ਸਿੱਖ ਹਨ, (ਇਨ੍ਹਾਂ) ਸਾਰਿਆਂ ਅੱਗੇ ਮੇਰੀ ਬੇਨਤੀ ਹੈ ਕਿ ਮੇਰੇ ਵਿਘਨ ਨਾਸ਼ ਹੋਣ ਤੇ (ਇਹ) ਗ੍ਰੰਥ ਜਿਸ ਵਿਚ ਸਤਿਗੁਰੂ ਜੀ ਦਾ ਸੁਹਣਾ ਜਸ ਹੈ, ਪੂਰਾ ਹੋਵੇ।

[ਉਸਤਾਦ ਪਿਤਾ ਤੇ ਮਾਤਾ ਨੂੰ ਨਮਸਕਾਰ]।

ਸੰਤ ਸਿੰਘ ਗੁਰ ਅੱਖਰ ਦਾਤਾ। ਨਮੋ ਕਰੌਂ ਤਿਨ ਪਦ ਜਲਜਾਤਾ। ਦੇਵਾ ਸਿੰਘ ਪਿਤਾ ਮਮ ਨਾਮੂ। ਤਿਨ ਕੇ ਪਦ ਅਰਬਿੰਦ ਪ੍ਰਣਾਮੂ॥ ੩੪ ॥ ਨਿਜ ਮਾਤਾ ਕੌ ਕਰਿ ਅਭਿਬੰਦਨ। ਕਥੌਂ ਕਥਾ ਕਲਿ ਕਲੁਖ-ਨਿਕੰਦਨ। ਸੁਨੀਅਹਿ ਗਨ ਸ੍ਰੋਤਾ ਸਵਧਾਨਾ। ਇਕ ਮਨ ਹੋਇ ਧਰਹੁ ਨਿਜ ਕਾਨਾ ॥ ੩੫ ॥

ਅਰਥ—(ਮੇਰੇ) ਅੱਖਰ ਦਾਤਾ ਉਸਤਾਦ (ਸ੍ਰੀਮਾਨ ਭਾਈ) ਸੰਤ ਸਿੰਘ ਜੀ (ਗਯਾਨੀ) ਹਨ, ਤਿਨ੍ਹਾਂ ਦੇ ਚਰਨਾਂ ਕਵਲਾਂ ਪਰ (ਮੈਂ) ਨਮਸਕਾਰ ਕਰਦਾ ਹਾਂ, ਤੇ ਮੇਰੇ ਪਿਤਾ ਜੀ ਦਾ ਨਾਮ ( ਸ੍ਰੀਮਾਨ ਭਾਈ ) ਦੇਵਾ ਸਿੰਘ ( ਜੀ ) ਹੈ, ਤਿਨ੍ਹਾਂ ਦੇ ਬੀ ਚਰਨ ਕਵਲਾਂ ਤੇ ਮੇਰੀ ਨਮਸਕਾਰ ਹੋਵੇ। ( ਫੇਰ ਮੈਂ ) ਆਪਣੀ ਮਾਤਾ ਜੀ ਨੂੰ ਨਮਸਕਾਰ ਕਰਕੇ ਕਲਜੁਗ ਦੇ ਪਾਪਾਂ ਨੂੰ ਨਾਸ਼ ਕਰਨੇ ਵਾਲੇ ( ਗੁਰੂ ਸਾਹਿਬਾਂ ਦੀ ) ਕਥਾ ਕਥਨ ਕਰਦਾ ਹਾਂ। ( ਹੇ ) ਸਾਰੇ ਸ੍ਰੋਤਾ ਜਨੋ ! ਇਕ ਮਨ ਹੋਕੇ ਆਪਣੇ ਕੰਨ ਧਰਿ ਸਾਵਧਾਨ ਹੋਕੇ ਸੁਣੋ:—

[ਕਥਾ ਦਾ ਮਹਾਤਮ]।

ਮਹਿਮਾ ਕਹਿਂ ਲਗ ਕਹੇ ਸੁਨਾਵੌਂ। ਗੁਰ ਜਸ ਜਿਸ ਮਹਿਂ ਰੁਚਿਰ ਬਨਾਵੌਂ। ਗੁਰ ਸ਼ਰਧਾ ਕੋ ਉਰ ਅਧਿਕਾਵਤਿ। ਜਿਸਤੇ ਭੁਗਤਿ ਮੁਕਤਿ ਸਿਖ ਪਾਵਤਿ ॥ ੩੬ ॥ ਸਕਲ ਕਾਮਨਾ ਦੇਵਨਹਾਰੀ। ਅਨਿਕ ਜਨਮ ਕੇ ਕਲਮਲ ਹਾਰੀ। ਸੁਨਹਿ ਗ੍ਰੰਥ ਸਭਿ ਹੁਇ ਗੁਨ ਗਯਾਤਾ। ਸਰਬ ਚਰਿੱਤ੍ਰ ਲਖਹਿ ਬੱਖਯਾਤਾ ॥ ੩੭ ॥ ਦੁਸ਼ਟ ਬਿਡਾਰਨ ਦਾਸ ਉਧਾਰਨਿ। ਇੱਤਯਾਦਿਕ ਕੀਨੇ ਜਿਮ ਕਾਰਨ। ਸੁਨਹਿ ਸਰਬ ਕੌ ਸਾਰ ਪਛਾਨੈ। ਪੁੰਨ ਉਪਾਇ ਪਾਪ ਗਨ ਹਾਨੈਂ ॥ ੩੮ ॥

ਅਰਥ—(ਗੁਰੂ ਜੀ ਦੀ ਕਥਾ ਦੀ) ਮਹਿਮਾ ਜਿਸ ਵਿਚ ਕਿ ਮੈਂ ਗੁਰ ਜਸ ਸੁਹਣੀ ਤਰ੍ਹਾਂ ਬਣਾ ਰਿਹਾ ਹਾਂ ਕਿਥੋਂ ਤਕ ਕਹਿਕੇ ਸੁਣਾਵਾਂ ? (ਇਹ) ਗੁਰ ਸ਼ਰਧਾ ਰਿਦੇ ਵਿਚ ਵਧਾਉਂਦੀ ਹੈ ਜਿਸ ਤੇ ( ਹਰ ) ਸਿੱਖ ਭੁਗਤ ਮੁਕਤਿ ਪਾ ਲੈਂਦਾ ਹੈ ॥ ੩੬ ॥ ( ਫੇਰ ) ਸਾਰੀਆਂ

ਕਾਮਨਾ ਦੇਣ ਵਾਲੀ ਹੈ, ਅਨੇਕਾਂ ਜਨਮਾਂ ਦੇ ਪਾਪ ਨਸ਼ਟ ਕਰਨ ਹਾਰੀ ਹੈ, (ਜੋ ਇਸ) ਸਾਰੇ ਗ੍ਰੰਥ ਨੂੰ ਸੁਣੇਗਾ ਓਹ ਗੁਣਾਂ ਦਾ ਗਯਾਤਾ ਹੋ ਜਾਏਗਾ ਤੇ ਸਾਰੇ (ਗੁਰੂ ਸਾਹਿਬਾਂ ਦੇ) ਚਰਿੱਤ੍ਰ ਪ੍ਰਗਟ ਹੀ ਜਾਣ ਲਵੇਗਾ ॥ ੩੭ ॥ (ਗੁਰੂ ਸਾਹਿਬਾਂ ਦਾ ) ਦੁਸ਼ਟਾਂ ਨੂੰ ਮਾਰਨਾਂ ਤੇ ਦਾਸਾਂ ਨੂੰ ਉਧਾਰਨਾਂ ਇਸ ਤੋਂ ਆਦਿ ਲੈਕੇ ਜਿਵੇਂ ਕਾਰਨ ( ਅਥਵਾ ਚਰਿਤ ) ਕੀਤੇ ਹਨ, ਸਾਰਿਆਂ ਨੂੰ ਸੁਣਕੇ ਉਨ੍ਹਾਂ ਦਾ ਜੋ ਸਾਰ ਹੈ ਪਛਾਣੇਗਾ ਉਹ ( ਆਪਣੇ ਲਈ ) ਪੁੰਨ ਉਪਾਕੇ (ਆਪਣੇ) ਸਾਰੇ ਪਾਪਾਂ ਦਾ ਨਾਸ਼ ਕਰੇਗਾ।

**ਹੁਇ ਚਿਤ ਚੌਂਪ ਜੁ ਪ੍ਰੇਮੀ ਸਿੱਖਯ। ਪਠਹਿ ਸੁਨਹਿ ਅਬਿ ਕਿਧੌਂ ਭਵਿੱਖਯ।**
**ਨਹਿਂ ਦੂਖਨ ਕੁਛ ਰਿਦੇ ਬਿਚਾਰੋ।ਪਾਵਨ ਗੁਨ ਗਨ ਕੋ ਮਨ ਧਾਰੋ*॥੩੯॥**

ਅਰਥ—(ਜੋ ਵੀ) ਪ੍ਰੇਮੀ ਸਿੱਖ ਚਿੱਤ ਵਿਚ ਚੌਂਪ ਵਾਲਾ ਹੋਕੇ ਹੁਣ ਯਾ ਭਵਿੱਖਤ ਵਿਚ ਪੜ੍ਹੇ ਯਾ ਸੁਣੇਗਾ (ਉਹਨਾਂ ਅੱਗੇ ਮੇਰੀ ਬੇਨਤੀ ਹੈ ਕਿ ਮੇਰੇ) ਦੂਖਣਾ ਨੂੰ ਕੁਛ ਵੀ ਰਿਦੇ ਵਿਚ ਨਾ ਵਿਚਾਰੋ (ਤੇ ਕੇਵਲ) ਪਵਿੱਤ੍ਰ ਗੁਣਾਂ ਦੇ ਸਮੂਹ ਹੀ ਮਨ ਵਿਚ ਧਾਰਨਾ ਕਰੋ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੌ 'ਮੰਗਲਾਚਰਨ' ਬਰਨਨੰ ਨਾਮ ਪ੍ਰਿਥਮੋ ਅੰਸੂ ॥੧॥

## ੨. [ਸੀਸ ਕੀਰਤਪੁਰ ਲਿਆਉਣਾ]।

ਦੋਹਰਾ ॥ **ਦਿੱਲੀ ਤੇ ਸਿਖ ਪ੍ਰਥਮ ਜੋ ਗਮਨਯੋ ਆਇਸੁ ਲੇਯ।ਤੇਗ ਬਹਾਦਰ ਸਤਿਗੁਰੂ ਪਠਯੋ ਭੇਟ ਕੋ ਦੇਯ[1] ॥ ੧ ॥** ਸੈਯਾ ਛੰਦ ॥ **ਪੈਸੇ ਪੰਚਹੁ ਸ਼੍ਰੀ ਫਲ ਸੁੰਦਰ ਗੁਰਤਾ ਅਰਪਨਿ ਕੀ ਬਿਧਿ ਜੋਇ।ਲੇਕਰਿ ਪੰਥ ਬਿਖੇ ਪ੍ਰਸਥਾਨਯੋ, ਬਿਰਮੌ ਨ ਕਿਸ ਥਲ,ਥਕਤਿ ਨ ਸੋਇ।ਗੁਰ ਆਗਯਾ ਸਯੰਦਨ ਅਸਵਾਰੀ, ਚਿਤ ਉਤਸਾਹ ਸੂਤ ਤਬਿ ਹੋਇ[2]। ਪਹੁੰਚਯੋ ਆਨਿ ਅਨੰਦਪੁਰਿ ਸੋ ਸਿਖ**

[1] ਭੇਟਾ ਨੂੰ ਦੇਕੇ। [2] ਮਾਨੋ) ਗੁਰੂ ਜੀ ਦੀ ਆਗਜਾ ਇਹ ਤਾਂ ਰਥ ਦੀ ਅਸਵਾਰੀ ਸੀ ਤੇ (ਸਿੱਖ ਦੇ) ਚਿੱਤ ਦਾ ਜੋ ਉਤਸਾਹ ਸੀ ਸੋ ਰਥਵਾਹੀ ਹੋਇਆ।

*ਇੱਥੇ ਕਵਿ ਜੀ ਦੀਆਂ ਬਹੁਤ ਤੇ ਸਭ ਅੱਗੇ ਬੇਨਤੀਆਂ ਤੋਂ ਪਤਾ ਲਗਦਾ ਹੈ ਕਿ ਉਹਨਾਂ ਦੇ ਚਿੱਤ ਵਿਚ ਗ੍ਰੰਥ ਸੰਪੂਰਨ ਕਰਨ ਦੀ ਅਤੀ ਅਭਿਲਾਖਾ ਹੈ ਅਰ ਸਰੀਰ ਦੀ ਕੋਈ ਦੁਰਬਲਤਾ ਯਾ ਸਮੇਂ ਦੇ ਕੋਈ ਰੰਗ ਯਾ ਉਂਞ ਹੀ ਸਮੇਂ ਦੀ ਅਸਾਰਤਾ ਦਾ ਖਿਆਲ ਤੇ ਵਿਘਨ ਕਾਰੀਆਂ ਦਾ ਭੈ ਅੱਖਾਂ ਅੱਗੇ ਹੈ ਤੇ ਡਰਦੇ ਹਨ ਕਿ ਮਤੇ ਕੰਮ ਵਿਚਾਲੇ ਨਾ ਰਹਿ ਜਾਵੇ, ਇਸ ਲਈ ਮਨ ਬਹੁਤ ਏਕਾਗਰ ਤੇ ਤਤਪਰ ਹੋ ਹੋਕੇ ਚਾਰ ਚੁਫੇਰੇ ਬਿਨਯ ਵਿਚ ਜਾਂਦਾ ਹੈ। ਸੋ ਆਪ ਦੀ ਅਰਦਾਸ ਪੂਰੀ ਹੋਈ ਕਿ ਗ੍ਰੰਥ ਪੂਰਨ ਹੋਗਿਆ ਤੇ ਮਗਰੋਂ ਉਸੇ ਸਾਲ ਵਿਚ ਆਪ ਦਾ ਦੇਹਾਂਤ ਹੋਇਆ। ਕਦੇ ਇਸ ਵੇਲੇ ਸਰੀਰ ਨਾ ਬਿਨਸਦਾ ਤੇ ਹੁਣ ਇਕ ਅੱਧ ਸਾਲ ਗ੍ਰੰਥ ਨੂੰ ਸੋਧਣ ਦਾ ਅਵਸਰ ਮਿਲ ਜਾਂਦਾ ਤਾਂ ਸ਼੍ਰੀ ਗੁਰ ਪ੍ਰਤਾਪ ਸੂਰਜ ਹੋਰ ਬੀ ਚਮਕਦਾਰ ਹੋ ਜਾਂਦਾ। ਵਿਸ਼ੇਸ਼ ਖਿਆਲ ਏਸੇ ਪਾਸੇ ਪੈਂਦਾ ਹੈ ਕਿ ਆਪ ਦਾ ਸਰੀਰ ਕੰਮ ਦੀ ਬਾਹੁਲਤਾ ਦੇ ਕਾਰਨ ਕਮਜ਼ੋਰ ਯਾ ਕੁਛ ਬੀਮਾਰ ਰਹਿਣ ਲੱਗ ਪਿਆ ਸੀ।

‘ਕੁਸ਼ਲ’ ਕਹਤਿ, ਬੂਝਹਿ ਨਰ ਕੋਇ॥੨॥ਸਵਾ ਪਹਿਰ ਦਿਨ ਆਯੋ ਤਿਸ ਛਿਨ, ਬੈਠੇ ਸ਼੍ਰੀ ਗੋਬਿੰਦ ਸਿੰਘ ਰਾਇ।ਜਗਤ ਸਮਸਤ[1] ਜੁ ਬਰਤਹਿ[2] ਨਿਤ-ਪ੍ਰਤਿ ਸੋ ਸਭਿ ਚਿਤ ਮਹਿਂ ਬਿਦਤਹਿ ਆਇ[3]। ਕਿਤਿਕ ਮਸੰਦ ਬਿਲੰਦ ਚਿੰਤ ਜੁਤਿ, ਚਹੁੰਦਿਸਿ ਮਹਿਂ ਤਿਮ ਸਿਖ ਸਮੁਦਾਇ। ਕੇਚਿਤ ਰਹਤਿ ਸਮੀਪ ਕਦੀਮੀ[4], ਕੇਚਿਤ ਨਏ ਦਰਸ ਹਿਤ ਆਇਂ ॥੩ ॥ ਸ਼ੀਘ੍ਰ ਕਰਤਿ ਸਿਖ ਪਹੁੰਚਯੋ ਤਤਛਿਨ,ਦੇਖਿ ਉਠੇ ਸਤਿਗੁਰ ਅਗਵਾਇ।ਗੁਰਤਾ ਪਹੁੰਚੀ ਲਖੀ, ਨਮੋ ਕਰਿ, ਪੁਨ ਬੈਠੇ ਸਿੰਘਾਸਨ ਆਇ। ਧਰਿ ਪੈਸੇ ਆਗੇ ਸਭਿ ਦੇਖਤਿ,ਲੇ ਸ਼੍ਰੀਫਲ ਝੋਰੀ ਮਹਿਂ ਪਾਇ। ਹਾਥ ਬੰਦਿ ਬੰਦਨ ਸਿਖ ਕੀਨਸਿ ਪਦ ਅਰਬਿੰਦਨਿ ਸੀਸ ਟਿਕਾਇ ॥ ੪ ॥ ਪੁਨ ਸਿਖ ਨੇ ਸਿਖ ਸਭਾ ਸਰਬ ਕੋ ਨਮੋ ਕਰੀ।ਚਹੁੰਦਿਸ਼ਿ ਮੁਖ ਫੇਰਿ।ਆਇਸੁ ਲੇ ਸਤਿਗੁਰ ਕੀ ਬੈਠਯੋ ਸਨ-ਮੁਖ ਸੁੰਦਰ ਦਰਸ਼ਨ ਹੇਰਿ। ਸੁਧਿ ਬੂਝੀ, ਸਭਿ ਲਗਯੋ ਸੁਨਾਵਨਿ:-‘ਤੁਰਕੇਸ਼੍ਵਰ ਕੇ ਖੋਟ ਬਡੇਰ।ਕਰਤਿ ਕਠਿਨਤਾ ਅਨਿਕ ਭਾਂਤਿ ਕੀ, ਨਹਿਂ ਕੁਛ ਜਾਨਹਿਂ ਪ੍ਰਭੁ ਦਲੇਰ[5]॥੫॥ਬਦਨ ਪ੍ਰਫੁੱਲਤਿ ਇਕ ਸਮ ਨਿਤ ਰਹਿ ਜਥਾ ਪ੍ਰਭਾਤਿ ਖਿਰਹਿਂ ਅਰਬਿੰਦ। ਪਠਹਿ ਨੁਰੰਗਾ ਕੁਮਤਿ[6] ਮੁਲਾਨੇ ਜੇ ਸਯਾਨੇ ਉਮਰਾਵ ਬਿਲੰਦ।-ਕਰਾਮਾਤ ਕੁਛ ਕਰਹੁ ਦਿਖਾਵਨਿ ਕੈ ਤਜਿ ਦੇਹੁ ਧਰਮ ਜੋ ਹਿੰਦੁ। ਸਰਬ ਸ਼ਿਰੋਮਨ ਸ਼ਰ੍ਹਾ ਜਿ ਆਵਹੁ ਵਧੈ ਦੀਨ ਤੋ ਮਾਨਹਿ ਬਿੰਦ[7]॥੬॥ਦ੍ਵਿਜ ਕਸ਼ਮੀਰੀ ਆਦਿ ਜਿਤਿਕ ਜਗ ਤੁਮਰੀ ਦਿਸ਼ਿ ਦੇਖਤਿ ਸਭਿ ਕੋਇ।ਫੇਰ ਨ ਫੇਰਹਿਂ[8] ਕਿਸੂ ਦੇਸ਼ ਮਹਿਂ, ਮਾਨਹਿ ਕਹਯੋ,ਤੁਰਕ ਜਗ ਹੋਇ[9]। ਇਮ ਚਿਤ ਚਹਤਿ ਨ ਜੋ ਅਤਿ ਰੁਚਿ ਕਰਿ[10],ਅਜ਼ਮਤ ਕਰਹੁ ਸ਼ਾਹੁ ਕਹਿ ਜੋਇ। ਰਾਮਰਾਇ ਬਹੁ ਕਰੀ ਅਧਿਕ ਹੀ ਜਿਮ ਭਾਖੀ ਦਿਖ-ਰਾਵਤਿ ਸੋਇ॥੭॥ਦਰਬ ਬ੍ਰਿੰਦ ਹਜ਼ਰਤ ਨੇ ਦੀਨਸਿ ਬਡ ਮਰਾਤਬਾ ਪਾਯੋ ਤਾਂਹਿ[11]। ਜਿਤ ਕਿਤ ਤੇ ਸਭਿ ਸੰਗਤਿ ਹੋਈ* ਵਧਯੋ ਸਮਾਜ ਸੁਜਸ ਜਗ ਮਾਂਹਿ। ਬਸਹੁ ਸ਼ਾਹ ਕੇ ਦੇਸ਼ਨਿ ਮਹਿਂ ਤੁਮ,ਪੁਜਵਾਵਹੁ ਜਿਤ ਦਿਸ਼ਿ ਚਲਿ

[1]ਸਾਰੇ ਜਗ ਵਿੱਚ । [2]ਜੋ ਵਰਤਦਾ ਹੈ। [3]ਪ੍ਰਗਟ ਹੁੰਦਾ ਹੈ। [4]ਪੁਰਾਣੇ । [5]ਭਾਵ ਬਹਾਦਰ ਗੁਰੂ ਜੀ ਪ੍ਰਵਾਹ ਨਹੀਂ ਕਰਦੇ। [6]ਖ਼ੋਟੀ ਬੁੱਧ ਵਾਲੇ। [7](ਤੁਸਾਂ ਨੂੰ) ਸਾਰੇ ਮੰਨਣਗੇ। [8]ਫੇਰ ਨਹੀਂ (ਹੁਕਮ) ਮੋੜਨਗੇ। [9](ਸਾਰਾ) ਜਗ ਤੁਰਕ ਹੋ ਜਾਵੇਗਾ। [10]ਭਲਾ ਜੇ ਤੁਹਾਡਾ ਜੀ ਕਿਵੇਂ ਬੀ ਇਹ ਕੁਛ ਕਰਨਾ ਨਾ ਚਾਹੇ ਤਾਂ......। [11]ਭਾਵ ਰਾਮ ਰਾਇ ਨੇ।

*ਪਾ:-ਜਿਤ ਕਿਤ ਸੰਗਤਿ ਹੋਇੰ ਸਿਖ ਬਹੁ।

ਜਾਹਿ। ਕਯੋਂਕਰਿ[1]ਕਹਯੋ ਨ ਮਾਨਹਿਂ ਤਿਸ ਕੌ[2] ਵਿਹੁ ਅਜ਼ਮਤ ਨਹਿਂ ਕੀਜਹਿ ਨਾਂਹਿ[3]–॥੯॥ਗੁਰੂ ਕਹਯੋ–ਮੂਰਖ ਚਵਗੱਤਾ ਦੁਸ਼ਟ ਕੁਪੱਤਾ ਮੱਤਾ ਮੰਦ[4]। ਦੁਰਮਤਿ ਰੱਤਾ; ਹੁਇ ਬਿਨ ਸੱਤਾ ਹੁੱਤਾ ਤੁਰਕਨ ਤੇਜ ਬਿਲੰਦ[5]। ਝਖ ਮਾਰਤਿ ਤੱਤਾ[6], ਹੁਇ ਕਰਿ ਮੱਤਾ[7], ਬਨਹਿ ਉਵੱਤਾ ਘੱਤਾ ਦੁੰਦ[8]। ਗੁਰ[9] ਬਰ ਦਿੱਤਾ, ਬਾਬਰ ਲਿੱਤਾ, ਇਹ ਖੋਵੈ ਤਿਸ ਨੱਤਾਨੰਦ[10]॥੯॥ਕਰਾ-ਮਾਤ ਕੋ ਕਹੈਂ ਕਹਿਰ ਜਨ ਦਰਵੇਸ਼ਨਿ ਕੋ ਐਸ ਨ ਕਾਜ।ਨਾਟਕ[11]ਚੇਟ-ਕ[12]ਕਰਿ ਦਿਖਰਾਵਨਿ ਪ੍ਰਭੁ ਲੋਕਨ ਕਹਿ[13] ਆਵਤਿ ਲਾਜ। ਅਧਿਕ ਧਰਮ ਧਨ[14]ਧਰਹਿਂ,ਨ ਛੋਰਹਿਂ, ਨਿਜ ਨਿਜ ਪ੍ਰਿਯ ਸਭਿ ਕੋ ਸੁਖ ਸਾਜ[15]। ਈਸ਼ੁਰ ਕਰਹਿ, ਮੇਟ ਕੋ ਸਾਕਹਿ, ਹਠ ਜੋ ਕਰਹਿ ਮੂਢ ਮਤਿ ਪਾਜ[16]–॥੧੦॥ ਮ੍ਰਿਦੁਲ ਕਠਨ ਇੱਤਯਾਦਿਕ ਭਾਖੇ, ਸੁਨਿ ਕਰਿ ਦੁਖਹਿ ਅਧਿਕ ਉਰ ਮਾਂਹਿ।ਪੁਨ ਗੁਰ ਮੋ ਕਹੁ ਕੀਨਿ ਅਵਾਹਨ[17]ਜਮਾਦਾਰ ਕਾਰਾਗ੍ਰਿਹਤਾਂਹਿ[18]। ਸੋ ਗੁਰ ਸੇਵਕ ਹੁਇ ਅਨਕੂਲੀ[19],ਪਠਹੁ ਜੁ ਸਿੱਖ[20] ਮਿਲਾਵਹਿ ਵਾਹਿ। ਬੰਦਹਿ ਚਰਨ ਕਮਲ ਸ਼ਰਧਾਊ, ਮੁਝ ਲੇ ਗਯੋ ਪ੍ਰਭੂ ਕੇ ਪਾਹਿ॥੧੧॥ਗੁਰ ਬੋਲੇ–ਹਮ ਅਲਪ ਆਰਬਲ ਇਕ ਦੁਇ ਦਿਨ ਕੀ ਨਿਸ਼ਚੈ ਜਾਨਿ। ਜਗ ਗੁਰਤਾ ਕੋ ਲੇਕਰਿ ਗਮਨਹੁ,ਨਹਿਂ ਠਹਿਰਹੁ ਹ੍ਵੈਕੈ ਸਵਧਾਨ।ਪਹੁੰਚਹੁ ਈ-ਸ਼੍ਵਰਅੰਸਹਿ[21]ਅਰਪਹੁ, ਵਧੈ ਪ੍ਰਤਾਪ ਜਹਾਨ ਮਹਾਨ ।ਬਿਨਾ ਕਾਨ[22]ਤੁਰ-ਕਾਨ ਪ੍ਰਹਾਨਹੁ[23],ਸੇਵਕਾਨਿ ਰੱਛਹੁ ਬਲ ਠਾਨਿ–॥੧੨॥ਲੇਕਰਿ ਗਮਨਯੋ, ਥਿਰਯੋ ਨ ਮਾਰਗ, ਗੁਰ ਬਲ ਤੇ ਪਹੁੰਚਯੋ ਪੁਰਿ ਆਇ[24]। ਸਭਾ ਸਹਿਤ

[1]ਕਿਵੇਂ ਭੀ। [2]ਉਸ (ਸ਼ਾਹ) ਦਾ। [3]ਇਨਕਾਰ ਨਾਂ ਕਰੋ। [4]ਮਸਤਿਆ ਹੋਇਆ ਨੀਚਤਾ ਵਿੱਚ। [5](ਜੋ)ਤੁਰਕ ਦਾ ਬੜਾ ਤੇਜ ਹੁੰਦਾ ਸੀ ਸੱਤਿਆ ਤੋਂ ਬਿਨਾ ਹੋ ਜਾਏਗਾ ਭਾਵ ਨਾਸ਼ ਹੋ ਜਾਏਗਾ। [6]ਸੜਿਆ ਹੋਇਆ। [7]ਮਸਤਿਆ। [8]ਬਣਕੇ ਅਵੇੜਾ ਜੋ ਰੌਲਾ ਪਾਂਵਦਾ ਹੈ। [9]ਗੁਰ (ਨਾਨਕ ਜੀ) ਨੇ। [10]ਪੜਪੜੋਤੇ ਦਾ ਪੁੱਤ੍ਰ। ਬਾਬਰ, ਹੁਮਾਯੂੰ, ਅਕਬਰ,ਜਹਾਂਗੀਰ, ਸ਼ਾਹ ਜਹਾਂ, ਔਰੰਗਜ਼ੇਬ। ਬਾਬਰ ਦਾ ਪੋਤਾ ਅਕਬਰ, ਪੜੋਤਾ ਜਹਾਂਗੀਰ, ਪੜਪੜੋਤਾ ਸ਼ਾਹ ਜਹਾਂ, ਸ਼ਾਹ ਜਹਾਂ ਦਾ ਨੰਦ (ਪੁੱਤ੍ਰ) ਔਰੰਗਜ਼ੇਬ। [11]ਤਮਾਸ਼ਾ। [12]ਜਾਦੂ। [13]ਭਾਵ ਸੰਤਾਂ ਨੂੰ (ਨਾਟਕ ਚੇਟਕ ਕਰਦਿਆਂ)। [14]ਧਰਮ ਰੂਪੀ ਧਨ। [15]ਆਪੋ ਆਪਣਾ ਧਰਮ ਪਿਆਰਾ ਹੈ ਸਾਰਿਆਂ ਨੂੰ ਸੁਖ ਕਰਾਉਣ ਵਾਲਾ। [16]ਮੂਰਖ ਝੂਠੀ ਮਤ ਵਾਲਾ। [17]ਸੱਦਣਾ ਕੀਤਾ। [18]ਕੈਦਖਾਨੇ ਦਾ ਜੋ ਜਮਾਦਾਰ ਸੀ ਤਿਸ (ਦਵਾਰਾ)। [19]ਉਹ (ਜਮਾਦਾਰ) ਗੁਰਾਂ ਦਾ ਸੇਵਕ (ਆਗਯਾਕਾਰ) ਹੈ। [20]ਜੋ ਸਿੱਖ (ਆਪ) ਭੇਜ ਦੇ ਹੋ। [21]ਈਸ਼ੁਰ ਦੀ ਅੰਸ ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ। [22]ਕਨੌਡ। [23]ਨਾਸ਼ ਕਰੋ। [24]ਲੈਕੇ ਟੁਰ ਪਿਆ, ਰਾਹ ਵਿੱਚ ਕਿਤੇ ਅਟਕਿਆ ਨਹੀਂ ਤੇ ਗੁਰਾਂ ਦੇ ਬਲ ਨਾਲ (ਆਨੰਦ) ਪੁਰ ਆ ਪੁੱਜਾ ਹਾਂ।

ਕਲਗ਼ੀਧਰ ਸੁਨਿ ਕਰਿ ਗੁਰ ਸਿਮਰਨਿ ਕਰਿ ਉਰ ਮਹਿਂ ਲਜਾਇ। ਬੰਦਿ ਹਾਥ ਬੰਦਨ ਕਰਿ ਪੁਨੰ ਪੁਨ ਅਲਖ ਗੁਰੂ ਗਤਿ ਲਖੀ ਨ ਜਾਇ। ਮਾਤ ਨਾਨਕੀ ਜਹਿਂ ਸ੍ਰੀ ਗੁਜਰੀ ਪਹੁੰਚਿ ਸਿੱਖ ਕਰਿ ਨਮੋ ਸੁਨਾਇ॥੧੩॥ਦੀਰਘ ਸ੍ਵਾਸ[1] ਤਪਤ ਅਤਿ ਛੋਰਤਿ ਲੋਚਨ ਜਲ ਝਲਕਯੋ ਤਤਕਾਲ।–ਅਤਿ ਸਮਰਥ ਜਿਨ ਦਾਸਨ ਦਾਸਹਿ,ਸਹੀ ਅਵੱਗਯਾ ਇਤਿਕ ਬਿਸਾਲ। ਚਹੈਂ ਕਰੈਂ ਬਿਨ ਬਿਲਮ ਸਰਬ ਕੁਛ,ਬਸਿ ਤੁਰਕੇਸ਼ੁਰ ਕੇ[2] ਅਸ ਹਾਲ।ਧੰਨ ਧੰਨ ਗੁਰ ਅਚਰਜ ਚਰਿਤ੍ਰਾ ਕਿਮ ਕੋ ਬਾਕ ਕਹੈ ਕਿਸ ਨਾਲ[3] ॥ ੧੪ ॥ ਅਵਧ ਓੱਜ ਕੀ[4], ਅਵਧਿ ਧੀਰ ਕੀ, ਅਵਧਿ ਅਵੱਗਯਾ ਲਹੀ ਸਹਾਰ[5]। ਤੁਮ ਬਿਨ ਕਉਨ ਕਰੈ ਅਸ ਕਾਰਜ, ਹਿੰਦੁ ਧਰਮ ਕੋ ਧਰਿ ਕਰਿ ਭਾਰ[6]। ਕਰਹੁ ਸੁ ਭੁਲੀ ਤਰਕ ਕੋ ਕਿਮ ਕਰਿ[7], ਹਮ ਕੋ ਦਰਸ਼ਨ ਪਸਾਸ ਉਦਾਰ। ਇਕ ਸਮ ਲੋਕ ਪ੍ਰਲੋਕ ਅਨੰਦਹੁ ਪ੍ਰਤਿਪਾਲਹੁ ਸਭਿ ਕੇ ਦਾਤਾਰ–॥ ੧੫ ॥ਮਾਤ ਨਾਨਕੀ ਰੁਦਤਿ ਬ੍ਰਿਲਾਪਤ–ਜਥਾ ਸਸੁਰ[8] ਮੋਰੈ ਗਤਿ ਕੀਨਿ। ਅਗ੍ਯ-ਮਤਿ ਨਹੀ ਜਨਾਵਨ ਕੀਨਸਿ, ਕਸ਼ਟ ਸਹਾਰੇ ਤਨ ਪਰ ਪੀਨ। ਦੋ ਖੱਤ੍ਰੀ[9] ਸਿਰ ਦੋਸ਼ ਘਨੇਰਾ ਰਾਵੀ ਤਟ ਸਰੀਰ ਤਜਿ ਦੀਨਿ। ਤਥਾ ਪੁੱਤ੍ਰ ਕੋ ਧੀਰਜ ਹੇਰਾ ਸਕਲ ਕਲਾ ਸਮਰੱਥ ਪ੍ਰਬੀਨ–॥੧੬॥ਵਰਜੋ ਦੁਪਹਿਰਾ ਦੋਇ ਘਰੀ ਜਬਿ ਇਮਿ ਚਿੰਤਾ ਜੁਤਿ ਸ਼ੋਕ ਬਿਸਾਲ। ਔਚਕ ਹੀ ਗੁਰ ਗੋਬਿੰਦ ਸਿੰਘ ਜੀ ਰੁਚਿਰ ਪ੍ਰਯੰਕ ਤ੍ਯਾਗਿ ਤਤਕਾਲ।ਧਰ ਪਰ ਫਰਸ਼ ਕਰਯੋ ਤਹਿਂ ਬੈਠੇ ਤੁਸ਼ਨਿ ਠਾਨਿ ਪਿਖਹਿਂ ਸਿਖ ਜਾਲ[10]। ਜਨਨੀ ਨਿਕਟਿ ਗਈ ਸੁਧਿ ਜਬਿਹੂੰ ਸਾਸ ਨੁਖਾ[11] ਦੁਖ ਲਹ੍ਯੋ ਕਰਾਲ॥੧੭॥ ਜਾਨੀ ਗਤਿ–ਜਗ ਗੁਰੂ ਬਿਕੁੰਠਹਿ ਤਨ ਕੋ ਤ੍ਯਾਗਿ ਗਏ–ਮਨ ਚੀਨ।ਤਬਿ ਧਰਨੀ ਪਰ ਬਿਰਸੁਤ ਹੋਵਾ ਮਹਾਂ ਬਿਖਾਦ[12] ਰਿਦੇ ਮਹਿਂ ਕੀਨਿ। ਦਾਸੀ ਦਾਸ ਦੇਖਿ ਦੁਖ ਪ੍ਰਾਪਤਿ ਊਚੇ ਰੁਦਤਿ ਸ਼ੋਕ ਮਨ ਲੀਨ। 'ਮਹਾਂਰਾਜ ਹਮ ਕੌਨ ਸੰਭਾਰਹਿ ਆਪ ਅਲੰਬ ਦੁਨੀ ਅਰੁ ਦੀਨ'॥੧੮॥ਸ਼ੋਕ ਸ਼ਬਦ ਮਹਿਲਨਿ ਮਹਿਂ ਹੋਵਾ ਸੁਨਿ ਕਰਿ ਸਤਿਗੁਰ ਦਾਸ ਪਠਾਇ। 'ਗੁਰ ਹਿਤ ਸ਼ੋਕ ਬਿਲਾਪ ਨ ਕੀਜਹਿ,

[1]ਲੰਮੇ ਸਾਹ। [2]ਤੁਰਕੇਸ਼ੁਰ ਦੇ ਵਸੀ ਹੋਕੇ। [3]ਕਿਵੇਂ ਕੋਈ ਕਿਸੇ ਨਾਲ ਵਚਨ ਕਰੇ। [4]ਬਲ ਦੀ ਔਧੀ ਹੋ। [5]ਅਵੱਗਯਾ ਦੀ ਵੀ ਅਵਧੀ ਸਹਾਰ ਲਈ। [6]ਭਾਰ ਚੁੱਕਕੇ। [7]ਤੁਰਕ ਕੋਈ ਕਿਵੇਂ ਕਰ ਸਕਦਾ ਹੈ। [8]ਸਹੁਰੇ (ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ)। [9]ਭਾਵ ਚੰਦੂ। [10]ਸਾਰੇ। [11]ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੇ। [12]ਦੁੱਖ।

ਪੂਜਾ ਧਨ ਸਮੁਦਾਇ।ਕੇਤਿਕ ਬਰਖ ਰਹ੍ਯੋ ਤਹਿਂ ਜੀਵਤਿ। ਸੰਗਤਿ ਮਹਿਂ ਗੁਰ ਆਪੇ ਥੀਵਤਿ ॥ ੪੦ ॥ ਇਹ ਬਚ ਕਰ੍ਯੋ ਸਫਲ ਤਬਿ ਭਯੋ। ਉਰ ਅਹੰਕਾਰ ਅਧਿਕ ਹੁਇ ਗਯੋ।ਸਤਿਗੁਰ ਬੈਠਨਿ ਕੋ ਜਹਿਂ ਥਾਨ।ਪੂਜਾ ਹਿਤ ਬੈਠਹਿ ਤਹਿਂ ਆਨਿ ॥ ੪੧ ॥ ਇਕ ਗੁਰਬਖਸ਼ ਸਾਧ ਤਹਿਂ ਤ੍ਯਾਗਾ[1]। ਸ਼੍ਰੀ ਗੁਰ ਤੇਗਬਹਾਦਰ ਜਾਗਾ।'ਧੂਪ ਦੀਪ ਨਿਤ ਕਰਤੇ ਰਹੀਅਹਿ।ਆਨ ਥਾਨ ਜੈਸੋ ਨਹਿਂ ਚਹੀਅਹਿ' ॥ ੪੨ ॥ ਰਹਤਿ ਹੁਤੋ ਸੋ ਤਿਸ ਹੀ ਥਾਨਿ। ਪਿਖ੍ਯੋ ਗੁਲਾਬਰਾਇ ਕੋ ਮਾਨ।ਜਬਿ ਗੁਰ ਥਲ ਪਰ ਬੈਠ੍ਯੋ ਜਾਇ।ਤਬਿ ਗੁਰਬਖਸ਼ ਸਾਧ ਤਹਿਂ ਆਇ ॥ ੪੩ ॥ ਮ੍ਰਿਦੁ ਬਾਕਨ ਤੇ ਕਹਿ ਸਮੁਝਾਯੋ। 'ਕਰਨਿ ਅਜੋਗ ਨ ਤੁਹਿ ਬਨਿ ਆਯੋ। ਅਦਬ ਰਾਖਨੋ ਜਿਸ ਥਲ ਕੇਰਾ। ਤਹਿਂ ਬੈਠੇ ਕ੍ਯਾ ਬਨਹਿ ਉਚੇਰਾ?॥੪੪॥ ਤੁਝ ਕੋ ਦੋਸ਼ ਲਗੈ ਇਹ ਭਾਰੇ। ਭਲੇ ਕਰਮ ਕੋ ਦੂਰ ਬਿਦਾਰੇ। ਕ੍ਯੋਂ ਅਪਰਾਧ ਬਿਸਾਲ ਕਮਾਵੈਂ। ਬੈਠਿ ਅਪਰ ਥਲ, ਲਿਹੁ ਧਨ ਆਵੈ'॥੪੫॥ਸੁਨਤਿ ਗੁਲਾਬਰਾਇ ਖਿਝਿ ਮਹਾਂ। ਬੋਲ੍ਯੋ 'ਤੂੰ ਜਾਨਤਿ ਹੈਂ ਕਹਾਂ। ਹੈਂ ਫਕੀਰ, ਜਾਨੈਂ ਸੁਧ ਸੋਈ[2]। ਗੁਰੂਅਨਿ ਕੀ ਸੂਝਤਿ ਨਹਿਂ ਕੋਈ ॥ ੪੬ ॥ ਤੂਟਹਿ ਘੂੰਘਟ ਕੋ ਮਤਿ ਤੇਰੋ[3]। ਹਮਰੀ ਦਿਸ਼ਿ ਕ੍ਯਾ ਕਰਿਹਹਿਂ ਝੇਰੋ'। ਸੁਨਿ ਗੁਰਬਖਸ਼ ਕ੍ਰੋਧ ਉਰਿ ਧਾਰਾ। ਖਰੋ ਸਮੁਖ ਇਮ ਸ੍ਰਾਪ ਉਚਾਰਾ ॥ ੪੭ ॥ 'ਕੇਤਿਕ ਦਿਨ ਮਹਿਂ ਬੰਸ ਬਿਹੀਨਾ। ਰਹੈਂ ਨ ਕ੍ਯੋਂਹੂੰ ਮਰਿ ਹੁਇਂ ਛੀਨਾ'। ਦੇ ਕਰਿ ਸ੍ਰਾਪ ਸੁ ਕੀਨਿ ਅਨਾਦਰ। ਬਿਰ੍ਯੋ ਥਾਨ ਸ਼੍ਰੀ ਤੇਗਬਹਾਦਰ ॥ ੪੮ ॥ ਸ੍ਰਾਪ ਸਾਧ ਕੋ ਤਤਛਿਨ ਹੋਯੋ। ਲਾਭ ਮੂਲ ਕੋ ਸਭਿ ਹੀ ਖੋਯੋ[4]। ਭਯੋ ਬਿਨਾਸ, ਥਿਰ੍ਯੋ ਨਹਿਂ ਸੋਈ। ਗੁਰੂ ਬਾਕ ਸਫਲ੍ਯੋ ਇਮ ਹੋਈ* ॥ ੪੯ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰੁੱਤੇ 'ਜਲ ਕੇਲ' ਪ੍ਰਸੰਗ ਬਰਨਨੰ ਨਾਮ ਸਪਤ ਦਸ਼ਮੋ ਅੰਸੂ ॥ ੧੭ ॥

## ੧੮. [ਸਿੱਖ ਰੀਛ]।

ਦੋਹਰਾ॥ ਸ਼੍ਰੀ ਸਤਿਗੁਰ ਸਰਬੱਗ੍ਯ ਸਭਿ, ਧੀਰ, ਕ੍ਰਿਤੱਗ੍ਯ[5] ਬਿਸਾਲ।ਕਰਤਿ ਅਨੰਦ ਪੁਰਿ ਮਹਿਂ ਅਨੰਦ ਦਰਸਹਿਂ ਦਰਸ਼ਨ ਜਾਲ† ॥ ੧ ॥ ਚੌਪਈ॥ ਸਹਿਜ ਸੁਭਾਇਕ ਗੁਰ ਸਰਬੱਗ੍ਯ।ਸ਼ੋਭਤਿ ਬੈਠੇ ਹੁਤੇ ਕ੍ਰਿਤੱਗ੍ਯ। ਈਖਦ[6]

[1] ਛਡਿਆ ਸੀ (ਸੇਵਾ ਵਾਸਤੇ ਗੁਰੂ ਜੀ ਨੇ)। [2] ਤੂੰ ਫਕੀਰ ਹੈਂ ਸੋ (ਫਕੀਰੀ) ਦੀ ਸਾਰ ਹੀ ਜਾਣਦਾ ਹੈਂ। [3] ਤੇਰੇ ਮਤ ਦਾ ਘੁੰਘਟ ਦੂਰ ਹੋ ਜਾਏਗਾ। [4] (ਗੁਲਾਬਰਾਇ ਨੇ) ਗੁਆ ਲੀਤਾ। [5] (ਤੇ) ਕੀਤੇ (ਉਪਕਾਰ) ਨੂੰ ਜਾਨਣ ਵਾਲੇ। [6] ਥੋੜੇ ਜਿਹੇ। *ਵਿਸ਼ੇਸ਼ ਹਾਲ ਲਈ ਦੇਖੋ ਐਨ ੨ ਅੰਸੂ ੩੫ ਅੰਕ ੮ ਤੋਂ ੪੭ ਤੱਕ। †ਦਰਸਹਿ ਦਾਸ ਨਿਹਾਲ।

ਸਿੱਖ ਪਾਸ ਪਰਵਾਰਤਿ। ਚਹੂੰ ਓਰ ਚਾਮਰ ਬਰ ਢਾਰਤਿ[1]॥ ੨॥ ਮਹਾਂ ਪ੍ਰਕਾਸ਼ਤਿ ਬੁੱਧਿ ਬਿਲੰਦ। ਜਨ ਤਾਰਨਿ ਮਹਿਂ ਪੂਰਨਚੰਦ। ਪਦਮਪੱਤ੍ਰ ਸੀ ਆਂਖ ਬਿਸਾਲੀ। ਡੋਰੇ ਸਹਿਤ ਅੰਤ ਮਹਿ ਲਾਲੀ[2]॥੩॥ ਤੀਛਨ ਹੈਂ ਕਟਾਖ[3]ਸ ਬਡ ਈਛਨ[3]। ਚੰਚਲ ਜਨੁ ਖੰਜਨ ਦੇ ਸੀਛਨ[4]। ਮਹਾਂ ਉਦਾਰ ਮੁਕਤਿ ਲੈ ਦੇਤਿ। ਹੇਰਤਿ ਦਾਸਨਿ ਦੁਖ ਹਰਿ ਲੇਤਿ ॥੪॥ ਕਿਤਿਕ ਕਾਲ ਜਬਿ ਬੈਠਿ ਬਿਤਾਯੋ।ਲੇ ਇਕ ਰੀਛ ਕਲੰਦਰ ਆਯੋ। ਮਹਾਂਬਲੀ ਬਡ ਦੇਹ ਅਕਾਰਾ। ਕੈਧੌਂ ਜਾਮਵੰਤ ਦੇਹ ਧਾਰਾ॥ ੫॥ ਸਭਿ ਅੰਗਨਿ ਪਰ ਬਾਲ ਬਿਸਾਲਾ। ਭੂਰ ਬਰਨ[5] ਨਖ ਭੂਰ ਕਰਾਲਾ। ਡੋਰਿ ਨਾਸਕਾ ਰੱਜੂ ਪਾਈ। ਚਰਮ ਕਲੰਦਰ ਤਨ ਲਪਟਾਈ[6]॥੬॥ ਲਕੁਟੀ ਹਾਥ ਡਰਾਵਨਿ ਕਾਰਨ। ਜਬਹਿ ਦਿਖਾਇ ਕਰਹਿ ਭੁਭਕਾਰਨ।ਸ੍ਰੀ ਸਤਿਗੁਰ ਕੀ ਦ੍ਰਿਸ਼ਟਿ ਅਗਾਰੀ। ਲਗਯੋ ਦਿਖਾਵਨਿ ਤਿਹ ਬਲ ਭਾਰੀ॥ ੭॥ ਕੁਸ਼ਤੀ ਲਰਯੋ ਕਰਨਿ ਬਲ ਧਰੇ। ਕਬਿ ਊਪਰ ਹੋਵਹਿਂ ਕਬਿ ਤਰੇ। ਇਤ ਉਤ ਫਿਰਤ ਬੀਰ ਮੈਦਾਨ। ਬਡੋ ਸ਼ਬਦ ਕੋ ਕਰਤਿ ਭਯਾਨ॥੮॥ਦੁਹਿ ਪਗ ਪਰ ਭਾਲਕ[7] ਹੁਇ ਖਰੋ। ਆਪਸ ਬਿਖੈ ਅੰਕ ਲੈ ਭਰੋ[8]। ਇਸ ਪ੍ਰਕਾਰ ਬਹੁ ਘੋਲ ਦਿਖਾਯੋ। ਸਿੱਖਸ ਬਿਲੋਕਤਿ ਕਹਤਿ ਸੁਨਾਯੋ॥੯॥ 'ਇਸ ਭਾਲਕ ਕੋ ਬਡੋ ਅਕਾਰਾ। ਨਹਿ ਅਸ ਪੂਰਬ ਕਬਹਿ ਨਿਹਾਰਾ'। ਚਮਰਦਾਰ ਕੀਰਤੀਆ ਨਾਮ। ਠਾਂਢੋ ਚੌਰ ਕਰਤਿ ਅਭਿਰਾਮ॥ ੧੦॥ ਖੋੜਸ ਬਰਸ ਆਰਬਲ ਜਾਂਹਿ। ਭਾਲਕ ਪਿਖਤਿ ਹਰਖ ਉਰ ਮਾਂਹਿ।ਕਹਤਿ ਭਯੋ 'ਦੀਰਘ ਇਸ ਦੇਹਿ। ਕਿਮ ਗਹਿ ਲੀਨਸਿ ਇਹ ਦੁਖ ਦੇਹ[9]?॥੧੧॥ ਕੋ ਅਘ ਕਰਿ ਐਸੀ ਗਤਿ ਹੋਈ? ਸ੍ਰੀ ਸਤਿਗੁਰ ਬਿਨ ਲਖੈ ਨ ਕੋਈ'। ਸਭਿ ਸਿੱਖਨ ਮਹਿਂ ਕਰੁਨਾ ਸਾਗਰ। ਤਬਿ ਮੁਸਕਾਵਤਿ ਕਹਯੋ ਉਜਾਗਰ॥੧੨॥ 'ਭੋ ਕੀਰਤੀਆ! ਉਰ ਲਖਿ ਆਪ।ਪ੍ਰਥਮ ਜਨਮ ਮਹਿਂ ਇਹ ਤੁਵ ਬਾਪ। ਅਘ ਬਡ, ਭਾਲਕ ਦੇਹ ਭਯੋ ਹੈ। ਗਹਯੋ ਇਨਹੁ ਕੇ ਬਸੀ ਥਿਯੋ ਹੈ'॥ ੧੩॥ ਕੀਰਤੀਆ ਸਮੇਤ ਸਿਖ ਤਹਾਂ[10]। ਮਾਨਯੋ ਸੁਨਤਿ ਅਚੰਭਾ ਮਹਾਂ। ਹਾਥ ਜੋਰਿ ਕਰਿ ਬਿਨੈ ਸੁਨਾਈ। 'ਸ੍ਰੀ ਸਤਿਗੁਰ ਇਹ ਕਹਾਂ ਅਲਾਈ?॥੧੪॥ਪਿਤਾ ਆਪ ਕੋ ਪਾਸ ਸਦੀਵ।

[1]ਝੁੱਲਦਾ ਹੈ। [2]ਨੇਤ੍ਰਾਂ ਦੇ ਕੋਨੇ ਵਲ ਡੋਰੇ ਦੀ ਲਾਲੀ ਹੈ, ( ਕਮਲ ਪੱਤੀ ਦੇ ਲਾਲ ਡੋਰੇ ) ਨਾਲ ਉਪਮਾ ਦੇ ਰਹੇ ਹਨ। [3]ਨੇਤ੍ਰਾਂ ਦੇ। [4]ਮਾਨੋਂ ਮਮੋਲੇ ਨੂੰ ਦੇਂਦੇ ਹਨ ਸਿੱਖਿਆ। [5]ਭੂਰਾ ਰੰਗ। [6]ਤਨ ਨੂੰ ਕਲੰਦਰ ਨੇ ਚਮੜਾ ਲਪੇਟਿਆ ਹੈ। [7]ਰਿੱਛ। [8]ਜੱਫੀ ਪਾਈ। [9]ਇਸ ਦੁਖ ਦੇਣ ਵਾਲੇ ਨੂੰ। [10]ਕੀਰਤੀਏ ਨੇ ਉਥੇ (ਹਾਜ਼ਰ) ਸਿੱਖਾਂ ਸਣੇ।

ਮਮ ਪਿਤ ਰਹ੍ਯੋ ਸੇਵ ਕਰਿ ਥੀਵ¹। ਸੰਗਤਿ ਕੀ ਅਰਦਾਸ ਕਰੰਤਾ। ਜੋ ਪ੍ਰਸ਼ਾਦਿ ਹੁਇ ਸੋ ਬਰਤੰਤਾ ॥੧੫॥ ਰਹਤਿ ਹਜ਼ੂਰ ਕਰਤਿ ਨਿਤ ਸੇਵਾ। ਨੌਮੇ ਪਾਤਿਸ਼ਾਹ ਗੁਰਦੇਵਾ। ਕਰਨੋ ਹਜ਼ਾਰਨਿ ਕੋ ਕਲਜਾਨਾ। ਤਿਨ ਕੋ ਸੇਵਤਿ ਰਹ੍ਯੋ ਮਹਾਨਾ॥੧੬॥ ਜੋ ਤਿਸ ਕੋ ਐਸੋ ਫਲ ਭਯੋ। ਮਾਨੁਖ ਤਨ ਤੇ ਭਾਲਕ ਥਿਯੋ।ਤਿਸ ਗੁਰ ਕੇ ਸਪੂਤ ਹੋ ਆਪ।ਸੇਵਤਿ ਹੁਤੋ ਜਿਨਹੁ ਮਮ ਬਾਪ ॥੧੭॥ ਸੋ ਭਾਲਕ ਤਨ ਭਾ ਇਮ ਭਨਯੋ। ਮੁਝ ਕੋ ਬੰਦਰ ਚਹੀਯਤਿ ਬਨ੍ਯੋ। ਰਾਵਰ ਕੀ ਸੇਵਾ ਫਲ ਐਸੇ। ਮਾਨੁਖ ਲਖਹਿਂ ਕਰਹਿਂ ਤਬਿ ਕੈਸੇ॥ ੧੮॥ ਉੱਤਮ ਪਦ ਮੁਕਤੀ ਲੌ ਜੋਇ। ਚਾਹਤਿ ਨਰ ਸੋ ਸੇਵਕ ਹੋਇ। ਜੋ ਪ੍ਰਾਪਤਿ ਹੁਇ ਫਲ ਬਿੱਪ੍ਰੀਤ। ਨਹਿਂ ਸੇਵਹਿ ਤੁਮ ਕੋ ਡਰ ਚੀਤ ॥ ੧੯ ॥ ਸਿੱਖਨ ਗਨ ਕੇ ਆਸ਼ੈ ਅਹੋ।ਕੋ ਕਾਰਨ ਭਾ? ਸ਼੍ਰੀ ਗੁਰ ! ਕਹੋ।ਸਿਖ ਗੁਰ-ਦਾਸ ਨਾਮ ਇਸ ਕੇਰ²। ਰਾਖਹੁ ਜਹਿਂ ਕਹਿਂ ਲਾਜ ਘਨੇਰ ॥੨੦॥ ਯਾਂ ਤੇ ਕਰੁਨਾ ਕਰਹੁ ਸੁਨਾਵਹੁ।ਪੁਨਹਿ ਜੂਨਿ ਦੁਖ ਤੇ ਛੁਟਵਾਵਹੁ। ਆਸ਼ੇ ਸਭਿ ਸਿੱਖਨ ਕੋ ਔਰ ਨ। ਤੁਮ ਬਿਨ ਸ਼੍ਰੇਯ ਪਾਇ ਕਿਤ ਠੌਰ ਨ'॥੨੧॥ਸ਼੍ਰੀ ਸਤਿ-ਗੁਰ ਤਬਿ ਸਰਬ ਸੁਨਾਈ। 'ਤੋਹਿ ਪਿਤਾ ਇਮ ਜੂਨੀ ਪਾਈ। ਪੰਚਾਂਮ੍ਰਿਤ ਆਯੋ ਗੁਰ ਪਾਸਾ। ਤੁਵ ਪਿਤ ਨੇ ਕਰਿਕੈ ਅਰਦਾਸਾ ॥੨੨॥ ਬਰਤਾਵਨਿ ਲਗਿ ਸੰਗਤਿ ਮਾਂਹੀ। ਸਨੇ ਸਨੇ ਦੇਤੇ ਸਭਿ ਪਾਹੀ। ਗੁਜ਼ ਲਾਦੇ ਗਾਡੇ ਮਹਿ ਕੋਇ³। ਤਹਿਂ ਮਾਰਗ ਆਯੋ ਚਲਿ ਸੋਇ॥੨੩॥ਗੁਰ ਉਤਰੇ ਸੁਨਿਕੈ ਸਿਖ ਕਾਨ। ਇਕ ਭੇਲੀ ਲੇ ਕਰਿ ਨਿਜ ਪਾਨ।ਧਰਿ ਆਗੈ ਦਰਸ਼ਨ ਗੁਰੁ ਕਰ੍ਯੋ। ਨਮੋ ਕਰਤਿ ਅਵਨੀ ਸਿਰ ਧਰ੍ਯੋ ॥ ੨੪ ॥ ਪੁਨ ਉਠਿ ਚਲ੍ਯੋ ਸਿਭਾਰਨਿ ਗਾਡੋ।ਮਾਰਗ ਚਲਿਤੇ ਆਇ ਜੁ ਛਾਡੋ⁴।ਤੁਵ ਪਿਤ ਤਬਿ ਪ੍ਰਸ਼ਾਦ ਬਰਤਾਵੈ। ਸੋ ਸਿਖ ਤਿਹ ਢਿਗ ਗਾ ਉਤਲਾਵੈ ॥੨੫॥ ਧੂਰ ਪੰਥ ਕੀ ਜਿਸ ਪਰ ਪਰੀ। ਬਦਨ ਸ਼ਮਸ਼ ਧੂਸਰ⁵ ਸਭਿ ਕਰੀ।ਬਸਤ੍ਰਨਿ ਪਰ ਜਿਸਕੇ ਰਜ ਛਾਈ। ਸਕਟ ਚੱਕ੍ਰ ਪਗ ਬ੍ਰਿਖਭ ਉਡਾਈ⁶॥੨੬॥ਤੋਹਿ ਪਿਤਾ ਤੇ ਜਾਚਨਿ ਕਰ੍ਯੋ। ਨਹੀਂ ਕਛੂ ਤਿਸ ਕੇ ਕਰ ਧਰ੍ਯੋ। ਪੁਨਹਿ ਨਿਕਟਿ ਹੁਇ ਮਾਂਗ੍ਯੋ ਕੁਨਕਾ⁷। ਜਿਸਕੇ ਗਾਢੋ ਸਿਦਕ ਸੁ ਮਨ ਕਾ ॥ ੨੭ ॥ ਮੁਖ ਪਾਵਨ ਤੇ

¹ਸੇਵਾ ਕਰਦਾ ਹੋ ਸੀ। ²ਸਿੱਖ ਬੀ ਸੀ ਤੇ ਨਾਮ ਬੀ ਇਸ ( ਮੇਰੇ ਪਿਤਾ ਦਾ ) ਗੁਰਦਾਸ ਸੀ। ³ਕੋਈ (ਸਿੱਖ)। ⁴(ਜਿਨਾਂ ਨੂੰ) ਰਾਹ ਤੁਰਦੇ ਛੱਡ ਆਯਾ ਸੀ। ⁵ਦਾੜ੍ਹੀ ਮਿੱਟੀ ਵਰਗੀ। ⁶ਗੱਡੇ ਦੇ ਪਹੀਏ ਤੇ ਬੈਲਾਂ ਦੇ ਪੈਰਾਂ ਨੇ ਜੋ(ਧੂੜ) ਉਡਾਈ ਸੀ। ⁷ਕੋਕਾ ਜਿਹਾ ਕੜਾਹ ਪ੍ਰਸ਼ਾਦ।

ਪਾਵਨ[1] ਹੋਈ। ਉਤਕੰਠਤਿ[2] ਧਾਂਤੇ ਬਹੁ ਸੋਈ। ਤੁਵ ਪਿਤ ਨੇ ਕਰਿ ਕ੍ਰੋਧ ਘਨੇਰਾ। ਝਿਰਕਨ ਕੀਨਿ ਸਿੱਖ ਤਿਸ ਬੇਰਾ ॥ ੨੮ ॥–ਰੀਛ ਬੇਸ ਕਰਿਕੇ ਮਤਿ ਮੂੜ੍ਹਾ। ਕਯੋਂ ਸਭਿ ਪਰ ਤੂੰ ਹੋਤਿ ਅਰੂੜ੍ਹਾ। ਪਰੇ ਰਹੋ ਠਾਂਢੇ, ਕਯੋਂ ਆਵਹਿ। ਬਹੁ ਬੋਲਤਿ ਕਯੋਂ ਰੌਰ ਮਚਾਵਹਿਂ–॥ ੨੯ ॥ ਇਮ ਸੁਨਿਕੈ ਸਿਖ ਹੁਇ ਮਨ ਭੰਗ। ਅਵਨੀ ਹੇਰਤਿ ਬ੍ਰੀੜਾ[3] ਸੰਗ॥ਲਘੁ ਕਨ ਪਰਯੋ[4] ਉਠਾਯੋ ਛਿਤ ਤੇ। ਆਨਨ ਮਹਿਂ ਪਾਯੋ ਗੁਰ ਹਿਤ ਤੇ ॥ ੩੦ ॥ ਵਾਹਿਗੁਰੂ ਕੋ ਸਿਮਰਨ ਕਰਿ ਕੈ। ਤੁਵ ਪਿਤ ਕੋ ਦਿਯ ਸ੍ਰਾਪ ਉਚਰਿਕੈ।–ਗੁਰ ਸਿੱਖੀ ਕੋ ਲੇਸ਼ ਨ ਤੋਹਿ। ਅਬਹਿ ਸਰੀਰ ਰੀਛ ਕੋ ਹੋਹਿ–॥੩੧॥ [5]ਗਯੋ ਉਤਾਇਲ ਸਕਟੇ ਮਿਲਯੋ। ਕਰੇ ਸਾਥ, ਸੋ ਆਗੇ ਚਲਯੋ"। ਕੇਤਿਕ ਦਿਨ ਬੀਤੇ ਪਿਤ ਤੋਹਿ। ਬਧ ਪੂਰਨ ਤੇ ਮ੍ਰਿਤੁ ਬਸਿ ਹੋਹਿ॥ ੩੨ ॥ ਅਮੁਕੇ ਪਰਬਤ ਭਾਲਕ ਭਯੋ। ਹੁਤੇ ਅਲਪ ਹੀ ਦਿਨ ਗਹਿ ਲਯੋ। ਸਿਖ ਕੋ ਸ੍ਰਾਪ ਨਿਫਲ ਕਯੋਂ ਜਾਇ। ਜਿਨਕੇ ਚਿਤ ਗੁਰ ਚਰਨ ਟਿਕਾਇ*† ॥ ੩੩ ॥ ਸੁਨਤਿ ਅਚੰਭੌ ਮਾਨਯੋ ਸਭਿਹੂੰ। ਹਾਥ ਜੋਰਿ ਤਿਹ ਸੁਤ ਕਹਿ ਤਬਿ ਹੂੰ।'ਰਾਵਰ ਭਨੀ ਬਾਤ ਸਭਿ ਨੀਕੀ।ਅਬਿ ਗਤਿ ਕਰੀਏ ਨਿਜ ਸਿਖ ਹੀ ਕੀ॥੩੪॥ਪਤਿਤ ਪਾਵਨੋ ਨਾਮ ਤੁਮਾਰਾ। ਦੋਸ਼ ਅਨੇਕ ਬਿਦਾਰਨਿ ਹਾਰਾ। ਕ੍ਰਿਪਾ ਦ੍ਰਿਸ਼ਟਿ ਤੇ ਜੂਨ ਛੁਟਾਵੈ। ਅਬਿ ਉੱਤਮ ਗਤਿ ਕੋ ਪਹੁਚਾਵੈ' ॥ ੩੫ ॥ ਤਬਿ ਕ੍ਰਿਪਾਲ ਨੇ ਇਕ ਸਿਖ ਭੇਜਾ। 'ਲੇਹੁ ਮੋਲ ਕੋ ਭਾਲਕ ਦੇ ਜਾ'। ਸੁਨਤਿ ਕਲੰਦਰ ਨੇ ਤਬਿ ਕਹਯੋ। 'ਇਹ ਸਮ ਰੀਛ ਅਪਰ ਨਹਿਂ ਲਹਯੋ॥ ੩੬ ॥

---

[1]ਪਵਿੱਤ੍ਰ। [2]ਕਾਹਲਾ ਪੈ ਰਿਹਾ ਸੀ। [3]ਲੱਜਾ। [4](ਕੜਾਹ ਪ੍ਰਸ਼ਾਦ ਦਾ)ਨਿੱਕਾ ਕਿਣਕਾ ਪਿਆ ਸੀ। [5]ਛੇਤੀ ਨਾਲ ਗਿਆ ਤੇ ਗੱਡਿਆਂ ਨੂੰ ਜਾ ਮਿਲਿਆ,(ਗੱਡੇ) ਨਾਲੋ ਨਾਲ ਕਰਕੇ ਉਹ ਅਗਾਂਹ ਨੂੰ ਚਲਾ ਗਿਆ।

*ਪਾ:–ਜਾਚਤਿ ਗੁਰ ਪ੍ਰਸਾਦਿ ਸ਼ਰਧਾਏ।

†ਗੱਡੇ ਵਾਲਾ ਸਿੱਖ ਸਿਦਕਵਾਨ 'ਧਯਾਨ ਸਿੱਧ' ਸਿੱਖ ਸੀ। ਉਸ ਵਿਚ ਏਕਾਗ੍ਰਤਾ ਦਾ ਕਮਾਲ ਸੀ ਤੇ ਵਾਕ ਸੱਤਾ ਏਕਾਗ੍ਰ ਚਿੱਤਾਂ ਵਿਚ ਹੁੰਦੀ ਹੀ ਹੈ। 'ਪ੍ਰਭ ਜੀ ਬਸਹਿ ਸਾਧ ਕੀ ਰਸਨਾ'। ਪ੍ਰਸ਼ਾਦ ਵਰਤਾਉਣ ਵਾਲਾ ਸੇਵਾ ਤਾਂ ਕਰਦਾ ਸੀ ਪਰ 'ਧਯਾਨ ਸਿੱਧ' ਪੁਰਖ ਨਹੀਂ ਸੀ ਤੇ ਤਮੋਗੁਣੀ ਬ੍ਰਿਤੀ ਵਿਚ ਸੀ, ਤੇ ਉਸ ਨੇ ਨਾਹਕ ਧਯਾਨ-ਲੀਨ ਸਿੱਖ ਦਾ ਮਨ ਭੰਗ ਕਰਨ ਦਾ ਦੂਸ਼ਣ ਕਮਾਇਆ। ਕਵਿ ਜੀ ਦਾ ਆਸ਼ਾ ਇਹ ਜਾਪਦਾ ਹੈ ਕਿ ਸੇਵ ਕਰਨ ਵਾਲਿਆਂ ਦਾ ਚਿੱਤ ਨਿੰਮ੍ਰਤਾ ਤੇ ਸ਼ਰਧਾ ਵਿੱਚ ਚਾਹੀਏ ਤਾਂ ਸੇਵਾ ਸਫਲ ਹੁੰਦੀ ਹੈ। ਸੇਵਾ ਕਰਦਿਆਂ ਜੋ ਮਨ ਵਿਚ ਹੰਕਾਰ ਉਪਜਣ ਦੇਣਾ ਹੈ ਸੋ ਸੇਵਾ ਦਾ ਫਲ ਪ੍ਰਾਪਤ ਨਹੀਂ ਹੋਣ ਦੇਂਦਾ।

ਇਸ ਕੇ ਸਾਥ ਕਮਾਈ ਮੇਰੀ । ਲੇਹੁ ਪੁਰਿਨਿ[1]* ਤੇ ਭਿੱਛ ਘਨੇਰੀ । ਮੋਹਿ ਰਜਤਪਨ ਦੋ ਸੈ ਦੇਹੁ। ਤੌ ਭਾਲਕ ਕੋ ਰਾਵਰ ਲੇਹੁ'॥੩੭॥'ਏਤੇ ਹੀ ਦਿਹੁ' ਸਤਿਗੁਰ ਕਹੈਂ । ਸੇਵਕ ਗਯੋ ਕੋਸ਼ ਜਹਿਂ ਅਹੈਂ।ਲੇ ਕਰਿ ਗਯੋ ਦੇਨਿ ਤਿਸ ਪਾਹੀ। ਫਿਰ੍ਯੋ[2] ਕਲੰਦਰ,ਲੇ ਤਬਿ ਨਾਂਹੀ ॥੩੮॥ 'ਕਹਤਿ ਭਯੋ ਮੈ ਲੇਉਂ ਘਨੇਰੇ'। ਹਟਿ ਸਿਖ ਭਾਖ੍ਯੋ ਗੁਰੂ ਅਗੇਰੇ । 'ਨਹਿਂ ਅਬਿ ਲੇਤਿ ਕਹੈ ਕੁਛ ਔਰ । ਕਰ੍ਯੋ ਮੋਲ ਨਹਿਂ ਮਾਨਹਿਂ ਬੌਰਾ'॥ ੩੯ ॥ ਤਬਿ ਗੁਰ ਭਨ੍ਯੋਂ 'ਲੇਹੁ ਤਿਸ ਛੀਨ'।ਸੁਨਿ ਸਿੱਖਨਿ ਉਠਿ ਤੈਸੇ ਕੀਨਿ।ਆਨਿ ਹਜ਼ੂਰ ਖਰੋ ਕਰਿ ਦੀਨਿ। ਇਕ ਸਥਾਨ ਬੰਧਾਵਨ ਕੀਨਿ ॥ ੪੦ ॥ ਦਯੋਸ ਬਿਤੀਤ੍ਯੋ ਜਾਮਨਿ[3] ਛਾਵਾ । ਭਈ ਪ੍ਰਾਤਿ ਸਤਿਗੁਰ ਫੁਰਮਾਵਾ । 'ਸੌ ਕੋ ਪੰਚਾਂਮ੍ਰਿਤ ਕਰਿਵਾਵਹੁ। ਸੂਰ ਸੋਂ ਸ਼ੀਘ੍ਰ ਕਰਹੁ ਲੈ ਆਵਹੁ'॥ ੪੧ ॥ ਰੁਚਿਰ ਬਨਾਯੋ ਆਨ੍ਯੋਂ ਪਾਸ। ਖਰੇ ਹੋਇ ਕੀਨਸਿ ਅਰਦਾਸ। ਸ੍ਰੀ ਸਤਿਗੁਰ ਲੈਕੇ ਨਿਜ ਪਾਨ। ਪੰਚਾਂਮ੍ਰਿਤ ਈਖਦ[4] ਕਰਿ ਖਾਨ ॥੪੨॥ ਸੀਤ ਪ੍ਰਸਾਦਿ ਰੀਛ ਕੋ ਦਯੋ।ਜਬਿ ਮੁਖ ਮਹਿ ਸੋ ਪਾਵਤਿ ਭਯੋ । ਗਯੋ ਉਦਰ ਮਹਿ ਤਤਛਿਨ ਮਰ੍ਯੋ । ਸ੍ਰਾਪ ਪਾਪ ਸਭਿ ਹੀ ਪਰਹਰ੍ਯੋ॥ ੪੩ ॥ ਉਤਮ ਗਤਿ ਕੋ ਪ੍ਰਾਪਤਿ ਹੋਵਾ । ਸਿੱਖਨ ਸਭਿਨਿ ਅਚੰਭੋ ਜੋਵਾ। 'ਧੰਨ ਧੰਨ ਸਤਿਗੁਰਹਿ' ਬਖਾਨਹਿ । 'ਅਪਨੀ ਗਤਿ ਤੁਮ ਆਪੇ ਜਾਨਹਿ'† ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਸਿੱਖ ਰੀਛ' ਪ੍ਰਸੰਗ ਬਰਨਨੰ ਨਾਮ ਅਸ਼ਟਦਸ਼ਮੋ ਅੰਸੂ ॥ ੧੮ ॥

## ੧੯. [ਗੁਰੂ ਜੀ ਦੀ ਵੀਰਰਸੀ ਨਿੱਤ ਕ੍ਰਿਯਾ]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਗੋਵਿੰਦ ਸਿੰਘ ਸੁਜਾਨ । ਬਲ ਜੁਤਿ ਵਧਹਿ ਸਰੀਰ ਬਡ ਕਰਹਿਂ ਨਰਨਿ ਕਲ੍ਯਾਨ ॥ ੧ ॥ ਚੌਪਈ ॥ ਆਯੁਧ ਬਿੱਦ੍ਯਾ ਕਹੁ ਅੱਭ੍ਯਾਸਹਿ। ਅਪਰ ਸਕਲ ਹੀ ਗੇਰਹਿ ਪਾਸਹਿ । ਵਹਿਰ ਜਾਇ ਧਰਿਵਾਇ ਨਿਸ਼ਾਨਾ । ਕਰਹਿਂ ਚਲਾਵਨਿ ਧਨੁ ਤੇ ਬਾਨਾ॥੨॥ ਥਿਰ ਬੀਰਾਸਨ ਹੋਇ ਚਲਾਵਹਿ । ਕਬਿ ਠਾਂਢੇ ਹਤਿ ਲੱਛ ਗਿਰਾਵਹਿ। ਕਬਹੁ ਕੂਵਾਦਾਂ[5] ਐਂਚਨਿ ਕਰਹਿਂ । ਜਿਮ ਭੁਜਦੰਡ ਅਧਿਕ ਬਲ ਧਰਹਿ॥ ੩ ॥ ਸੁਨਹਿ ਪਿਤਾਮੇ ਕੀ[6] ਵਡਿਆਈ। ਪਰੇ ਜੰਗ ਬਡ ਭਟ ਸਮੁਦਾਈ। ਦੀਹ

[1]ਸ਼ਹਿਰਾਂ ਤੋਂ । [2](ਆਪਣੇ ਬਚਨ ਤੋਂ) ਫਿਰ ਗਿਆ । [3]ਰਾਤ । [4]ਥੋੜਾ । [5]ਕਮਾਨ ਜੋ ਕਰੜੀ ਨਾ ਹੋਵੇ, ਕਸਰਤ ਕਰਨ ਵਾਲੀ ਕਮਾਣ। [6]ਭਾਵ ਸ੍ਰੀ ਗੁਰ ਹਰਿ ਗੋਬਿੰਦ ਜੀ ਦੀ।

*ਪਾ:—ਘਰਨਿ । †ਇਸ ਸਾਖੀ ਵਿਚ ਉਪਦੇਸ਼ ਇਹ ਹੈ ਕਿ ਕ੍ਰੋਧ ਵਸ ਹੋਕੇ ਸਿਖ ਨੂੰ ਕਿਸੇ ਗੁਰਮੁਖ ਦਾ ਨਿਰਾਦਰ ਨਹੀਂ ਕਰਨਾ ਚਾਹੀਏ ।

ਕਠੋਰ ਸਰਾਸਨ ਧਾਰਹਿਂ। ਸ਼ੱਤ੍ਰ ਅਨੇਕਨਿ ਤੇ ਕਰਿ ਪਾਰਹਿਂ[1] ॥੪॥ ਕੰਕ ਪੰਖ ਲਗਿ ਮੋਟਿਯ ਕਾਨਾ। ਖਪੱਰੇਮੁਖੀ[2], ਬਡੇ ਕਰਿ ਬਾਨਾ। ਜਿਨ ਕੇ ਆਗੇ ਅਰਯੋ ਨ ਕੋਈ। ਕਈ ਬਾਰ ਬਡ ਸੰਘਰ ਹੋਈ ॥ ੫ ॥ ਸੁਨਹਿਂ ਚੌਂਪ ਚਿਤ ਅਧਿਕ ਵਧਾਵਹਿਂ।ਕਾਰੀਗਰਨਿ ਹਜ਼ੂਰ ਬੁਲਾਵਹਿਂ।ਦੇਦੇ ਸੀਖਘਰਾਵਹਿਂ ਖਪਰੇ। ਇਸੀ ਰੀਤਿ ਗਨ ਆਯੁਧ ਅਪਰੇ ॥ ੬ ॥ ਸੇਲੇ[3], ਸਾਂਗਨ, ਭ੍ਰਾਲੇ ਭਲੇ[4]।ਕਾਰੀਗਰ ਲੇ ਲੇ ਗਨ ਮਿਲੇ।ਹੇਰਿ ਹੇਰਿ ਸ਼ਸਤ੍ਰਨ ਹਰਖਾਵੈਂ। ਬਖਸ਼ਸ਼ ਧਨ ਕੀ ਅਧਿਕ ਦਿਵਾਵੈਂ ॥ ੭ ॥ ਸੁਨਿ ਸੁਨਿ ਜਸੁ ਆਵਹਿਂ ਨਰ ਘਨੇ। ਆਯੁਧ ਅਰਪਤਿ ਹੈਂ ਅਨਗਿਨੇ । ਬੀਰ ਸਮੀਪੀ[5] ਬਖਸ਼ਨ ਕਰੈਂ। ਗਹੇਂ[6] ਸੁ ਹਰਖ ਰਿਦੇ ਬਹੁ ਧਰੈਂ ॥ ੮ ॥ ਕਾਰੀਗਰਨਿ ਟਿਕਾਵਹਿ ਬ੍ਰਿੰਦੇ। ਘਰਹਿ ਅਨੇਕ ਬਿਧਾਨ ਬਿਲੰਦੇ। ਦਿਨਪ੍ਰਤਿ ਹੀ ਸਮਾਜ ਬਿਰਧਾਵਹਿਂ। ਰਾਖਹਿ ਚਾਕਰ ਜੇ ਢਿਗ ਆਵਹਿਂ॥੯॥ਕਿਤਿਕਦੇਗ ਤੇ ਅਚਹਿਂ ਅਹਾਰਾ। ਕਿਤਿਕ ਰਸਤ ਲੇ ਕਰਹਿਂ ਗੁਜ਼ਾਰਾ। ਧਨ ਕੀ ਦੇਤਿ ਨੌਕਰੀ ਤਿਨੈ। ਜੇ ਨਿਤ ਰਹਿਤਿ ਬੀਰ ਰਸ ਸਨੈ ॥੧੦॥ ਹਯਨਿ ਅਰੂਢਹਿਂ ਵਹਿਰ ਸਿਧਾਰਹਿਂ। ਬ੍ਰਿੱਤ ਅਖੇਰ ਕਰਹਿਂ ਮੁਦ ਧਾਰਹਿਂ। ਮ੍ਰਿਗਨ ਧਵਾਇ ਥਕਾਵਹਿਂ ਜਬੈ। ਘੇਰਿ ਘੇਰਿ ਸਰ ਮਾਰਹਿਂ ਤਬੈ ॥੧੧॥ ਕੋ ਤੁਰੰਗ ਕੋ ਫੇਰਤਿ ਹਨੇ। ਸੀਖਹਿਂ ਸ਼ਸਤ੍ਰ ਪ੍ਰਹਾਰਨਿ ਘਨੇ।ਕੋ ਕ੍ਰਿਪਾਨ ਤੇ ਕਰਹਿਸੰਘਾਰਨ।ਕੋ ਤੋਮਰ ਭ੍ਰਮਾਇ ਪਰਹਾਰਨਿ ॥ ੧੨ ॥ ਸ਼ਿਕਰੇ, ਜੁਰਰੇ, ਬਾਜ ਰੁ ਸ੍ਵਾਨ। ਇਨ ਤੇ ਕਰਹਿਂ ਅਖੇਰ ਮਹਾਨ। ਹਯ ਅਰੂਢਿਬੇ ਬਿੱਦ੍ਯਾ ਫੇਰਨਿ[7] । ਅਧਿਕ ਧਵਾਵਹਿਂ, ਫਾਂਧਹਿਂ ਪ੍ਰੇਰਨ[8] ॥ ੧੩ ॥ ਛਾਲ ਬਿਸਾਲ ਅਲਪ ਕਰਿਵਾਵਹਿਂ। ਬਾਗਨ[9] ਕੇ ਅਨੁਸਾਰ ਭ੍ਰਮਾਵਹਿਂ।ਕਰਹਿਂ ਕੁੰਡਲਾਕਾਰ ਬਿਸਾਲੇ।ਪਲਟਹਿਂ ਤੁਰਤ ਫੁਰਤ ਕਰ ਨਾਲੇ ॥ ੧੪ ॥ ਪੁਨਹਿ ਅਟੇਰਨ ਕੀ ਬਿਧਿ ਪ੍ਰੇਰਨ[10]। ਹੇਤੁ ਚਲਾਕੀ ਫਿਰ ਫਿਰ ਫੇਰਨਿ। ਦਿਨ ਪ੍ਰਤਿ ਬਹੁ ਬਿਲਾਸ ਗੁਰ ਕਰੈਂ। ਪਿਖਿ ਸਿਖ ਸੰਗਤਿ ਇਮ ਉਰ ਧਰੈਂ ॥ ੧੫ ॥–ਰੀਤਿ ਪਿਤਾਮੇ ਕੀ ਉਰਧਾਰੀ। ਬਿਧਿ ਸੰਘਰ ਕੀ ਸਕਲ ਸੰਭਾਰੀ। ਇਹ ਘਾਲਹਿਂ ਸ਼ੱਤ੍ਰਨਿ ਘਮਸਾਨੇ। ਆਯੁਧ ਬਿੱਦ੍ਯਾ ਮਹਿ ਸਵਧਾਨੇ ॥ ੧੬ ॥ ਜਥਾ ਚਰਿੱਤ੍ਰ ਤਿਨਹੁ

[1]ਪਾਰ ਕਰ ਦਿੰਦੇ ਸਨ। [2]ਤੀਰ ਚੌੜੇ ਫਲ ਵਾਲੇ। [3]ਨੇਜ਼ੇ। [4]ਚੰਗੇ। [5]( ਗੁਰੂ ਜੀ ) ਨੇੜੇ ਬੈਠੇ ਬੀਰਾਂ ਨੂੰ। [6](ਬੀਰ)ਲੈਂਕੇ (ਸ਼ਸਤ੍ਰ)। [7](ਘੋੜੇ ਦੇ) ਫੇਰਨ ਦੀ ਵਿਦ੍ਯਾ। [8]ਛਾਲ ਮਰਵਾਉਣੀ। [9]ਵਾਗੀ ਦੇ। [10]ਸੂਤ ਦੇ ਅਟੇਰਨ ਵਾਂਗ,ਘੋੜੇ ਨੂੰ ਪ੍ਰੇਰਦੇ ਹਨ.।

ਕੇ ਸੁਨੇ। ਤਥਾ ਇਨਹੁੰ ਮੈਂ ਪਈਯਤਿ ਘਨੇ। ਕ੍ਰਾਂਤਿਮਾਨ[1] ਬਡ ਰੂਪ
ਪ੍ਰਕਾਸ਼ਹਿ। ਹੁਇ ਪ੍ਰਸੰਨ ਬਖਸ਼ਤਿ ਸੁਖਰਾਸਹਿ ॥ ੧੭ ॥ ਜਿਨ ਕੀ ਰੀਝ
ਖੀਝ ਬਿਨ ਮੋਘੂ[2]। ਨਾਸਹਿਂ ਬਿਘਨ ਅਘਨ ਕੇ ਓਘੂ[3]–। ਆਇ ਦੂਰ ਤੇ
ਦਰਸ਼ਨ ਕਰਹਿਂ। ਪੁਨ ਘਰ ਬਿਖੈ ਪਯਾਨ ਨਿਤ ਧਰਹਿਂ॥੧੮॥ਗੁਰ ਮੂਰਤ
ਸੂਰਤ ਬਰ ਚਾਰੂ। ਬਰਨੌਂ ਮੈਂ ਅਬਿ ਤਿਸੀ ਪ੍ਰਕਾਰੂ। ਜੋ ਸਿਖ ਸੁਨਿ ਸੁਨਿ
ਕਰੈਂ ਧਯਾਨ। ਚਾਰ ਪਦਾਰਥ ਪ੍ਰਾਪਤਿ ਪਾਨ ॥ ੧੯ ॥ ਪਦ ਅਰਬਿੰਦੋ
ਮ੍ਰਿਦੁਲ ਮਨਿੰਦੋ[4]*।ਅਰੁਣ ਬਰਣ ਤਿਨ ਚਰਣ† ਮੁਕੰਦੋ[5]।[6]ਜਿਨ ਸਿੱਖਨਿ
ਕੇ ਮਨ ਅਨੁਰਾਗੇ।ਭਏ ਲਾਲ ਲਾਗੇ ਜੁਗ ਪਾਗੇ॥੨੦॥ਨਖਸੁੰਦਰ ਸ਼ੋਭਤਿ
ਇਮ ਖਰੇ। ਜਨੁ ਲਾਲੀ ਪਰ ਹੀਰੇ ਧਰੇ। ਏਡੀ ਕੋਮਲੁ ਬ੍ਰਿਤਲਾਕਾਰ[7]।
ਜਨੁ ਫਲ ਕੌਹਰ[8]ਲਾਲ ਉਦਾਰ॥੨੧॥[9]ਤਰੁਵਾ ਬ੍ਰਿਛਤੇ ਊਰਧ ਐਸੇ।ਕਮਠ
ਪੀਠ ਹੁਇ ਕੋਮਲ ਜੈਸੇ। ਸੁਮਿਲਿ ਆਂਗੁਰੀ ਸੂਧੀ ਸੋਹੈਂ[10]। ਦੁਤਿ ਪੱਲਵ
ਕੀ ਜਿਨੁ ਮਨ ਮੋਹੈਂ[11] ॥ ੨੨ ॥ ਸ਼ੁਭਤਿ ਪਗਨਿ ਪਰ ਗੁਲਫ[12] ਉਚੇਰੇ।
ਜਿਨ ਮੇ ਸ਼ੁਭ ਲੱਛਨ ਸਭਿ ਹੇਰੇ।ਜੁਗਲ ਜੰਘ ਜਾਨੂ[13] ਦਿਢ ਹੋਏ। ਮਨਹੁੰ
ਰਜ ਕੇ ਥੰਭ ਖਰੋਏ ॥ ੨੩ ॥ ਉਦਰ ਸ-ਤ੍ਰਿਵਲੀ[14] ਸੁੰਦਰ ਸੋਹਤਿ।ਨਾਭਿ

---

[1]ਸ਼ੋਭਾ ਵਾਲਾ। [2]ਕ੍ਰਿਪਾਲਤਾ ਤੇ ਗੁਸਾ ਖਾਲੀ ਨਹੀਂ ਜਾਂਦੇ, ਭਾਵ ਕਿਸੇ ਤੇ ਰੀਝਣਾ ਤੇ ਖੀਝਣਾ ਸੁਖ ਤੇ ਦੁਖ ਦਾ ਅਸਰ ਕਰ ਜਾਂਦਾ ਹੈ। [3]ਸਮੂਹ ਪਾਪਾਂ ਦੇ ਵਿਘਨ। [4]ਕਮਲ ਵਰਗੇ ਕੋਮਲ। [5]ਲਾਲ ਰੰਗ ਹੈ ਤਿਨ੍ਹਾਂ (ਗੁਰੂ ਜੀ ਦੇ) ਮੁਕਤੀ ਦਾਤੇ ਚਰਨਾਂ ਦਾ। [6]ਦੋਹਾਂ ਚਰਨਾਂ ਨੂੰ ਜੋ ਲਗੇ (ਸੋ ਮਨ) ਲਾਲ ਹੋ ਗਏ ਭਾਵ ਲਾਲ ਵਾਂਗ ਅਮੋਲਕ ਹੋ ਗਏ; ਅਥਵਾ ਕ੍ਰਿਤ ਕ੍ਰਿਤ ਹੋ ਗਏ। [7]ਗੋਲਾਕਾਰ। [8]ਕੌਂਹਰ=ਤੁਮੇਂ ਦੀ ਜਾਤੀ ਦਾ ਇਕ ਫਲ ਜੋ ਪੱਕ ਕੇ ਲਾਲ ਹੋ ਜਾਂਦਾ ਹੈ ਜਿਸ ਨੂੰ ਕਵਿ ਅੱਡੀ ਦੀ ਲਾਲੀ ਨਾਲ ਉਪਮਾਂ ਦਿਆ ਕਰਦੇ ਹਨ,ਯਥਾ ਬਿਹਾਰੀ:–ਕੌਂਹਰ ਸੀ ਏਡੀਨ ਕੀ ਲਾਲੀ ਦੇਖ ਸੁਭਾਇ। [9]ਉਂਗਲੀਆਂ ਦੀ ਆਕ੍ਰਿਤੀ ਤੋਂ ਪੈਰ ਦੀ ਪਿਠ ਐਉਂ ਉਚੀ ਹੈ ਜਿਵੇਂ ਕਛੂ ਦੀ ਪਿਠ, (ਪਰ ਉਹ ਕਰੜੀ ਹੁੰਦੀ ਤੇ ਇਹ) ਕੋਮਲ ਹੈ। [ਤਰੁਵਾ=ਪੈਰ ਦੀ ਪਿਠ। ਸੰਸ:, ਬ੍ਰਿਕਸ਼=ਉਹ ਆਕ੍ਰਤੀ ਯਾ ਮਿਲਦੀ ਜੁਲਦੀ ਸ਼ਕਲ ਜੋ ਕਿਸੇ ਮੂਲ ਤੋਂ ਸ਼ਾਖਾਂ ਹੋਕੇ ਨਿਕਲੇ]। (ਅ) ਤਰੁਵਾ ਦਾ ਅਰਥ ਅਕਸਰ 'ਤਲੀ' ਲਗਿਆ ਕਰਦਾ ਹੈ, ਤਦ 'ਤਰੁਵਾ ਬ੍ਰਿਛ' ਦਾ ਅਰਥ 'ਤਲੀਆਂ ਨੂੰ ਢਕ ਲੈਣ ਵਾਲਾ ਥਾਂ' ਲੱਗ ਸਕਦਾ ਹੈ, ਮੁਰਾਦ ਉਹੋ ਹੋਈ=ਪੈਰ ਦੀ ਪਿੱਠ, ਜੋ ਐਉਂ ਉਚੀ ਹੈ ਜਿਵੇਂ ਕੱਛੂ ਦੀ ਪਿੱਠ ਹੁੰਦੀ ਹੈ। [10]ਮਿਲੀਆਂ ਹੋਈਆਂ ਉਂਗਲੀਆਂ ਸਿੱਧੀਆਂ (ਐਉਂ) ਸੋਹ ਰਹੀਆਂ ਹਨ। [11]ਜਿਨ੍ਹਾਂ ਦੀ ਕਰੂੰਮਲੀਆਂ ਵਰਗੀ ਸੁੰਦਰਤਾ ਮਨ ਨੂੰ ਮੋਹ ਰਹੀ ਹੈ। [12]ਗਿੱਟੇ। [13]ਗੋਡੇ। [14]ਪੇਟ ਤੇ ਤ੍ਰੈ ਵਲ ਦੀ ਰੇਖਾ। *ਪਾ:–ਮਲਿੰਦੋ।

†ਪਾ:–ਜਨ ਸ਼ਰਨ।

ਗੰਭੀਰ ਦਿਪਤ ਚਿਤ ਮੋਹਤਿ। ਬਾਹੁ ਅਜਾਨੁ ਸੁ ਅਰਲਾ ਮਾਨੈ[1]। ਸ਼ੁਭਤਿ ਕਰੀ ਕਰ ਬਲੀ ਮਹਾਨੈ[2]॥੨੪॥ਦਿਪਤ ਪ੍ਰਚੰਡਬਡੇ ਭੁਜਦੰਡੈ[3]।ਮਨਹੁੰਬੱਜ੍ਰ ਕੇ ਇਹ ਜੁਗ ਖੰਡੈ।ਆਯੁਤ ਛਾਤੀ ਅਤਿਸ਼ੈ ਗਾਢੇ[4]। ਮਨਹੁੰ ਕਪਾਟ[5] ਕਠਨ ਰਿਪੁ[6] ਠਾਂਢੇ॥੨੫॥ਤੁੰਗ ਸਿਕੰਧਨ ਤੇ ਜੁਗ ਛੈਲੇ[7]। ਜਿਮ ਕ੍ਰਿਖਚਰ ਸੂਨੋ ਬਡ ਬੈਲੈ[8]। ਮੁਕਤਾ ਮਾਲ ਬਿਸਾਲ ਉਜਾਲੀ। ਗੋਲ ਮੋਲ ਬਡ ਕੇ ਦੁਤਿ ਸ਼ਾਲੀ[9]॥੨੬॥ ਚਿਬਕ[10] ਚਾਰੁ ਚਹੁੰਗਿਰਦ ਸੁਹਾਵਤਿ।ਫਲ ਰਸਾਲ-ਨੂਤਨ[11] ਜਨੁ ਭਾਵਤਿ। ਅਧਰ ਮ੍ਰਿਦੁਲ ਸ਼ੁਭ ਲਾਲ ਬਿਸਾਲਾ। ਹੀਰਨਿ ਪੰਕਤਿ ਦੰਤ ਉਜਾਲਾ॥ ੨੭॥ ਮੁਸਕਾਵਤਿ ਦਿਖੀਅਤਿ ਦਮਕਾਵਤਿ। ਸੰਪਟ ਬਿੱਦ੍ਰੁਮ ਕਲੀ ਲਖਾਵਤਿ[12]। ਸੁੰਦਰ ਦੀਪਤ ਜੁਗਲ ਕਪੋਲੈ[13]। ਮੁਕਰ ਮਾਰ ਕੇ ਮਨਹੁੰ ਅਮੋਲੈ[14]॥੨੮॥ਤਿਨ ਪਰ ਕੁੰਡਲ ਡੋਲਤਿ ਝਲ-ਕਤਿ। ਰਤਨ ਜਵਾਹਰ ਤੇ ਬਰ ਝਲਕਤਿ।ਮੁਖ ਮੰਡਲ ਜਨੁ ਚੰਦ ਅਖੰ-ਡਤ[15]।ਕਮਲ ਪ੍ਰਫੁੱਲਤ ਦੁਤਿ ਬਡ ਮੰਡਤਿ[16]॥੨੯॥ ਮਧੁਰ ਮਧੁਰ ਘਨ ਧੁਨਿ[17] ਸ਼ੁਭ ਬਾਨੀ। ਨਿਜ ਦਾਸਨ ਕੋ ਅੰਮ੍ਰਿਤਦਾਨੀ[18]। ਕੈ ਦੁੰਦਭਿ ਸੁਰ ਸ਼ਬਦ ਗੰਭੀਰ। ਬੋਲਤਿ ਮਹਾਂ ਭਰੇ ਰਸ ਬੀਰ॥੩੦॥ਕਮਲ ਪਾਂਖਰੀ ਚਾਰ ਸਰੀਖੀ[19]।ਆਂਖ ਬਡੀ ਜੁਗ[20] ਤੀਖੀ ਤੀਖੀ।ਕਰੁਨਾਭਰੇ ਕਟਾਛ[21] ਛਬੀਲੇ। ਪਲਟਤਿ*ਮੀਨ ਮਨਹੁੰ ਦੁਤਿ ਲੀਲੇ[22]॥੩੧॥ ਚਮਕਤਿ ਅਨੀਦਾਰ ਬਿਨ ਆਂਜੇ[23]।ਜਨੁ ਕਟਾਰ ਕਾਰੀਗਰ ਮਾਂਜੇ।ਜਗ ਮਹਿੰ ਨਰ ਨਾਰੀ ਅਸ ਕੋ ਹੈ।

---

[1]ਬਾਹਵਾਂ ਗੋਡਿਆਂ ਤਕ ਅੱਲ ਵਰਗੀਆਂ ਭਾਵ ਗੋਲ ਤੇ ਲੰਮੀਆਂ ਹਨ [ਸੰਸ:, ਅਰੁਲ,=ਅੱਲ, ਲੌਕੀ]। [2]ਮਹਾਨ ਬਲੀ ਹਾਥੀ ਦੀ ਸੁੰਡ ਵਾਂਗ ਸ਼ੋਭਦੀਆਂ ਹਨ। [3]ਡੌਲੇ। [4]ਤਕੜੀ। [5]ਤਖਤੇ। [6]ਸ਼ੱਤ੍ਰੂਆਂ (ਲਈ)। [7]ਦੋਵੇਂ ਮੋਢੇ ਉੱਚੇ ਹੋਣ ਤੇ ਸੁੰਦਰ ਹਨ। [8]ਜਿਵੇਂ ਰਾਖੀ ਰਹਿਤ ਖੇਤੀ ਖਾਣ ਵਾਲੇ ਬੈਲ ਦਾ (ਮੋਢਾ) ਵੱਡਾ ਹੁੰਦਾ ਹੈ। [ਸ਼ੂਨ=ਖਾਲੀ, ਭਾਵ ਰਾਖੀ ਰਹਿਤ] (ਅ ਬੈਲ ਦੀ ਸੂੰਨ ਤੋਂ ਬੀ ਭਾਵ ਬੈਲ ਦੀ ਬੰਨ੍ਹ ਲੈ ਲੈਂਦੇ ਹਨ। (ੲ) ਸ਼ੁਧ ਪਾਠ ਜਾਪਦਾ ਹੈ 'ਬੰਨ੍ਹ ਬੈਲ'=ਬੈਲ ਦਾ ਬੰਨ (ਮੋਢਾ, ਕੰਨ੍ਹਾਂ)। [9]ਸ਼ੋਭਾ ਦਾ ਘਰ। [10]ਠੋਡੀ। [11]ਨਵਾਂ ਅੰਬ। [12]ਗੱਲੀਆਂ ਦੇ ਡੱਬੇ ਵਿਚ (ਕੁੰਦ ਫੁਲਾਂ ਦੀਆਂ ਕਲੀਆਂ ਭਾਸਦੀਆਂ ਹਨ। [13]ਦੋਵੇਂ ਗੱਲ੍ਹਾਂ। [14]ਮਾਨੋ ਕਾਮਦੇਵ ਦੇ ਅਮੋਲਕ ਸ਼ੀਸ਼ੇ ਹਨ। [15]ਜੋ ਘਟੇ ਵਧੇ ਨਾ। (ਅ) ਪੂਰਨਮਾਸ਼ੀ ਦਾ ਚੰਦ। [16]ਧਾਰਦਾ ਹੈ। [17]ਬੱਦਲ ਦੀ ਧੁਨੀ ਵਾਂਙ। [18]ਅੰਮ੍ਰਿਤ ਦਾਨ ਕਰਨ ਵਾਲੀ। [19]ਸੁਹਣੇ ਕਮਲ ਤੁੱਲ ਸੁੰਦਰ। [20]ਦੋਵੇਂ। [21]ਮਟੱਕਾ। [22]ਮਾਨੋ ਮੱਛੀਆਂ ਸ਼ੋਭਾ ਨੂੰ ਨਿਗਲਨ ਲਈ ਪਲਟ ਰਹੀਆਂ ਹਨ। (ਅ ਜੀਕੁਣ ਪਾਣੀ ਵਿਚ ਮੱਛੀਆਂ ਹਿਠਾਹਾਂ ਉਤਾਹਾਂ ਹੁੰਦੀਆਂ ਸ਼ੋਭਾ ਦਿੰਦੀਆਂ ਹਨ, ਕਟਾਛ ਉਸ ਸ਼ੋਭਾ ਨੂੰ ਭੀ ਨਿਗਲਣ ਵਾਲੇ ਹਨ। [23]ਬਿਨਾਂ ਸੁਰਮਾਂ ਪਾਏ ਦੇ ਅਣੀਦਾਰ (ਅੱਖੀਆਂ) ਚਮਕਦੀਆਂ ਹਨ।

*ਪਾ:-ਪਲਟਤ।

ਅਤਿ ਕਠੋਰ, ਜਿਸ ਕੋ ਨਹਿੰ ਮੋਹੈਂ॥੩੨॥ਮਨਹੁ ਨਿਪੁਨਤਾ ਬਿਧਿ[1] ਉਪਜਾਈ।ਹੁਤੀ ਜਿਤਿਕ ਸਭਿ ਲਾਇ ਦਿਖਾਈ। ਕ੍ਰਿਪਾ ਕਰਤਿ ਜਿਸ ਕੀ ਦ੍ਰਿਸ਼ਿ ਹੇਰਹਿਂ।ਬਿਨ ਦਾਮਨ ਤਿਨ ਠਾਨਤਿ ਚੇਰਹਿਂ[2] ॥੩੩॥ਅਤਿ ਸੁੰਦਰ ਸ਼ੋਭਤਿ ਗਰਬੀਲੇ[3] । ਰਸ ਕੋ ਬਰਸਤਿ[4] ਅਧਿਕ ਰਸੀਲੇ। ਮਨਹੁੰ ਲਾਜ ਕੇ ਭਰੇ ਜਹਾਜਾ । ਚੰਚਲ ਮਹਾਂ ਦ੍ਰਿਗੰਚਲ ਸਾਜਾ[5] ॥੩੪॥ ਭ੍ਰਿਕੁਟੀ ਕੁਟਿਲ ਕਮਾਨ ਸਮਾਨਾਂ । ਭਰਨੈ ਭਾਗ ਤੇ ਭਾਲ ਮਹਾਨਾ । ਮੇਚਕ ਚਿੱਕਨ[6] ਕੇਸ ਅਸ਼ੇਸ਼*।ਸਿਰ ਉਸ਼ਨੀਖ[7] ਸੁਹਾਇਅਸ਼ੇਸ਼॥੩੫॥ਕਲਗ਼ੀ ਜਿਗਾ ਜ਼ੇਬ ਜਿਨ ਜ਼ਾਹਰ[8] । ਜਬਰ ਜੋਤਿ ਜਗਮਗਤ ਜਵਾਹਰ। ਸਰਬ ਬਿਭੂਖਨ ਭੂਖਤਿ ਭਾਰੇ । ਲਾਗੇ ਮੋਲ ਬਿਸਾਲ ਸੁਧਾਰੇ॥੩੬॥ਕੰਚਨ ਕੇ ਕੰਕਨ ਖਚਿ ਹੀਰੇ[9]। ਜਰੇ ਰੁਚਿਰ ਕਾਰੀਗਰ ਚੀਰੇ। ਨਵਰਤਨੇ ਇਸ ਭਾਂਤਿ ਸੁਹਾਏ।ਨਵ ਗ੍ਰੈਹ ਮਨਹੁ ਭੁਜਾ ਲਪਟਾਏ ॥੩੭ ॥ ਬਰਣ ਬਰਣ ਬਰ ਬਸਤ੍ਰ ਹਮੇਸ਼। ਪਹਿਰਤਿ ਰੀਤਿ ਨਵੀਨੀ ਬੇਸ਼। ਛਾਪ ਛਲਾਯਨ ਤੇ ਛਬਿ ਛਾਜਤਿ। ਗਰ ਮਹਿ ਖੜਗ ਬਿਸਾਲ ਬਿਰਾਜਤਿ॥ ੩੮ ॥ ਧਨੁ ਬਿੱਦਯਾ ਅੱਭਯਾਸ ਕਰਾਵੈਂ। ਕਹਿ ਕਹਿ ਖਪਰੇ ਤੀਰ ਘਰਾਵੈਂ।ਧਰਿ ਧਰਿ ਮਾਰਹਿ ਦੂਰ ਨਿਸ਼ਾਨਾ। ਬਡੇ ਬੇਗ ਤੇ ਛੂਟਹਿ ਬਾਨਾ॥ ੩੯ ॥ ਚਾਂਪ ਕਠੋਰ ਕਹਤਿ ਬਨਿਵਾਵਹਿਂ। ਬਡ ਬਲ ਕਰਿ ਜੋ ਐਂਚਯੋ ਜਾਵਹਿ। ਸਿਥਤਿ ਏਕ ਬਿਤੇ ਪੁਨ ਕਹੈਂ। ਧਨੁ ਦੁਗਨੋ ਦਿਢ ਕਰ ਮਹਿਂ ਗਹੈਂ ॥੪੦॥ ਜੰਗੀ ਤੀਰ ਪੁਲਾਦੀ ਖਪਰੇ। ਕਹਿ ਕਹਿ ਬ੍ਰਿੰਦ ਕਰਾਵਹਿਂ ਅਪਰੇ। ਹੇਰਿ ਹੇਰਿ ਤੀਖਨ ਬਡ ਤੀਰੇ । ਸ਼੍ਰੀ ਗੋਵਿੰਦ ਸਿੰਘ ਗੁਨੀ ਗਹੀਰੇ॥੪੧॥-ਤੁਰਕ ਸ਼ਤ੍ਰੁ ਗਨ ਅੰਗ ਮਝਾਰੀ। ਮਮ ਕਰ ਤੇ ਪ੍ਰਵਿਸ਼ਹਿਂ ਕਿਸ ਵਾਰੀ। ਕਬਹੁੰ ਜੰਗ ਮਹਿ ਬਨਹਿਂ ਨਿਸ਼ੰਗਾ। ਕਰੋਂ ਪ੍ਰਹਾਰਨਿ ਖਰਨ ਖਤੰਗਾ॥ ੪੨॥ ਕਬਿ ਤੁਫੰਗ ਕੋ ਗਹੈਂ ਚਲਾਵੈਂ। ਮਾਰ ਲੱਛ ਕੋ ਤਰੈ ਗਿਰਾਵੈਂ-। ਇੱਤਯਾਦਿਕ ਆਯੁਧ ਅੱਭਯਾਸੀ। ਦਿਨ ਪ੍ਰਤਿ ਸਤਿਗੁਰ ਕਰਤਿ ਬਿਲਾਸੀ॥ ੪੩ ॥ ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ

---

[1]ਬਿਧਾਤਾ ਨੇ।[2]ਬਿਨਾਂ ਮੁੱਲੋਂ ਦਾਸ ਬਣਾ ਲੈਂਦੇ ਹਨ।[3]ਗੌਰਵਤਾ ਵਾਲੇ। [4]ਰਸ ਬਰਸਾ ਰਹੇ ਹਨ। [5]ਪਲਕਾਂ ਦੀ ਬਨਾਵਟ ਬੜੀ ਚੰਚਲ ਹੈ। [ ਸੰਸ:, ਦ੍ਰਿਗ+ਅੰਚਲ=ਪਲਕਾਂ ]। [6]ਕਾਲੇ ਤੇ ਚੀਕਣੇ। [7]ਦਸਤਾਰ। [8]ਸ਼ੋਭਾ ਜਿਨ੍ਹਾਂ ਦੀ ਪ੍ਰਗਟ ਹੈ। [9]ਹੀਰੇ ਜੜੇ ਸੋਨੇ ਦੇ ਕੜੇ।

*ਇਥੇ ਸਪਸ਼ਟ ਸਾਬਤ ਹੋ ਰਿਹਾ ਹੈ ਕਿ ਗੁਰੂ ਸਾਹਿਬ ਅੰਮ੍ਰਿਤ ਮਿਰਯਾਦਾ ਤੋਂ ਪਹਿਲੇ ਭੀ ਕੇਸ਼ਾਧਾਰੀ ਸਨ।

ਕ੍ਰਿਤੇ 'ਗੁਰ ਸਰੂਪ ਬਰਨਨੰ' ਨਾਮ ਏਕ ਊਨ ਬਿੰਸਤੀ ਅੰਸੂ ॥ ੧੯ ॥

੨੦. [ਤੰਬੂ ਕਾਬਲੋਂ ਬਣਵਾਇਆ। ਦੂਜਾ ਵਿਵਾਹ]।

ਦੋਹਰਾ॥ ਕਾਬਲ ਬਿਖੈ ਮਸੰਦ ਇਕ ਸੰਗ੍ਰਹਿ ਗੁਰ ਕੀ ਕਾਰ। ਸੰਮਤ ਮਹਿ ਸਭਿ ਆਨਿ ਕਰਿ ਅਰਪਹਿ ਗੁਰ ਦਰਬਾਰ॥ ੧॥ ਚੌਪਈ॥ ਬਲਖ਼ ਬੁਖ਼ਾਰਾ ਅਰੁ ਈਰਾਨ।ਇੱਤਆਦਿਕ ਜੋ ਦੇਸ਼ ਮਹਾਨ।ਸਭਿ ਤੇ ਸੰਗ੍ਰਹ ਲੇਕਰਿ ਕਾਰ। ਕਈ ਬਾਰ ਲਯਾਯੋ ਦਰਬਾਰ ॥ ੨ ॥ ਇਕ ਦਿਨ ਗੁਰ ਹਜ਼ੂਰ ਮਹਿ ਬੈਸੇ। ਕਰਯੋ ਬ੍ਰਿਤਾਂਤ ਸੁਨਾਵਨਿ ਐਸੇ। 'ਪ੍ਰਭੁ ਜੀ ਪਸ਼ਮੰਬਰ[1] ਕੋ ਡੇਰਾ।ਦਿੱਲੀ-ਪਤਿ ਹਿਤ[2] ਬਨਯੋ ਬਡੇਰਾ ॥ ੩ ॥ ਕਾਬਲ ਮਹਿ ਕਾਰੀਗਰ ਕੀਨਾ। ਕਾਰ ਅਜਾਇਬ ਜਿਸ ਮਹਿ ਚੀਨਾ। ਹੇਰਿ ਬਿਸੁਰਤਿ ਮੈਂ ਉਰ ਲਹੌਂ।-ਸ਼੍ਰੀ ਗੁਰ ਉਚਿਤ-ਬਿਚਾਰਤਿ ਰਹੌਂ ॥ ੪ ॥ ਸੋ ਪਠਿ ਦੀਨਿ ਦਿਲੀਪਤ ਪਾਸਾ। ਪੁਨ ਕੀਨੀ ਮੈਂ ਮਨ ਮਹਿ ਆਸਾ।-ਗੁਰੂ ਹੇਤੁ ਦੂਜੋ ਬਨਿਵਾਵਹੁੰ। ਦਰਬ ਕਾਰ ਕੌ[3] ਸਰਬ ਲਗਾਵਹੁੰ-॥੫॥ਬਿਨਾ ਆਪ ਕੇ ਹੁਕਮ ਨ ਹੋਵਾ।-ਨਹਿ ਬੂਝੇ[4] -ਇਹ ਸੰਸਾ ਜੋਵਾ'। ਸੁਨਿ ਕਲਗ਼ੀਧਰ ਬਾਕ ਬਖਾਨਾ। 'ਅਬਿ ਕਾਬਲ ਕੋ ਕਰਹੁ ਪਯਾਨਾ॥ ੬ ॥ ਜਿਸ ਬਿਧਿ ਕੋ ਹੋਯਸਿ ਬਰ ਡੇਰਾ[5]। ਕਸਾ ਕਸਾ ਬਨਹਿ[6], ਕਹੋ ਇਕਬੇਰਾ।ਪੁਨ ਤੈਂ ਜਾਇ ਤਯਾਰਕਰਿਵਾਵਹੁ।ਮਨ ਭਾਵਤਿ ਧਨ ਤਾਂਹਿ ਲਗਾਵਹੁ'॥੭॥ਸੁਨਿ ਮਸੰਦ ਕਹਿ: 'ਪ੍ਰਭੁ ਮੁਕੰਦੇ! ਇਕ ਤੰਬੂ ਬਿਚ ਬਨਯੋ ਬਿਲੰਦੇ। ਅਨਿਕ ਪ੍ਰਕਾਰ ਬੂਟ ਅਰੁ ਬੇਲਾਂ। ਝਾਲਰ ਲਰੀ* ਲਰਕਤੀ ਗੇਲਾਂ[7] ॥ ੮ ॥ ਕਿਤ ਕਿਤੇਂ ਮੁਕਤਾ ਗੁੱਛ[8] ਲਗਾਏ। ਰੇਸ਼ਮ ਕੀ ਡੋਰੈਂ ਤਨਵਾਏ। ਕੰਚਨ ਕਲਸ ਉਤੰਗ ਸੁਹਾਏ। ਤਨਯੋ ਸੁਢਰ ਚਹੁੰ ਕੂੰਟ ਬਨਾਏ[9] ॥੯॥ ਵਹਿਰ ਚਾਨਨੀ ਚਾਰੁ ਚੁਕੋਨੀ। ਮੁਕਤਾ ਲਰੀ ਲਗੀ ਤਿਨ ਲੋਨੀ[10]। ਚੋਬ ਸੁ ਚਾਂਦੀ ਚਾਮੀਕਰ ਕੀ। ਅਧਿਕ ਚਤੁਰਤਾ ਕਾਰੀ-ਗਰ ਕੀ ॥ ੧੦ ॥ ਅਬਿ ਰਾਵਰ ਕੀ ਆਇਸੁ ਭਈ। ਸਹਿਤ ਕਨਾਤ ਜਥਾ

[1]ਪਸ਼ਮੀਨੇ ਦਾ ਤੰਬੂ। [2]ਨੁਰੰਗੇ ਵਾਸਤੇ। [3]ਕਾਰ ਭੇਟ ਦਾ ਧਨ। [4]ਪੁੱਛਿਆ ਨਹੀਂ ਸੀ। [5]ਸ੍ਰੇਸ਼ਟ ਤੰਬੂ ਬਣਿਆ ਹੈ। [6](ਉਸ ਵਿਚ) ਕੀ ਕੀ ਬਣਿਆ ਸੀ। [7]ਨਾਲ, ਹੇਠਾਂ। [8]ਮੋਤੀਆਂ ਦੇ ਗੁੱਛੇ। [9]ਚਹੁੰ ਨੁੱਕਰਾਂ ਤੇ (ਕਲਸ) ਬਣਾਏ ਹਨ ਜਿਸ ਕਰਕੇ ਤਣਿਆਂ (ਤੰਬੂ) ਸਡੌਲ ਲਗਦਾ ਹੈ। (ਦੇਖੋ ਅੰਕ ੨੧)। (ਅ) ਚਾਰ ਕੋਣਾਂ ਬਣਾਏ ਜਾਣ ਕਰਕੇ ਤਣਿਆਂ ਸਡੌਲ ਲਗਦਾ ਹੈ। [10]ਸੁੰਦਰ।

*ਝਾਲਰ ਤੇ ਲੜੀਆਂ। (ਅ) ਸ਼ੁਧ ਪਾਠ 'ਝਾਲਰ ਜ਼ਰੀ' ਅਸਲ ਵਿਚ ਹੋਸੀ, ਜੈਸਾ ਕਿ ਅੰਕ ੨੧ ਵਿਚ 'ਜ਼ਰੀ ਝਾਲਰ' ਆਇਆ ਹੈ। ਅੰਕ ੧੦ ਵਿਚ ਕਵੀ ਜੀ ਨੇ ਪਦ ਲਰੀ ਮੁਕਤਾ ਨਾਲ ਵਰਤਿਆ ਹੈ ਇਸ ਤੋਂ ਸੰਭਾਵਨਾ ਹੁੰਦੀ ਹੈ ਕਿ ਏਥੇ ਪਾਠ'ਝਾਲਰ ਜ਼ਰੀ'ਠੀਕ ਹੈ।

ਪਿਖਿ ਲਈ। ਤਥਾ ਕਰਾਵੌਂ ਦੇ ਕਰਿ ਦਰਬ॥ ਕਹੌਂ ਕਹਾਂ ਪਿਖਿ ਲੀਜਹਿ ਸਰਬ'॥ ੧੧ ॥ ਗਮਨਯੋ ਮਨ ਭਾਵਤਿ ਸੁਨਿ ਗੁਰ ਤੇ। ਪਹੁੰਚਯੋ ਕਾਬਲ ਹਰਖਤਿ ਉਰ ਤੇ।ਪਰਾਰੰਭ ਤਤਛਿਨ ਕਰਿਵਾਵਾ॥ ਚਹੀਅਤਿ ਦਰਬ ਸਰਬ ਪਹੁੰਚਾਵਾ ॥ ੧੨॥ ਸਭਿ ਦੇਸ਼ਨਿ ਤੇ ਗੁਰ ਕੀ ਕਾਰ। ਲੇ ਲੇ ਦਈ ਕਰਨਿ ਕੌ ਤਯਾਰ। ਬਾਰ ਬਾਰ ਕਹਿ ਕਰੀ ਤਗੀਦ। 'ਜਿਮ ਤੁਰਕੇਸ਼ੁਰ ਨਿਕਟ ਰਸੀਦ[1] ॥ ੧੩ ॥ ਤਿਸ ਤੇ ਆਛੋ ਦੇਹੁ ਬਨਾਇ। ਗੁਰ ਘਰ ਧਨ ਕੀ ਤੋਟ ਨ ਕਾਇ'। ਇਮ ਬਨਵਾਵਤਿ ਭਾ ਬਹੁ ਕਾਲ। ਅਤਿ ਸੁੰਦਰ ਸਭਿ ਕਰਯੋ ਬਿਸਾਲ ॥ ੧੪ ॥ ਆਛੀ ਰੀਤਿ ਸਕਲ ਬਨਵਾਯਹੁ। ਚਹੀਅਤਿ ਜੇਤਿਕ ਦਰਬ ਲਗਾਯਹੁ। ਸਵਾਲਾਖ ਇਕ ਸੰਮਤ ਕੇਰਾ। ਲੇਤਿ ਬਟੋਰਨ ਧਨ, ਕਰਿ ਫੇਰਾ[2] ॥ ੧੫ ॥ ਦ੍ਵੈ ਸੰਮਤ ਕੀ ਜੋ ਗੁਰ ਕਾਰ[3]। ਹੋਤਿ ਅਢਾਈ ਲਾਖ ਖਿਚਾਰਾਸੋ ਸਭਿ ਡੇਰੇ ਪਰ ਲਗਵਾਯਹੁ।ਬਹੁ ਚਾਤੁਰਤਾ ਸਹਿਤ ਬਨਾਯਹੁ॥ ੧੬॥ ਸੋ ਉਚਵਾਇ ਅਨੰਦਪੁਰਿ ਆਨਾ। ਬਹੁ ਨਰ ਸੰਗ ਸੰਭਾਰਨਿ ਠਾਨਾ॥ ਮਿਲਯੋ ਆਨਿ ਸਤਿਗੁਰ ਪਗ ਪਰਯੋ। 'ਡੇਰਾ ਤਯਾਰ' ਨਿਵੇਦਨ ਕਰਯੋ[4] ॥ ੧੭ ॥ ਪੁਨ ਪ੍ਰਭੁ ਸ੍ਰੀਮੁਖ ਹੁਕਮ ਬਖਾਨਾ॥'ਤਹਿਂ ਲਗਾਇ ਸੋ ਡੇਰਨਿ ਤਾਨਾ॥ ਤਬਿ ਹੇਰਹਿੰਗੇ ਜਿਮ ਇਹ ਭਯੋ। ਚਿਰੰਕਾਲ ਮਹਿ ਲਯਾਵਨਿ ਕਿਯੋ' ॥ ੧੮ ॥ ਲਗੇ ਫਰਾਸ਼ ਲਗਾਵਨਿ ਸੋਇ। ਤਨੀ ਕਨਾਤ ਚੁਫੇਰੇ* ਜੋਇ। ਬੂਟੇ ਨਿਕਸੇ ਬਾਗ਼ ਮਨਿੰਦ। ਫਲ ਫੂਲਨਿ ਦਲ ਕਿਤ ਅਰਬਿੰਦ[5] ॥੧੯॥ ਪੁਨ ਤੰਬੂ ਤਾਨਯੋ ਤਿਸ ਮਾਂਹੀ । ਕੰਚਨ ਕਲਸ ਤੁੰਗ ਜੁਗ ਜਾਂਹੀ। ਪਸ਼ਮੰਬਰ ਬਹੁ ਬਰਨ ਬਰਨ ਕੇ। ਦਿਪਹਿਂ ਦੂਰ ਆਕਾਰ ਤਰਨਿ ਕੇ[6] ॥੨੦॥ ਚਾਰੁ ਚੁਕੋਨ ਕਲਸ ਲਘੁ ਚਾਰ। ਦਿਪਤ ਮਹਾਂ ਦੁਤਿ ਗਨ ਗੁਲਜ਼ਾਰ। ਵਹਿਰ ਜ਼ਰੀ ਝਾਲਰ ਝਲਕੰਤੀ। ਅੰਤਰ ਮੁਕਤਾ ਲਰੀ ਝੁਲੰਤੀ ॥ ੨੧ ॥ ਚਾਂਦੀ ਸਹਿਤ ਸੁ ਚਾਮੀਕਰ ਕੀ। ਚੋਬ ਖਰੀ ਜੁਗ ਘਾੜਤ ਬਰ ਕੀ। ਚਾਰੁ ਚਾਨਣੀ ਚਮਕ ਚੁਕੋਨੀ। ਤਨੀ ਤਾਨ ਕਰਿ ਦੀਪਤਿ ਲੋਨੀ[7]॥੨੨॥ ਧਨ ਲਾਗਯੋ ਜਿਹਂ ਲਾਖ ਅਢਾਈ। ਅਸ ਡੇਰੇ ਕੋ ਹੇਰਿ ਗੁਸਾਈਂ। ਭਏ ਪ੍ਰਸੰਨ ਜਬਹਿ ਬਿਚ ਬਰੇ। ਮਾਤੁਲ ਅਧਿਕ ਸਰਾਹਨਿ ਕਰੇ ॥ ੨੩ ॥ 'ਸਰਬ

---

[1]ਪਹੁੰਚਾਇਆ ਹੈ [ਫਾ:, ਰਸੀਦਨ=ਪਹੁੰਚਣਾ]। [2]ਫੇਰਾ ਮਾਰ ਕੇ। [3]ਜੋ ਗੁਰਾਂ ਦੀ ਕਾਰ ਭੇਟ ਸੀ। [4]ਬੇਨਤੀ ਕੀਤੀ। [5]ਕਿਤੇ ਕਵਲ। [6]ਸੂਰਜ ਵਾਂਙ। [7]ਬਲ ਨਾਲ ਤਾਣੀ ਗਈ ਸੁੰਦਰ ਚਮਕਦੀ ਹੈ।

*ਪਾ:—ਮਖਮਲੀ।

ਸ਼ਿਰੋਮਣਿ ਤੁਮ ਜਿਮ ਅਹੋ। ਤਿਮ ਇਹ ਜਗ ਤੇ ਉੱਤਮ ਲਹੋ। ਸੁਨਕੇ
ਦਿਲੇਸ਼ੁਰ ਢਿਗ ਅਸ ਗਯੋ। ਇਸ ਕੇ ਸਮ ਸੋ ਬਨਤਿ ਨ ਭਯੋ॥੨੪॥ਅਪਰ
ਕੌਨ ਸਕਿ ਹੈ ਬਨਿਵਾਇ। ਬਿਨਾ ਆਪ ਕੇ ਸ਼ਕਤਿ ਨ ਕਾਇ'। ਪਿਛਲੇ
ਪਹਿਰ ਫਰਸ਼ ਕਰਿਵਾਯੋ। ਤੰਬੂ ਕੇ ਸੰਗ ਲੇਯ ਜੁ ਆਯੋ॥ ੨੫॥ ਆਨਿ
ਦਿਵਾਨ ਲਗਯੋ ਦਰਬਾਰ। ਬੈਠੇ ਸ਼ੋਭਤਿ ਗੁਰੂ ਉਦਾਰ। ਸਿਖ ਸੰਗਤਿ ਅਰ
ਬ੍ਰਿੰਦ ਮਸੰਦ। ਗਾਇੰ ਰਬਾਬੀ ਸ਼ਬਦ ਅਨੰਦ ॥ ੨੬ ॥ ਸਭਿਹਿਨਿ ਦੇਖਯੋ
ਬਨਯੋ ਅਜਾਇਬ। ਹਰਖਹਿੰ ਰਿਦੇ, 'ਉਚਿਤ ਇਹ ਸਾਹਿਬ'।ਸੰਧਯਾ ਲਗਿ
ਥਿਰ ਹੁਇ ਹਰਖਾਏ।ਪਠਿ ਰਹਿਰਾਸ ਭੋਗ ਤਬਿ ਪਾਏ॥੨੭॥ਸੁੰਦਰ ਸਦਨ
ਬਿਰਾਜੇ ਜਾਇ। ਖਾਨ ਪਾਨ ਕਰਿ ਨਿਸਾ ਬਿਤਾਇ। ਸਭਿ ਥਲ ਬਿਦਤਿ
ਭਯੋ ਸੋ ਡੇਰਾ। ਕਰਹਿੰ ਸਰਾਹਨਿ ਜਿਸ ਜਿਸ ਹੇਰਾ॥ ੨੮ ॥ ਪੁਨ
ਇਕ ਦਿਨ ਸ੍ਰੀ ਸਤਿਗੁਰ ਬੈਸੇ।ਸਿਖ ਸੁਰ ਗਨ ਮਹਿ ਸੁਰਪਤਿ ਜੈਸੇ।ਬਸਤ੍ਰ
ਬਿਭੂਖਨ ਰਹੇ ਸੁਹਾਇ। ਸੰਗਤਿ ਨਈ ਦਰਸ ਕੋ ਪਾਇ॥ ੨੯ ॥
ਪੁਨਇਕ ਸੰਗਤਿ ਕਿਤ ਤੇ ਆਈ।ਅਨਿਕ ਅਕੋਰਨਿ ਅਦਭੁਤ ਲਯਾਈ।
ਤਿਸ ਮਹਿ ਖੱਤ੍ਰੀ ਸਿਖ ਚਲਿ ਆਯੋ। ਨਿਜ ਤਨੁਜਾ ਕੋ ਡੋਰਾ ਲਯਾਯੋ॥
੩੦ ॥ ਗੋਤ ਹੁਤੋ ਕੁਮਰਾਵ ਅਛੇਰਾ। ਆਨ ਅਨੰਦਪੁਰਿ ਕੀਨਸਿ ਡੇਰਾ।
ਸੁਧਿ ਸ਼੍ਰੀ ਗੁਜਰੀ ਨਿਕਟ ਪਠਾਈ। ਅਪਰ ਨੁਖਾ ਡੋਰੇ ਮਹਿੰ ਪਾਈ॥੩੧॥
ਮਨ ਮੈਂ ਮੁਦਤਿ ਵਧਾਈ ਲੇਤਿ।ਬਸਨ ਦਰਬ ਜਾਚਕ ਕੋ ਦੇਤਿ। ਦਰਸ਼ਨ
ਦੇਨਿ ਹੇਤੁ ਗੁਰ ਆਏ।ਬੈਠਿ ਸਭਾ ਦਰਬਾਰ ਲਗਾਏ ॥ ੩੨ ॥ ਸਭਿ ਸੰਗਤ
ਮਹਿੰ ਸੁਧਿ ਪਹੁੰਚਾਈ। 'ਲਿਹੁ ਦਰਸ਼ਨ ਪਹੁੰਚਹੁ ਸਮੁਦਾਈ'। ਸੁਨਿ ਸੁਨਿ
ਸੁਧਿ ਕੋ ਸਭਿ ਉਤਲਾਏ। ਲਏ ਅਕੋਰਨ ਕੋ ਚਲਿ ਆਏ ॥ ੩੩ ॥
ਅਰਪਨ ਕਰਹਿ, ਬੰਦਨਾ ਠਾਨਹਿੰ। ਰਿਦੇ ਕਾਮਨਾ ਬਦਨ ਬਖਾਨਹਿੰ।
ਪਿਖਿ ਪਿਖਿ ਪ੍ਰੇਮੀ ਪੂਰਵਨ ਕਰੈਂ[1]। ਕਰੁਨਾ ਦ੍ਰਿਸ਼ਟਿ[2] ਸਭਿਨਿ ਪਰ ਧਰੈਂ॥
੩੪ ॥ ਹਾਥ ਜੋਰਿ ਖੱਤ੍ਰੀ ਸਿਖ ਆਯੋ। 'ਮੈਂ ਤਨੁਜਾ ਦਾਸੀ ਹਿਤ ਲਯਾਯੋ।
ਬਨਹਿ ਸਨਾਥਾ[3] ਤੁਮਤੇ ਸੋਇ। ਇਹ ਸ਼ਰਧਾ ਪੂਰਨ ਮਮ ਹੋਇ' ॥ ੩੫ ॥
ਸੁਨਿ ਕਰਿ ਸ਼੍ਰੀ ਮੁਖ ਤੇ ਫੁਰਮਾਯੋ । 'ਅੰਤਹਿਪੁਰਿ ਡੋਰਾ ਪਹੁੰਚਾਯੋ'। ਦੇ
ਦਰਸ਼ਨ ਸੰਗਤ ਕੋ ਸਾਰੀ। ਗਮਨੇ ਸਤਿਗੁਰ ਸਦਨ ਮਝਾਰੀ ॥੩੬॥ ਸ਼੍ਰੀ
ਗੁਜਰੀ ਸਾਹਾ ਸੁਧਵਾਇ। ਉਤਸਵ ਬਯਾਹ ਬਿਲੰਦ ਬਨਾਇ। ਸਤਿਗੁਰ

[1]ਪੂਰੀ ਕਰਦੇ ਹਨ (ਰੁ ਰੂ ਜੀ)। [2]ਮਿਹਰਾਂ ਦੀ ਨਜ਼ਰ। [3]ਭਾਵ ਸੁਹਾਗਵੰਤੀ।

ਕੌ ਫੇਰੇ ਫਿਰਿਵਾਏ। ਪੁਰਿ ਅਨੰਦ ਮਹਿਂ ਅਨਂਦ ਵਧਾਏ॥੩੭॥ਜਥਾ ਜੋਗ ਕੁਲਰੀਤਿ ਕਰਾਈ। ਧਨ ਖਰਚਯੋ ਬਹੁ ਵਜੀ ਵਧਾਈ। ਦੂਤੀ ਬਯਾਹ ਕਲਗ਼ੀਧਰ ਕੇਰਾ। ਸੰਗ ਸੁੰਦਰੀ ਭਾਗ ਭਲੇਰਾ॥ ੩੮ ॥ਜਿਸ ਕੀ ਹੋਈ ਬੈਸ ਬਿਸਾਲਾ। ਗੁਰ ਪੀਛੇ ਜੀਵੀ ਚਿਰਕਾਲਾ। ਇਸ ਪ੍ਰਕਾਰ ਪੁਰਿ ਅਨੰਦ ਮਝਾਰਾ। ਬਿਲਸਤਿ ਗੁਰੂ ਬਿਲਾਸ ਉਦਾਰਾ॥ ੩੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਡੇਰਾ ਆਗਵਨ, ਬਯਾਹ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ॥੨੦॥

੨੧. [ਰਤਨ ਰਾਇ ਦੀ ਦਰਸ਼ਨਾ ਲਈ ਤਯਾਰੀ]

ਦੋਹਰਾ॥ਅਬਿ ਇਹ*ਭੂਪਤਿ ਕੀ ਕਥਾ ਕਹਨਿ ਬਨੈ ਇਸ ਥਾਨ॥ਗਨ ਸ਼੍ਰੋਤਾ ਸੁਨੀਅਹਿ ਸਕਲ ਬਨਹੁਂ ਸੁਚਿਤ ਸਵਧਾਨ॥ ੧॥ ਚੌਪਈ॥ ਸ੍ਰੀ ਗੁਰ ਤੇਗਬਹਾਦਰ ਧੀਰ।ਗਮਨੇ ਦੇਸ਼ ਕਾਮਰੂ ਤੀਰ। ਬਿਸ਼ਨ ਸਿੰਘ ਨ੍ਰਿਪ ਕਾਜ ਬਨਾਯੋ। ਤਿਸ ਨਰਿੰਦ੍ਰ ਕੋ ਬੋਲਿ ਮਿਲਾਯੋ[1]॥੨॥ ਜਬਿ ਇਤ ਐਬੇ ਕੀਨੀ ਤਯਾਰੀ। ਪਸਰਯੋ ਸੁਜਸੁ ਜਹਾਂ ਕਹਿ ਭਾਰੀ।ਦੇਸ਼ ਆਸਾਮ ਕੇਰ ਮਹਿਪਾਲਾ। ਜਿਸਕੇ ਪੁੱਤ੍ਰ ਨ ਹੁਇ ਕਿਸ ਕਾਲਾ॥ ੩ ॥ ਕਰਿ ਕਰਿ ਥਕਯੋ ਅਨਿਕ ਉਪਚਾਰ। ਬੀਤ ਗਯੋ ਤਰੁਨਾਪਨ ਚਾਰੁ[2]। ਸੁਨਿਕੈ ਗੁਰਜਸੁ ਮੁਦਤਿ ਬਿਲੰਦ।—ਜਨ ਕੀ ਪੂਰਹਿਂ ਕਾਮਨਾ ਬ੍ਰਿੰਦ—॥ ੪ ॥ ਅੰਤਹਿਪੁਰਿ[3] ਕੋ ਲੇ ਨਿਜ ਸਾਥ। ਮਿਲਯੋ ਆਇ ਜਹਿਂ ਸਤਿਗੁਰ ਨਾਥ। ਅਨਿਕ ਅਕੋਰ ਅਰਪ ਕਰਿ ਧਰੇ। ਦੋ ਕਰਿ ਜੋਰਿ ਨਿਹੋਰਨਿ ਕਰੇ॥੫॥ ਸੁਤਿ ਅਭਿਲਾਖਾ ਅਰਜ਼ ਗੁਜਾਰੀ। ਸੁਨਿ ਕਰਿ ਸਤਿਗੁਰ ਕਰੁਨਾ ਧਾਰੀ। ਹੁਤੀ ਹਾਥ ਮਹਿਂ ਅੱਛਰ ਛਾਪ[4]। ਨ੍ਰਿਪਤਿ ਉਰੂ ਪਰ[5] ਲਾਈ ਆਪ॥ ੬॥ ਕਹਯੋ ਬਾਕ ਬਰ ਕੋ[6] ਤਬਿ ਤਿਸੈ।'ਉਪਜੈ ਪੁੱਤ੍ਰ ਤੋਹਿ ਘਰ ਬਿਸੈ[7]'। ਤਿਸਕੇ ਸਿਰ ਪਰ ਮੁਹਰ ਹਮਾਰੀ। ਹ੍ਵੈ ਹੈ ਚਿੰਨ੍ਹਤਿ ਸੋ ਬਯ ਸਾਰੀ[8]†॥ ੭॥ ਗੁਰ ਤੇ ਲੇ ਕਰਿ ਨ੍ਰਿਪ ਘਰ ਗਯੋ। ਇਕ ਸੰਮਤ ਮਹਿਂ ਸੁਤ ਉਪਜਯੋ। ਅਨਿਕ ਅਨੰਦ ਬਜਾਇ ਵਧਾਈ। ਬੰਟਯੋ ਦਰਬ ਨਰਨਿ ਸਮੁਦਾਈ॥ ੮ ॥ ਪ੍ਰਤਿਪਾਰਯੋ ਪ੍ਰਿਯ ਪੁੱਤ੍ਰ

---

[1]ਭਾਵ ਕਾਰੂ ਦੇਸ਼ ਦੇ ਰਾਜੇ ਨੂੰ ਬੁਲਾਕੇ ਬਿਸ਼ਨ ਸਿੰਘ ਨਾਲ ਮਿਲਾਦਿਆ ਸੀ। [2]ਸੁਹਣੀ ਜੁਵਾਨੀ। [3]ਰਾਣੀ ਨੂੰ। [4]ਅੱਖਰਾਂ ਵਾਲੀ ਮੋਹਰ। [5]ਪੱਟ ਉਤੇ। [6]ਵਰ ਦਾ ਵਾਕ। [7]ਵਿਖੇ। [8]ਸਾਰੀ ਆਯੂ।

*ਪਾਠ 'ਇਕ' ਹੋਣਾ ਹੈ, ਕਲਮ ਉਕਾਈ ਨਾਲ 'ਇਹ' ਹੋ ਗਿਆ ਜਾਪਦਾ ਹੈ।

†ਇਤਨਾ ਪ੍ਰਸੰਗ ਪਿਛੇ ਨੌਵੇਂ ਪਾਤਸ਼ਾਹ ਜੀ ਦੇ ਪ੍ਰਸੰਗਾਂ ਵਿਚ ਆ ਚੁਕਾ ਹੈ, ਦੇਖੋ ਰਾਸਿ ੧੨ ਅੰਸੂ ੧੧ ਅੰਕ ੪ ਤੋਂ ੪੫ ਤਕ।

ਬਡੇਰਾ। ਕਰਤਿ ਪ੍ਰਤੀਖਨ ਚਿਰ ਨਹਿਂ ਹੇਰਾ।ਕਰਹਿਂ ਦੁਲਾਰਨਿ ਹਰਖਤਿ ਹੋਏ। ਗੁਰ ਜਸ ਉਚਰਹਿ ਦੰਪਤਿ ਦੋਏ ॥ ੯ ॥ ਸਪਤ ਬਰਖ ਕੋ ਬਾਲਿਕ ਭਯੋ। ਬੈਸ ਅੰਤ ਤੇ ਨ੍ਰਿਪ ਮਰਿ ਗਯੋ। ਮਾਤ ਰਹੀ ਜੀਵਤਿ ਪ੍ਰਤਿਪਾਰਾ। ਤਬਿ ਨ੍ਰਿਪ ਸੁਤ ਨਿਜ ਸੁਰਤ ਸੰਭਾਰਾ ॥ ੧੦ ॥ ਦ੍ਵਾਦਸ਼ ਸੰਮਤ ਕੋ ਜਬਿ ਹੋਵਾ। ਇਕ ਦਿਨ ਮੁਕਰ[1] ਭਲੀ ਬਿਧਿ ਜੋਵਾ। ਕੰਘਾ ਕਰਹਿ ਸੁ ਕੇਸਨ ਮਾਂਹਿ। ਪੁਨ ਜੂਰੋ ਬੰਧਨ ਕਿਯ ਤਾਂਹਿ* ॥ ੧੧ ॥ ਦੇਖਤਿ ਮੁਕਰ ਬਿਖੈ ਨਿਜ ਸਿਰ ਕੋ।ਤਿਸ ਪਰ ਹੇਰਯੋ ਚਿੰਨ੍ਹ ਮੁਹਰ ਕੋ।ਅੰਗੁਰੀ ਸੰਗ, ਕੇਸ ਕਉ ਟਾਰੈ।ਬਾਰ ਬਾਰ ਸੋ ਥਾਨ ਨਿਹਾਰੈ।।੧੨।–ਨਹੀਂ ਕੇਸ ਜਾਮੇ ਕਹਾ ਹੇਤੁ[2]? ਲਗੀ ਚੋਟ ਜਬਿ ਬੈਸ ਅਚੇਤ[3]। ਕੈ ਬਿਸਫੋਟ[4] ਨਿਕਸਯੋ ਹੋਇ–। ਇਮ ਸੰਸੈ ਨ੍ਰਿਪ ਨੰਦਨ ਕੋਇ[5] ॥ ੧੩ ॥ ਪਗਿਯਾ ਬੰਧਤਿ ਕਰਤਿ ਬਿਚਾਰਨ। –ਜਨਨੀ ਜਾਨਤਿ ਹੁਇ ਇਸ ਕਾਰਨ–। ਇਮ ਮਨ ਠਾਨਿ ਪਯਾਨੋ ਕੀਨਿ। ਜਿਹਠਾਂ ਅੰਤਹਿਪੁਰਿ ਆਸੀਨ ॥ ੧੪ ॥ ਨਿਕਟ ਬੈਠਿ ਕਰਿ ਬੂਝੀ ਤਹਾਂ। 'ਸਿਰ ਮੈਂ ਚਿੰਨ੍ਹ, ਹੇਤੁ[6] ਇਸ ਕਹਾਂ। ਲਗੀ ਚੋਟ ਕੈ ਭਾ ਬਿਸਫੋਟ। ਕੇਸ ਨ ਜਾਮੇ ਕੌਨੇ ਖੋਟ?'॥੧੫॥ਸੁਨਿ ਰਾਨੀ ਸਭਿ ਕਹਯੋ ਬ੍ਰਿਤੰਤ। 'ਇਤ ਆਏ ਸਤਿਗੁਰ ਭਗਵੰਤ। ਤੋਰ ਪਿਤਾ ਗਮਨਯੋ ਤਿਨਿ ਪਾਸ।ਸੁਤ ਬਾਂਛਤ ਕੀਨਸਿ ਅਰਦਾਸ॥ ੧੬ ॥ ਸੁਨਿ ਗੁਰ ਮੁਹਰ ਹਾਥ ਤੇ ਲਾਈ।–ਚਿੰਨ੍ਹਤਿ ਸੁਤ ਹੁਇ ਸਿਰ, ਉਪਜਾਈ[7]–। ਮਹਿਪਾਲਕ ਤਨ ਲਾਗੀ ਜੋਈ। ਤੋਹਿ ਸੀਸ ਪਰ ਜਾਨਹੁੰ ਸੋਈ ॥ ੧੭ ॥ ਤੂੰ ਜਨਮਯੋ ਗੁਰ ਸਿੱਖ ਮਹਾਨਾ। ਸਿਰ ਪਰ ਮੁਹਰ ਲਗੇ ਤੇ ਜਾਨਾ'। ਨ੍ਰਿਪ ਸੁਤਿ ਸੁਨਿਕੈ ਮਨ ਬਿਸਮਾਯੋ। 'ਇਹ ਤੌ ਅਦਭੁਤ ਹੇਤੁ ਬਤਾਯੋ ॥ ੧੮ ॥ ਹੇ ਜਨਨੀ! ਸੋ ਸਤਿਗੁਰ ਕਹਾਂ। ਜਿਨ ਮੈਂ ਸ਼ਕਤੀ ਪਈਯਤਿ ਮਹਾਂ। ਦਰਸ਼ਨ ਕਰਿਬੇ ਮਨ ਉਮਗਾਯੋ। ਜਿਨ ਕੇ ਬਰ ਤੇ ਮਹਿ ਨਿਪਜਾਯੋ'॥੧੯॥ ਰਾਨੀ ਕਹਯੋ 'ਸੁ ਬੈਕੁੰਠ ਗਏ।ਗਾਦੀ ਪਰ ਤਿਨ ਕੇ ਸੁਤ ਭਏ।ਜਨਮੇ ਪਟਨੇ ਨਗਰ ਮਝਾਰੀ।ਬਡ ਹੋਇ ਜਬਿ ਸੁਰਤਿ ਸੰਭਾਰੀ ॥ ੨੦ ॥ ਦੇਸ਼ ਪੰਜਾਬ ਹੁਤੋ ਤਿਨ ਕੇਰਾ। ਤਿਸ ਥਲ ਜਾਇ ਟਿਕੇ ਤਿਸ ਬੇਰਾ।ਅਪਨਿ ਦੇਸ਼ ਤੇ ਦੂਰ ਬਡੇਰੋ।ਦਿਖਿਯਤਿ ਗਮਨੋ ਪੰਥ ਘਨੇਰੋ'

[1]ਸ਼ੀਸ਼ਾ। [2]ਕੇਸ ਉਗੇ ਨਹੀਂ (ਚਿੰਨ੍ਹਤ ਥਾਂ ਉੱਤੇ) ਕੀ ਕਾਰਨ ਹੈ। [3]ਛੋਟੀ ਉਮਰੇ। [4]ਫੋੜਾ। [5]ਰਾਜੇ ਦੇ ਪੁੱਤ੍ਰ ਨੂੰ। [6]ਕਾਰਨ। [7]ਪੁੱਤ੍ਰ ਪੈਦਾ ਹੋਵੇਗਾ ਤੇ ਚਿੰਨ੍ਹ ਸਿਰ ਪਰ ਹੋਵੇਗਾ।

*ਇਸ ਤੋਂ ਪਤਾ ਲਗਾ ਕਿ ਨਾਵੇਂ ਗੁਰੂ ਜੀ ਦੇ ਵਰ ਨਾਲ ਹੋਇਆ ਸਿੱਖ ਕੇਸ਼ਾਧਾਰੀ ਹੈ। ਗੁਰੂ ਜੀ ਨੇ ਆਗਯਾ ਕੀਤੀ ਹੋਣੀ ਹੈ।

॥੨੧॥ਨ੍ਰਿਪਸੁਤ ਨੂਨ ਤਿਰਿਦੇ ਆਨੰਦ।ਜਗੀ ਦੇਖਿਬੇ ਚਾਹਿ ਬਿਲੰਦ।ਤਿਸ
ਦਿਨ ਤੇ ਤ੍ਯਾਰੀ ਕਰਿਵਾਵਤਿ।ਵਸਤੁ ਅਜਾਇਬ ਕੋ ਖੁਜਵਾਵਤਿ ॥੨੨॥
ਮਸਲਤ ਕਰਤਿ ਮੰਤ੍ਰੀਅਨਿ ਸੰਗ।ਹਿਤ ਅਕੋਰ ਲੇ ਕਿਤਿਕ ਤੁਰੰਗ। ਚਪਲ
ਬਲੀ ਜਿਨ ਬੇਗ ਬਿਸਾਲੇ।ਜ਼ਰੀ ਜ਼ੀਨ ਕੰਚਨ ਕੇ ਡਾਲੇ ॥੨੩॥ ਅਦਭੁਤ
ਲੀਨਸਿ ਏਕ ਮਤੰਗ।ਕਦ ਛੋਟੋ ਨਹਿ ਦੀਰਘ ਅੰਗ। ਜਿਤੋ ਟਿਕਾ ਕੋਰ
ਅਕਾਰ। ਸੁੰਦਰ ਹੁਤੋ ਸੁਪੇਦ ਲਿਲਾਰ[1] ॥ ੨੪ ॥ ਤਿਸੀ ਸੁਪੇਦੀ ਕੀ ਸ਼ੁਭ
ਧਾਰੀ[2]। ਉਤਰੀ ਤਰੀ[3] ਸੁੰਡ ਲਗਿ ਸਾਰੀ। ਸਿਰ ਪਰਿ ਹੁਇ ਕਰਿ ਗਈ
ਪਿਛਾਰੇ।ਲਾਂਗੁਲ ਮੂਲ ਤੀਕ ਇਕ ਸਾਰੇ[4] ॥੨੫॥ ਅਪਰ ਅਕਾਰ ਸੁ ਕਾਰਾ
ਸਾਰੋ। ਸਕਲ ਅੰਗ ਸੁੰਦਰ ਦੁਤਿ ਵਾਰੋ। ਪੁਨ ਸੀਖਨਾ ਦੇ ਭਲੇ ਸਿਖਾਯੋ।
ਕਰਹਿ ਸੁ ਨਰ ਜਿਮ ਚਹੈ ਕਰਾਯੋ[5]॥੨੬॥ਸੁੰਡ ਬਿਖੈ ਗਹਿ ਲੇਤਿ ਮਸਾਲ।
ਠਾਢੇ ਕਰਹਿ ਪ੍ਰਕਾਸ਼ ਬਿਸਾਲ। ਕਰਤਿ ਰਹਤਿ ਨ੍ਰਿਪ ਕੇ ਸਿਰ ਚੌਰ।
ਚਿਰ ਲੌ ਖਰੋ ਪਾਛਲੀ ਠੌਰ ॥ ੨੭ ॥ ਜੈਤਿਕ ਤੀਰ ਚਲਾਵਨਿ ਕਰੈਂ।ਬੀਨ
ਬੀਨ ਤਿਨ ਆਗੇ ਧਰੈ।ਇੱਤ੍ਯਾਦਿਕ ਗੁਨ ਜਿਸ ਮੈਂ ਘਨੇ। ਜਬਹਿ ਆਇ
ਕਰਿ ਤਿਸ ਢਿਗ ਭਨੇ ॥ ੨੮ ॥ ਅਸ ਅਦਭੁਤ ਸੁਨਿ ਮਹਿਪਤ ਨੰਦ।
ਮੁਖ ਮਾਂਗ੍ਯੋ ਧਨ ਪਠ੍ਯੋ ਬਿਲੰਦ। ਗੁਰ ਹਿਤ ਹਰਖਤਿ ਹ੍ਵੈ ਕਰਿ ਲੀਨੋ।
ਸਿਤਾ ਘ੍ਰਿਤਾਦਿ ਖਾਨ ਕੌ ਦੀਨੋ ॥ ੨੯ ॥ ਦੂਰ ਦੇਸ਼ ਤੇ ਏ ਮੰਗਵਾਇਵ।
ਚਾਹਿਤਿ ਚਿਤ ਸਤਿਗੁਰੂ ਰਿਝਾਇਵ।ਪੰਚਕਲਾ ਇਕ ਸ਼ਸਤ੍ਰ ਅਜਾਇਬ।
ਤ੍ਯਾਰ ਕਰਾਯਹੁ ਅਰਪਨਿ ਸਾਹਿਬ[6] ॥੩੦॥ ਰਹੇ ਗਾਤਰੇ ਬਨੈਂ ਕ੍ਰਿਪਾਨ।
ਤੀਖਨ ਧਾਰ ਕਰਹਿ ਰਿਪੁਹਾਨਿ।ਕਲ ਦਾਬੇ ਬਰਛੀ ਹੁਇ ਜਾਇ।ਸਨਮੁਖ
ਅਰਿ ਕੋ ਹਤਹਿ ਬਗਾਇ॥੩੧॥ਪੁਨ ਕਲ ਦਾਬੇ ਬਨਹਿ ਤਮਾਂਚਾ। ਗੁਲਕਾ
ਡਾਰਿ ਹਤਹਿ ਰਣ ਮਾਚਾ[7] । ਤੀਖਨ ਪੁਨ ਕਟਾਰ ਬਨ ਜਾਇ। ਰਿਪੁ
ਢਿਗ ਪਹੁੰਚੇ ਉਦਰ ਧਸਾਇ ॥੩੨॥ ਪੁਨ ਇਕ ਚੌਕੀ ਲਈ ਅਜਾਇਬ।
ਕਰਨਿ ਪ੍ਰਸੰਨ ਸਤਿਗੁਰੂ ਸਾਹਿਬ। ਜਬਿ ਇਸ ਕੀ ਕਲ ਦਾਬਨਿ ਕਰੈਂ।
ਪੁਤਲੀ ਚਾਰ ਨਿਕਸਿ ਤਹਿਂ ਥਿਰੈਂ॥੩੩॥ਚੌਪਰ ਕੋ ਬਿਛਾਇ ਤਿਨ ਆਗੈ॥

---

[1]ਰੋਟੀ ਦੇ ਆਕਾਰ ਜਿੰਨਾ ਮੱਥਾ ਸੁਹਣਾ ਚਿੱਟਾ ਸੀ। [2]ਲਕੀਰ। [3]ਹੇਠਾਂ। [4]ਪੂਛ ਦੇ ਮੁਢ ਤੱਕ ਇਕਸਾਰ। [5]ਜਿਵੇਂ ਨਰ ਭਾਵ ਮਹਾਵਤ ਉਸ ਤੋਂ ਕਰਵਾਯਾ ਚਾਹੇ ਕਰਦਾ ਹੈ। [6]ਅਰਪਨ ਲਈ ਸਾਹਿਬਾਂ ਨੂੰ। [7]ਜੁੱਧ ਦੇ ਮਚਿਆਂ।

ਡਲ ਕੌ ਗਹਿ ਸੋ ਖੇਲਨਿ ਲਾਗੈਂ।ਪੁਨ ਲੀਨਸਿ ਇਕ ਜਾਮ ਕਟੋਰਾ[1]।ਇਨ ਹਿਤ ਦਰਬ ਦਿਯੋ ਨਹਿਂ ਥੋਰਾ ॥ ੩੪॥ ਇੱਤਾਦਿਕ ਵਸਤੂ ਸਮੁਦਾਏ। ਰੁਚਿਰ[2] ਬਿਭੂਖਨ ਖਰਤਿ ਘਰਾਏ। ਬਹੁ ਅੰਬਰ ਬਹੁ ਬਿਧਿ ਕੇ ਲੀਨਿ। ਚਲਿਬੇ ਹਿਤ ਤਯਾਰੀ ਨਿਜ ਕੀਨਿ ॥ ੩੫ ॥ ਇਤਿ ਸ਼੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਨ੍ਰਿਪ ਪ੍ਰਸੰਗ' ਬਰਨਨੰ ਨਾਮ ਏਕਬਿੰਸਤੀ ਅੰਸੂ ॥ ੨੧ ।

## ੨੨. [ਰਤਨ ਰਾਇ ਗੁਰੂ ਜੀ ਦੇ ਹਜ਼ੂਰ]।

ਦੋਹਰਾ ॥ ਸਯਾਨੀ ਜਨਨੀ ਸੰਗ ਲੈ ਕਛੁਕ ਬਾਹਨੀ ਸਾਥ। ਧਰਿ ਸ਼ਰਧਾ ਮਾਰਗ ਪਰਯੋ ਨ੍ਰਿਪ ਸੁਤ ਦਰਸ਼ਨ ਨਾਥ ॥੧॥ ਚੌਪਈ ॥ ਸ਼ੁਭ ਮਤਿ ਚਤੁਰ ਚੌਂਪ ਚਿਤ ਜਗੀ।—ਕਬਿ ਗੁਰ ਦਰਸੋਂ ਪ੍ਰੀਤੀ ਲਗੀ।ਬੰਦਨ ਕਰਿਬੈਠੌਂ ਪਗ ਪਾਸ। ਸੁਨੌਂ ਕਥਹਿ ਗੁਰ ਬਾਕ ਬਿਲਾਸ ॥ ੨ ॥ ਸਾਰਦ ਚੰਦ ਬਦਨ ਕੀ ਓਰਾ[3]। ਲੋਚਨ ਕਰੌਂ ਚਕੋਰਨਿ ਜੋਰਾ। ਸ਼੍ਰਵਨ ਪੁਟਨ ਤੇ ਅੰਮ੍ਰਿਤ ਬਾਨੀ। ਪਾਨ ਕਰੌਂ ਮੈਂ ਅਤਿ ਸੁਖਦਾਨੀ—॥੩॥ਚਿਤਵੈ[4] ਬੈਠਤਿ ਉਠਤਿ ਚਲੰਤਾ। ਸੁਨਿ ਗੁਰ ਮਹਿਮਾਂ ਉਰ ਹਰਖੰਤਾ।ਸਨੇ ਸਨੇ ਗਮਨਤਿ ਲਖਿ ਦੂਰ।ਨਿਜ ਦਲ ਨਰਨਿ ਦੇਤਿ ਸੁਖ ਭੂਰ॥੪॥ਜਨ ਪੰਜਾਬ ਦੇਸ਼ ਕੋ ਮਿਲੈ[5]।ਗੁਰ ਸੁਧਿ ਤਿਸ ਕੋ ਬੂਝਤਿ ਭਲੈ। 'ਥਿਤ ਅਨੰਦਪੁਰਿ ਨਗਰ' ਸੁਨਾਵੈਂ[6]। 'ਸੰਗਤਿ ਦਰਸਹਜ਼ਾਰਹੁਂ ਆਵੈ'॥੫॥ਦਿਨ ਪ੍ਰਤਿਕੂਚ ਕਰਤਿ ਮਗ ਆਵਤਿ।ਸਰਿਤਾ ਬ੍ਰਿੰਦ ਉਲੰਘਿ ਉਤਲਾਵਤਿ। ਪੁਨ ਗ੍ਰਾਮਨ ਕੋ ਪਿਖਿ ਪਿਖਿ ਛੋਰਾ। ਚਲਯੋ ਆਇ ਸਤਿਗੁਰ ਕੀ ਓਰਾ ॥੬॥ ਸੁਰਸਰਿ ਤਰੀ, ਉਲੰਘੀ ਜਮਨਾ। ਜਿਨ ਕੇ ਮੱਜਨ ਤ੍ਰਾਸਦ ਜਮ ਨਾ[7]।ਚਲਤਿ ਅਨੰਦਪੁਰਾ ਨਿਯਰਾਯੋ।ਪੁੱਤ੍ਰ ਮਹੀਪਤਿ ਕੋ ਹਰਖਾਯੋ ॥ ੭ ॥ ਰਾਖੇ ਪੁਸ਼ਟ ਤੁਰੰਗਮ ਸਾਰੇ। ਤਿਮ ਕੁੰਚਰ ਭੀ ਤਨ ਬਲ ਭਾਰੇ। ਸਾਥ ਅਸੂਦਾ[8] ਲਸ਼ਕਰ ਭਲੇ। ਸਨੇ ਸਨੇ ਬਡ ਮਾਰਗ ਚਲੇ ॥੮॥ਸਤੁੱਦ੍ਰਵ ਤੀਰ ਆਨਿ ਕਰਿ ਹੇਰਾ। ਨੇਤ੍ਰ ਤੁੰਗ ਕੋ ਸੈਲ ਬਡੇਰਾ।

[1]ਪਯਾਲੇ ਵਾਂਗੂ ਬਣਿਆ ਹੋਇਆ ਕਟੋਰਾ। [ਫ਼ਾ:—ਜਾਮ। ਜੋ ਅਕਸਰ ਚਾਂਦੀ ਦਾ ਹੁੰਦਾ ਹੈ, ਪਰ 'ਜਾਮੇ ਜਮ' ਦੇ ਭਾਵ ਵਲ ਇਸ਼ਾਰਾ ਜਾਪਦਾ ਹੈ। ਜਮਸ਼ੈਦ ਪਾਤਸ਼ਾਹ ਨੇ ਇਕ ਪਯਾਲਾ ਬਣਵਾਇਆ ਸੀ ਜਿਸ ਵਿਚ ਜ਼ਮੀਨ ਅਸਮਾਨ ਦੇ ਨਕਸ਼ੇ ਆਦਿ ਜੋ ਚਾਹੇ ਦੇਖ ਲੈਂਦਾ ਸੀ, ਇਸੀ ਤਰ੍ਹਾਂ ਇਹ ਕਟੋਰਾ ਬੀ ਕੁਛ ਤਲਿਸਮੀ ਬਨਾਵਟ ਦਾ ਸੀ]। [2]ਸੁੰਦਰ। [3]ਸਰਦ ਰੁਤ ਦੇ ਚੰਦ੍ਰਮਾਂ ਰੂਪੀ ਮੁਖ ਵਲ। [4]ਯਾਦ ਕਰਦਾ ਹੈ। [5]ਪੰਜਾਬ ਦੇਸ਼ (ਦਾ) ਜੇ ਕੋਈ ਆਦਮੀ ਮਿਲ ਪਵੇ ਤਾਂ। [6](ਉਹ ਪੰਜਾਬ ਵਾਸੀ ਸੁਣਾਵੇ ਕਿ ਗੁਰੂ ਜੀ) ਆਨੰਦਪੁਰ ਨਗਰ ਵਿਖੇ ਟਿਕੇ ਹੋਏ ਹਨ। [7]ਡਰ ਨਹੀਂ ਦੇਂਦਾ ਜਮ। [8]ਸੁਖੀ [ਫ਼ਾ:, ਆਸੂਦਾ=ਖ਼ੁਸ਼ਹਾਲ]।

ਪਹੁੰਚੇ ਗੁਰ ਪੁਰਿ ਪਿਖਿ ਸ਼ੁਭ ਥਾਨ। ਜਹਿਂ ਛਾਯਾ ਰਮਣੀਕ ਮਹਾਨ ॥੯॥
ਸਿਵਰ ਕਰਯੋ ਤੰਬੂ ਲਗਵਾਏ। ਸੁਧ ਹਿਤ ਸ਼ੁਭ ਨਰ ਤਬਹਿ ਪਠਾਏ।
ਸਤਿਗੁਰ ਪੌਰ ਜਨਾਇ ਬ੍ਰਿਤਾਂਤ। 'ਦੇਸ਼ ਅਸਾਮ ਨ੍ਰਿਪਤਿ ਕੋ ਤਾਤ॥੧੦॥
ਗੁਰ ਕੋ ਸਿਖ ਦਰਸ਼ਨ ਹਿਤ ਆਯੋ। ਸ਼ਰਧਾ ਧਰੇ ਭਾਉ ਅਧਿਕਾਯੋ'।ਪੌਰ-
ਦਾਰ ਚਲਿ ਗਯੋ ਹਜ਼ੂਰ। ਅਰਜ਼ ਗੁਜ਼ਾਰੀ ਸਹਿਤ ਸ਼ਹੂਰ[1] ॥ ੧੧ ॥ ਸੁਨਿ
ਕਲਗ਼ੀਧਰ ਹੁਕਮ ਬਖਾਨਾ। 'ਗੁਰ ਘਰ ਤੇ ਦਿਹੁ ਡੇਰਾ ਮਹਾਨਾ। ਤ੍ਰਿਣ
ਦਾਨਾ ਘ੍ਰਿਤ ਸਿਤਾ ਨਿਹਾਰੀ। ਦੇਹੁ ਤੁਰੰਗਮ ਜੋ ਗਜ ਭਾਰੀ'॥੧੨॥ਆਇ
ਮਸੰਦਨ ਕੋ ਤਿਨ ਕਹਯੋ।ਜਬਿ ਗੁਰ ਹੁਕਮ ਸਭਿਨਿ ਹੂੰ ਲਹਯੋ। ਨ੍ਰਿਪਸੁਤ
ਨਿਕਟ ਮੇਵਰੇ ਗਏ। ਜਥਾ ਜੋਗ ਹਿਤ ਖੈਬੇ ਦਏ ॥ ੧੩ ॥ ਸਰਬ ਰੀਤਿ
ਸੁਖ ਪਾਇ ਘਨੇਰਾ।ਗੁਰਨਿ ਸਰਾਹਹਿ ਸਗਰੋ ਡੇਰਾ।ਚਹੀ ਵਸਤੁ ਤਤਛਿਨ
ਪਹੁੰਚਾਈ। ਸੁਪਤਿ ਭਏ ਸੋ ਨਿਸਾ ਬਿਤਾਈ ॥ ੧੪॥ ਸੌਚ ਸ਼ਨਾਨ ਠਾਨਿ
ਸਵਧਾਨਾ। ਨ੍ਰਿਪਨੰਦਨ ਅਭਿਲਾਖ ਮਹਾਨਾ। ਪਠਯੋ ਮੁਸਾਹਿਬ ਸਤਿਗੁਰ
ਦ੍ਵਾਰੇ। 'ਰਾਵਰਿ ਦਰਸ਼ਨ ਚਾਹਿ ਉਦਾਰੇ॥ ੧੫॥ ਨੀਠ ਨੀਠ ਕਰਿ ਨਿਸਾ
ਬਿਤਾਈ। ਮਿਲਯੋ ਚਹਤਿ ਹੌਂ ਪਰਿ ਸ਼ਰਨਾਈ'। ਸੁਧਿ ਕਲਗ਼ੀਧਰਿ ਢਿਗ
ਪਹੁੰਚਾਈ। ਸੁਨਿ ਸ਼੍ਰੀ ਮੁਖ ਤੇ ਬਚ ਫੁਰਮਾਈ॥ ੧੬ ॥ 'ਪਹਿਰ ਤੀਸਰੇ
ਸਜਹਿਂ ਸੁਚੇਤਾ[2]। ਬੈਠੈਂ ਦਰਸ਼ਨ ਦੇਬੇ ਹੇਤਾ। ਮਿਲਹੁ ਆਨਿ ਕਰਿ ਪੁਰਹੁ
ਭਿਲਾਖਾ। ਸੁਧਰੈ ਜਨਮ ਭਾਉ ਅਸ ਰਾਖਾ' ॥੧੭॥ ਗਯੋ ਸਿਵਰ ਮਹਿਂ
ਨ੍ਰਿਪਤਿ ਸੁਨਾਯੋ। ਹਰਖਤਿ ਮੁਖ ਪੰਕਜ ਬਿਕਸਾਯੋ।ਕਰਯੋ ਹੁਕਮ 'ਹਾਥੀ
ਸ਼ਿੰਗਾਰਹੁ। ਜਲ ਤੇ ਮਲ ਕਰਿ ਰੰਗ ਨਿਕਾਰਹੁ' ॥ ੧੮॥ ਜ਼ਰੀਦਾਰ ਬਰ
ਮਖ਼ਮਲ ਝੂਲ। ਲਗੇ ਬ੍ਰਿੰਦ ਜਾਂਬੂਨਦ ਫੂਲ।ਸਿਰ ਪਰ ਝਾਲਰ ਝਲਕਤਿ
ਜ਼ਰੀ। ਕਿਤ ਕਿਤ ਲਰਕਤਿ ਮੁਕਤਨਿ ਲਰੀ॥ ੧੯ ॥ ਉਘਰਯੋ ਭਾਲ
ਸੁਪੇਦਾ ਭਲੇ। ਸ਼ਯਾਮ ਬਰਨ ਸਭਿ ਤਨ ਪਰ ਮਲੇ। ਜਾਸ ਕਦ ਤਸ ਹੀ
ਦਸਨ[3] ਸੁਹਾਏ। ਹਾਟਕ ਚੂੜੇ ਰੁੜ ਚੜ੍ਹਾਏ[4] ॥ ੨੦ ॥ ਚਾਂਦੀ ਕੇ ਸਿੰਖਲ[5]
ਘਰਿਵਾਏ।ਚਾਰ ਪਗਨ ਮਹਿ ਰਹੇ ਸੁਹਾਏ।ਤਿਮ ਹੀ ਕਰੇ ਤੁਰੰਗਮ ਤਯਾਰੇ।
ਜਰੇ ਜ਼ੀਨ ਜਾਂਬੂਨਦ ਡਾਰੇ ॥੨੧॥ ਸ਼ਸਤ੍ਰ ਪੰਚਕਲ, ਚੌਂਕੀ ਚਾਰੂ। ਜਾਮ
ਕਟੋਰਾ ਸ਼ੁਭ ਦੁਤਿ ਵਾਰੂ। ਕੰਕਨ ਕੰਚਨ ਬੱਜੂ[6] ਜਰਾਏ। ਬਹੁ ਬਨਾਵ ਕੋ

[1]ਸਿਆਣਪ ਨਾਲ [ਅ:, ਸ਼ਉਰ=ਸਿਆਣਪ]। [2]ਭਾਵ ਤਿਆਰ ਬਰਤਿਆਰ ਹੋਵਾਂਗੇ। [3]ਦੰਦ।
[4]ਸੋਨੇ ਦੀਆਂ ਚੂੜੀਆਂ ਦੰਦਾਂ ਤੇ ਸੁੰਦਰ ਚੜ੍ਹਾਈਆਂ ਹੋਈਆਂ। [5]ਸੰਗਲ। [6]ਹੀਰੇ।

ਬਸਤ੍ਰ ਬਨਾਏ॥੨੨॥ਤਯਾਰ ਕਰੀ ਇੱਤਯਾਦਿ ਅਕੋਰ। ਅਰਪਨਿ ਸ਼੍ਰੀ ਗੁਰ ਹਿਤ ਕਰ ਜੋਰਿ। ਬਸਤ੍ਰ ਬਿਭੂਖਨ ਮੋਲ ਘਨੇਰੋ।ਪਹਿਰਨਿ ਤਨ ਸਤਿਗੁਰ ਤਿਸ ਬੇਰੋ॥੨੩॥ਸਚਿਵ ਸੈਨ ਸਭਿਹੂੰ ਸੁਭ ਬਨੇ।ਬਸਤ੍ਰ ਸ਼ਸਤ੍ਰ ਧਰਿ ਜੋ ਮੁਲ ਘਨੇ। ਇਮ ਤਯਾਰੀ ਕਰਿ ਤੇ ਸਭਿ ਰੀਤਿ।ਤੀਨ ਪਹਿਰ ਗਯੋ ਬਾਸੁਰ ਬੀਤ ॥੨੪॥ ਤਿਸ ਛਿਨ ਆਇ ਮੇਵਰਾ ਗਯੋ।ਭੂਪਤਿ ਸਾਥ ਭਾਖਤੇ ਭਯੋ। 'ਸਭਾ ਬਿਖੈ ਭਾ ਗੁਰ ਆਗਵਨੂੰ। ਸਿਖ ਉਡਗਨ ਮਹਿਂ ਸਸਿ[1] ਗੁਨ ਭਵਨੂੰ ॥ ੨੫ ॥ ਬੈਠੇ ਪਾਵਨਿ ਦਰਸ਼ਨ ਹੇਤੁ। ਸੰਗਤਿ ਸਕਲ ਮਨੋਰਥ ਲੇਤਿ'। ਰਤਨਰਾਇ ਸੁਨਿ ਹਰਖਤਿ ਭਯੋ। 'ਲੇ ਸਭਿ ਚਲਹੁ' ਹੁਕਮ ਕਰਿ ਦਯੋ॥ ੨੬ ॥ ਬਸਤ੍ਰ ਬਿਭੂਖਨ ਗਨ ਦੀਨਾਰ। ਲੇ ਕਰਿ ਗਮਨੇ ਭਰਿ ਭਰਿ ਥਾਰ। ਅਪਰ ਵਸਤੁ ਸਭਿ ਕਰੇ ਅਗਾਰੀ। ਨਗਨ ਪਗਨ ਨ੍ਰਿਪ ਚਲਯੋ ਪਿਛਾਰੀ॥ ੨੭ ॥ ਸਚਿਵ ਸੁਭਟ ਨਿਜ ਸਾਥ ਮਿਲਾਏ। ਗਮਨੇ ਮਾਨਵ ਹ੍ਵੈ ਸਮੁਦਾਏ। ਪੌਰ ਸਭਾ ਕੌ ਤਹਿਂ ਚਲਿ ਆਯੋ। ਹਾਥ ਜੋਰਿ ਕਰਿ ਸੀਸ ਨਿਵਾਯੋ ॥੨੮॥ ਅੰਤਰ ਪ੍ਰਵਿਸ਼ੇ ਸਿਰ ਕਰਿ ਨੀਵਾ। ਵਾਹਿਗੁਰੂ ਕਹਿ ਭਾਵ ਅਤੀਵਾ[2]। ਪਿਖੀ ਦੂਰ ਤੇ ਗੁਰ ਕੀ ਮੂਰਤਿ। ਬੈਠੇ ਮਨਹੁੰ ਚੰਦ ਕੀ ਸੂਰਤ ॥ ੨੯ ॥ ਝੂਲਤਿ ਕਲਗ਼ੀ ਦਮਕਤਿ ਮੋਤੀ। ਜਿਗਾ ਬੰਧੀ ਹੀਰਨ ਦੁਤਿ ਹੋਤੀ। ਚਮਰ ਫੁਰਤਿ ਹੈ ਬਾਰੰਬਾਰੀ। ਥਿਰੇ ਸੁਹਾਵਤਿ ਸਭਾ ਮਝਾਰੀ ॥੩੦॥ ਜਨੁ ਦੇਵਨ ਮਹਿਂ ਬਿਸ਼ਨੁ ਕ੍ਰਿਪਾਲਾ। ਗਯਾਨ ਨਿਧਾਨ ਮਹਾਨ ਉਜਾਲਾ।ਤੂਰਨ ਕਰਤਿ ਪਰਯੋ ਪਗ ਜਾਈ। ਸਕਹਿ ਨਹੀਂ ਪੁਨ ਸੀਸ ਉਠਾਈ ॥ ੩੧ ॥ ਕ੍ਰਿਪਾ-ਦ੍ਰਿਸ਼ਟਿ ਤੇ ਗੁਰੂ ਬਿਲੋਕਾ। 'ਉਠਹੁ ਭੂਪ! ਸੁਧਰੇ ਜੁਗ ਲੋਕਾ'। ਮਾਨਿ ਬਾਕ ਕੋ ਸੀਸ ਉਠਾਯੋ। ਬੈਠਯੋ ਸਨਮੁਖ ਪ੍ਰੇਮ ਵਧਾਯੋ ॥ ੩੨ ॥ ਕੁਸ਼ਲ ਪ੍ਰਸ਼ਨ ਸ਼੍ਰੀ ਸਤਿਗੁਰ ਕੀਨੋ। ਹਾਥ ਜੋਰਿ ਤਿਨ ਸਭਿ ਕਹਿ ਦੀਨੋ।ਤਬਿ ਮੰਤ੍ਰੀ ਕਰ ਜੋਰਿ ਬਖਾਨਾ।'ਬਡੇ ਗੁਰੂ[3] ਪਹੁੰਚੇ ਤਿਸ ਥਾਨ॥੩੩॥ਰਾਜਾ ਰਾਮ[4] ਮਿਲਯੋ ਮਹਿਪਾਲਾ। ਕੀਨਿ ਬੇਨਤੀ ਇਮ ਤਿਸ ਕਾਲਾ।—ਜਤਨ ਕਰੇ ਉਪਜਯੋ ਨਹਿਂ ਬਾਲਿਕ। ਬਖਸ਼ਹੁ ਆਪ ਰਾਜ ਕੋ ਮਾਲਿਕ—॥ ੩੪ ॥ ਕ੍ਰਿਪਾ ਕਰੀ ਗੁਰ ਮੁਹਰ ਲਗਾਈ। ਦਯੋ ਪੁੱਤ੍ਰ ਇਹੁ, ਬਜੀ ਵਧਾਈ। ਤਿਸ ਤੇ ਚਿੰਨ੍ਹਤਿ ਸਿਰ ਇਸ ਕੇਰਾ। ਦਰਪਨ ਮਹਿਂ ਦੇਖਯੋ ਜਿਸ ਬੇਰਾ ॥੩੫॥ ਸਭਿ

---

[1] ਚੰਦ੍ਰਮਾਂ ਰੂਪ। [2] ਬਹੁਤ ਹੀ ਪਿਆਰ (ਨਾਲ)। [3] ਭਾਵ ਸ਼੍ਰੀ ਗੁਰੂ ਤੇਗ ਬਹਾਦਰ ਜੀ। [4] ਰਤਨ ਰਾਇ ਦੇ ਪਿਤਾ ਦਾ ਨਾਮ ਹੈ।

ਪ੍ਰਸੰਗ ਜਨਨੀ ਤੇ ਸੁਨਯੋਂ । ਅਨੰਦ ਉਪਾਇ ਆਵਨੋ ਭਨਯੋਂ[1]। ਪੁਨਿਹਿ ਉਪਾਇਨ ਕੀਨਿ ਜਨਾਵਨਿ।ਪ੍ਰਿਥਕ ਪ੍ਰਿਥਕ ਸਭਿ ਕਰਯੋ ਬਤਾਵਨਿ॥੩੬॥ ਪ੍ਰਥਮ ਮਤੰਗ ਅਜਬ ਦਿਖਰਾਯੋ। ਜਿਹ ਸਮ ਦੂਤੀ ਨ ਜਗ ਮਹਿਂ ਜਾਯੋ[2]। ਪੰਚ ਤੁਰੰਗ ਅਗਾਰੀ ਕਰੇ। ਕੰਚਨ ਜ਼ੀਨ ਜਿਨਹੁ ਪਰ ਪਰੇ ॥ ੩੭ ॥ ਸ਼ਸਤ੍ਰ ਬਿਭੂਖਨ ਬਸਤ੍ਰ ਘਨੇਰੇ। ਸ਼ਸਤ੍ਰ ਧਰੇ ਸਤਿਗੁਰੂ ਅਗੇਰੇ। ਦੇਖਤਿ ਖੁਸ਼ੀ ਬਿਸਾਲ ਦਈ ਹੈ।-ਸੁਖ ਪ੍ਰਾਪਤਿ-ਅਰਦਾਸ ਭਈ ਹੈ ॥ ੩੮ ॥ ਭਯੋ ਨਿਹਾਲ ਖੁਸ਼ੀ ਕੋ ਲੇਯ। ਦਰਸ਼ਨ ਦੇਖਤਿ ਅਨੰਦ ਧਰੇਯ। ਬਹੁ ਅਸਾਮ ਦੇਸ਼ਨ ਕੀ ਗਾਥਾ । ਬੂਝਤਿ ਰਤਨਰਾਇ ਕੇ ਸਾਥਾ ॥ ੩੯ ॥ ਸਚਿਵਨ ਸਹਿਤ ਬਖਾਨਹਿਂ ਤੈਸੇ। ਕਲਗ਼ੀਧਰ ਕੇ ਰੁਖ਼ ਹੁਇ ਜੈਸੇ। ਦੇਸ਼ ਰੁ ਅਪਨੋ ਸਰਬ ਬ੍ਰਿਤੰਤ। ਕਰਯੋ ਸੁਨਾਵਨਿ ਗੁਰ ਭਗਵੰਤ[3] ॥ ੪੦ ॥ ਖਟ ਘਟਕਾ ਲਗਿ ਬੈਠੇ ਰਹੇ। ਰਤਨਰਾਇ ਅਰੁ ਗੁਰ ਮੁਦ ਲਹੇ। ਗਜ ਕੇ ਗੁਨ ਬਰਨਨ ਬਹੁ ਕਰੇ। 'ਸੀਛਤਿ ਬਡੋ ਕਹਿਨ ਅਨੁਸਰੇ[4]' ॥ ੪੧ ॥ ਜਿਮ ਚਾਹਹੁ ਪ੍ਰਭੁ ਜੀ ਕਰਿਵਾਵਹੁ।ਨਿਤ ਦੇਖਹੁ ਪਰਖਹੁ ਹਰਖਾਵਹੁ। ਪੰਚਕਲਾ ਇਹ ਸ਼ਸਤ੍ਰ ਬਿਸਾਲਾ। ਕਰਹਿ ਕਾਜ ਬਹੁਤੇ ਰਣ ਕਾਲ॥ ੪੨ ॥ ਬਰਛੀ, ਜਮਧਰ, ਖੜਗ, ਤਮਾਂਚਾ। ਚਹੋ ਸੁ ਕਰੋ ਰੋਸ ਰਣ ਰਾਚਾ। ਦੁਸ਼ਮਨ ਹਤਹੁ ਦਾਵ ਜਸ ਹੋਇ[5]। ਇਸ ਤੇ ਬਚਿ ਕੈ ਜਾਇ ਨ ਕੋਇ ॥੪੩॥ ਇਹ ਚੌਕੀ ਪ੍ਰਭੁ ਅਜਬ ਬਿਸਾਲੀ। ਸਭਿ ਕੀ ਸੈਲ ਕੀਜੀਅਹਿ ਕਾਲੀ[6]। ਬਡੇ ਜਤਨ ਤੇ ਵਸਤੁ ਮੰਗਾਈ। ਮੁਖ ਮਾਂਗਯੋ ਦਿਯ ਮੋਲ ਪਠਾਈ ॥੪੪॥ ਦੂਰ ਦੂਰ ਤੇ ਸੁਨਿ ਸੁਨਿ ਆਛੀ। ਹੇਤੁ ਆਪ ਕੇ ਅਰਪਨਿ ਬਾਛੀ। ਸਦਾ ਦਾਸ ਮੈਂ ਸਤਿਗੁਰ ਘਰ ਕੋ। ਸਿੱਖੀ ਬਖਸ਼ਹੁ ਦੇ ਕਰਿ ਬਰ ਕੋ ॥ ੪੫॥ ਸੁਨਤਿ ਮਹਾਤਮ[6] ਉਪਜਯੋ ਪ੍ਰੇਮ। ਸ਼੍ਰੀ ਗੁਰ ਦਾਤਾ!ਦੇ ਗੁਰ ਛੇਮ*। ਅਪਨੋ ਜਾਨਿ ਭੁਜਾ ਪਕਰੀਜੈ। ਚਰਨ ਕਮਲ ਕੀ ਪਾਹੁਲ ਦੀਜੈ' ॥ ੪੬ ॥ ਬਿਨਤੀ ਸੁਨਤਿ ਪ੍ਰਸੰਨ ਪ੍ਰਭੁ ਪੂਰੇ। ਆਨੀ ਲਖੀ ਉਪਾਇਨ ਰੂਰੇ।ਪ੍ਰੇਮੀ ਹੇਰਿ ਖੁਸ਼ੀ ਬਹੁ ਕਰੀ। ਜਨਮ ਮਰਨ ਕੀ ਅਪਦਾ ਹਰੀ ॥ ੪੭ ॥ ਬੰਦਨ ਕਰਿ ਰਾਜਾ ਤਬਿ ਗਯੋ।ਪਿਖਿ ਸੁਸ਼ੀਲ ਗੁਰਕੋ ਹਰਖਯੋ। ਹਯ ਗਯ ਸੌਂਪੇ ਦਾਸਨਿ ਪਾਸ। ਖੈਂਬੇ ਦੇਹੁ ਨਿਹਾਰੀ ਘਾਸ' ॥ ੪੮ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ

[1]ਨਹੀਂ ਪੈਦਾ ਹੋਇਆ। [2]ਗੁਰੂ ਜੀ ਨੂੰ। [3]ਸਿਖਿਆ ਹੋਇਆ ਹੈ ਤੇ ਆਖਣ ਅਨੁਸਾਰ (ਕੰਮ ਕਰਦਾ ਹੈ)। [4]ਜਿਹੋ ਜਿਹਾ ਦਾਉ ਹੋਵੇ। [5]ਕਲ ਨੂੰ। [6]ਆਪ ਜੀ ਦਾ ਮਹਾਤਮ।

*ਪਾ:-ਸ਼੍ਰੀ ਗੁਰਦਾਤੇ ਜੇ ਗਨ ਛੇਮ।

ਰੁਤੇ 'ਆਸਾਮ ਨ੍ਰਿਪ ਮੇਲ' ਪ੍ਰਸੰਗ ਬਰਨਨੰ ਨਾਮ ਦ੍ਵਾ ਬਿੰਸਤੀ ਅੰਸੂ ॥ ੨੨ ॥

## ੨੩. [ਰਤਨ ਰਾਇ ਦੀਆਂ ਉਪਹਾਰਾਂ]।

ਦੋਹਰਾ ॥ ਨਿਸਾ ਬਿਤਾਇ ਪ੍ਰਭਾਤਿ ਭੀ ਠਾਨੇ ਸੌਚ ਸ਼ਨਾਨ । ਗੁਰ ਦਰਬਾਰ ਲਗਾਇ ਕਰਿ ਬੈਠੇ ਮੁਦਤ ਸੁਜਾਨ॥੧॥ਚੌਪਈ॥ਪਠ੍ਯੋ ਮੇਵੜਾ ਨ੍ਰਿਪ ਬੁਲਵਾਯੋ । ਮੁਦਤਿ ਸਚਿਵ ਜੁਤਿ ਚਲਿ ਕਰਿ ਆਯੋ।ਕਰਿ ਬੰਦਨ ਬੈਠ੍ਯੋ ਪ੍ਰਭੁ ਤੀਰ।ਖੜਗ ਸਿਪਰ ਜੁਤਿ ਸ਼ੁਭਿਤਿ ਸ਼ਰੀਰ॥੨॥ਪ੍ਰਥਮੈ ਚੌਕੀ ਸੋ ਮੰਗਵਾਈ। ਦਾਬੀ ਕਲ ਪੁਤਲੀ ਨਿਕਸਾਈ। ਚੌਪਰ ਕੋ ਬਿਛਾਇ ਕਰਿ ਦੀਨਿ। ਡਲ ਗੇਰਤਿ ਖੇਲਤਿ ਲਖਿ ਲੀਨਿ ॥੩॥ ਪੰਚਕਲਾ ਪੁਨ ਸ਼ਸਤ੍ਰ ਮੰਗਾਯੋ। ਕਸ੍ਯੋ ਤਮਾਂਚਾ ਪ੍ਰਥਮ ਚਲਾਯੋ। ਬਡੋ ਸ਼ਬਦ ਭਾ ਤੋੜ[1] ਘਨੇਰਾ ।–ਹਤਹਿ ਸ਼ੱਤ੍ਰ ਨੀਕੇ–ਗੁਰ ਹੇਰਾ ॥ ੪ ॥ ਪੁਨ ਕਲ ਦਾਬੇ ਭਯੋ ਕ੍ਰਿਪਾਨ । ਤੀਖਨ ਧਾਰਾ ਦਿਖ੍ਯੋ ਮਹਾਨ। ਗਹਿ ਕਬਜ਼ਾ ਕਰ ਮਹਿਂ ਪ੍ਰਭੁ ਤਬੈ। ਇਤ ਉਤ ਕਰਿ ਦੇਖ੍ਯੋ ਸ਼ੁਭ ਤਬੈ ॥ ੫ ॥ ਪੁਨ ਬਰਛੀ ਕਰਿ ਕੈ ਦਿਖਰਾਈ। ਤੀਖਨ ਅਨੀ ਘਨੀ ਰਿਪੁ ਘਾਈ । ਪੁਨ ਜਮਧਰ ਕੋ ਤਿਸ ਤੇ ਕਰ੍ਯੋ । ਸੁੰਦਰ ਪਰੇ[2] ਹਾਥ ਮਹਿਂ ਧਰ੍ਯੋ॥੬॥ਖਰ ਧਾਰਾ ਅਰੁ ਅਨੀ ਮਹਾਨੇ।ਸ਼ੱਤ੍ਰ ਉਦਰ ਕੋ ਧਸਿ ਕਰਿ ਹਾਨੇ । ਪਟੇਦਾਰ[3] ਪੁਨ ਗੁਰਜ ਬਨਾਈ। ਲਗਹਿ ਸੀਸ ਪੁਨ ਬਚਨਿ ਨ ਪਾਈ॥ ੭॥ ਸਭਿ ਕਲ ਪਰਖਤਿ ਹਰਖਤਿ ਨਾਥ। ਸ਼ਸਤ੍ਰ ਅਜਾਇਬ ਧਰਿ ਕਰਿ ਹਾਥ। ਬਹੁਰ ਤੁਰੰਗਮ ਸਾਂਭ ਫਿਰਿਵਾਇ। ਮ੍ਰਿਗਨ ਸਮਾਨ ਧਵਾਇ ਕੁਦਾਇ ॥ ੮ ॥ ਜਰੇ ਜ਼ੀਨ ਜਾਂਬੂਨਦ ਕੇਰੇ। ਰਤਨਰਾਇ ਕੋ ਪ੍ਰੇਮ ਬਡੇਰੇ। ਕ੍ਰਿਪਾਦ੍ਰਿਸ਼ਟਿ ਤੇ ਪਿਖਹਿਂ ਗੁਸਾਈਂ । ਵਸਤੁ ਅਜਬ ਆਨੀ ਸਮੁਦਾਈ ॥ ੯ ॥ ਪੁਨਹਿ ਮਤੰਗ ਅਨਾਵਨਿ ਕੀਨੋ । ਸੁੰਦਰ ਸਰਬ ਸ਼ਿੰਗਾਰ ਨਵੀਨੋ । ਸ਼੍ਰੀ ਕਲਗ਼ੀਧਰ ਨਿਕਟਿ ਹਕਾਰਾ। ਝੂਲਤਿ ਪਹੁੰਚ੍ਯੋ ਭਲੇ ਨਿਹਾਰਾ ॥ ੧੦ ॥ ਕਦ ਮਹਿਖੇ[4] ਸਮ, ਸਦਮ ਅਨੰਦ[5]। ਤਿਨ ਦਿਸਿ[6] ਪ੍ਰੇਰਤਿ ਸੁੰਡ ਬਿਲੰਦ। ਪ੍ਰਭੁ ਪੇਖਿ ਤਿਹ ਹਾਥ ਲਗਾਯੋ।ਮ੍ਰਿਦੁਲ ਦਿਲਾਸਾ ਦੇ ਠਹਿਰਾਯੋ ॥੧੧॥ ਹਟਿ ਪੁਨ ਗੁਰ ਪਨਹੀ ਜਹਿ ਧਰੀ। ਸੁੰਡ ਬਿਥੈ ਗਹਿ ਝਾਰਨਿ ਕਰੀ। ਭਲੇ ਬਨਾਇ ਟਿਕਾਇ ਅਗਾਰੀ। ਬਿਸਮਤਿ ਸਭਾ ਬਿਲੋਕਤਿ ਸਾਰੀ ॥ ੧੨ ॥ ਗਹਿ ਸਤਿਗੁਰ ਧਨੁ ਬਾਨ ਚਲਾਏ। ਪੂਰ੍ਯੋ ਗਜ, ਬੀਨਤਿ ਤਹਿਂ ਜਾਏ। ਸਭਿ ਇਕਠੇ ਕਰਿ ਸੁੰਡ ਮਝਾਰੀ।ਧਰੇ ਆਨਿ ਕਰਿ

[1] ਜਦ ਤੋੜਾ ਲਾਇਆ। [2] ਸੁਹਣੀ ਲਗਦੀ ਹੈ। [3] ਤਲਵਾਰ ਦੀ ਮੁੱਠ ਵਰਗੀ ਮੁੱਠ ਵਾਲਾ। [ਇਕ ਹੋਰ ਗੁਰਜ ਹੇਠੋਂ ਨੋਕਦਾਰ ਹੁੰਦਾ ਹੈ] (ਅ) ਫਾਜ਼ੀਦਾਰ ਗੁਲਿਆਈ ਵਾਲਾ। [4] ਮਹਿਂ ਦਾ ਨਰ, ਭਾਵ ਸਿੰਢੇ ਵਰਗਾ ਕੱਦ। [5] ਅਨੰਦ ਦਾ ਘਰ। [6] ਭਾਵ ਸ੍ਰੀ ਗੁਰੂ ਜੀ ਵਲ।

ਪ੍ਰਭੂ ਅਗਾਰੀ॥੧੩॥ਚਲਤਿ ਚਾਲ ਚੰਚਲ ਅਤਿ ਚਾਰੂ।ਇਤ ਉਤ ਫਿਰਤਿ ਤੁਰਤ ਦੁਤਿਵਾਰੂ। ਲਘੁ ਲਘੁ ਕਿੰਕਨ[1] ਗਰ ਮਹਿਂ ਬਾਜਹਿਂ। ਕੰਚਨ ਕਾਮ ਝੂਲ ਸ਼ੁਭ ਸਾਜਹਿਂ[2] ॥੧੪॥ ਜਲ ਕੋ ਲੇ ਪੁਨ ਸੁੰਡ ਪਖਾਰੀ। ਗਹਿ-ਵਾਈ ਤਿਸ ਮਹਿ ਭਰਿ ਝਾਰੀ[3]। ਜਥਾ ਦਾਸ ਕਰ ਚਰਨ ਧੁਵਾਵਹਿ। ਤਥਾ ਨੀਰ ਝਾਰੀ ਤੇ ਪਾਵਹਿ ॥ ੧੫ ॥ ਗੁਰ ਕੇ ਪਾਇ ਪਖਾਰਨਿ ਕਰੇ। ਪਟ ਕੌ ਗਹਿ ਪੌਂਛੇ ਬਿਧਿ ਖਰੇ। ਚਮਰ ਚਾਰੁ ਕੋ ਤਬਿ ਗਹਿਵਾਯੋ। ਥਿਰ ਹੁਇ ਗੁਰ ਪਰ ਭਲੇ ਝੁਲਾਯੋ॥੧੬॥ ਜਥਾ ਦਾਸ ਲੇ ਮਤਿ ਕਰਿ ਫੇਰਹਿ[4]।ਤਥਾ ਢੁਰਾ-ਵਤਿ ਚਾਮਰ ਪ੍ਰੇਰਹਿ[5]। ਇੱਤ੍ਯਾਦਿਕ ਬਿੱਦ੍ਯਾ ਦਿਖਰਾਈ। ਹਰਖਤਿ ਗੁਰੂ ਸਭਾ ਬਿਸਮਾਈ ॥੧੭॥ ਹੁਇ ਪ੍ਰਸੰਨ ਮੁਖ ਬਾਕ ਉਚਰਯੋ। ਨਾਮ ਪ੍ਰਸਾਦੀ ਗਜ ਕੋ ਧਰਯੋ। 'ਸਿਤਾ ਘ੍ਰਿੱਤ ਮੈਦਾ ਸਮੁਦਾਇ। ਜੇਤਿਕ ਖਾਇ ਰਹੇ ਤ੍ਰਿਪਤਾਇ'॥੧੮॥ਸੌਂਪਯੋ ਦਾਸਨਿ ਕੋ ਇਤ ਸੇਵਾ।ਭਏ ਕ੍ਰਿਪਾਲ ਪ੍ਰਭੁ ਗੁਰ-ਦੇਵਾ। ਰਤਨ ਰਾਇ ਕਰ ਜੋਰਿ ਉਚਾਰਾ। 'ਸੁਨਹੁ ਜਗਤ ਗੁਰ ਰਾਤਿ ਮਝਾਰਾ ॥੧੯॥ ਜ੍ਵਲਤ ਮਸਾਲ ਦੋਹਿ ਗਹਿਵਾਈ। ਕਰਤਿ ਪ੍ਰਕਾਸ਼ ਚਲਯੋ ਮਗ ਜਾਈ। ਸੁਮਤਵੰਤਿ ਜਿਮ ਚਹਿਹਿ ਕਰਾਵਹਿ।ਅਵਿਲੋਕਤਿ ਲੋਕਨਿ ਬਿਸਮਾਵਹਿ॥੨੦॥ਇਸ ਕੇ ਸਮ ਜਗ ਲਹੀਅਹਿ ਆਨ ਨ[6]।ਸਹਿਤ ਸੁਪੇਦ ਸ਼ੋਭਤਿ ਆਨਨ[7]। ਨਹਿਨ ਨਗਰ ਅਰੁ ਨਹਿਂ ਕਿਸ ਕਾਨਨ[8]। ਕਿਤ ਦੇਖਹਿਂ ਜੋ ਸੁਨਿਯ ਨ ਕਾਨਨ[9] ॥੨੧॥ ਸਰਬ ਸ਼ਿਰੋਮਣਿ ਰਾਵਰ ਜੈਸੇ। ਵਸਤੁ ਅਮੋਲ ਪਰਾਪਤਿ ਤੈਸੇ।ਜਾਨੀ ਪਰੇ ਕਰੇ ਅਨੁਮਾਨ[10]।ਸੁਰਪਤਿ ਕੋ ਗਜਰਾਜ ਮਹਾਨ[11]*॥੨੨॥ਨਿਜ ਤਨ ਕੋ ਤੁਮ ਹਿਤ ਪਲਟਾਯੋ। ਅਲਪ ਅਕਾਰ ਬਚਿੱਤ੍ਰ ਬਨਾਯੋ।ਕਰਨਿ ਆਪ ਕੋ ਮੁਦਤਿ ਬਡੇਰੇ। ਆਯੋ ਸ਼ਰਨਿ ਲੀਨਿ ਮਿਸ ਮੋਰੇ[12] ॥ ੨੩॥ ਹੇਤੁ ਰਿਝਾਵਨਿ ਤੁਮਹਿਂ ਬਿਧਾਤਾ[13]। ਕਿਧੌਂ ਪਠਯੋ ਰਚਿ ਕਰਿ ਗਜ ਗਾਤਾ[14]। ਇੱਤ੍ਯਾਦਿਕ ਕਾਰਨ ਕੁਛ ਹੋਇ। ਨਾਂਹਿ ਤ ਇਹ ਸਮ ਦੁਤਿਯ ਨ ਕੋਇ'॥੨੪॥ ਰਤਨ ਰਾਇ ਕੇ ਸੁਨਿ ਸ਼ੁਭ ਬੈਨ। ਖੁਸ਼ੀ ਕੀਨਿ ਗੁਰ ਕਰੁਨਾ ਨੈਨ। 'ਸ਼ਸਤ੍ਰ ਮਤੰਗ ਆਦਿ ਵਥੁ ਜੋਈ।

[1]ਘੁੰਗਰੂ। [2]ਜਿਸ ਝੁੱਲ ਤੇ ਸੋਨੇ ਦਾ ਕੰਮ ਹੋਇਆ ਹੋਇਆ ਸੀ। (ਅ) ਸੋਨੇ ਦਾ ਸੁੰਦਰ ਝੁੱਲ"। [3]ਸੁਰਾਹੀ। [4]ਜੀਕੂੰ ਦਾਸ (=ਚੌਰ ਬਰਦਾਰ ਚੌਰ) ਲੈਕੇ ਅਕਲ ਨਾਲ ਝੁਲਾਉਂਦਾ ਹੈ। [5](ਹਾਥੀ) ਪ੍ਰੇਰਿਆ ਹੋਇਆ। [6]ਹੋਰ ਨਹੀਂ। [7]ਮੂੰਹ, ਮੱਥਾ। [8]ਤੇ ਨਾ ਹੀ ਕਿਸੇ ਬਣ ਵਿਚ ਹੈ। [9]ਜੋ ਕੰਨੀਂ ਨਹੀਂ ਸੁਣਿਆ ਤਾਂ ਦੇਖਣਾ ਕਿੱਥੋਂ ਹੈ। [10]ਵਿਚਾਰ ਕੀਤਿਆਂ। [11]ਇੰਦ੍ਰ ਦਾ (ਜੋ) ਐਰਾਵਤ ਵੱਡਾ (ਹਾਥੀ) ਹੈ"। [12]ਮੋਰੇ ਬਹਾਨੇ। [13]ਬਿਧਾਤਾ ਨੇ ਆਪ ਨੂੰ ਪ੍ਰਸੰਨ ਕਰਨ ਵਾਸਤੇ। [14]ਹਾਥੀ ਦਾ ਸਰੀਰ। *ਪਾ:-ਸਮਾਨ।

ਲਗਾਇ ਅਜਾਇਬਹਮਹਿਤਤੇਈ॥੨੫॥ਪ੍ਰੇਮਬਿਸਾਲ ਅਹੈ ਜਸ ਤੇਰੋ।ਤਸ ਪ੍ਰਾਪਤਿ ਫਲ ਅਨੰਦ ਬਡੇਰੋ। ਪੂਰਬ ਜਨਮ ਹੁਤੋ ਗੁਰ ਸਿੱਖ। ਨ੍ਰਿਪ ਕੋ ਦਿਯ ਸੁਖ ਭੋਗ ਭਵਿੱਖ[1] ॥ ੨੬ ॥ ਇਮ ਕਹਿ ਪਦ ਅਰਬਿੰਦ ਪਖਾਰੇ। ਪਾਹੁਲ ਦਈ ਭਾਗ ਜਿਸਭਾਰੇ।ਵਾਹਿਗੁਰੂ ਨਿਜ ਮੰਤ੍ਰ ਦ੍ਰਿੜ੍ਹਾਯੋ।ਭੋਗਮੋਖਦਾ ਭਲੇ ਬਤਾਯੋ ॥੨੭॥ ਸਚਿਵਨ ਸਹਿਤ ਚਮੂੰ ਨਰ ਬ੍ਰਿੰਦ। ਲੇ ਪਗ ਪਾਹੁਲ ਅਧਿਕ ਅਨੰਦ। ਪ੍ਰੇਮ ਬਿਸਾਲ ਸਿੱਖ ਹੁਇ ਰਾਜਾ। ਕ੍ਰਿਤ ਕ੍ਰਿਤ ਹੋਯੋ ਸਹਿਤ ਸਮਾਜਾ॥ ੨੮ ॥ ਕਰਤਿ ਸੁਜਸੁ ਕੋ ਗਮਨਯੋ ਡੇਰੇ।ਰਹਯੋ ਅਨੰਦ-ਪੁਰਿ ਦਿਨ ਬਹੁਤੇਰੇ। ਦਰਸ਼ਨ ਜਾਇ ਨਿਤਪ੍ਰਤਿ ਕਰੈ। ਬੈਠਹਿ ਕਿਤਿਕ ਕਾਲ ਮੁਦ ਧਰੈ ॥ ੨੯ ॥ ਸਤਿਗੁਰ ਪਰਚਹਿਂ ਗਜ ਮੰਗਵਾਵਹਿਂ। ਆਨ ਕਾਜ ਤਿਸਤੇ ਕਰਿਵਾਵਹਿਂ। ਕਬਿ ਪੁਤਲੀਨ ਬਿਲੋਕਿ ਤਮਾਸ਼ਾ। ਜੋ ਕਲ ਦਾਬੇ ਗੇਰਤਿ ਪਾਸਾ ॥੩੦॥ ਕਬਹੂੰ ਸ਼ਸਤ੍ਰ ਅਜਾਇਬ ਹੇਰੈਂ।ਬਨਹਿ ਅਪਰ ਬਿਧਿ ਜਬਿ ਕਲ ਫੇਰੈਂ। ਕਬਹੂ ਰਤਨਰਾਇ ਲੇ ਸਾਥ। ਚਢਹਿ ਅਖੇਰ ਬ੍ਰਿੱਤ[2] ਕੌ ਨਾਥ ॥ ੩੧ ॥ ਬਨ ਮਹਿ ਬਿਚਰਹਿਂ ਮ੍ਰਿਗਨਿ ਪ੍ਰਹਾਰਹਿਂ।ਸ਼ਿਕਰੇ ਸ੍ਵਾਨ ਬਾਜ ਖਗ ਮਾਰਹਿਂ। ਕਬਹੁਂ ਕਰਹਿਂ ਕ੍ਰੀੜਾ ਜਲ ਕੇਰੀ । ਭਿਰਹਿਂ ਦੁਦਿਸ਼ਿ ਤੇ ਛੀਂਟ ਘਨੇਰੀ ॥ ੩੨ ॥ ਕਬਹੂੰ ਆਯੁਧ ਬਿਦਯਾ ਕਰੈਂ। ਤੀਰ ਪ੍ਰਹਾਰੈਂ ਕਰ ਧਨੁ ਧਰੈਂ। ਕਬਹੂੰ ਕਸਹਿਂ ਤੁਰੰਗ ਚਲਾਵਹਿਂ। ਛੋਰਹਿਂ ਹਯ ਪਰ ਚਢੇ ਧਵਾਵਹਿਂ ॥੩੩॥ ਤੋਮਰ ਫੇਰਿ ਕਵਾਇਦ ਕਰੈਂ। ਸਮੁਖ ਅਨੀ[3] ਜਿਮ ਸ਼ੱਤ੍ਰ ਮਰੈਂ। ਇਸ ਪ੍ਰਕਾਰ ਕੇ ਅਨਿਕ ਬਿਲਾਸਾ।ਕਰਹਿਂ ਗੁਰੂ ਪੂਰਹਿਂ ਸਭਿ ਆਸ਼ਾ ॥ ੩੪ ॥ ਕਿਤਿਕ ਦਿਵਸ ਲੌ ਦੁਰਦ ਪ੍ਰਸਾਦੀ[4]। ਕਿਸ ਥਲ ਬੰਧਯੋ ਰਹਿ ਅਹਿਲਾਦੀ[5]।ਪਿਖਿ ਪ੍ਰਸੰਨ ਸਤਿਗੁਰੂ ਮਹਾਨਯੋ। ਗਜ ਦਾਸਨ ਕੇ ਸਾਥ ਬਖਾਨਯੋ ॥ ੩੫ ॥ 'ਨਹਿਨ ਪ੍ਰਸਾਦੀ ਬੰਧਨਿ ਪਾਵਹੁ। ਇਮ ਹੀ ਛੋਰਹੁ ਸੇਵ ਕਮਾਵਹੁ। ਫਿਰਹਿ ਅਨੰਦਪੁਰਿ ਜਹਿਂ ਜਹਿਂ ਕਹਾਂ। ਆਪੇ ਥਿਰੇ ਜਹਾਂ ਰੁਚਿ ਤਹਾਂ ॥ ੩੬ ॥ ਕੇਤਿਕ ਦਿਵਸ ਦਾਸ ਰਹਿਂ ਸੰਗ। ਕਰਹਿਂ ਪਿਖਿਨਿ ਜਹਿਂ ਫਿਰਹਿ ਮਤੰਗ। ਜਬਿ ਹਿਲ ਜਾਇ ਹਟਕ ਤਬਿ ਰਹੈਂ[6]। ਦੇਹਿਂ ਖੁਆਇ ਖੁਰਾਕ ਜਿ ਅਹੈ'॥੩੭॥ਸੁਨਿਗੁਰ ਹੁਕਮ ਛੋਰਿਫਿਰ ਦੀਨਾ।

[1]ਤਦੋਂ ਤੈਨੂੰ ਰਾਜਾਪਨੇ ਦੇ ਸੁੱਖਾਂ ਦੇ ਭੋਗ ਭਵਿੱਖਤ ਵਿਚ ਦਿੱਤੇ ਸਨ ਭਾਵ ਵਰ ਦਿੱਤਾ ਸੀ ਕਿ ਤੂੰ ਅਗਲੇ ਜੁਗ ਰਾਜਾ ਹੋ ਕੇ ਸੁਖ ਭੋਗੇਂਗਾ। [2]ਸ਼ਿਕਾਰ। [3]ਨੋਕ। [4]ਪ੍ਰਸਾਦੀ ਹਾਥੀ। [5]ਕਿਸੇ(ਇਕ) ਥਾਂ ਬੰਨ੍ਹਿਆ ਰਹੇ। [6]ਜਦੋਂ ਹਿਲ ਜਾਵੇ ਤਦੋਂ (ਤੁਸਾਂ) ਹਟ ਜਾਣਾ (ਨਾਲ ਜਾਣੋਂ)।

ਜਹਿਂ ਕਹਿਂ ਬਿਚਰਹਿ ਭਾ ਬਹੁ ਪੀਨਾ[1]। ਫਿਰਹਿ ਬਜਾਰ ਬਿਖੈ ਬਹੁ ਬਾਰਿ। ਬਨਕਨ ਕੋ ਕਰਿ ਦੇਤਿ ਬਿਗਾਰ ॥ ੩੮ ॥ ਮੋਦਕ ਆਦਿ ਧਰੇ ਪਕਵਾਨ। ਜਹਿਂ ਕਹਿਂ ਕਰਤਿ ਫਿਰਤਿ ਸੋ ਖਾਨ । ਅੰਨ ਆਦਿ ਥੈਬੇ ਵਥੁ ਜੋਇ। ਬਿਚਰਤਿ ਬਦਨਪਾਇਲੇ ਸੋਇ॥੩੯॥ਮਿਲਬਨੀਏਂ ਸਤਿਗੁਰ ਢਿਗ ਆਏ। 'ਕੁੰਚਰ ਕਰਹਿ ਬਿਗਾਰ' ਸੁਨਾਏ। 'ਔਚਕ ਸੌਦਾ ਕਰਤਿ ਬਖੇਰਤਿ[2]। ਬਰਜਤਿ ਬਰਜਤਿ ਤਤਛਿਨ ਗੇਰਤਿ ॥ ੪੦ ॥ ਸਰਬ ਦਿਵਸ ਬਿਚਰਤਿ ਤਹਿਂ ਆਵਤਿ। ਗਨ ਪਕਵਾਨ ਖਾਇ ਕਰਿ ਜਾਵਤਿ । ਡਰਹਿਂ ਆਪ ਤੇ ਹਤਹਿਂ ਨ ਦੰਡਾ। ਪ੍ਰੇਰਤਿ ਇਤ ਉਤ ਫੇਰਤਿ ਸੁੰਡਾ' ॥ ੪੧ ॥ ਸੁਨਿ ਕਲਗੀਧਰ ਕਰੀ ਗੁਹਾਰਾ[3]। ਸੰਗ ਮਸੰਦਨ ਹੁਕਮ ਉਚਾਰਾ। 'ਜਿਤਕ ਬਨਕ ਕੋ ਹੁਇ ਨੁਕਸਾਨ। ਕਰਹਿ ਪ੍ਰਸਾਦੀ ਜਾਇ ਦੁਕਾਨ ॥ ੪੨ ॥ ਸੋ ਸਰਕਾਰਹਿਂ[4] ਤੇ ਦਿਹੁ ਦਰਬ। ਸੰਧ੍ਯਾ ਸਮੈ ਬੂਝਿ ਲੇਹੁ ਸਰਬ'। ਸੁਨੀ ਬਨਿਅਨਿ ਮਨ ਅਨੰਦ ਉਪੰਨਾ। ਜਥਾ ਜੋਗ ਗੁਰ ਕੋ ਬਚ ਮੰਨਾ ॥੪੩॥ ਸਗਰੇ ਪੁਰਿ ਮਹਿਂ ਬਿਚਰਤਿ ਰਹੈ । ਲੋਕ ਹਜ਼ਾਰਹੁਂ ਹੇਰਤਿ ਅਹੈਂ। ਦੂਰ ਦੂਰ ਕੀ ਸੰਗਤਿ ਆਵੈ। ਪਿਖਿ ਅਦਭੁਤ ਕੋ ਸਭਿ ਬਿਸਮਾਵੈਂ ॥ ੪੪ ॥ ਰਤਨਰਾਇ ਰਹਿ ਕੇਤਿਕ ਮਾਸ।ਪਿਖਿ ਸਤਿਗੁਰਕੇ ਅਨਿਕ ਬਿਲਾਸ।ਸ੍ਰੀਗੁਜਰੀ ਢਿਗ ਜਨਨੀ ਸਹਿਤ। ਪਹੁੰਚੈ ਬਾਰਿ ਬਾਰਿ ਸੁਖ ਲਹਿਤਿ ॥ ੪੫ ॥ ਤਿਮ ਕਲਗੀਧਰ ਕੇਤਿਕ ਦਰਸ਼ਨ।ਬਾਰਿ ਬਾਰਿ ਪਗ ਪੰਕਜ ਪਰਸਨ। ਅਪਨਿ ਦੇਸ਼ ਹਿਤ ਕਰਨਿ ਚਢਾਈ। ਹਾਥ ਜੋਰਿ ਕਰਿ ਜਾਚਿ ਬਿਦਾਈ ॥ ੪੬ ॥ ਸਤਿਗੁਰ ਕਹਿ ਕਹਿ ਬਹੁਤ ਟਿਕਾਯੋ। ਪੁਨ ਓਰਕ ਚਲਿਬੋ ਬਨਿ ਆਯੋ। ਅਧਿਕ ਪ੍ਰੇਮ ਤੇ ਨ੍ਰਿਪ ਨਹਿਂ ਚਹੈ।ਹੁਇ ਕਰਿ ਤਯਾਰ ਬਹੁਰ ਪੁਰਿਰਹੈ॥੪੭॥ ਜ਼ਰੀ ਦੁਸ਼ਾਲੇ ਕੋ ਸਿਰੁਪਾਊ। ਬਖਸ਼ਯੋ ਗੁਰੂ ਲੀਨਿ ਚਿਤਚਾਊ। ਕਹੈ ਭੂਪ 'ਜਿਮ ਸੁਨਯੋ ਸੁਜਸੁ ਕੋ।ਕਰਯੋ ਆਇ ਮੈਂ ਤਥਾ ਦਰਸਕੋ॥੪੮॥ਸਭਿ ਬਿਧਿ ਤੇ ਮੁਝ ਕਰਯੋ ਨਿਹਾਲ। ਹਲਤ ਭਲੋ ਲਿਹੁਂ ਪਲਤ ਬਿਸਾਲ'[5]। ਕਹਯੋ ਨ ਜਾਇ ਗਰੋ ਭਰਿ ਗਯੋ। ਚਰਨ ਕਮਲ ਪਰ ਸਿਰ ਧਰਿ ਦਯੋ॥੪੯॥ ਦ੍ਰਿਗ ਜਲ ਸੰਗ ਪਖਾਰਨਿ ਕਰੇ।ਗੁਰ ਧੀਰਜ ਦੀਨਸਿ ਮੁਦ ਧਰੇ। ਭਗਤਿਗਸਾਨ

[1]ਬੜਾ ਮੋਟਾ ਹੋ ਗਿਆ। [2]ਖਿੰਡਾ ਦਿੰਦਾ ਹੈ। [3]ਆਵਾਜ਼ ਦਿੱਤੀ ਭਾਵ ਹੁਕਮ ਦਿੱਤਾ। [4]ਸਰਕਾਰੋਂ ਭਾਵ ਸਤਿਗੁਰੂ ਜੀ ਦੇ ਖਜ਼ਾਨੇ ਵਿਚੋਂ। [5]ਭਾਵ ਲੋਕ ਵਿੱਚ ਮੇਰਾ ਭਲਾ ਹੋਇਆ ਹੈ ਪ੍ਰਲੋਕ ਵਿੱਚ ਬਹੁਤ ਭਲਾ (ਮੈਨੂੰ) ਪ੍ਰਾਪਤਿ ਹੋਵੇਗਾ।

ਗੁਰਸਿੱਖੀ ਸਾਥ। ਬਖਸ਼ਿਸ਼ ਕਰੀ ਤਬਹਿ ਗੁਰ ਨਾਥ॥ ੫੦॥ ਜਨਨੀ ਸਹਿਤ ਸਚਿਵ ਗਨ ਸਬੈ। ਕਰਿ ਕਰਿ ਨਮੋ ਪਯਾਨੇ ਤਬੈ। ਨੀਠ ਨੀਠ ਕਰਿ ਬਿਛੁਰਯੋ ਰਾਜਾ। ਚੜ੍ਹਿ ਕਰਿ ਚਲਯੋ ਸਮੇਤ ਸਮਾਜਾ॥ ੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਰਾਜਾ ਬਿਦਾ ਹੋਨਿ' ਪ੍ਰਸੰਗ ਬਰਨਨੰ ਨਾਮ ਤ੍ਰੈ ਬਿੰਸਤੀ ਅੰਸੂ॥ ੨੩॥

## ੨੪. [ਰਣਜੀਤ ਨਗਾਰਾ ਬਣਵਾਉਣਾ]।

ਦੋਹਰਾ॥ ਗਯੋ ਨ੍ਰਿਪਤ ਗਜ ਕੋ ਅਰਪਿ, ਚਿਤਵਤਿ ਗੁਰੂ ਬਿਹਾਲ[1]। ਜਥਾ ਸੁਸ਼ੀਲ ਸਰੂਪ ਕੋ ਕਰਤਿ ਸਰਾਹ ਬਿਸ਼ਾਲ॥ ੧॥ ਚੌਪਈ॥ ਪੁਰੀ ਅਨੰਦ ਅਨੰਦ ਬਿਲੰਦ। ਕਰਤਿ ਪ੍ਰਕਾਸ਼ਨਿ ਗੁਰੂ ਮੁਕੰਦ। ਚਲੀ ਆਇ ਜਹਿਂ ਕਹਿਂ ਕੀ ਸੰਗਤਿ। ਨਿਤ ਨਵੀਨ ਗਨ ਬੈਠਹਿਂ ਪੰਗਤਿ॥ ੨॥ ਆਇਂ ਅਕੋਰਨਿ ਕੇ ਅੰਬਾਰ। ਦੇਸ਼ ਦੇਸ਼ ਕੇ ਤੁਰੰਗ ਉਦਾਰ। ਪਾਇ ਹੁਕਮ ਗੁਰ ਕੋ ਗਨ ਦਾਸ। ਰਹਨਿ ਲਗੇ ਹਰਖਤਿ ਹੁਇ ਪਾਸ॥੩॥ ਸ਼ਸਤ੍ਰ ਗਹੈਂ ਅੱਭ੍ਯਾਸ ਕਮਾਵੈਂ। ਤੀਰ ਤੁਪਕ ਤਰਵਾਰ ਚਲਾਵੈਂ। ਸਭਿ ਜਾਤਿਨਿ ਕੇ ਬਨਹਿਂ ਸਿਪਾਹੀ। ਵਧਹਿ ਬੀਰ ਰਸ ਬਹੁ ਉਰ ਮਾਂਹੀ॥ ੪॥ ਕੇਤਿਕ ਕਰਹਿਂ ਨੌਕਰੀ ਆਇ। ਲੇਹਿਂ ਤੁਜ਼ੀਨਾ ਧਨ ਗਨ ਪਾਇ। ਭਈ ਫੌਜ ਗੁਰ ਸੰਗ ਹਜ਼ਾਰੈਂ। ਕਹਿ ਜੈਕਾਰਾ ਦਰਸ ਨਿਹਾਰੈਂ॥ ੫॥ ਬਖਸ਼ਿਸ਼ ਬਖਸ਼ਹਿਂ ਗੁਰ ਸਮੁਦਾਯਾ। ਅਪਨੋ ਜਾਨਿ ਕਰਹਿ ਬਹੁਦਾਯਾ। ਤੀਖਨ ਸ਼ਸਤ੍ਰਨਿ ਕੋ ਗਹਿਵਾਵੈਂ। ਚਪਲ ਬਲੀ ਹਯ ਦੇਤਿ ਧਵਾਵਹਿਂ॥ ੬॥ ਨਹੀਂ ਦਮਾਮਾ[2] ਦਲ ਮਹਿਂ[3] ਚੀਨਾ। ਸ਼੍ਰੀ ਸਤਿਗੁਰੂ ਬਿਚਾਰਨਿ ਕੀਨਾ।–ਅਬਿ ਦੁੰਦਭਿ ਚਹੀਅਹਿ ਬਨਿਵਾਯੋ। ਹਿਤ ਉਤਸਾਹ ਬਨਹਿ ਬਜਵਾਯੋ॥ ੭॥ ਰਹਹਿ ਸਦਨ ਗੁਰ ਸਦਾ ਭਵਿੱਖ। ਜਹਿ ਕਹਿਂ ਰਾਜ ਕਰਹਿਂ ਗਨ ਸਿੱਖ। ਸਾਗਰ ਲੌ ਅਵਨੀ ਥਲ ਸਾਰਾ। ਬਜਹਿ ਪ੍ਰਤਾਪੀ ਗੁਰੂ ਨਗਾਰਾ–॥ ੮॥ ਇਮ ਚਿਤਵਤਿ ਚਿਤ ਹੁਕਮ ਬਖਾਨਾ। 'ਕਰਹੁ ਘਰਾਵਨਿ ਦੀਹ ਨਿਸ਼ਾਨਾ[4]। ਨੀਕੇ ਕਾਰੀਗਰ ਕੇ ਪਾਸ। ਜੋ ਸਭਿ ਬਿਧਿ ਤੇ ਆਨਹਿ ਰਾਸ'॥੯॥ ਨੰਦ ਚੰਦ ਲੇ ਆਇਸ ਗਯੋ। ਘਰਿਬੇ ਹੇਤੁ ਹਕਾਰਤਿ ਭਯੋ। ਕਹਯੋ ਗੁਰੂ ਕੋ ਤਾਂਹਿ ਸੁਨਾਯੋ। ਕਰਿ ਬਿਚਾਰ ਸ਼ੁਭ ਲੋਹ ਮੰਗਾਯੋ॥੧੦॥ ਜੇਤਿਕ ਘਰਤਿ ਘਰਤਿ ਰਹਿ ਜਾਇ। ਤਿਸਤੇ ਚੌਗੁਨ ਲੀਨਿ ਤੁਲਾਇ*। ਬਹੁ ਨਰ ਲਗੇ ਘਰਨਿ ਤਤਕਾਲਾ। ਹੁਤੇ ਸੁਜਾਨ

[1] ਗੁਰੂ ਜੀ ਨੂੰ ਚਿਤਵਦਾ ( ਰਾਜਾ ) ਬਿਹਾਲ ਹੁੰਦਾ ਹੈ ( ਪ੍ਰੇਮ ਨਾਲ )। [2] ਧੌਂਸਾ। [3] ਸੈਨਾ ਵਿਚ। [4] ਭਾਰੀ ਨਗਾਰਾ। *ਲੋਹਾ ਗਰਮ ਕਰਕੇ ਘੜਦਿਆਂ ਨਾਲੋਂ ਸੜ ਝੜਿ ਕੇ ਘਟਦਾ ਹੈ ਇਸ ਕਰਕੇ ਬਹੁਤਾ ਲੀਤਾ।

ਬਨਾਇ ਸੁਢਾਲਾ[1]॥੧੧॥ਦੋਨਹੁ ਦੌਰੇ[2] ਤਯਾਰ ਕਰਿ ਲਯਾਏ। ਰੁਚਿਰ ਹੇਰਿ
ਸਤਿਗੁਰ ਹਰਖਾਏ। ਦਰਬ ਬਿਸਾਲ ਬਖਸ਼ ਕਰਿ ਦੀਨੋ। ਮਢਿਬੇ ਹੇਤੁ
ਹੁਕਮ ਤਬਿ ਕੀਨੋ ॥੧੨॥ ਸਕਲ ਮਸੰਦਨ ਜਬਿ ਸੁਧਿ ਪਾਈ। ਚਿਤਹਿ
ਬਿਚਾਰ*ਕਰਤਿ ਸਮੁਦਾਈ[3]।–ਸੈਨ ਸਕੇਲਤਿ[4] ਦਿਨ ਪ੍ਰਤਿਭਾਰੀ।ਸ਼ਸਤ੍ਰ
ਤੁਰੰਗਨ ਸੋਂ ਹਿਤ ਧਾਰੀ॥੧੩॥ ਅਬਹਿ ਗੁਰੂ ਦੁੰਦਭਿ ਘਰਿਵਾਯਹੁ। ਜਬਿ
ਇਸ ਦੇਸ਼ ਵਿਖੇ ਬਜਵਾਯਹੁ। ਭੀਮਚੰਦ ਕਹਿਲੂਰੀ ਰਾਜਾ। ਜਿਹ ਸਮੀਪ
ਬਡ ਸੈਨ ਸਮਾਜਾ ॥੧੪॥ ਪ੍ਰਥਮ ਹੁਤੋ ਗਮਨ੍ਯੋ ਕਿਤ ਓਰ।ਅਬਿ ਬਿਲਾਸ
ਪੁਰ ਕੀ ਬਸਿ ਠੌਰ[5]।ਫਿਰਹਿ ਦੇਸ਼ ਨਿਜ ਸਹਿਜ ਸੁਭਾਇ।ਧੌਂਸਾ ਧੁੰਕਾਰਤਿ
ਸੁਧਿ ਪਾਇ॥ ੧੫ ॥ ਅਸ ਨਹਿਂ ਹੋਇ ਬਿਗਰ ਕਰਿ ਪਰੈ। ਦਾਵੇਦਾਰ[6]
ਜਾਨਿ ਕਰਿ ਲਰੈ।ਲਖੀਅਹਿ ਇਸ ਤੇ ਹੁਇ ਉਤਪਾਤ। ਬਿਗਰ ਜਾਇਗੀ
ਸਗਰੀ ਬਾਤ ॥ ੧੬ ॥ ਇਹਾਂ ਬਸਨ ਭੀ ਮੁਸ਼ਕਲ ਹੋਇ। ਜਿਨ ਕੋ ਰਾਜ,
ਨਿਕਾਸਹਿ ਸੋਇ[7]। ਪਰੇ ਜੰਗ ਧਨ ਚਹਿਯ ਮਹਾਨਾ। ਹਮ ਸਿਰ ਪਰਹਿ
ਜ਼ੋਰ ਸਭਿ ਆਨਾ[8]॥੧੭॥ਯਾਂਤੇ ਅਬਿ ਮਸਲਤ ਕਰਿ ਸਾਰੇ। ਕਰਹੁ ਜਤਨ
ਦੁੰਦਭਿ ਨਹਿਂ ਧਾਰੇ[9]। ਉਮਰ ਗੁਰੂ ਕੀ ਅਹੈ ਨਵੀਨ। ਮਨ ਭਾਵਤਿ ਕੋ
ਰਚਹਿਂ ਪ੍ਰਬੀਨ ॥ ੧੮ ॥ ਤਿਨ ਕੋ ਸੰਗ ਕਹ੍ਯੋ ਨਹਿਂ ਜੈ ਹੈ। ਸਮੁਖ ਬਾਕ
ਬਿੱਪ੍ਰੀ ਨ ਕਹੈ ਹੈਂ[10]।ਪ੍ਰਥਮ ਮਾਤ ਕੇ ਨਿਕਟਿ ਸਿਧਾਰਹੁ।ਤ੍ਰਾਸ ਸਮੇਤ ਬ੍ਰਿਤੰਤ
ਉਚਾਰਹੁ–॥੧੯॥ ਅਸ ਮਸਲਤ ਕਰਿ ਸਕਲ ਮਸੰਦ। ਸ੍ਰੀ ਗੁਜਰੀ ਢਿਗ
ਗਮਨੇ ਬ੍ਰਿੰਦ। ਮਸਤਕ ਟੇਕਿ ਬੈਠਿਗੇ ਪਾਸ। ਬੋਲੇ ਹਾਥ ਜੋਰਿ ਅਰਦਾਸ ॥
੨੦॥'ਮਾਤਾ ਜੀ! ਸੁਨੀਅਹਿ ਸਭਿ ਬਾਤ।ਸ੍ਰੀ ਸਤਿਗੁਰ ਕੋ ਜਥਾ ਬ੍ਰਿਤਾਂਤ।
ਸੈਨ ਸਕੇਲਨ ਕਰਿ ਗਨ ਰਾਖੀ। ਰਹੈਂ ਸੁਭਟ ਧਨ ਕੇ ਅਭਿਲਾਖੀ ॥ ੨੧॥
ਇਕ ਤੌ ਖਰਚ ਦੇਗ਼ ਕੋ ਭਾਰੀ।ਅਨਗਨ ਕੋ ਅਹਾਰ ਹੁਇ ਤਯਾਰੀ। ਜਾਮ
ਨਿਸਾ ਲਗਿ ਜੋ ਚਲਿ ਆਵੈ। ਸਕਲ ਦੇਗ਼ ਤੇ ਅਚਿ[11] ਤ੍ਰਿਪਤਾਵੈਂ॥੨੨॥
ਪੁਨ ਸੁਭਟਨਿ ਕੌ ਦੇਨਿ ਛਿਮਾਹੀ। ਬਿਨਾ ਲਿਏ ਕੋ ਰਹੈ ਨ ਪਾਹੀ। ਰਾਜ

---

[1]ਸੁਹਣਾ। [2]ਲੋਹੇ ਦੇ ਦੋ ਚੱਕ੍ਰਾਕਾਰ ਹਿੱਸੇ ਜਿਨ੍ਹਾਂ ਨੂੰ ਜੋੜਕੇ ਵਡੇ ਕੜਾਹੇ ਵਾਂਙੂ ਬਣ ਜਾਂਦਾ ਹੈ ਤੇ ਉੱਤੋਂ ਫੇਰ ਚਮੜੇ ਨਾਲ ਮੜ੍ਹਦੇ ਹਨ। [3]ਚਿੱਤ ਵਿਚ ਸਾਰੇ ਵਿਚਾਰ ਕਰਦੇ ਹਨ। [4]ਕੱਠੀ ਕਰਦੇ ਹਨ (ਗੁਰੂ ਜੀ)। [5]......ਦੇ ਟਿਕਾਣੇ ਵਸਦਾ ਹੈ। [6](ਰਾਜ ਦਾ) ਦਾਵੇਦਾਰ, ਵੈਰੀ। [7]ਸੋ ( ਸਾਨੂੰ) ਕੱਢ ਦੇਣਗੇ। [8]ਸਾਰਾ ਜ਼ੋਰ ਸਾਡੇ ਸਿਰ ਤੇ ਆ ਪਏਗਾ। [9]ਨਾ ਰੱਖਣ। [10](ਜੋ ਕੁਛ ਸਤਿਗੁਰੂ ਜੀ ਹੁਕਮ ਦੇਣ) ਉਹਨਾਂ ਦੇ ਸਾਮ੍ਹਣੇ ਉਲਟ ਨਹੀਂ ਕਿਹਾ ਜਾਂਦਾ (ਦੇਖੋ ਅਗੇ ਅੰਕ ੪੪ ਤੇ ੪੫)। [11]ਛਕ ਕੇ।

*ਪਾ:–ਚਿੱਤ ਬਿਲੰਦ।

ਦੇਸ਼ ਕੋ ਜਿਸ ਢਿਗ ਹੋਇ। ਇਤਨੋ ਖਰਚ ਨਿਬਾਹੈ ਸੋਇ ॥੨੩॥ ਅਪਨੇ ਘਰ ਸਿਖ ਸੰਗਤਿ ਆਵੈ। ਜਥਾ ਸ਼ਕਤਿ ਭੇਟਨ ਅਰਪਾਵੈ। ਕਿਸ ਤੇ ਹੁਕਮ ਨ ਕਰਿਕੈ ਲੇਨਾ। ਜਿਸ ਤੇ ਖਰਚ ਸੈਨ ਕੋ ਦੇਨਾ ॥ ੨੪ ॥ ਤਊ ਜਿਕਰ ਅਸ ਫਿਕਰ ਨ ਕੋਈ[1]। ਕਰਹਿਂ ਬਿਚਾਰ ਨ, ਆਮਦ ਸੋਈ[2]। ਅਬਿ ਦੁੰਦਭਿ ਕੋ ਕਹਿ ਘਰਿਵਾਯੋ। ਤਯਾਰ ਹੋਤਿ ਹੈ ਸਭਿ ਲਖਿ ਪਾਯੋ ॥੨੫॥ ਇਸ ਤੇ ਹੁਇ ਉਤਪਾਤ ਬਿਸਾਲਾ। ਚਢੇ ਬਜਾਵਨਿ ਕਰਿ ਜਿਸ ਖ੍ਯਾਲਾ। ਭੀਮ ਚੰਦ ਕਹਿ-ਲੂਰੀ ਰਾਜਾ। ਜਿਸ ਕੇ ਸੰਗ ਅਨੇਕ ਸਮਾਜਾ ॥ ੨੬ ॥ ਦੇਸ਼ ਬਿਸਾਲ ਰਾਜ ਕੋ ਕਰਿਹੀ। ਗਿਰਪਤਿ ਗਨ ਰਹਿਂ ਨਿਤ ਅਨੁਸਰਹੀ[3]। ਦੀਹ ਦਮਾਮੇ ਕੀ ਧੁਨਿ ਸੁਨੈ। ਜਰਹਿ ਨ[4] ਮਨ ਮਹਿਂ ਮਤਸਰ ਗੁਨੈ ॥ ੨੭ ॥ ਅਪਨਿ ਦੇਸ਼ ਮਹਿਂ ਦੁਤਿਯ ਨਗਾਰਾ। ਕਿਮ ਬਾਜਨਿ ਦੇ ਕਰਿ ਹੰਕਾਰਾ। ਬੈਸ ਨਵੀਨ ਗੁਰੂ ਕੀ ਅਹੈ। ਹਟੈ ਨਹੀਂ ਉਰ ਮੈਂ ਹਠ ਗਹੈਂ ॥੨੮॥ ਯਾਂਤੇ ਜਾਨੀ ਪਰੈ ਖੁਟਾਈ। ਸੈਲਪਤਨਿ ਸੋਂ ਮਚੈ ਲਰਾਈ[5]। ਤਿਸ ਮੈਂ ਅਨਿਕ ਉਪਾਧਿ ਉਠੈ ਹੈਂ। ਬਾਸ ਕਰਨਿ ਭੀ ਸੰਸੈ ਪੈਹੈਂ ॥ ੨੯ ॥ ਅਪਨੇ ਪੁੱਤ੍ਰ ਅਬਹਿ ਸਮੁਝਾਵੋ। ਦੁੰਦਭਿ ਬਾਜਹਿ ਨਹੀਂ, ਹਟਾਵੋ[6]। ਬਡੇ ਗੁਰੂ ਖਸ਼ਟਮ ਰਨ ਕੀਨਿ। ਬਾਸ ਸੁਧਾਸਰ ਕੋ ਤਜਿ ਦੀਨ ॥ ੩੦ ॥ ਸੰਕਟ ਭਏ ਅਨੇਕ ਪ੍ਰਕਾਰੀ। ਸੁਨੇ ਪਿਖੇ ਤੁਮ ਨੇ ਬਹੁ ਬਾਰੀ। ਦੇਸ਼ ਕਾਲ ਕੀ ਗ੍ਯਾਤਾਵਾਨ[7] । ਬਰਜਹੁ ਸਤਿਗੁਰ ਮ੍ਰਿਦੁਲ ਬਖਾਨਿ ॥ ੩੧ ॥ ਅਪਰ ਬਿਲਾਸ ਕਰਹਿਂ ਮਨ ਭਾਏ। ਪਰਹਿ ਬਿਖੇਰਾ ਦੇਹੁ ਹਟਾਏ। ਸੁਖ ਸੋਂ ਬਾਸਹੁ ਅਪਨੇ ਪੁਰਿ ਮੈਂ। ਨੀਕੀ ਕਰਹੁ ਬਿਚਾਰਨ ਉਰ ਮੈਂ[8] ॥੩੨॥ ਸੁਨਤਿ ਮਸੰਦਨ ਕੀ ਅਸ ਬਾਨੀ। ਸ੍ਰੀ ਗੁਜਰੀ ਚਿਤ ਚਿੰਤਾ ਠਾਨੀ। –ਆਛੀ ਕਹਹਿਂ, ਨ ਬਨਹਿ ਦਮਾਮਾ। ਵਧਹਿ ਬਿਖੇਰਾ ਸੰਕਟ ਧਾਮਾ– ॥੩੩॥ ਮੋਨ ਠਾਨਿ ਕਰਿ ਕੇਤਿਕ ਸਮੈਂ। ਭਨਜੈਂ ਮਸੰਦਨ ਸੋਂ ਮਨ ਗਮੈਂ[9]। ਬਰਜੈਂ

[1]ਤਾਂ ਵੀ ਇਹੋ ਜਿਹੀ ਗਲ ਦੀ ਕੋਈ ਚਿੰਤਾ ਨਹੀਂ। [2](ਸ੍ਰੀ ਗੁਰੂ ਜੀ) ਵਿਚਾਰ ਨਹੀਂ ਕਰਦੇ ਕਿ ਆਮਦਨ ਤਾਂ ਸੋਈ ਹੈ (ਜੋ ਸਿੱਖ ਆਪੇ ਦੇਂਦੇ ਹਨ)। [3]ਪਹਾੜੀ ਰਾਜੇ ਬਹੁਤ (ਉਸ ਦੇ) ਅਨੁਸਾਰੀ ਰਹਿੰਦੇ ਹਨ। [4]ਸਹਾਰੇਗਾ ਨਹੀਂ। [5]ਇਸ ਤੋਂ ਪਹਾੜੀਆਂ ਰਾਜਿਆਂ ਨਾਲ ਲੜਾਈ ਮਚਨ ਦੀ (ਖੁਟਾਈ=) ਬੁਰੀ ਗਲ ਸਾਨੂੰ ਪ੍ਰਤੀਤ ਦੇ ਰਹੀ ਹੈ (ਕਿ ਵਰਤੇਗੀ)। (ਅ. ਪਹਾੜੀਆਂ ਦੀ ਖੁਟਾਈ ਨੂੰ ਜਾਣਦਿਆਂ ਹੋਇਆਂ (ਯਾਤੇ=) ਇਸ ਤੋਂ ਪਹਾੜੀ ਰਾਜਿਆਂ ਨਾਲ ਲੜਾਈ ਹੋ ਪਵੇਗੀ (ਪ੍ਰਗਟ ਹੈ)। [6]ਹੋੜ ਦਿਓ। [7]ਦੇਸ਼ (ਪਹਾੜ ਦਾ ਹੈ ਪਹਾੜੀਏ ਖੋਟੇ ਹਨ) ਤੇ ਸਮਾਂ (ਰਾਜ ਤੁਰਕਾਂ ਦਾ) ਹੈ (ਇਨ੍ਹਾਂ ਦੀ ਆਪ ਨੂੰ) ਗਿਆਤ ਹੈ। [8]ਮਸੰਦ ਚੰਗੀ ਗਲ ਕਹਿੰਦੇ ਹਨ। [9]ਮਨ (ਵਿੱਚ) ਚਿੰਤਾ ਧਾਰਕੇ।

ਮੈਂ ਸਭ ਨਿਕਟ ਹਕਾਰੋਂ। ਖਸ਼ਟਮ ਗੁਰੂ ਪ੍ਰਸੰਗ ਉਚਾਰੋਂ ॥੩੪॥ ਜਿਤਕ ਸਮੀਪੀ ਬੈਠਿਨਿ ਹਾਰੋਂ।ਸਮਝ ਦੇਹੁੰ ਸਮੁਝਾਇ ਬਿਚਾਰੋਂ¹।-ਗਨ ਉਤਸਾਹ ਦੇਨਿ ਕੀ ਗਾਥਾ।ਕਰੋ ਨ ਸਾਹਿਬਜ਼ਾਦੇ ਸਾਥਾ-॥੩੫॥ਨਿਜ ਭ੍ਰਾਤਾ ਕੋ ਅਬਹਿ ਹਕਾਰੌਂ। ਇਨ ਬਾਤਨਿ ਤੇ ਕਹਿ ਹਟਕਾਰੌਂ। ਗੁਰਨਿ ਭਾਣਜੇ² ਤਿਨ ਸਮਝਾਵਹੁੰ।-ਨਹੀਂ ਜੰਗ ਕੇ ਜ਼ਿਕਰ ਚਲਾਵਹੁ ॥੩੬॥ ਜਾਹੁ ਸ਼ਿਕਾਰ, ਨ ਦੂਰ ਸਿਧਾਵਹੁ। ਚਿਤ ਪਰਚਾਇ ਸਦਨ ਕੋ ਲਾਵਹੁ। ਜਨੋਂ ਕਨੋਂ ਕਰਿ ਬਰਜਹੁ ਇਹ ਬਾਤੀਂ³। ਨਾਹਕ ਬਨਹੁੰ ਕਹਾਂ ਉਤਪਾਤੀ ॥ ੩੭ ॥ ਸੁਭਟ ਰਖੇ ਤੌਂ ਰਾਖਹੁ ਤੈਸੇ। ਖਰਚਨਿ ਕਰਹਿਂ ਆਇ ਧਨ ਜੈਸੇ।ਨਹਿਂ ਰਾਜਨ ਸੋਂ ਪਰੈ ਬਿਗਾਰਾ। ਮਾਲਿਕ ਦੇਸ਼ਨਿ ਕੇ ਦਲ ਭਾਰਾ-'॥ ੩੮ ॥ ਸੁਨਤਿ ਮਾਤ ਤੇ ਭਨਹਿ ਮਸੰਦ। 'ਇਮ ਸਮੁਝਾਵਹੁ ਸਤਿਗੁਰ ਨੰਦ।-ਹਮ ਹੈਂ ਪੂਜ ਸਕਲ ਜਗ ਕੇਰੇ। ਸਮਤਾ ਦ੍ਰਿਸ਼ਟਿ ਸਭਿਨਿ ਪਰ ਹੇਰੇ ॥੩੯॥ ਚਹੁੰਦਿਸ਼ਿ ਅਪਨੇ ਸੇਵਕ ਜਾਨੋਂ। ਨਹਿ ਬਿਰੋਧ ਕਿਹ ਸੋਂ ਪਹਿਚਾਨੋਂ। ਸੁਭਟ ਰਾਖਿਬੋ ਸਹਿਤ ਨਗਾਰੇ। ਇਹ ਰਾਜਨਿ ਕੇ ਕਾਜ ਉਦਾਰੇ ॥ ੪੦ ॥ ਮਾਰਨ ਮਰਨ ਕਸ਼ਟ ਬਡ ਪਾਵਨਿ। ਤੁਮਕੋ ਉਚਿਤ ਨ ਏਵ ਕਮਾਵਨਿ-। ਇੱਤਯਾਦਿਕ ਭਾਖਹੁ ਜੋ ਮਾਨਹਿ। ਸਭਿਨਿ ਬਰਜ ਹ੍ਵੈ ਕ੍ਵੈ ਨ ਬਖਾਨਹਿ⁴" ॥ ੪੧ ॥ ਅਸ ਮਸਲੱਤ ਕਰਿ ਮਾਤ ਸਿਖਾਈ। ਮਸਤਕ ਟੇਕਿ ਉਠੇ ਸਮੁਦਾਈ। ਜੋ ਜਿਸ ਮਿਲਹਿ ਸਮੀਪੀ ਗੁਰ ਕੋ⁵।ਕਰਹਿ ਸਿਖਾਵਨਿ ਆਸ਼ੇ ਉਰ ਕੋ॥੪੨॥ ਨਿਜ ਭ੍ਰਾਤਾ ਗੁਜਰੀ ਬੁਲਵਾਯੋ। 'ਕਰਹੁ ਹਟਾਵਨ' ਸਭਿ ਸਮੁਝਾਯੋ। ਸੁਸਾ ਸੰਗ ਤਿਨ ਭਾਖਿ ਸੁਨਾਈ। 'ਠਟਹਿਂ ਗੁਰੂ, ਕੋ ਸਕਹਿ ਹਟਾਈ⁶' ॥ ੪੩ ॥ ਆਸ਼ੇ ਸੁਨਹਿ ਤਿਨਹੁੰ ਕੇ⁷ ਜਬੈ।ਸਨਮਾਨਤਿ,ਬੋਲਤਿ ਤਿਮ ਸਬੈ।ਸਭਿ ਕੋ ਸੀਖ ਦੇਤਿ ਹੈਂ ਸੋਈ।ਕਹਿ ਨ ਸਕੈ ਢਿਗ ਥਿੱਪ੍ਰੈ* ਕੋਈ⁸ ॥੪੪॥ ਜੇਕਰਿ ਤੁਮਤੇ ਬਰਜਨੋ ਜਾਇ। ਤੌ ਕਹੀਅਹਿ ਨੀਕੇ ਸਮੁਝਾਇ।ਅਪਰ ਬਿਖੈ ਕਲਾ ਸ਼ਕਤਿ ਸੁਨਾਵਨਿ। ਜੋ ਕੋ ਕਹੈ ਬਹੁਰ ਪਛੁਤਾਵਨਿ' ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਦੁੰਦਭਿ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥੨੪॥

¹(ਉਨ੍ਹਾਂ ਨੂੰ ਇਸ ਵਿਚਾਰ ਦੀ ਸਮਝ ਸਮਝਾ ਦਿਆਂਗੀ। ²ਭਾਵ ਸੰਗੋ ਆਦਿ ਸੂਰਮੇਂ। ³ਇਨ੍ਹਾਂ ਗਲਾਂ ਤੋਂ ਰੋਕੋ। ⁴ਸਾਰਿਆਂ ਨੂੰ ਵਰਜ ਦਿਓ ਕੋਈ (ਜੰਗ ਦੀ ਗਲ) ਨਾ ਕਹੇ(ਮਹਾਰਾਜ ਜੀ ਨੂੰ)। ⁵ਗੁਰੂ ਜੀ ਦਾ ਸਮੀਪੀ (ਸਿੱਖ) ਜੋ ਜਿਸ ਮਸੰਦ ਨੂੰ ਮਿਲਦਾ ਹੈ। ⁶ਜੇ ਗੁਰੂ ਜੀ ਕਰਨ ਉਸ ਨੂੰ ਕੌਣ ਹਟਾ ਸਕਦਾ ਹੈ। ⁷ਭਾਵ ਗੁਰੂ ਜੀ ਦੇ। ⁸ਕੋਲੋਂ ਕੋਈ ਉਲਟੀ ਗਲ ਨਹੀਂ ਕਹਿ ਸਕਦਾ। *ਪਾ:-ਬੈਠੇ।

੨੫. [ਘਰ ਵਿਚ ਵਿਚਾਰ। ਰਣਜੀਤ ਨਗਾਰਾ]।

ਦੋਹਰਾ ॥ ਉਠੇ ਪ੍ਰਾਤਿ ਕੋ ਸਤਿਗੁਰੂ ਠਾਨੇ ਸੌਚ ਸ਼ਨਾਨ। ਪ੍ਰਥਮ ਗਏ ਮਾਤਾ ਨਿਕਟ ਬੈਠੇ ਬੰਦਨ ਠਾਨਿ ॥੧॥ ਚੌਪਈ ॥ ਦੇ ਆਸ਼ਿਖ ਕੋ ਪ੍ਰੇਮ ਕਰੰਤੀ। ਪਿਖਿ ਸਪੂਤ ਕੋ ਉਰ ਹਰਖੰਤੀ। ਹਿਤ ਸਮੁਝਾਵਨਿ ਕਹਿ ਮ੍ਰਿਦੁ ਬਾਨੀ। ਇਕ ਪੁੱਤ੍ਰਾ ਮਨ ਪ੍ਰੀਤਿ ਮਹਾਨੀ ॥ ੨॥ ਜਿਨ ਬੈਠੇ ਭੀ ਬਡ ਬਡਿਆਈ। ਗੁਰਤਾ ਗਾਦੀ ਅਧਿਕ ਸੁਹਾਈ। 'ਸੁਨੀਅਹਿ ਸੁਤ! ਐਸੇ ਨਹਿਂ ਕਰੋ। ਜਿਸ ਤੇ ਸੈਲਪਤਿਨਿ ਸੋਂ ਲਰੋ॥੩॥ਰਾਖੀ ਸੈਨ ਨ ਅਚਰਜ ਕੋਈ। ਕਰਹੁ ਅਖੇਰ ਜਥਾ ਮਨ ਹੋਈ।ਤੁਮ ਜਗ ਪੂਜ ਬਿਰੋਧ ਨ ਕਰੀਅਹਿ। ਚਹੁੰਦਿਸ਼ਿ ਸੰਗਤਿ ਅਪਨਿ ਬਿਚਰੀਅਹਿ ॥੪॥ ਮੈਂ ਅਬਿ ਸੁਨਨੋਂ ਬਨਾਇ ਨਗਾਰਾ। ਚਹਤਿ ਬਜਾਯਹੁ ਸੈਨ ਮਝਾਰਾ। ਇਸ ਤੇ ਔਚਕ ਉਠਹਿ ਉਪੱਦ੍ਰਵ। ਬਸਹੁ ਸ਼ਾਂਤਿ ਜੁਤਿ* ਤੀਰ ਸਤੁੱਦ੍ਰਵ ॥੫॥ਨਹਿਂ ਆਛੋ ਜੋ ਪਰਹਿ ਬਖੇਰਾ। ਵਧਤਿ ਵਧਤਿ ਹੁਇ ਕਸ਼ਟ ਬਡੇਰਾ। ਬਡੇ ਗੁਰਨਿ[1] ਜਬਿ ਜੰਗ ਮਚਾਏ। ਤ੍ਯਾਗਿ ਸੁਧਾਸਰ ਕੋ ਨਿਕਸਾਏ ॥੬॥ ਪਾਤਸ਼ਾਹ ਮਹਿਪਾਲ ਅਸ਼ੇਸ਼। ਰਾਜ ਤਿਨਹੁ ਢਿਗ ਦੇਸ਼ ਵਿਸ਼ੇਸ਼। ਕਰਿਬੇ ਕੋ ਸਮਰਥ ਸਭਿ ਭਾਂਤੀ। ਕੋਇ ਮੀਤ ਕੋ ਬਨਹਿ ਅਰਾਤੀ॥੭॥ਸੁਨਨੋ ਸ਼ੋਨਆਧੋ ਅਬਿ ਨੇਰੋ।ਭੀਮਚੰਦ ਮਹਿ-ਪਾਲ ਬਡੇਰੇ। ਧੁਨਿ ਦੁੰਦਭਿ ਕੀ ਸਹਿ ਨ ਸਕਾਈ। ਨਾਹਕ ਬੀਚ ਬੈਰ ਪਰਿ ਜਾਈ ॥੮॥ ਅਪਨਿ ਪੌਰ ਨੌਬਤ ਬਜਵਾਵਹੁ।ਚਢਿ ਕਰਿ ਨਹਿਂ ਧੌਂਸਾ ਗਰਜਾਵਹੁ।ਜੋ ਦੇਸ਼ਨਿ ਕੇ ਈਸ਼[2]ਬਿਸਾਲੇ।ਸਮਤਾ ਪੁਜਹਿ ਨਹੀਂ ਤਿਨ ਨਾਲੇ ॥੯॥ਲਰਨਿ ਬਿਖੇ ਸੁਖ ਪਈਅਤਿ ਨਾਂਹੀ।ਸਦਾ ਬਿਖਾਦ ਹੋਤਿ ਜਿਸ ਮਾਂਹੀ'। ਜਨਨੀ ਤੇ ਸੁਨਿ ਕਰਿ ਤਿਹ ਸਮੈਂ। ਕਹ੍ਯੋ: 'ਕਿਸੀ ਕੋ ਤ੍ਰਾਸ ਨ ਹਮੈਂ ॥੧੦॥ ਕਰਹਿਂ ਬਜਾਵਨਿ ਆਪ ਨਗਾਰਾ। ਖੇਲਹਿਂ ਕਾਨਨ ਬਿਖੇ ਸ਼ਿਕਾਰਾ। ਰਾਜ ਨ ਛੀਨਹਿਂ ਹਮ ਕਿਸ ਕੇਰਾ[3]।ਕਯੋਂ ਬਿਰੋਧ ਕੋ ਰਚਹਿ ਬਡੇਰਾ॥੧੧॥ ਅਪਨੋ ਦੇਸ਼ ਗ੍ਰਾਮ ਦ੍ਰਿਢ ਰਾਖੇ। ਬਿਨਾ ਹੇਤੁ ਕਿਮ ਰਣ ਅਭਿਲਾਖੇ।ਜੇਕਰਿ ਨਿਜ ਬਲ ਧਰਿ ਗਰਬਾਵੈ। ਬਿਨ ਕਾਰਨ ਹੀ ਬੈਰ ਬਧਾਵੈ ॥੧੨॥ ਤੌ ਹਮ ਕਹਾਂ ਕਰਹਿਂ ਗਰ ਪਰੇ[4]। ਸਾਰਹਿਂ ਕਾਜ ਜਥਾ ਤਬਿ ਸਰੇ। ਦੇਸ਼ ਰਾਜ ਕੋ ਧਰਹਿ ਗਰੂਰ। ਕਰਤਾ ਪੁਰਖ ਕਰਹਿ ਤਿਸ ਦੂਰ ॥੧੩॥–ਭੀਮਚੰਦ ਨ੍ਰਿਪ

[1]ਭਾਵ ਛੇਵੇਂ ਪਾਤਸ਼ਾਹ ਜੀ ਨੇ। [2]ਰਾਜੇ। [3]ਕਿਸੇ (ਰਾਜੇ) ਦਾ। [4]ਗਲ ਪਏ ਤੇ।

*ਪਾ:–ਸੁਤ।

ਨਿਕਟਿ–ਬਤਾਵਹੁ[੧]। ਇਮ ਕਹਿ ਮੋ ਕਹੁ ਬਹੁਤ ਡਰਾਵਹੁ। ਜਥਾ ਬਾਲ
ਕੌ ਤ੍ਰਾਸ ਉਪਾਵੈਂ।–ਹਾਊ ਬੈਠਯੋ[੨]–ਬੋਲਿ ਸੁਨਾਵੈਂ ॥੧੪॥ ਹਮ ਰਹਿਂ ਤਿਮ
ਗਿਰਪਤਿ ਜਿਮ ਹਮ ਸੋਂ। ਬਿਖਮ ਬਿਖਮ ਸੋਂ,ਸਮ ਹੁਇ ਸਮ ਸੋਂ[੩]। ਪ੍ਰਥਮ
ਬਿਰੋਧ ਨਹੀਂ ਕਿਮ ਕਰੈਂ।ਮਿਲਹਿ ਤ ਮੇਲਹਿਂ ਲਰਹਿ ਤ ਲਰੈਂ ॥੧੫॥
ਗੁਰ ਕੋ ਘਰ ਆਦਰਸ਼ ਸਮਾਨੂ[੪]। ਸਦਾ ਬਿਮਲ ਤੇ ਬਿਮਲ ਮਹਾਨੂ।
ਊਜਲ ਬਦਨ ਭਾਵਨਾ ਜੈਸੇ।ਕਰਹਿ ਬਿਲੋਕਨਿ ਫਲ ਕੌ ਤੈਸੇ॥੧੬॥ਅਹੋ
ਮਾਤ! ਜਿਮ ਤੁਮਹੁੰ ਬਖਾਨੋ।ਕਿਮ ਹਮ ਛਿਪਹਿਂ ਸਕਲ ਜਗ ਜਾਨੋ।ਕਥਿ
ਲਾਂਗ ਨਹਿ ਦੁੰਦਭਿਬਜਵਾਵੈਂ।ਦੂਰ ਕਰਿ,ਨਹਿਂ ਆਪਬਿਦਤਾਵੈਂ?"॥੧੭॥
ਇਮ ਕਹਿ ਕਰਿ ਜਨਨੀ ਕੇ ਸੰਗ।ਬੋਲਤਿ ਝੂਲਤਿ ਕਲਗ਼ੀ ਤੁੰਗ। ਉਠਿ
ਕਰਿ ਬਹੁਰ ਵਹਿਰ ਕੋ ਆਏ। ਬਿੰਦਹਿ ਬਿੰਦ[੫] ਸੁਭਟ ਚਲਿ ਆਏ॥੧੮॥
ਜਾਇ ਸਭਾ ਕੇ ਸਦਨ ਸੁਹਾਏ। ਮਿਲੇ ਮਸੰਦ ਸਿੱਖ ਸਮੁਦਾਏ।ਗਰਜਤਿ
ਕਹਯੋ ਬੀਰ ਰਸ ਧਾਮਾ[੬]। 'ਭਯੋ ਤਯਾਰ ਕੈ ਨਹੀਂ ਦਮਾਮਾ?॥੧੯॥ ਡਾਰਿ
ਮਸਾਲੇ ਸੁਰਾ[੭] ਮਝਾਰੀ। ਕਰਹੁ ਰਚਾਵਨਿ ਗਰਜੈ ਭਾਰੀ[੮]। ਨਹੀਂ ਦੇਰ
ਅਬਿ ਕੀਜਹਿ ਕੈਸੇ। ਬਡੋ ਬਨਾਇ ਆਨੀਅਹਿ ਤੈਸੇ'॥੨੦॥ਤਬਿ ਕ੍ਰਿਪਾਲ
ਮਾਤੁਲ ਬਚ ਕਹਯੋ। 'ਭੂਤ ਭਵਿੱਖਤ ਆਪ ਸਭਿ ਲਹਯੋ। ਕਹਿਨਿ ਬਨੈ
ਨਹਿਂ ਰਾਵਰਿ ਸਾਥ। ਚਹਹੁ ਸੁ ਰਚਹੁ ਤੁਰਤ ਜਗਨਾਥ॥੨੧॥ਤਊ ਮਸੰਦ
ਆਦਿ ਧ੍ਰਿਤ[੯]* ਹੋਰੇ।ਸ਼੍ਰੀ ਗੁਜਰੀ ਸੰਗ ਕਹਿ ਬਿਧਿ ਔਰੇ। ਤ੍ਰਸਤਿ ਚਿਤਾ-
ਰਤਿ ਪੂਰਬ ਜੰਗ।–ਭਯੋ ਹਜ਼ਾਰਨਿ ਬੀਰਨਿ ਭੰਗ॥੨੨॥ਰਾਵਰ ਕੇ ਸਮੀਪ
ਬਡ ਰਾਜਾ। ਭੀਮਚੰਦ ਗਨ ਸੈਨ ਸਮਾਜਾ। ਨਹੀਂ ਬਿਰੋਧ ਮੇਲ ਨਹਿ
ਕੋਈ। ਉਦਾਸੀਨ ਹੀ ਲਖੀਅਤਿ ਸੋਈ–॥੨੩॥ ਤਊ ਨੀਤ ਮਹਿਂ ਐਸੀ
ਬਾਤ।ਸਯਾਨੇ ਪੁਰਖ ਭਨੈਂ† ਅਵਿਦਾਤਿ[੧੦]। ਨਿਕਟ ਭੂਪ ਕੇ ਭੂਪਤਿ ਜੋਈ।
ਮਿਲਯੋ ਦੇਸ਼ ਰਈਯਤ ਜੁਤਿ ਹੋਈ[੧੧] ॥੨੪॥ ਸੋ ਆਪਸ ਮਹਿ ਸ਼ੱਤ੍ਰੂ ਬਨੈਂ।

---

[੧]ਤੁਸੀਂ ਦੱਸਦੇ ਹੋ ਕਿ ਭੀਮ ਚੰਦ ਰਾਜਾ ਨੇੜੇ ਹੈ। [੨]ਹਊਆ ਬੈਠਾ ਹੈ। [੩]ਵਿਰੋਧੀ ਨਾਲ ਵਿਰੋਧੀ ਸੁਲਹ ਵਾਲੇ ਨਾਲ ਸੁਲਹ ਵਾਲੇ। [੪]ਸ਼ੀਸ਼ੇ ਵਰਗਾ ਹੈ। [੫]ਟੋਲਿਆਂ ਦੇ ਟੋਲੇ। [੬]ਬੀਰ ਰਸ (ਦੇ) ਘਰ ਭਾਵ ਗੁਰੂ ਜੀ ਨੇ। [੭]ਸ਼ਰਾਬ। [੮]ਤਾਂਕਿ (ਨਗਾਰਾ) ਬਹੁਤ ਗੱਜ ਕੇ ਵੱਜੇ। [੯]ਧੀਰਜ ਦੇ ਹੋਲੇ ਹਨ। [੧੦]ਪ੍ਰਗਟ। [੧੧]ਰਯਤ ਸਮੇਤ ਜਿਸ ਦਾ ਦੇਸ਼ ਮਿਲਿਆ ਹੋਵੇ ਭਾਵ ਹੱਦ ਸਾਂਝੀ ਹੋਵੇ)।

*ਪਾ:–ਭ੍ਰਿਤ। †ਪਾ:–ਬਨੈ।

ਕਬਹੂੰ ਲਰਨਿ ਹੋਇ ਰਿਸ ਸਨੈ। ਤਿਸ ਰਿਪੁ ਤੇ ਜੁ ਪਰੈ ਮਹਿਪਾਲਾ[1]। ਸੋਕਰਿਅਹਿ ਹੈ ਮਿੱਤ੍ਰਬਿਸਾਲਾ[2]॥੨੫॥ਤਿਸਤੇ ਪਰੈ ਤੀਸਰੋਜੋਇ।ਉਦਾਸੀਨ ਰਹਿ, ਭਾਖਹਿੰ ਸੋਇ[3]।ਚਢਹਿ ਆਪ, ਦੁੰਦਭਿ ਜਬਿ ਬਾਜੇ।ਚਹੁੰ ਦਿਸ਼ਿ ਕੇਰ ਸਮੀਪੀ ਰਾਜੇ॥੨੬॥ਖੁਨਸਹਿੰ, ਜਰਯੋ ਨ ਜਾਇ ਪ੍ਰਤਾਪੂ।ਬਿਗਰਹਿੰ,ਪਰਹਿ ਜੰਗ ਭਟ ਖਾਪੂ[4]।ਸੁਨਿ ਕ੍ਰਿਪਾਲਤੇ ਸੰਗੋ ਕਹੈ।'ਇਮ ਹਮ ਕਿਮ ਛਪਿ ਕਰਿ ਜਗ ਰਹੈਂ॥੨੭॥ਗੁਰ ਪ੍ਰਤਾਪ ਸਾਗਰ ਲਗਿ ਜਾਇ।ਅਚਲੇਸ਼ਨ ਤੇ ਰੁਕਹਿ* ਨ ਕਾਇ[5]।ਗੁਰ ਘਰ ਸ਼ੰਕਮਾਨ ਨਹਿੰ ਕਿਸਤੇ।ਚਲੇ ਆਇਂ ਸਿਖ ਜਿਸਕਿਸ ਦਿਸ਼ਿ ਤੇ' ॥ ੨੮ ॥ ਨਿਕਟ ਮਸੰਦਨ[6] ਸੁਨਤਿ ਬਖਾਨਾ। 'ਰਿਦੇ ਬਿਚਾਰ ਲੇਹੁ ਬਿਧਿ ਨਾਨਾ। ਰਿਪੁ ਕੋ ਅਪਨੋ[7] ਦਲ ਅਰੁ ਬਲ ਕੋ। ਤੋਲਨ ਕਰਿ ਲੀਜੈ ਲਖਿ ਛਲ ਕੋ[8] ॥੨੯॥ ਤੁਮ ਜਗ ਪੂਜ ਸ਼ਾਂਤਿਮਤਿ ਜਾਨਹੁੰ।ਦੇਸ਼ਨਿ ਪਤੀ ਨਰੇਸ਼[9] ਪਛਾਨਹੁ। ਪੁਨ ਤੁਰਕਨਿ ਕੋ ਜੋਰ ਬਡੇਰਾ।ਚਹੁੰ ਕੂੰਟਨਿ ਕੋ ਰਾਜ ਘਨੇਰਾ ॥ ੩੦ ॥ ਤੋਪ ਜੰਬੂਰਨਿ ਗਿਨਤੀ ਕਹਾਂ। ਲਖੀਅਤਿ ਜਗਤ ਪ੍ਰਤਾਪੀ ਮਹਾਂ'।ਪੁਨ ਸੰਗੋ ਕਰਿ ਤਮਕ[10] ਬਖਾਨਾ। 'ਗੁਰੂ ਪਿਤਾਮਾ ਹਮਰੋ ਨਾਨਾ॥੩੧॥ਤੁਰਕਨ ਸਾਥ ਕੀਨਿ ਘਮਸਾਨਾ।ਬਹੁਤਬਾਰਿਸਿੰਘਰ ਕੋ ਠਾਨਾ। ਜੋ ਤੁਮ ਭਨਿਹੋ ਬਡੋ ਬਡੇਰੋ। ਹਤਿ ਰਿਪੁ ਕੀਨਿ ਲਥੇਰ ਪਥੇਰੋ[11] ॥ ੩੨ ॥ ਤਿਨਹੂੰ ਕੇ ਪੌਤ੍ਰੇ ਇਹ ਅਹੈਂ। ਅਪਨਿ ਪ੍ਰਤਾਪ ਬਧਾਵਨਿ ਚਹੈਂ। ਸਕਲ ਕਲਾ ਸਮਰਥ ਬਲ ਭਾਰੀ।ਕਿਮ ਤੁਮ ਰੋਕਹੁ ਬਾਕ ਉਚਾਰੀ' ॥੩੩॥ ਸੁਨਿ ਸੰਗੋ ਕੇ ਬਚ ਰਸ ਬੀਰ। ਭਏ ਪ੍ਰਸੰਨ ਗੁਰੂ ਗੰਭੀਰ। 'ਭੋ ਮਾਤੁਲ! ਗਿਰ-ਪਤਿ ਨਿਤ ਪਾਸ। ਕਬਿ ਲੌ ਬੈਠਿ ਰਹੈਂ ਕਰਿ ਤ੍ਰਾਸ ॥ ੩੪ ॥ ਪੁਰਿ ਅਪਨੇ ਮਹਿਂ ਕੈ ਬਨ ਮਹੀਆ।ਕਰਹਿ ਤਥਾ ਜੈਸੇ ਚਿਤ ਚਹੀਆ।ਬਿਨ ਕਾਰਨ ਤੇ ਰਿਦੈ ਰਿਸੈ ਹੈਂ। ਅਪਨੋ ਬਲ ਹਮ ਪਰ ਕੁਛ ਕੈਹੈਂ ॥ ੩੫ ॥ ਤੌ ਇਤ ਕਹਾਂ ਨਾਰਿ ਤਨ ਧਾਰਾ[12]। ਕਰਹਿ ਦਿਖਾਵਨਿ ਖੜਗਨਿ ਧਾਰਾ।ਆਗਯਾ ਹਮਹਿ ਅਕਾਲ ਪੁਰਖ ਕੀ। ਕਰਹਿੰ ਬਾਰਤਾ ਕਰਤੇ ਰੁਖ ਕੀ[13] ॥ ੩੬ ॥ ਬਿਦਤਿ

[1]ਤੀਜੇ ਥਾਂ ਵਾਲਾ ਰਾਜਾ (ਜਿਸ ਦੀ ਹੱਦ ਨਾ ਲਗਦੀ ਹੋਵੇ)। [2]ਸੋ ਕਰਨਾ ਚਾਹੀਦਾ ਹੈ ਮਿੱਤ੍ਰ। [3]ਇਹ (ਸਿਆਣੇ) ਕਹਿੰਦੇ ਹਨ। [4]ਸੂਰਮੇ ਮਰਨਗੇ। [5]ਪਹਾੜੀ ਰਾਜਿਆਂ ਤੋਂ ਕਿਸੀ ਤਰ੍ਹਾਂ ਰੁਕ ਨਹੀਂ ਸਕੇਗਾ (ਗੁਰ ਪਤਾਪ)। [6]ਕੋਲ ਦੇ ਮਸੰਦਾਂ ਨੇ। [7]ਵੈਰੀ ਦੇ (ਤੇ) ਆਪਣੇ। [8]ਆਪਣੇ ਤੇ ਵੈਰੀ ਦੀ ਫੌਜ ਤੇ ਤਾਕਤ ਨੂੰ ਤੋਲ ਲਓ (ਨਾਲੇ) (ਉਸਦੇ) ਛਲ ਦਾ ਅਨੁਮਾਨ ਲਾ ਲਓ। [9]ਦੇਸ਼ਾਂ ਦੇ ਮਾਲਕ ਰਾਜੇ ਹਨ। [10]ਗੁੱਸਾ। [11]ਲਿਤਾੜ ਕੇ ਮਿੱਟੀ ਵਿਚ ਮੇਲ ਦਿੱਤੇ, ਭਾਵ ਤਬਾਹ ਕਰ ਦਿੱਤੇ। [12]ਤਾਂ ਏਥੇ ਕਿਹੜਾ ਅਸਾਂ) ਤੀਵੀਆਂ ਦਾ ਤਨ ਧਾਰਿਆ ਹੋਇਆ ਹੈ। [13]ਅਕਾਲ ਪੁਰਖ ਦੇ ਰੁਖ ਦੀ।

*ਪਾ:-ਰੁਚਹਿ।

ਤੁਮ ਪਰ ਸਕਹਿਂ ਨ ਬਲ ਕੋ ਘਾਲਾ॥੨੮॥ ਕਲਗ਼ੀਧਰ ਕੌ ਰਹੈ ਦਬਾਊ। ਦੋਸ਼ ਨ ਘਾਲ ਸਕੈ ਕੋ ਪਾਊ। ਚਿਤ ਮਹਿਂ ਕਰਹੁ ਬਿਚਾਰ ਬਿਸਾਲਾ। ਰਾਜਨੀਤਿ ਕੀ ਹੈ ਜਿਮ ਚਾਲਾ॥੨੯॥ ਬਡਭਾਗਨ ਜਾਨਹੁ ਇਹ ਧਰਾ[1]* ਜਿਸਤੇ ਆਨਿ ਗੁਰੂ ਪਗ ਧਰਾ*। ਚਲਯੋ ਆਇ ਜਿਹਠਾਂ ਜਗ ਜਾਲਾ। ਜੋ ਚਾਹਤਿ ਬਚਿਬੋ ਜਮ ਜਾਲਾ॥੩੦॥ ਜੋ ਧੁਰਵਤਿ ਮਨ ਬਾਂਛਾ ਕਰੀ[2]। ਤਿਨ ਆਗੇ ਬਪੁਰੋ ਕਰਾ ਕਰੀ[3]। ਘਟ ਘਟ ਭੇਵ ਨ ਤਿਨ ਕੋ ਛਾਨਾ। ਕਰਨਿ ਤੌਰ ਛਲ ਲੀਨਿ ਪਛਾਨਾ॥੩੧॥ ਸਰਲ ਰਿਦੇ ਹੁਇ ਸੇਵਕ ਜਾਚੇ ਤੌ ਦੇ ਦੇਤਿ ਦੂਰਦ ਗੁਰ ਸਾਚੇ। ਜੋ ਤੁਮ ਮਾਨਹੁਂਗੇ ਮਤ ਮੋਰਾ। ਕਰਨਿ ਕਪਟ ਤੇ ਲਿਹੁ ਮਨ ਮੋਰਾ[4]॥੩੨॥ ਗੁਨ ਹੁਇ ਬ੍ਰਿੰਦ ਬਿਲੰਦ ਅਨੰਦੇ। ਗਮਨਹੁ ਦਰਸਹੁ ਪੁਰੀ ਅਨੰਦੇ। ਨਹਿਂ ਜੋ ਮਾਨਹੁ ਬੈਰ ਸੰਭਾਰੇ। ਭਾਰੇ ਅਵ-ਗੁਨ ਪਰਹਿ ਬਿਗਾਰੇ॥੩੩॥ ਸੇਵਹੁ ਲੇਹੁ ਪਦਾਰਥ ਚਾਰਾ। ਚਾਰਾ ਚਲਹਿ ਨ ਅਜ਼ਮਤਿਵਾਰਾ[5]। ਵਾਰਾਸਾਰਾ[6] ਆਇ ਨ ਤਿਨ ਸੈਂ। ਤਿਨ ਸੈਂ ਬਨ ਕਰਿ ਜਾਚਨਿ ਜਿਨ ਸੈਂ[7]॥੩੪॥ ਇੱਤਯਾਦਿਕ ਸਿੱਖਯਾ ਕਹੁ ਦੀਨਿ। ਦੀਨ ਬਨਹੁ ਹੇ ਸੁਮਤਿ ਪ੍ਰਬੀਨ! ਬੀਨ ਬੀਨ ਕਰਿ ਗੁਨਾ† ਮਤਿ ਲੀਨਿ[8]। ਲੀਨ ਅਨੰਦ ਜੋ ਗੁਰ ਰਸ ਭੀਨ[9]॥੩੫॥ ਭੀਮਚੰਦ ਮਤਿਮੰਦ ਨ ਮਾਨੀ। ਮਾਨੀ ਮਹਿਦ ਰਾਜ ਮਦ ਪਾਨੀ[10]। ਪਾਨੀ ਬੂੰਦ ਚਿਕਨ ਘਟ ਸਾਨੀ[11]। ਸਾਨੀ ਕਪਟ ਬੁਧ ਬਵਰਾਨੀ[12]॥੩੬॥ ਸ੍ਰੀ ਕਲਗ਼ੀਧਰ ਜਿਸ ਮਨ ਫੇਰਾ‡। ਫੇਰਾ ਫਿਰਯੋ ਨ ਗੁਰ ਕੇ ਨੇਰਾ[13]। ਚਾਹਤਿ ਉੱਤਰ ਦੇਤਿ ਵਜ਼ੀਰ। ਜੀਰਨ ਬੈਸ

[1]ਧਰਤੀ। [2]ਜੋ ਮਨ ਦੀ ਇੱਛਾ ਪੂਰਨ ਕਰਦੇ ਹਨ। [3]ਹਾਥੀ। [4]ਮੋੜ ਲਓ ਮਨ ਨੂੰ। [5]ਅਜ਼ਮਤ ਵਾਲਿਆਂ ਨਾਲ ਪੇਸ਼ ਨਹੀਂ ਜਾਂਦੀ। [6]ਸਾਰਾਵਾਰ=ਪੂਰੀ ਬਰੱਬਰੀ। (ਅ) ਬਰਸਰੀ=ਮੁਕਾਬਲਾ। [7]ਜਿਨ੍ਹਾਂ ਤੋਂ ਮੰਗਣਾ ਹੈ ਤਿਨ੍ਹਾਂ ਨਾਲ ਬਣਾਕੇ ਹੀ ਰਖੀਏ। [8]ਗੁਣਾਂ ਵਾਲੀ ਮਤ ਪਰਖ ਪਰਖ ਕੇ ਲੈ ਲੈਣੀ ਚਾਹੀਦੀ ਹੈ। [9]ਜੋ ਗੁਰੂ ਦੇ ਰਸ ਵਿਚ ਭਿੱਜੇ ਉਹਨਾਂ ਨੇ ਅਨੰਦ ਲਿਆ ਹੈ। [10]ਰਾਜ ਰੂਪ ਨਸ਼ੇ ਦੇ ਪੀਣ ਵਾਲੇ ਵਡੇ ਹੰਕਾਰੀ ਨੇ। [11]ਚਿਕਨਾਈ ਵਾਲੇ ਘੜੇ ਉੱਤੇ ਪਾਣੀ ਦੀ ਬੂੰਦ ਜੀਕੂੰ (ਨਹੀਂ ਟਿਕਦੀ)। [12] ਕਪਟ ਨਾਲ ਮਿਲਕੇ ਬੁੱਧੀ ਕਮਲੀ ਹੋ ਗਈ। [13](ਵਜ਼ੀਰ ਦਾ) ਫੇਰਿਆ (=ਮੋੜਿਆ ਜਾ ਪ੍ਰੇਰਿਆ) ਨਾਂ ਮੁੜਿਆ ਗੁਰੂ ਵਲ ਨੂੰ। *ਪਾ:-ਧਾਰਾ।

†ਪਾ:-ਗੁਰ। ‡ਦੁਰਯੋਧਨ ਨੇ ਆਪਣੇ ਅੰਤ ਸਮੇਂ ਆਪਣੇ ਹਠ ਦੇ ਕਾਰਨ ਨੂੰ ਕ੍ਰਿਸ਼ਨ ਨੂੰ ਸਰਬੱਗਯ ਤੇ ਈਸ਼੍ਵਰ ਦੱਸਕੇ ਉਸੇ ਦੀ ਪ੍ਰੇਰਨਾ ਕਰਕੇ ਦੱਸਿਆ ਸੀ, ਉਸ ਵਾਂਙੂ ਕਵਿ ਜੀ ਰਾਜੇ ਦੀ ਕੁਮਤਿ ਦਾ ਕਾਰਨ ਈਸ਼੍ਵਰ ਵਲੋਂ ਦੱਸ ਰਹੇ ਹਨ ਜਿਸ ਦਾ ਵਿਦਤ ਸਰੂਪ ਸ੍ਰੀ ਗੁਰੂ ਜੀ ਹਨ। ਇਹ ਗਲ ਅਗਲੇ ਅੰਕ ੩੮ ਤੋਂ ਸਫੁਟ ਹੋ ਜਾਂਦੀ ਹੈ।

ਜਾਨਿ ਬਿਨ ਧੀਰ[1] ॥੩੭॥ ਗੁਰ ਸ਼ਰਧਾ ਤੇ ਮਹਿਤ ਕਚੇਰਾ[2]। ਚੇਰਾ ਬਨਯੋ ਨ, ਭਾਗ ਮੰਦੇਰਾ। ਜਿਸ ਕੋ ਪ੍ਰਭੁ ਨੇ ਭਲਾ ਨ ਕਰਨਾ। ਕਰੁਨਾ ਕਿਮਿ ਪ੍ਰਾਪਤਿ ਗੁਰ ਸਰਨਾ[3] ॥ ੩੯ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰੁਤੇ 'ਭੀਮਚੰਦ ਮਸਲਤ ਕਰਨਿ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥ ੩੩ ॥

### ੩੪. [ਕੁਟਵਾਰ ਦਾ ਆਉਣਾ]।

ਦੋਹਰਾ ॥ [4]"ਸੁਨਿ ਵਜ਼ੀਰ! ਭਾਖਯੋ ਕਹਾਂ? ਮੋਹਿ ਪ੍ਰਤਾਪ ਘਟਾਇ। ਜਿਹ ਸੋਂ ਵਧਯੋ ਵਿਰੋਧ ਬਹੁ ਤਿਸ ਕੋ ਕਿਮ ਢਿਗ ਜਾਇ ॥੧॥ ਚੌਪਈ॥ ਹਮ ਠਾਕੁਰ ਕੀ ਭਗਤਿ ਕਰੰਤੇ। ਪ੍ਰਭੁ ਪ੍ਰਤਿਮਾ[5] ਕੋ ਨਿਤ ਅਰਚੰਤੇ। ਜੋ ਸੈਲਨ ਕੀ ਸਭਿ ਠਕੁਰਾਈ[6]। ਪੂਜਹਿ ਸਾਲਗਰਾਮ ਸਦਾਈ ॥ ੨ ॥ ਰਾਜਪੂਤ ਹਮ ਬੰਸ ਬਡੇਰੇ। ਰਹੇ ਸਦੀਵ ਮੂਰਤਨਿ ਚੇਰੇ। ਤਿਸ ਕੋ ਤਜਿ ਅਬਿ ਨਰ ਤਨ ਪਾਸ। ਜਾਇ ਕਰਹਿ ਥਿਰ ਹ੍ਵੈ ਅਰਦਾਸ ॥ ੩ ॥ ਇਸ ਪ੍ਰਕਾਰ ਨਹਿ ਲਾਇਕ ਮੋਕਹੁ। ਅਪਰ ਬਾਤ ਸਮੁਝਾਵਹੁੰ ਤੋਕਹੁ। ਸਕਲ ਸੈਲਪਤਿ ਸਿੱਖ ਨ ਕੋਊ। ਗੁਰੂ ਸਮੀਪ ਨ ਪਹੁੰਚਹਿ ਸੋਊ ॥ ੪॥ ਅਪਨਿ ਬਡਨ ਕੀ ਰੀਤਿ ਚਲੰਤੇ। ਸਭਿ ਪ੍ਰਤਿਮਾ ਕੀ ਪੂਜ ਕਰੰਤੇ। ਮੈਂ ਏਕਲ ਹੀ ਨਿਜ ਮਤ ਛੋਰਿ। ਕੈਸੇ ਬਨੌਂ ਸਿੱਖ ਗੁਰ ਓਰ ॥ ੫ ॥ ਗਿਰਪਤਿ ਸਗਰੇ ਹਾਸ ਬਖਾਨਹਿ।'ਗਜ ਲੈਬੇ ਹਿਤ ਸਿੱਖ ਪਛਾਨਹਿ[7]'। ਜਬਹਿ ਕਦਾਚਿਤ ਬਨਹਿ ਸਮਾਜਾ। ਜੋ ਨਿਜ ਧਰਮ ਬਿਖੈ ਦ੍ਰਿੜ ਰਾਜਾ[8]॥੬॥ਮੋਕਹੁ ਕਹੈਂ ਤਰਕਨਾ ਸਾਥੀ।-ਕਰਿ ਲਾਲਚ ਲੈਬੇ ਹਿਤ ਹਾਥੀ। ਬਨਯੋ ਜਾਇ ਸਾਹਿਬ ਕੋ ਸਿੱਖਯ-। ਇਸ ਪ੍ਰਕਾਰ ਹ੍ਵੈ ਬਾਤ ਭਵਿੱਖਯ ॥੭॥ ਲਖਹਿ-ਕਲੰਕਤਿ ਕੁਲ ਇਨਿ ਕੀਨਸਿ-। ਤੁਵ ਮਤਿ ਲੇਯ ਬਨਹੁੰ ਨਹਿ ਹੀਨਸਿ[9]। ਅਜ਼ਮਤਿ ਸਹਿਤ ਜਿ ਗੁਰੂ ਬਤਾਵੈਂ। ਇਹੁ ਪ੍ਰਤੀਤ ਨਹਿ ਮੋ ਕਹੁ ਆਵੈ॥੮॥ ਦਿੱਲੀ ਬਿਖੈ ਕੈਦ ਗੁਰ ਬਡੇ। ਨਹਿ ਤੁਰਕੇਸ਼ੁਰ ਕੈਸਿਹੁੰ ਛਡੇ। ਕਰਤੋ ਰਹਯੋ ਬਿਅਦਬੀ ਘਨੀ। ਤਹਿੰ ਕੀ ਬਾਤ ਸਕਲ ਹਮ ਸੁਨੀ ॥ ੯ ॥ ਕਰਾਮਾਤ ਤਿਹ ਸਾਥ ਨ ਕਰੀ।ਸਰਬਅਵੱਗਯਾ ਨਿਜ ਪਰ ਜਰੀ।ਹਾਥ ਨ ਪਾਵ ਤਾਂਹਿ ਕੋ ਟੂਟਾ। ਨਾਂਹਿਨ ਕਿਤ ਤੇ ਰਾਜ ਨਿਖੂਟਾ ॥ ੧੦ ॥ ਅਲਪ ਜਾਤਿ ਜੋ

[1] ਰਾਜਾ ਵਜ਼ੀਰ ਨੂੰ ਵਡੀ ਉਮਰਾ ਵਾਲਾ ਅਤੇ ਬੇ-ਹੌਸਲਾ ਜਾਣਕੇ ਉਤਰ ਦਿਤਾ ਚਾਹੁੰਦਾ ਹੈ। [2] (ਰਾਜਾ) ਕੱਚਾ ਹੈ। [3] ਗੁਰ ਸ਼ਰਨ ਦੀ ਮੇਹਰ ਕਿਵੇਂ ਪ੍ਰਾਪਤ ਹੋ ਸਕੇ ( ਉਸ ਨੂੰ )। [4] ਭੀਮਚੰਦ ਬੋਲਿਆ। [5] ਮੂਰਤੀ। [6] ਭਾਵ ਪਹਾੜਾਂ ਦੇ ਮਾਲਕ ਜੋ ਹਨ। [7] ਹਾਥੀ ਲੈਣ ਵਾਸਤੇ ਸਿਖ ਬਣ ਗਿਆ ਹੈ' ਇਉਂ ਸਮਝਣਗੇ। [8] ਰਾਜੇ ਹਨ। [9] ਮੈਂ ਹੀਣਾਂ ਨਹੀਂ ਬਣਾਂਗਾ।

ਜਾਨਤਿ ਨਾਂਹੀ[1]। ਮਿਲੇ ਹਜ਼ਾਰੋਂ ਤਿਨ ਕੇ ਪਾਹੀ।-ਅਬਿਨਾਸ਼ੀ, ਕੋ ਗੁਰ
ਅਵਤਾਰੂ-। ਹਾਥ ਜੋਰਿ ਕਰਿ ਕਰਤਿ ਉਚਾਰੂ[2]॥੧੧॥ ਪੈਸਾ ਕੌਡੀ ਆਨਿ
ਚਢਾਵਤਿ। ਝੂਠਹੁ ਕਹੈਂ ਕਿ ਬਾਂਛਤਿ ਪਾਵਤਿ। ਜਾਟ ਗਵਾਰ, ਲੁਬਾਣੇ,
ਬਣੀਏ। ਝੀਵਰ ਆਦਿ ਕਹਾਂ ਲਗਿ ਭਣੀਏ॥੧੨॥ ਮਿਲਿ ਕੈ 'ਗੁਰੂ ਗੁਰੂ'
ਸਭਿ ਕਹੈਂ। ਪ੍ਰਤਿਮਾ[3] ਕੀ ਪ੍ਰਭੁਤਾ ਨਹਿ ਲਹੈਂ। ਹਮ ਤੋ ਰਾਜਪੂਤ ਬਡ
ਗਜਾਤੇ। ਸੁਨਿਬੇ ਕਥਾ ਪੁਰਾਨਨ ਰਾਤੇ[4]॥੧੩॥ ਬੈਰਾਗੀ ਸੈਨਯਾਸੀ ਸਾਧੂ।
ਰੰਗੇ ਬਸਤ੍ਰਨਿ ਕੋ ਮਗ ਲਾਧੂ[5]। ਕੰਨਪਾਟੇ ਜੋਗੀ ਬ੍ਰਹਮਚਾਰੀ। ਇਨ
ਪੂਜਨ ਕੇ ਹਮ ਅਧਿਕਾਰੀ॥੧੪॥ਗ੍ਰਿਹਸਤੀ ਗੁਰੂ ਮਨਿੰਦ ਹਮਾਰੇ।ਰਾਜਪੂਤ
ਪੁਨ ਜਾਤਿ ਉਦਾਰੇ। ਕਿਮ ਪਾਹੁਲ ਹਮ ਲੈਹੈਂ ਜਾਇ।ਨਹਿੰ ਪ੍ਰਤੀਤ ਮਨ
ਮਹਿੰ ਉਪਜਾਇ॥੧੫॥ ਸਿੱਖ ਹੋਨਿ ਮਹਿ ਅਵਗੁਨ ਘਨੇ। ਕਰਿ ਬਿਚਾਰ
ਹੇਰੇ ਨਿਜ ਮਨੇ। ਕਰਿ ਦਲ ਬਲ ਕੋ ਦੂਰਦ ਮੰਗਾਵਹੁ। ਨਾਤੁਰਿ ਪੁਰਿ
ਅਨੰਦ ਛੁਟਕਾਵਹੁ॥੧੬॥ਉਤ ਹਜ਼ਰਤ ਬਿਗਰਯੋ ਇਨ ਸੰਗਾ*। ਜੇ ਇਤ
ਅਰਹਿ ਮਚਹਿ ਬਡ ਜੰਗਾ। ਕਿਤ ਚਲ ਜਾਇੰ? ਨ ਬਿਰਬੇ ਥਾਈਂ[6]।
ਤਬਿ ਜਾਨੈਂ ਜਬਿ ਹ੍ਵੈ ਨ ਉਪਾਈ॥੧੭॥ਕਰਹੁ ਬਿਚਾਰ ਅਹੋ ਤੁਮ ਸਯਾਨੇ।
ਬਸਹਿ ਜਾਇ ਤਬਿ ਕੌਨ ਸਥਾਨੇ? ਗੁਰਤਾ ਗਰਬ ਨਵੀਨੀ ਬੈਸ। ਪੁਜ-
ਵਾਵਤਿ ਬ੍ਰਿੰਦਨ ਮਹਿੰ ਬੈਸਿ[7]॥੧੮॥ਯਾਂਤੇ ਨਹਿੰ ਮਾਨਹਿ, ਨਹਿੰ ਜਾਨਹਿੰ।
ਜਬਿ ਗਰ ਪਰੈ ਭਾਰ ਪਹਿਚਾਨਹਿ। ਜੇ ਅਬਿ ਦੁਰਦ ਪ੍ਰਸਾਦੀ ਦੇਹੈ। ਬੈਠਯੋ
ਰਹੈ ਸਰਬ ਸੁਖ ਲੈਹੈ॥੧੯॥ਭੋ ਕੁਟਵਾਰ! ਅਬਹਿ ਤੂੰ ਜਾਹੁ। ਪੁਰਿ ਅਨੰਦ
ਸ਼੍ਰੀ ਸਤਿਗੁਰ ਪਾਹੁ।ਜਯੋਂ ਮੈਂ ਕਹੀ ਸਕਲ ਸਮੁਝਾਵਹੁ। ਬਿਨੈ ਭਨਹੁ ਬਲ
ਅਧਿਕ ਜਨਾਵਹੁ॥ ੨੦॥-ਦਿਹੁ ਮਤੰਗ ਰਾਜੇ ਅਭਿਲਾਖਾ। ਕਰਹੁ ਸੰਧਿ
ਜਿਸ ਤੇ ਰਸ ਰਾਖਾ-।ਨਾਂਹਿਤ ਗੁਰੂ ਕੰਨੈ ਇਮ ਕਹੀਅਹਿ।-ਭਏ ਬਿਰੋਧ
ਨ ਕਬਿ ਸੁਖ ਲਹੀਅਹਿ-॥੨੧॥ਭਏ ਨੰਮ੍ਰਿ, ਗਜ ਕਰਹਿ ਜਿ ਦੈਬੋ।ਬਿਨੈ
ਸਹਿਤ ਹੀ ਕੀਜੈ ਲੈਬੋ।ਨਾਂਹਿ ਤੇ ਦਲ ਬਲ ਐਸ਼੍ਰਜ ਮੇਰੋ।ਕਰਹੁ ਸੁਨਾਵਨਿ

[1]ਛੋਟੀਆਂ ਜਾਤੀਆਂ ਵਾਲੇ ਜੋ (ਕੁਝ) ਨਹੀਂ ਜਾਣਦੇ ( ਓਹ...... )। [2]ਕੋਈ ਅਵਿਨਾਸ਼ੀ ਤੇ ਕੋਈ ਗੁਰ ਅਵਤਾਰ, ਹੱਥ ਜੋੜ ਜੋੜਕੇ ਪਏ ਕਹਿੰਦੇ ਹਨ। (ਅ ਗੁਰੂ ਨੂੰ ਅਵਿਨਾਸ਼ੀ ਦਾ ਅਵਤਾਰ ......। [3]ਮੂਰਤੀ, ਬੁਤ। [4]ਪ੍ਰੇਮੀ ਹੋਏ ਹੋਏ ਹਾਂ। [5]ਰੰਗੇ ਬਸਤ੍ਰ ਵਾਲਿਆਂ ਦਾ ਰਾਹ ਲੱਭਣ ਵਾਲੇ ਹਾਂ। [6]ਤੇ ਚਲੇ ਕਿੱਥੇ ਜਾਣਗੇ (ਉਨ੍ਹਾਂ ਨੂੰ ਤਾਂ) ਟਿਕਣ ਨੂੰ ਥਾਂ ਨਹੀਂ (ਲੱਭਣੀ)। [7]ਬੈਠਕੇ।

*ਪਾਤਸ਼ਾਹ ਦੇ ਵਿਗਾੜ ਦਾ ਇਸ਼ਾਰਾ ਦੱਸ ਰਿਹਾ ਹੈ ਕਿ ਰਾਜਾ ਤੁਰਕਾਂ ਵੱਲੋਂ ਭੁਕਿਆ ਹੋਇਆ ਹੈ।

ਜਥਾ ਬਡੇਰੋ ॥ ੨੨ ॥ ਜੇ ਸਭਿ ਸੈਲਨ ਧਾਰ ਬਾਈਸ[1] । ਤਿਨ ਕੇ ਈਸ਼ਨਿ ਕੋ ਮੈਂ ਈਸ਼। ਰਹੈਂ ਸਦਾ ਆਇਸੁ ਅਨੁਸਾਰੀ । ਚਹੀਐ, ਪਹੁੰਚਿ ਚਮੂੰ ਲੈ ਸਾਰੀ[2]" ॥ ੨੩ ॥ ਸੁਨਿ ਕਰਿ ਭੀਮਚੰਦ ਕੇ ਬੈਨਾ । ਰਹਯੋ ਵਜ਼ੀਰ ਨੀਚ ਕਰਿ ਨੈਨਾ । ਅਪਰ ਮੁਸਾਹਿਬ ਸਭਿ ਸਨਮਾਨੋ'ਮਹਾਰਾਜ ! ਤੁਮ ਅਧਿਕ ਸਿਆਨੇ ॥੨੪॥ ਆਨਿ ਬਸਯੋ ਰਾਵਰ ਕੇ ਦੇਸ਼ੂ । ਬਿਚਰਤਿ ਕਰਤਿ ਅਖੇਰ ਹਮੇਸ਼ੂ । ਚਾਰਹੁੰ ਕੂੰਟਨਿ ਤੇ ਧਨ ਆਵੈ । ਨਾਨਾ ਵਸਤੁ ਉਪਾਇਨ ਲਯਾਵੈਂ ॥੨੫॥ਕਹਾਂ ਭਯੋ ਗਜ ਜਾਚਯੋ ਏਕਾਦੇਹਿ ਤੁਮਹਿਂ, ਗੁਰ ਚਹਿਯ ਬਿਬੇਕ[3] । ਅਲਪ ਵਸਤੁ ਹਿਤ ਬਾਦ ਬਡੇਰਾ। ਸੁਨਹਿ ਸਮੂਹ ਨ ਭਨਹਿਂ ਅਛੇਰਾ' ॥ ੨੬ ॥ ਸੁਨਿ ਕੁਟਵਾਰ ਜੋਰਿ ਕਰ ਕਹਯੋ । 'ਮੈਂ ਆਨਹੁੰ ਗਜ ਕੋ ਤੁਮ ਚਹਯੋ' । ਭੀਮਚੰਦ ਕੋ ਬੰਦਨ ਕੀਨਿ।ਨਿਕਸਯੋ ਪੌਰ ਚਲਨਿ ਚਿਤ ਦੀਨਿ ॥੨੭॥ ਤੁਰੰਗ ਮੰਗਾਇ ਅਰੂਢਿ ਸਿਧਾਰਾ । ਕ੍ਰਮ ਤੇ ਪੰਥ ਉਲੰਘਯੋ ਸਾਰਾ । ਆਨਿ ਅਨੰਦਪੁਰਿ ਅਨੰਦ ਬਿਲੋਕਾ । ਜਹਿਂ ਬਿਚਰਤਿ ਗੁਰ ਸਿਮਰਤਿ ਲੋਕਾ[4]॥੨੮॥ਉਤਰਨਿ ਸਦਨ ਕੀਨਿ ਤਬਿ ਡੇਰਾ।ਹੋਇ ਸੁਚੇਤ ਭਲੇ ਤਿਸ ਬੇਰਾ । ਪਾਨੀ ਤੇ ਪਗ ਪਾਨ ਪਖਾਰੇ । ਸੂਖਮ ਬਸਤ੍ਰ ਪਹਿਰਿ ਤਨ ਸਾਰੇ॥ ੨੯॥ ਜਬਿ ਗੁਰ ਕੋ ਲਾਗਯੋ ਦਰਬਾਰਾ । ਸੁਨਿ ਕੈ ਸੁਧਿ ਕੁਟਵਾਰ ਪਧਾਰਾ॥ ਪਹੁੰਚਿ ਪੌਰ ਪਰ ਕੀਨਿ ਬਤਾਵਨ । 'ਮਮ ਸੁਧਿ ਅੰਤਰ ਕਰਹੁ ਜਨਾਵਨ'॥ ੩੦॥ ਦ੍ਵਾਰਪਾਲ ਚਲਿ ਕੈ ਤਤਕਾਲਾ॥ਅਰਜ਼ ਗੁਜਾਰੀ ਨਿਕਟਿ ਕ੍ਰਿਪਾਲਾ॥ 'ਪ੍ਰਭੁ ਜੀ ! ਮਹਿਪਾਲਕ ਕੁਟਵਾਲ । ਦਰਸ ਰਾਵਰੋ ਚਹੈ ਬਿਸਾਲ' ॥੩੧॥ ਹੁਕਮ ਕੀਨਿ 'ਆਵਨ ਦਿਹੁ ਤਾਂਹੀ' । ਅੰਤਰ ਪ੍ਰਵਿਸ਼ਯੋ ਪਹੁੰਚਯੋ ਪਾਹੀ । ਪਾਇਨ ਪਾਸ ਉਪਾਇਨ ਧਰਿਕੈ । ਹਾਥਬੰਦਿ ਅਭਿਬੰਦਨ ਕਰਿ ਕੈ ॥੩੨॥ ਆਇਸੁ ਪਾਇ ਬੈਠਿ ਕਰਿ ਗਯੋ । ਨ੍ਰਿਪ ਕੀ ਨਮੋ ਕਰਤਿ ਪੁਨ ਭਯੋ । ਸ੍ਰੀ ਕਲਗ਼ੀਧਰਿ ਬਾਕ ਉਚਰਯੋ । 'ਕਹੁ ਕਿਮ ਰਾਜੇ ਭੇਜਨ ਕਰਯੋ?' ॥ ੩੩ ॥ ਜਾਨਿ—ਕਹਾਂ ਅਵਰਯੋ ਹੰਕਾਰੀ। ਕਪਟ ਕਠੋਰ ਕੁਟਿਲਤਾ ਧਾਰੀ[5]—।ਸੁਨਿ[6]

[1]ਪਹਾੜਾਂ ਦੀਆਂ ਬਾਈ ਧਾਰਾਂ । [2]ਜੇ ਲੋੜ ਪਵੇ ਤਾਂ ਸਾਰੀਆਂ ਸੈਨਾਂ ਲੈਕੇ (ਉਹ ਜੋ ਮੇਰੀ ਮਦਦ ਵਿੱਚ) ਪਹੁੰਚ ਜਾਣਗੇ । [3]ਗੁਰੂ ਜੀ ਨੂੰ ਵਿਚਾਰ ਚਾਹੀਦੀ ਹੈ । [4]ਗੁਰੂ ਜੀ ਨੂੰ ਯਾਦ ਕਰਦੇ ਲੋਕੀਂ ਫਿਰ ਤੁਰ ਰਹੇ ਹਨ । [5](ਪਰ) ਜਾਣਦੇ ਸਨ ਕਿਉਂ ਅਵਰ ਰਿਹਾ ਹੈ ਹੰਕਾਰੀ ਤੇ ਕਿਉਂ ਕਪਟ ਤੇ ਕਰੜੀ ਕੁਟਿਲਤਾ ਧਾਰਨ ਕੀਤੀ ਹੈ ਸੁ । [ਸੂਚਨਾ—ਇਨ੍ਹਾਂ ਦੋ ਤੁਕਾਂ ਨੂੰ ਗੁਰੂ ਜੀ ਦੇ ਪ੍ਰਤੱਖਜ ਵਾਕ ਸਮਝਣਾ ਠੀਕ ਨਹੀਂ,ਅਗਲੀ ਬਾਤ ਚੀਤ ਇਸ ਨੂੰ ਸਹੀ ਨਹੀਂ ਕਰਦੀ, ਇਸ ਕਰਕੇ 'ਜਾਨਿ' ਦਾ ਅਰਥ ਹੈ=ਜਾਣਦੇ ਸਨ । [6]ਇਹ ਗਲ ਸੁਣਕੇ ਕਿ ਰਾਜੇ ਨੇ ਕਿਵੇਂ ਭੇਜਿਆ ਹੈ ।

ਕੁਟਵਾਰ ਭਨੀ ਮੁਖ ਬਾਨੀ। 'ਅੱਗ੍ਰ ਆਪ ਕੇ ਬਿਨੈ ਬਖਾਨੀ ॥ ੩੪ ॥ ਅਹੈ ਸਰਲ ਤੁਮ ਪੰਥ ਭਲੇਰਾ¹।ਜਸੁ ਕੌ ਉਚਰਤਿ ਸੰਝ ਸਵੇਰਾ।ਰਾਵਰ ਕੋ ਪਾਵਨ ਲਖਿ ਪਾਵਨ²। ਚਾਹਤਿ ਰਿਦੇ ਸਾਂਝ ਕੋ ਪਾਵਨਿ ॥ ੩੫ ॥ ਆਨਿ ਪਰਯੋ ਕਾਰਜ ਅਬਿ ਐਸੋ।ਪਠਯੋ ਵਕੀਲ, ਗਯੋ ਕਹਿ ਜੈਸੋ।ਸਗਿਯਨਿ ਕੇ ਲਾਗੀ ਅਬਿ ਆਵੈਂ। ਚਹਿਯ ਅਜਾਇਬ ਵਸਤੁ ਦਿਖਾਵੈਂ³ ॥ ੩੬ ॥ ਗੁਰ ਘਰ ਬਿਨਾ ਅਪਰ ਬਲ ਨਾਂਹੀ। ਬਾਰ ਬਾਰ ਯਾਂਤੇ ਪਠਿ ਪਾਹੀ⁴।ਬਨਹਿ ਆਪ ਕੋ ਭੀ ਅਬਿ ਐਸੋ।ਰਾਜੇ ਸੰਗ ਰਹੈ ਰਸ ਜੈਸੋ ॥੩੭॥ ਜੋ ਬਾਈਸ ਧਾਰ ਕੇ ਈਸ਼। ਸਭਿ ਕੇ ਸੀਸਨ ਪਰ ਅਧੀਸ਼⁵। ਪਰਬਤਪਤਿ ਸਮਸਰ ਨਹਿਂ ਕੋਈ। ਸਕਲ ਰੀਤਿ ਤੇ ਦੀਰਘ ਸੋਈ ॥੩੮॥ ਉਚਿਤ ਆਪ ਕੋ ਰਸ ਹੀ ਰਾਖਨਿ। ਪੂਰਹੁ ਸਭਿ ਹੀ ਕੀ ਅਭਿਲਾਖਨਿ। ਦੁਹਿ ਦਿਸ਼ਿ ਸੰਧਿ ਰਹੈ ਸ਼ੁਭ ਬਾਤੀ। ਡਰਹਿ ਜਿ ਸਗਰੇ ਬ੍ਰਿੰਦ ਅਰਾਤੀ ॥ ੩੯ ॥ ਕਾਰਜ ਪਰੈਂ ਪਰਸਪਰ ਘਨੇ। ਸੋ ਸੁਖੇਨ ਹੀ ਤਤਛਿਨ ਬਨੇ। ਇਹ ਸਭਿ ਰਾਵਰ ਕੇ ਬਸਿ ਅਹੈ। ਰਾਖਨਿ ਰਸ,ਨਤੁ ਬੇਰਸ ਚਹੈਂ ॥ ੪੦ ॥ ਕਹਾਂ ਬਾਤ ਇਹ ਬਡੀ ਨ ਕੋਈ। ਜਾਚੀ ਦੇਹੁ ਲੇਹੁ ਨਿਜ ਸੋਈ।ਭੀਮਚੰਦ ਸੈਲੇਂਦ੍ਰ ਬਿਲੰਦ। ਤੁਮਰੇ ਕਾਜ ਸੁਧਾਰਹਿ ਬ੍ਰਿੰਦ ॥੪੧ ॥ ਸੈਨਾ ਘਨੀ ਸਮੀਪ ਜਿਸੀ ਕੇ। ਸੈਲ ਦੇਸ ਅਨੁਸਾਰਿ ਤਿਸੀ ਕੇ। ਬਡੋ ਪ੍ਰਤਾਪ ਐਸ਼੍ਵਰਜ ਭਾਰੋ। ਕਹੇ ਬਾਕ ਤੇ ਕਰਹਿ ਨ ਟਾਰੋ⁶ ॥ ੪੨॥ਬਾਸ ਸਮੀਪੀ ਦੋਇਨ ਕੇਰਾ।ਸੰਧਿ ਕਰੇ ਸੁਖਿ ਸਭਿਨਿ ਬਡੇਰਾ। ਯਾਂਤੇ ਮੈਂ ਰਾਵਰਿ ਢਿਗ ਭੇਜਾ।ਕਹਯੋ—ਸੰਦੇਸਾ ਅਸ ਅਬਿ ਲੇ ਜਾ—'॥੪੩॥ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਕੁਟਵਾਰ ਆਵਨ' ਪ੍ਰਸੰਗ ਬਰਨਨੰ ਨਾਮ ਚਤੁਰਤ੍ਰਿੰਸਤੀ ਅੰਸੂ ॥ ੩੪ ॥

## ੩੫. [ਕੁਟਵਾਲ ਨੇ ਆਕੇ ਗੁਰੂ ਜੀ ਦਾ ਜਸ ਕੀਤਾ]।

ਦੋਹਰਾ॥ਨਿਪਟ⁷ ਕਪਟ ਕੇ ਕੂੜ ਬਚ ਸੁਨਿ ਕਲਗੀਧਰ ਧੀਰ।ਬੋਲੇ ਬਚਨ ਅਦੀਨ⁸ ਪ੍ਰਭੁ:—'ਜਬਿ ਤੂੰ ਗਿਰਪਤਿ ਤੀਰ⁹॥ ੧ ॥ ਚੌਪਈ ॥ ਕਿਮ ਨ੍ਰਿਪ ਭਨਯੋਂ ਸੁਨਯੋਂ ਤੈਂ ਕਹਾਂ।ਗਰਬਤਿ ਬਚਨ ਕਹੇ ਤਿਨ ਜਹਾਂ।ਤਿਨ ਸੋਂ ਕਿਮ ਹੁਇ ਮੇਲ ਹਮਾਰਾ। ਕਰਹਿ ਕਪਟ ਕਪਟੀ ਕੁੜਿਆਰਾ ॥ ੨ ॥ ਕਹਯੋ ਕਿ

¹ਭਾਵ (ਰਾਜਾ) ਤੁਹਾਡੀ ਭਲਿਆਈ ਦੇ ਰਾਹ ਵਿੱਚ ਸਰਲ ਹੈ। ²ਆਪਦੇ ਚਰਨ ਪਵਿੱਤ੍ਰ ਜਾਣਕੇ। ³ਚਾਹੀਦਾ ਹੈ (ਕਿ ਅਸੀਂ) ਅਲੋਖੀਆਂ ਵਸਤੂਆਂ ਦਿਖਾਈਏ। ⁴(ਆਪਦੇ) ਪਾਸ ਭੇਜਦਾ ਹੈ। ⁵ਮਹਾਂਰਾਜਾ ਹੈ। ⁶ਆਪਣੇ ਕਹੇ ਵਾਕ ਤੋਂ ਟਾਲਾ ਨਹੀਂ ਕਰੇਗਾ ਭਾਵ 'ਹਾਥੀ ਮੋੜ ਦੇਵਾਂਗਾ' ਇਹ ਗਲ ਕਹਿਕੇ ਮੁਕਰੇਗਾ ਨਹੀਂ। (ਅ) ਉਸਦੇ ਬਚਨ ਕਹੇ ਤੇ (ਕੋਈ) ਟਾਲਾ ਨਹੀਂ ਕਰ ਸਕਦਾ। ⁷ਅਤਿਅੰਤ। ⁸ਨਿਰਭਯ। ⁹ਜਦ ਤੂੰ ਰਾਜੇ ਪਾਸ ਸੈਂ (ਤਦ ਰਾਜੇ ਨੇ)"।

–ਮੋ ਸੋਂ ਬਿਗਰੈ ਜਬੈ।ਕਿਸ ਬਲ ਬਸੈ ਜਾਇ ਗੁਰ ਤਬੈ।ਦਿੱਲੀਪਤਿ ਕੋ ਸੰਗ ਬਿਗਾਰੇ। ਜਹਿਂ ਗੁਰ ਬਡੇ ਬਿਕੁੰਠ ਸਿਧਾਰੇ–॥ ੩ ॥ ਸੋ ਆਸ਼ੈ ਕਲਾ ਸਮੁਝੈ ਮਾਨੀ।–ਰਾਖਹਿਂ[1] ਹਿੰਦੁਨਿ ਲਾਜ ਮਹਾਨੀ। ਸੀਸ ਦਿਲੀਸ਼ੁਰ ਕੇ ਹੁਇ ਆਪੇ[2]।ਤਨ ਤਜਿ ਗਏ–,ਸੁਮਤਿ ਸੋ ਜਾਪੇ[3]।੪। ਜਗ ਮਹਿਂ ਇਸਥਿਰ ਰਹ੍ਯੋ ਨ ਕੋਈ। ਜੋ ਉਪਜਹਿ ਸਭਿ ਬਿਨਸਤਿ ਸੋਈ। ਤਊ ਸੁਨਹੁ ਜੋ ਪਰ-ਉਪਕਾਰੀ। ਤਜਹਿਂ ਸਰੀਰ ਮਹਾਂ ਮਤਿ ਧਾਰੀ ॥ ੫ ॥ ਸੋ ਜਗ ਮਹਿਂ ਜੀਵਤ ਹੀ ਜਾਨਹੁਂ। ਸੁਜਸੁ ਜਹਾਂ ਕਹਿਂ ਭਲੇ ਪ੍ਰਮਾਨਹੁਂ। ਕਹੋਂ ਨ ਬਿਚਾਰ ਰਿਦੇ ਮਹਿਂ ਦੇਖਾ। ਅਪਨਿ ਬਡੇ ਪਰ ਕਰਹੁ ਪਰੇਖਾ॥ ੬॥ ਕੌ ਜੀਵਤਿ ਹੈ ਜਗਤ ਮਝਾਰੀ ? ਬਾਬਰ ਆਦਿਕ ਦਲ ਬਲ ਭਾਰੀ। ਸਕਲ ਕਾਲ ਕੋ ਅਹੈ ਚਬੀਨਾ। ਧੰਨ ਸਿ ਪ੍ਰਾਨੀ ਜਿਨ ਜਸੁ ਲੀਨਾ ॥੭॥ ਰਾਜੇ ਕੰਨੈ ਕਹੁ ਕੁਟਵਾਰ ! ।–ਕਰਾਮਾਤ ਹੈ ਕਹਿਰ ਉਦਾਰ। ਕਪਟ ਕੂਰ ਕਰਿ ਕਹਿਰ ਨ ਜਾਰੋ। ਸਰਲ ਰਿਦੇ ਹਰਿ ਸਿਮਰਨ ਰਾਰੋ॥ ੮ ॥ ਗੁਰ ਘਰ ਸਰਬ ਵਸਤੁ ਤੇ ਪੂਰਨ। ਸ਼ਰਧਾ ਤੇ ਪ੍ਰਾਪਤਿ ਹੁਇਂ ਤੂਰਨ।ਜੇ ਕੋ ਬੁਰਾ ਕਰੈ ਕਿਸ ਭਾਂਤੀ। ਲਹਿ ਸੰਕਟ ਕੋ ਭੂਮ ਪਪਾਤੀ[4] ॥ ੯ ॥ ਦੂਧ ਪੂਤ ਧਨ ਧਾਮ ਮਹਾਨੇ। ਗਜ ਬਾਜੀ ਗਨ ਰਤਨ ਖਜ਼ਾਨੇ। ਗੁਰ ਘਰ ਮਹਿਂ ਉੱਤਮ ਇਹ ਘਨੇ। ਪਾਵਹਿ ਸੋ, ਸੇਵਕ ਜੋ ਬਨੇ ॥ ੧੦ ॥ ਹੁਇ ਹੰਕਾਰੀ ਓਜ ਜਨਾਵਹਿ। ਗੁਰ ਤੇ ਪ੍ਰਤੀਕੂਲ ਬਨਿ ਆਵਹਿ। ਬਲ ਤੇ ਕਰਹਿ ਜਾਚਨਾ ਜੋਇ। ਖੜਗਧਾਰ ਤੇ ਪ੍ਰਾਪਤਿ ਸੋਇ–'॥੧੧॥ਭੀਮਚੰਦ ਜੋ ਬੈਠ ਇਕੰਤ। ਕਰ੍ਯੋ ਅਮਾਤਨ ਸੰਗ[5] ਮੰਤ੍ਰ। ਸ਼੍ਰੀ ਸਤਿਗੁਰ ਸਭਿ ਜਥੈ ਬਖਾਨਾ। ਸੁਨਿ ਕੁਟਵਾਰ ਭਯੋ ਹੈਰਾਨਾ ॥੧੨॥–ਮੈ ਤੇ ਪ੍ਰਥਮ ਨਹੀਂ ਕੋ ਆਯੋ। ਥੋਰੇ ਨਰ ਸੋਂ ਮਤਾ ਪਕਾਯੋ। ਘਟ ਘਟ ਕੋ ਇਹ ਅੰਤਰਜਾਮੀ। ਤਹਿਂ ਕੀ ਕਹੀ ਲਖੀ ਸਭਿ ਸੁਾਮੀ–॥ ੧੩॥ ਮਹਿਮਾ ਮਾਨਿ–ਮਹਿਦ ਮਹੀਆਨ[6]। ਇਹ ਸਭਿ ਕੇ ਮਾਲਕ ਭਗਵਾਨ–। ਬਿਨਤੀ ਕਰਤਿ ਉਠ੍ਯੋ ਤਤਕਾਲਾ। ਖਰੇ ਹੋਇ ਕਰਿ ਸਮੁਖ ਕ੍ਰਿਪਾਲਾ ॥ ੧੪॥ਕੀਨਸਿ ਮਨ ਮਲਿੰਦ ਮਾਨਿੰਦ[7]। ਚਹਿ ਮਕਰੰਦ ਪਗਨਿ ਅਰਬਿੰਦ। ਬੰਦਿ ਹਾਥ ਕੋ ਬੰਦਨ ਕੀਨਿ।ਆਗੈ ਨੰਮ੍ਰਿ ਸੀਸ ਧਰਿ ਦੀਨਿ॥੧੫॥'ਛਿਮਹੁ ਅਵੱਗਯਾ ਜੇਤਿਕ ਮੇਰੀ। ਕਹੀ ਕੁਟਿਲਤਾ ਕੂਰ ਕਰੇਰੀ[8]। ਸਭਿ

[1]ਰੱਖੀ ਹੈ। [2]ਔਰੰਗ ਦੇ ਸਿਰ ਹੋਕੇ ਆਪ ਹੀ''''''। [3]ਬੁੱਧੀਮਾਨ ਇਹ ਜਾਣਦੇ ਹਨ। [4]ਜ਼ਮੀਨ ਤੇ ਡਿੱਗ ਕੇ। [5]ਵਜ਼ੀਰਾਂ ਨਾਲ। [6]ਮੰਨ ਗਿਆ ਕਿ (ਇਨ੍ਹਾਂ ਦੀ) ਮਹਿਮਾ ਵਡੀ ਤੋਂ ਵਡੀ ਹੈ। [7]ਭੌਰੇ ਵਰਗਾ। [8]ਝੂਠੀ ਤੇ ਕਰੜੀ।

ਅਨਜਾਨ ਪਨੇ ਮਹਿ ਜਾਨਹੁ। ਅਬਿ ਸੇਵਕ ਲਖਿ ਕਰੁਨਾ ਠਾਨਹੁ॥੧੬॥ ਤੁਮ ਸੋਂ ਕਪਟ ਰਚਹਿਂ ਅੱਗ੍ਯਾਨੀ। ਖੋਟੇ ਭਾਗ ਨ ਮਹਿਮਾ ਜਾਨੀ। ਕਿਮ ਫਲ ਪੂਜਹਿ ਆਪ ਕੇ ਸਾਥ। ਬਿਦਤਿ ਤ੍ਰਿਲੋਕੀ ਜਿਮ ਫਲ ਹਾਥ[1]॥੧੭॥ ਪਰਾਧੀਨ ਹਮ ਭੂਪ ਸਦੀਵਾ। ਬਰਤਹਿਂ ਅਨੁਸਾਰੀ ਹਿਤ ਜੀਵਾ[2]। ਤਿਸ ਕਾਰਨ ਤੇ ਕਪਟ ਸਕੂਰ। ਹੇ ਪ੍ਰਭੁ! ਠਾਨਯੋਂ ਆਨਿ ਹਜ਼ੂਰ॥੧੮॥ ਕਰਯੋ ਇਕੰਤ ਮਤੰਤ ਨਰਿੰਦ। ਨਰ ਪੰਚਨ ਢਿਗ[3], ਨਾਹਿਨ ਬ੍ਰਿੰਦ[4]। ਸੋ ਸਭਿ ਰਾਵਰ ਕੇ ਮੁਖ ਸੁਨਯੋਂ।ਸਭਿ ਤੇ ਪ੍ਰਿਥਕ ਹੋਇ ਜੋ ਭਨਯੋਂ॥੧੯॥ਦਿਢਪ੍ਰਤੀਤ ਅਬਿ ਰਹਿ ਚਿਤ ਮੇਰੋ।ਪਰਯੋ ਸ਼ਰਨ ਜੁਗ ਚਰਨਨਿ ਹੇਰੋ।ਭੀਮਚੰਦ ਮਤਿ-ਮੰਦ ਗੁਮਾਨੀ। ਭਯੋ ਕੁਭਾਗ ਨ ਮਹਿਮਾ ਜਾਨੀ॥੨੦॥ਦੂਰਦ ਪ੍ਰਸਾਦੀ ਹਿਤ ਹ੍ਵੈ ਬ੍ਯਾਦੀ। ਭਨਯੋ ਵਜ਼ੀਰ—ਲਖਹੁ ਗੁਰ ਗਾਦੀ। ਸੇਵਕੁ ਬਨਹੁ ਸਭੈ ਕੁਛ ਪਾਵਹੁ। ਨਹਿਂ ਨਾਹਕ ਬਹੁ ਬੈਰ ਬਧਾਵਹੁ— ॥੨੧॥ ਮਾਨੀ ਨਹੀਂ[5], ਕਰੀ ਮਨ ਭਾਈ। ਗਜ ਹਿਤ ਸਿੱਖ੍ਯਾ ਮੋਹਿ ਸਿਖਾਈ। ਤੁਮ ਸਭਿ ਜਾਨਹੁ ਅੰਤਰ ਜਾਮੀ! ਕਹਹੁ ਜਥਾ ਮੈਂ ਕਰਹੁਂ ਬਖਾਨੀ'॥੨੨॥ ਤਬਿ ਸ਼੍ਰੀ ਸਤਿਗੁਰ ਮੁਖ ਫੁਰਮਾਯੋ। "ਧਾਮ ਬਚੌਲੀ ਬੀਚ ਬਨਾਯੋ। ਦਾਸ ਹਮਾਰੋ ਤੂੰ ਇਕ ਤਹਾਂ। ਅਹੋ ਪ੍ਰਥਮ ਤੇ ਤੈਂ ਅਬਿ ਲਹਾਂ[6]॥੨੩॥ਕਹਹੁ ਜਾਇ ਨ੍ਰਿਪ ਨਿਕਟਬਨਾਈ। ਸਿਖ ਕੀ ਕਹੀ ਨ ਜਾਇ ਮਿਟਾਈ।—ਗੁਰ ਘਰ ਬਿਨਾ ਨ ਦਿਹੁ ਕਿਤ ਹਾਥੀ। ਇਹੀ ਭਾਵਨਾ ਮਮ ਮਨ ਸਾਥੀ[7]—॥੨੪॥ ਸੁਨਿ ਕਰਿ ਹਮ ਤਿਹ[8] ਸੰਗ ਬਖਾਨਾ।—ਕਰਹਿਂ ਇਸੀ ਬਿਧਿ, ਦੇਹਿ ਨ ਆਨਾ—। ਸੋ ਨਿਜ ਬਾਕ ਨ ਕੂਰੋ ਠਾਨੈਂ। ਜ਼ਾਹਰ ਜਿਹ ਜਹਾਨ ਮਨ ਜਾਨੈਂ[9]॥੨੫॥ ਨਹਿ ਗਜ ਦੈਬੇ ਮਹਿ ਇਹ ਕਾਰਨ। ਭੀਮਚੰਦ ਸੰਗ ਕਰਹੁ ਉਚਾਰਨਿ। ਇਮ ਸੁਨਿ ਜੋ ਉਰ ਕੋਪ ਉਪਾਵੈ। ਨਿਜ ਬਲ ਤੇ ਹਮ ਕੋ ਡਰਪਾਵੈ ॥੨੬॥ ਤੌ ਇਸ ਬਿਧਿ ਕੋ ਕਹਹੁ ਸੰਦੇਸਾ।—ਰਨ ਕੋ ਦੇ ਕਰਿ ਲੇਹਿ ਗਜੇਸ਼ਾ। ਇਹਾਂ ਕਲੀਵ[10] ਤ੍ਰਿਯਾ

[1]ਹੱਥ ਉਪਰ (ਰਖੇ) ਫਲ ਵਾਂਙ ਤ੍ਰਿਲੋਕੀ ਪ੍ਰਤੱਖ ਹੈ। [2]ਰੋਜ਼ੀ ਦੇ ਵਾਸਤੇ। [3](ਤੇ ਕੇਵਲ) ਮੁਖੀਏ ਨਰਾਂ ਪਾਸ। [4]ਜੋ ਬਹੁਤੇ ਨਹੀਂ ਸਨ। [5](ਵਜ਼ੀਰ ਦੀ ਗੱਲ) ਨਹੀਂ ਮੰਨੀਂ। [6]ਬਚੌਲੀ ਪਿੰਡ ਵਿੱਚ (ਇਕ) ਘਰ ਬਣਾਇਆ ਸੀ ਓਥੇ ਤੂੰ ਸਾਡਾ ਇਕ ਦਾਸ ਸੀ ਪਿਛਲੇ ਜਨਮ (ਪਰ) ਹੁਣ ਤੈਨੂੰ ਸੋਝੀ ਆਈ ਹੈ। (ਅ) (ਤੂੰ ਤਾਂ) ਘਰ ਦਾ ਆਦਮੀ ਹੀ ਵਿਚੋਲਾ ਵਿਚ ਬਣਾਇਆ ਗਿਆ ਹੈਂ, ਤੂੰ ਤਾਂ ਸਾਡਾ ਹੀ ਇਕ ਦਾਸ ਪਹਿਲੋਂ ਤੋਂ ਓਥੇ ਸੈਂ, ਪਰ ਹੁਣ ਤੂੰ ਪਛਾਣੀ ਹੈ ਇਹ ਗਲ। [7](ਸਿੱਖ ਨੇ ਕਹਿਆ ਸੀ) ਇਹੀ ਮੇਰੇ ਮਨ ਸਾਥ ਭਾਵਨਾ ਹੈ। [8]ਤਿਸ (ਸਿਖ) ਨੂੰ। [9]ਜਿਸ (ਗਲ) ਨੂੰ ਸਾਰਾ ਜਹਾਨ ਪ੍ਰਤੱਖ ਜਾਣਦਾ ਹੈ। [10]ਖੁਸਰੇ।

ਨਹਿਂ ਕੋਈ[1]। ਜੰਗ ਪ੍ਰਸੰਗ ਸੁਨੇ ਡਰ ਹੋਈ ॥ ੨੭ ॥ ਹਮ ਸਮੇਤ ਸਭਿ ਸੁਭਟਨਿ ਕੇਰਾ।ਪਰਚਾ ਸ਼ਸਤ੍ਰਨਿ ਸਾਥਬਡੇਰਾ।ਕਰਹਿ ਚਲਾਵਨਿ ਹਤਹਿਂ ਨਿਸ਼ਾਨੇ। ਆਪਸ ਬਿਖੇ ਬੀਰਤਾ ਠਾਨੇ॥੨੮॥ਤਿਨ[2] ਪਰਖਨਿ ਹਿਤ ਚਿਤ ਚਹਿ ਮੋਰਾ। ਕਬਿ ਰਿਪੁ ਗਨ ਸੋਂ ਰਨ ਹੁਇ ਘੋਰਾ। ਹਮਰੇ ਦੁਊ ਬਾਰਤਾ[3] ਨੀਕੀ। ਕਰਹੁ ਨਰਿੰਦ! ਭਾਵਤੀ ਜੀ ਕੀ-' ॥ ੨੯ ॥ ਸੁਨਿ ਕੁਟਵਾਰ ਕਹਯੋ ਕਰ ਜੋਰਿ। 'ਕੌਨ ਸਕਹਿ ਪਿਖਿ ਰਾਵਰਿ ਓਰ।ਜਿਸ ਕੇ ਭਲੇ ਭਾਗ ਹੁਇਂ ਨਾਂਹੀ।ਬਨਹਿ ਬਿਰੋਧੀ,ਸੋ ਦੁਖ ਪਾਹੀ' ॥੩੦॥ ਇਮ ਕਹਿ ਰੁਖ਼ਸਦ ਹ੍ਵੈ ਕਰਿ ਚਾਲਾ। ਨਿਕਸਯੋ ਨੰਮ੍ਰੀ ਭਯੋ ਬਿਸ਼ਾਲਾ। ਗੁਰ ਮਹਿਮਾ ਕੋ ਜਾਤਿ ਬਿਚਾਰਤਿ।--ਭੀਮਚੰਦ ਸਠ ਹਠ ਉਰ ਧਾਰਤਿ--॥ ੩੧ ॥ ਪਹੁੰਚਯੋ ਪੁਨ ਬਿਲਾਸਪੁਰਿ ਜਾਈ। ਮਿਲਯੋ ਤਬੈ ਜਹਿਂ ਥਿਰ ਗਿਰਰਾਈ। ਠਾਨਿ ਬੰਦਨਾ ਬੈਠਿ ਸਮੀਪਾ। ਪਿਖਿ ਕਰਿ ਛੂਛਾ,ਕਹਯੋ ਮਹੀਪਾ॥੩੨॥ 'ਕਹੁ ਕੁਟਵਾਰ! ਗੁਰੂ ਕੈਨਿ ਜਾਈ। ਭਯੋ ਸੰਬਾਦ ਸੁ ਦੇਹਿ ਸੁਨਾਈ। ਮਾਨਯੋਂ, ਨਹੀਂ ਕਿ ਕੁੰਚਰ ਦੇਬੋ। ਹਮ ਸੋਂ ਰਸ, ਕੈ ਬਿਰਸ ਚਹੈਬੋ'' ॥ ੩੩॥ ਤਬਿ ਕਰ ਬੰਦਿ ਪ੍ਰਸੰਗ ਕਹੰਦਾ। 'ਦਿਲ ਅੰਦਰ ਕੀ ਗੁਰੂ ਲਖੰਦਾ। ਤਿਨਹੁ ਅੱਗ੍ਰ ਨਹਿਂ ਕਪਟ ਚਲੰਦਾ।ਜਿਨ ਤੇ ਸੁਨਤਿ ਸੁ ਮਨ ਬਿਸਮੰਦਾ॥੩੪॥ ਹੋਇ ਇਕੰਤ ਮਤੰਤ੍ਰ ਪਕਾਯੋ[4]। ਸੋ ਸਗਰੋ ਮੁਝ ਸੰਗ ਸੁਨਾਯੋ। ਅਪਰ ਬਾਕ ਪੁਨ ਭਨੇ ਅਨੇਕੂ। ਜੋ ਰਤਨਾਕਰ ਅਨੰਦ ਬਿਬੇਕੂ[5] ॥ ੩੫॥ ਨਿਜ ਆਸ਼ੈ ਕੋ ਬਹੁਰ ਬਖਾਨਾ।ਲੇ ਗੁਰ ਘਰ ਤੇ-ਦਾਸ ਮਹਾਨਾ।ਜੋ ਜਾਚਹਿ ਗਰਬਤਿ ਬਲ ਧਾਰਾ। ਧਾਰਾ ਖੜਗ ਦਿਖਹਿ ਭਟ ਭਾਰਾ ॥੩੬॥ਹਮਰੇ ਦੇਰ ਨਹੀਂ ਕਿਸ ਕਾਲਾ। ਕਾਲ ਕਰਹਿਂ[7] ਰਣ ਮਹਿ ਰਿਪੁ ਜਾਲਾ। ਜ਼ਾਲਮ ਜਬਰੀ ਜੋਰ ਉਪਾਇ[8]। ਪਾਇ ਨ ਭਲੋ, ਪਰਾਜੈ ਪਾਇ[9]॥੩੭॥ਮੋ ਮਤਿ ਮਹਿਂ ਨਹਿਂ ਨੀਕ ਬਖੇਰਾ। ਖੇਰਾ ਆਨੰਦ ਪੁਰਿ ਮੈਂ ਹੇਰਾ[10]।ਸੁਭਟ ਸ਼ਸਤ੍ਰਧਰਿ ਕਿਧੌਂ ਤੁਰੰਗਾ।ਰੰਗ ਰੰਗ ਸੁੰਦਰ ਸਰਬੰਗਾ ॥੩੮ ॥ ਜਿਮ ਰਜਧਾਨੀ ਭੂਪ ਮਹਾਨੀ। ਹਾਨੀ ਸ਼ੱਤ੍ਰਨਿ ਪਰਹਿ ਪਛਾਨੀ।ਛਾਨੀ ਨਹੀਂ ਬਿਦਤਿ ਤੁਮ ਜਾਨੀ। ਕੋ ਕੋ ਗੁਰ ਕੀ ਕਹੌਂ

[1]ਏਥੇ ਬੀ ਕੋਈ ਖੁਸਰੇ ਤੇ ਤ੍ਰੀਮਤਾਂ ਨਹੀਂ। (ਅ) ਡਰਪੋਕ ਤ੍ਰੀਮਤਾਂ। [2]ਇਨ੍ਹਾਂ ਸੂਰਮਿਆਂ ਨੂੰ (ਅ) ਇਨ੍ਹਾਂ ਨਿਸ਼ਾਨਿਆਂ ਨੂੰ। [3]ਜੰਗ ਕਰਨਾ ਤੇ ਸੰਧੀ ਕਰਨੀ। [4]ਚਾਹਿਆ ਸੁ। [5]( ਜੋ ) ਮੰਤ੍ਰ (ਤੁਸਾਂ) ਪਕਾਇਆ ਸੀ। [6]ਜੋ ਅਨੰਦ ਤੇ ਵਿਚਾਰ ਦੇ ਸਮੁੰਦਰ ਹਨ। [7]ਨਾਸ਼ ਕਰਾਂਗੇ। [8]ਜ਼ਾਲਮ ਤੇ ਜ਼ਬਰਦਸਤੀ ਕਰਕੇ ਬਲ ਕਰਨ ਵਾਲਾ। [9]ਹਾਰ ਹੀ ਪਾਏਗਾ। [10]ਜੋ ਮੈਂ ਅਨੰਦ ਪੁਰ ਨਗਰ ਵਿਚ ਡਿੱਠਾ ਹੈ (ਇਹ ਹੈ)। (ਅ) ਆਨੰਦ ਪੁਰ ਵਿਚ ਅਨੰਦ ਹੀ ਮੈਂ ਡਿੱਠਾ ਹੈ।

ਕਹਾਨੀ॥੩੯॥ਜਨੌਂ ਕਨੌਂ ਕਰਿ ਗਜ ਕੋ ਨਹਿਂ ਦੇਤਿ। ਨੀਕੇ ਪਾਇ ਲੀਨਿ ਮੈਂ ਭੇਤ।ਤੁਮ ਭੀ ਮਨ ਤੇ ਤਜਹੁ ਬਿਰੋਧ। ਸ਼੍ਰੀ ਕਲਗੀਧਰ ਦੀਰਘ ਜੋਧ॥੪੦॥ਬਾਤ ਕਹਾਂ ਇਹ ਬਪੁਰੋ ਕਰੀ[1]।ਕਰੀ ਨ ਆਛੀ ਜ਼ਿਦ ਇਮ ਧਰੀ[2]। ਅਬਿ ਭੀ ਸੰਧਿ ਅਨੰਦ ਉਪਾਵੋ।ਪਾਵੈ ਮਨ ਬਾਂਛਤਿ ਹਰਖਾਵੈ'॥੪੧॥ ਸੁਨਿ ਨਰਿੰਦ੍ਰ ਉਰ ਲਗਯੋ ਬਿਚਾਰਨਿ।--ਚਾਰਨ ਜਿਉਂ ਜਸੁ ਕਰਹਿ ਉਚਾਰਨ[3]। ਚਾਰਨ ਪਠੌਂ ਰਖੌਂ ਸੁਧਿ ਸਾਰੀ[4]। ਕੇਤਿਕ ਦਿਨ ਅਬਿ ਦੈਂ ਹੌਂ ਟਾਰੀ[5]॥ ੪੨॥ ਸੁਨਤਿ ਸਭਿਨਿ ਕੇ ਤਬਹਿ ਬਖਾਨਾ। 'ਮੈਂ ਅਬਿ ਕਹਯੋ ਤੁਮਾਰੋ ਮਾਨਾ।ਧੀਰ ਵਜ਼ੀਰ, ਸੁਮਤਿ ਕੁਟਵਾਰ। ਅਪਰ ਸਰਾਹਤਿ ਗੁਰੂ ਉਦਾਰ॥ ੪੩॥ ਕੇਤਿਕ ਦਿਨ ਉਰ ਧੀਰਜ ਧਰੌਂ। ਬਯਾਹ ਨਿਕਟ ਤਬਿ ਜਾਚਨਿ ਕਰੌਂ।ਤਬਿ ਤੌ ਲੇਨੌ ਬਨੈ ਜ਼ਰੂਰ।ਇਕ ਕੁੰਚਰ ਅਰੁ ਡੇਰੋ ਰੂਰ॥੪੪॥ ਜਥਾ ਜੋਗ ਤਬਿ ਜਾਚਨਿ ਹੋਇ। ਬਯਾਹ ਬਿਖੈ ਲੇਵਤਿ ਸਭਿ ਕੋਇ। ਦੋਨਹੁੰ ਦਿਸ਼ਿ ਤੇ ਸੰਧਿ ਬਨੰਤੀ। ਇਕ ਕੇ ਚਾਹੇ, ਨਹਿ ਸੁਧਰੰਤੀ॥੪੫॥ ਤੁਮਰੋ ਕਹਯੋ ਕਰਯੋ ਮੈਂ ਟਾਰਾ। ਪੁਨ ਆਨਹੁਦ੍ਵੈ ਵਸਤੁ ਉਦਾਰਾ'। ਸੁਨਿ ਵਜ਼ੀਰ ਨ੍ਰਿਪ ਅਧਿਕ ਸਰਾਹਾ। 'ਇਮ ਹੀ ਆਛੋ ਜਿਮ ਤੁਮ ਚਾਹਾ'॥੪੬॥

ਇਤਿ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਕੁਟਵਾਰ ਆਗਵਨਿ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ॥੩੫॥

## ੩੬. [ਮਸੰਦਾਂ ਦੇ ਕਹਿਣ ਤੇ ਮਾਤਾ ਜੀ ਦਾ ਸਮਝਾਉਣਾ]।

ਦੋਹਰਾ॥ ਇਸ ਪ੍ਰਕਾਰ ਕੌ ਮਤ ਕਰਯੋ 'ਬਯਾਹ ਨਿਕਟ ਪੁਨ ਜਾਇ। ਇਕ ਡੇਰਾ ਅਰੁ ਦੁਰਦ ਕੋ ਗੁਰ ਤੇ ਜਾਚਤਿ ਲਯਾਇਂ'॥੧॥ ਚੌਪਈ॥ ਭੀਮਚੰਦ ਇਮ ਟਾਰਿ ਕੁਛ ਰਹਯੋ।ਬਯਾਹ ਪ੍ਰਤੀਖਤਿ ਆਨੰਦ ਲਹਯੋ। ਇਤ ਕਲਗ਼ੀ-ਧਰ ਕਰਹਿਂ ਬਿਲਾਸਾ। ਸ਼ਸਤ੍ਰਨਿ ਕੌ ਨਿਤ ਹੁਇ ਅੱਭਯਾਸਾ॥੨॥ ਦਿਨ ਪ੍ਰਤਿ ਰਾਖਹਿਂ ਆਯੁਧ ਧਾਰੀ। ਮਹਾਂ ਸੁਭਟ ਜੋ ਜੰਗ ਮਝਾਰੀ। ਤੋਮਰ ਤੀਰ ਤੁਪਕ ਚਲਿਵਾਵੈਂ। ਬ੍ਰਿੰਦ ਤੁਰੰਗਮ ਮੋਲ ਅਨਾਵੈਂ॥੩॥ ਭਈ ਕਲਮ ਜਾਰੀ[6] ਭਟ ਰਾਖੇ।ਬਿਦਤੀ ਜਗਤ, 'ਗੁਰੂ ਰਣ ਕਾਂਖੇ'।ਬੀਰ ਸਧੀਰਨਿ ਕੀ ਬਡ ਭੀਰ। ਗਹੈਂ ਤੁਫੰਗਨ, ਤੋਮਰ, ਤੀਰ॥੪॥ ਬ੍ਰਿੰਦ ਮਸੰਦ ਬਿਲੰਦ

---

[1] ਕੀ ਗਲ ਹੈ ਇਸ ਵਿਚਾਰੇ ਹਾਥੀ ਦੀ। [2] ਅੱਛੀ ( ਗਲ ) ਨਹੀਂ ਹੈ ਇਉਂ ਜ਼ਿਦ ਕਰਨੀ। [3] (ਇਹ ਕੁਟਵਾਰ) ਭੱਟ ਵਾਂਗ (ਗੁਰੂ ਜੀ ਦਾ) ਜਸ ਕਹਿੰਦਾ ਹੈ। [4] ਦੂਤ ਭੇਜਕੇ ( ਹੁਣ ) ਸਾਰੀ ਖ਼ਬਰ ਰੱਖਾਂਗਾ। [5] ਹੁਣ ਟਾਲ ਦੇਂਦਾ ਹਾਂ। [6] 'ਕਲਮ ਜਾਰੀ' ਹੋਣਾ ਇਕ ਮੁਹਾਵਰਾ ਹੈ ਭਾਵ ਹੈ ਫੌਜਾਂ ਭਰਤੀ ਕਰਨੀਆਂ।

ਅਤੰਕ[1]।–ਦੁੰਦਭਿ ਪਰੈ[2]–ਰਹੈਂ ਚਿਤ ਸ਼ੰਕ।–ਸ਼੍ਰੀਗੁਰਹਰਿਗੁਵਿੰਦ ਕੇ ਜੰਗ।
ਸੁਨੇ ਸਮੂਹ ਭਏ ਭਟ ਭੰਗ[3] ॥ ੫ ॥ ਅਨਿਕ ਰੀਤਿ ਕੇ ਪਾਇ ਬਿਖਾਦੂ[4]।
ਜਿਤ ਕਿਤ ਬਿਚਰਤਿ ਠਾਨਤ ਬਾਦੂ[5]।ਬਸਹਿਂ ਅਨੰਦਪੁਰਿ ਵਿਖੇ ਸੁਖਾਰੇ।
ਸੰਗਤਿ ਆਇ ਚਲੀ ਜਗ ਸਾਰੇ ॥ ੬ ॥ ਕਿਸ ਕੀ ਚਿੰਤ ਨਹੀਂ ਕਿਸ
ਰੀਤਿ। ਸਰਬ ਪਦਾਰਥ ਘਰ ਮੈਂ ਨੀਤ।ਉਚਿਤ ਨਹੀਂ ਨਾਹਕ ਉਤਪਾਤੀ।
ਰਾਜੇ ਰਾਜਪੂਤ ਜਿਨ ਜਾਤੀ॥੭॥ ਰਣ ਮਹਿਂ ਕਟਹਿ, ਨਹੀਂ ਮੁਖ ਮੋਰਹਿ।
ਸਿਰ ਭੀ ਦੇਤਿ ਨ ਹਠ ਕੋ ਛੋਰਹਿ। ਯਾਂਤੇ ਸੰਧਿ ਕਰਨ ਹੀ ਆਛੀ।
ਬੁਰੀ ਲਰਾਈ ਜੋ ਉਰ ਬਾਂਛੀ'॥੮॥ਸ਼੍ਰੀ ਗੁਜਰੀ ਕੇ ਨਿਕਟ ਸਿਧਾਰੈਂ।ਮਿਲਿ
ਕਰਿ ਡਰ ਉਪਜਾਇ ਉਚਾਰੈਂ।'ਉਤ ਚਵਗੋਂਤੇ ਸਾਥ ਬਿਰੁੱਧਾ।ਇਤ ਗਿਰ-
ਪਤਿਨਿ ਸੰਗ ਹੁਇ ਕ੍ਰੁੱਧਾ ॥ ੯ ॥ ਡਰਹਿਂ ਸੰਗਤਾਂ ਆਇਂ ਨ ਇਤ ਕੋ।
ਆਨਹਿ ਕੌਨ ਕਾਰ ਬਹੁ ਬਿਤ ਕੋ। ਜਬਹਿ ਆਮਦਨ ਧਨ ਹੁਇ ਥੋਰਾ।
ਚਲਹਿ ਖਰਚ ਕਿਮ,ਗਨ ਭਟ ਘੋਰਾ? ॥੧੦॥ ਅਨਗਨ ਮਨ[6] ਹੀ ਅੰਨ
ਅਨਾਵੈਂ।ਦੀਰਘ ਦੇਗ ਬਨਹਿ ਤ੍ਰਿਪਤਾਵੈਂ।ਸ਼੍ਰੀ ਸਤਿਗੁਰ ਕੀ ਬੈਸ ਨਵੀਨਾ।
ਅਬਿ ਲੌ ਪਿਖਯੋ ਨਹੀਂ ਰਣ ਕੀਨਾ[7] ॥੧੧॥ ਦਿਪਤਿ ਤੇਜ ਕਹਿ ਸਕਹਿ
ਨ ਕੋਈ। ਰੁਖ਼ ਅਨੁਸਾਰਿ ਸਮੀਪੀ ਹੋਈ[8]।ਆਪ ਦਿਲਾਸਾ ਦੇ ਸਮੁਝਾਵਹੁ।
ਗਿਰਪਤਿ ਸੋਂ ਜਿਨ[9] ਬੈਰ ਬਢਾਵਹੁ' ॥ ੧੨ ॥ ਇੱਤਯਾਦਿਕ ਬਹੁ ਕਹੈਂ
ਬਨਾਇ। ਉਰ ਮਾਤਾ ਕੇ ਤ੍ਰਾਸ ਉਪਾਇ। ਚਿੰਤਾ ਬਸਿ ਚਿਤਵ੍ਰਿਤਿ ਬਹੁ
ਰਹੇ। ਸੁਤ ਸੁਭਾਵ ਪਿਖਿ ਅਚਰਜ ਲਹੇ ॥੧੩॥ ਇਕ ਦਿਨ ਬੈਠੀ ਆਇ
ਸਮੀਪਾ।ਹੇਤੁ ਕਹਨਿ ਕੇ ਸੰਧਿ*ਮਹੀਪ[10]।ਨੰਦਚੰਦ ਅਰੁ ਤਹਾਂ ਕ੍ਰਿਪਾਲ[11]।
ਸੇਵਕ ਕੌਤਿਕ ਦਾਸ ਕ੍ਰਿਪਾਲ[12] ॥ ੧੪ ॥ 'ਸੁਨਹੁ ਪੂਤ! ਤੁਮ ਸਭਿ ਕੇ
ਪੂਜ। ਨਿਮਹਿ ਜਗਤ ਜਿਮ ਪਿਖਿ ਸਸਿ ਦੂਜ। ਲਖਿ ਨਿਜ ਦਾਸ ਬਨਹੁ
ਸੁਖਦਾਈ।ਖੁਸ਼ੀ ਦੇਹੁ ਸਭਿ ਕੇ ਮਨ ਭਾਈ॥੧੫॥ ਅਪਰਨ ਤੇ ਅਧਿਕਾਇ
ਗਿਰੇਸ਼ੂ[13]। ਕਯੋਂਕਿ ਸਮੀਪੀ ਬਸਤਿ ਹਮੇਸ਼ੂ। ਲੈਨਿ ਦੇਨਿ ਬਸਤੁਨਿ ਕੇ
ਆਛੇ। ਹ੍ਵੈ ਹੈ ਕਈ ਬਾਰ ਚਿਤ ਬਾਂਛੇ ॥ ੧੬ ॥ ਜਿਨ ਕੀ ਸੰਧਿ, ਅਨੰਦ

[1]ਡਰਦੇ ਹਨ। [2]ਭਾਵ (ਕਦੇ) ਜੰਗ ਪਵੇਗਾ। [3]ਮਾਰੇ ਗਏ। [4]ਦੁੱਖ। [5]ਫਿਰਦੇ ਰਹੇ ਕਰਕੇ
ਝਗੜਾ। [6]ਅਨਗਿਣਤ ਮਣ। [7]ਜੁੱਧ ਕਰਕੇ ਦੇਖਿਆ ਨਹੀਂ। [8]ਨੇੜੇ ਰਹਿਣ ਵਾਲੇ ਰੁਖ ਅਨੁ-
ਸਾਰ ਹਨ। [9]ਨਾਂ। [10]ਰਾਜੇ ਨਾਲ ਮੇਲ ਕਰਨ ਲਈ। [11]ਮਾਮਾ ਕ੍ਰਿਪਾਲ ਜੀ। [12]ਗੁਰੂ ਜੀ ਦੇ
[13]ਪਹਾੜੀ ਰਾਜੇ। *ਪਾ:–ਸਿਧ।

ਬਿਸਾਲਾ। ਤਿਨਹੁੰ ਬਨਾਵਹੁ ਸ਼ੱਤ੍ਰੁ ਕਰਾਲਾ। ਸਦਾ ਨਿਕਟ ਜੋ ਵਧਹਿ ਬਖੇਰਾ। ਨਿਸ ਦਿਨ ਪਰਹਿ ਬਿਖਾਦ ਬਡੇਰਾ॥੧੭॥ਤਿਨਕੋ ਕਹਾਂ ਬਿਗਰ ਕੁਛ ਜਾਈ। ਸੰਗਤਿ ਚਹੁੰਦਿਸ਼ਿ ਤ੍ਰਾਸ ਉਪਾਈ। ਆਇ ਨ ਸਕਹਿ ਆਪ ਕੇ ਪਾਸੀ। ਅਟਕਹਿ ਕਾਰ ਤਬਹਿ ਧਨ ਰਾਸੀ॥ ੧੯ ॥ ਸਕਲ ਏਕ ਹੈਂ ਗਿਰਪਤਿ ਜੇਤੇ।ਲਰਨ ਹੇਤੁ ਇਕਠੇਹੁਇੰ ਤੇਤੇ।ਉਠਹਿ ਦੂੰਦ'ਤੌ ਨਾਹਨ ਆਛੇ। ਹੇ ਸੁਤ ! ਸਦਾ ਸ਼ਾਂਤਿ ਚਿਤ ਬਾਛੇ ॥ ੧੬ ॥ ਨਿਜ ਦਾਸਨਿ ਕੋ ਕਰਹੁ ਉਧਾਰਾ। ਚਹੁੰ ਦਿਸ਼ਿ ਕੇ ਚਲਿ ਆਇੰ ਹਜ਼ਾਰਾ। ਉਚਿਤ ਸੰਧਿ ਸੈਲਿੰਦ੍ਰਨਿ ਸੰਗ। ਕਿਮ ਸਮਤਾ ਹੁਇ ਠਾਨਹੁੰ ਜੰਗ॥੨੦॥ ਜਿਤਕ ਸੈਲ ਕੋ ਦੇਸ਼ ਉਦਾਰਾ।ਸਭਿ ਕੋ ਰਾਜ, ਨੇਤਿ ਧਨ ਸਾਰਾ।ਚਮੂੰ ਤਿਨਹੁੰ ਸੰਗ ਭਟ ਸਮੁਦਾਯਾ।ਲਰਤਿ ਮਰਤਿ ਨਿਤ ਸਮਾ ਬਿਤਾਯਾ॥੨੧॥ਪੁਨ ਤੁਮ ਅਪਨੀ ਸੈਨ ਬਿਲੋਕਹੁ। ਰਣ ਘਮਸਾਨ ਰਿਪੁਨਿ ਕਿਮ ਰੋਕਹੁ। ਹੇਰਿ ਹੇਰਿ ਕਰਿ ਸਕਲ ਮਸੰਦ।ਸਕਹਿਂ ਨ ਕਹਿ ਕਰਿ ਤ੍ਰਾਸ ਬਿਲੰਦ॥੨੨॥ ਆਛੀ ਬਾਤ ਬਿਚਾਰਨਿ ਕਰੀਅਹਿ। ਬੁੱਧਿ ਬਖੇਰੇ ਕੀ ਪਰਿਹਰੀਅਹਿ'। ਸੁਨਿ ਜਨਨੀ ਕੇ ਬੈਨਨ ਸ਼ੌਨ। ਕਰੁਨਾ ਭੌਨ ਜਿਨਹੁੰ ਕਿਤ ਭੌ ਨ॥ ੨੩ ॥ 'ਸੁਨਹੁੰ ਮਾਤ ਮੈਂ ਜਨਮ ਸੁ ਧਾਰਾ।ਦੁਸ਼ਟਨ ਕੋ ਦਿਖਾਉਂ ਖਰ ਧਾਰਾ[2]।ਉੱਤਮ ਰਣ ਜਿਮ ਸੁਰਸਰਿ ਧਾਰਾ[3]। ਤਿਸ ਤੇ ਨਿਜ ਜਨ[4] ਕਰੌਂ ਉਧਾਰਾ॥ ੨੪ ॥ ਕਰਹਿਂ ਕੁਟਿਲਤਾ ਜੋ ਮਦ ਮਾਨੀ।ਤਿਨ ਬਾਨੀ ਹਮ ਕਨੌਂਹੂੰ ਨ ਮਾਨੀ। ਸੋ ਨ ਲਖਹਿਂ ਕਿਹ ਅਪਨਿ ਸਮਾਨੀ[5]।ਮੈਂ ਤਿਨਕੋ ਕਰਿਹੌਂ ਅਪਮਾਨੀ॥੨੫॥ ਨਹੀਂ ਦੂਰ ਕੋ ਬਨਹਿ ਬਿਰੋਧੀ।ਗੁਰ ਸ਼ਰਧਾ ਮਧ ਜਿਨ ਬੁਧਿ ਰੋਧੀ[6]। ਅਹੈਂ ਸਮੀਪੀ ਲਹੈਂ ਨ ਸੋਧੀ[7]। ਧਰਿ ਅਹੰਕਾਰ ਸੁ ਉਧਤਿ ਅਬੋਧੀ[8] ॥੨੬॥ਹੇਮ ਕੂੰਟ ਪਰ ਮੈਂ ਤਪ ਕਰਤੇ। ਲਿਯੋ ਹਕਾਰਿ ਸਕਲ ਜਗ ਕਰਤੇ[9]। ਕਰਨੇ ਪਠਾਵਨਿ ਜਗ ਮਹਿਂ ਮੋਹਿ।ਜਾਨੇ ਦੁਸ਼ਟ ਜਿਨਹੁ ਮਨ ਮੋਹ[10]॥੨੭॥ ਦੰਡ ਦੇਨਿਹਿਤ ਮੈਂ ਚਲਿ ਆਯੋ।ਦੁਸ਼ਟ ਗਿਰੇਸ਼ੁਰ ਚਹੈਂਦਬਾਯੋ।ਜੋ ਮੁਹਿਪੂਜਹਿ

---

[1]ਫਸਾਦ। [2]ਤਿੱਖੀ ਧਾਰਾ। [3]ਜੰਗ ਉੱਤਮ ਹੈ ਜਿਵੇਂ ਗੰਗਾ ਦੀ ਧਾਰ ਹੁੰਦੀ ਹੈ। [4]ਆਪਣੇ ਦਾਸਾਂ ਦਾ। [5]ਓਹ ਕਿਸੇ ਨੂੰ ਆਪਣੇ ਤੁੱਲ ਨਹੀਂ ਸਮਝਦੇ। [6]ਸਗੋਂ ਦੂਰ ਦੇ ਵਿਰੋਧੀ ਨਹੀਂ ਹੋਏ ਜਿਨ੍ਹਾਂ ਦੀ ਬੁੱਧੀ ਗੁਰ ਸ਼ਰਧਾ ਵਿਚ (ਰੁਕੀ=) ਟਿਕੀ ਹੋਈ ਹੈ। [7](ਇਹ ਪਹਾੜੀਏ) ਸਮੀਪੀ ਹੋਣ ਤੇ ਬੀ ਸੋਝੀ ਨਹੀਂ ਲੈਂਦੇ। [8]ਹੰਕਾਰ ਕਰਕੇ ਉਹ ਮੂਰਖ ਉੱਚੇ ਹੋਏ ਹਨ[ਸੰਸ: ਉਦ੍ਰਤਿ=ਉਚਜਾਈ]। [9]ਸਾਰੇ ਜਗਤ ਦੇ ਸਿਰਜਨਹਾਰ ਨੇ। [10]ਜਿਨ੍ਹਾਂ ਦੇ ਮਨ ਵਿਚ ਅਗਯਾਨ ਹੈ।

ਤਿਨ ਰਖਵਾਰਾ । ਰਾਖੈਂ ਹਲਤ ਰੁ ਪਲਤ ਸੁਖਾਰਾ ॥੨੮॥ ਜੇ ਠਾਨਹਿਂ ਬਿਧਿ ਬਹੁ ਬਰਿਆਈ*।ਸੰਗ ਤਿਨਹੁਂ ਕੇ ਕਰਵਿ ਲਰਾਈ । ਇਸ ਜਗ ਬਡ ਦੇ ਸੰਕਟ ਤਾਂਹੀ।ਮਰਹਿ,ਪਰਹਿਂ ਪੁਨ ਦੋਜ਼ਕ ਮਾਂਹੀ॥੨੯॥ਭੀਮਚੰਦ ਜੇਕਰਹਿ ਨ ਟਾਰਾ।ਤੌ ਮੰਡੌਂ ਮੈਂ ਜੁੱਧ ਅਖਾਰਾ।ਤ੍ਰਾਸ ਧਾਰਿ ਦਬਕਤਿ ਕਿਤ ਨਾਂਹੀ।ਮੂਢ ਕਰਹਿ ਬਲ ਉਰ ਗਰਬਾਹੀ ॥ ੩੦ ॥ ਗਿਰਪਤਿ ਕੋ ਤੋਰੌਂ ਹੰਕਾਰਾ । ਜਥਾ ਮਸਤ ਗਜ ਤਰੁ ਬਡ ਡਾਰਾ[1]।ਸ਼ਕਤਿ ਸ੍ਯਾਲ ਬਪੁਰੇ ਕੀ ਕਹਾਂ। ਸ਼ੇਰ ਡਰਾਵਤਿ ਗਰਬਤਿ ਮਹਾਂ ॥ ੩੧॥ ਬ੍ਰਿੰਦ ਮਸੰਦ ਅਧਿਕ ਧਨਵਾਨ । ਖਾਇ ਵਧੇ ਨਿਤ ਪੂਜਾ ਧਾਨ।ਕਾਤੁਰ ਚਿਤ ਕੋ ਜਿਮ ਬਨ ਹਰਣਾ[2]।ਹਰਨਾ ਧੀਰਜ ਮਤਿ ਕੋ ਬਰਣਾ[3] ॥ ੩੨ ॥ ਅਸ ਮਸਲਤ ਕੇ ਨਹਿਂ ਅਧਿਕਾਰੀ[4]। ਜਿਨਹੁਂ ਸੂਰਤਾ ਧੀਰ ਬਿਸਾਰੀ । ਇਨ ਕੋ ਭਨੇ ਨ ਬਨੌਂ ਕਲੀਵਾ[5] । ਬਸਨ ਕਹਾਂ ਹੁਇ ਰਿਪੁ ਤੇ ਨੀਵਾਂ[6] ॥ ੩੩ ॥ ਕਹਜੋ ਤੁਮਾਰੋ ਅਬਿ ਇਹ ਮਾਨਹਿ । ਹਮ ਉਤਪਾਤ ਪ੍ਰਥਮ ਨਹਿ ਠਾਨਹਿ। ਧਰਿ ਹੰਕਾਰ ਜਿ ਆਇ ਪਹਾਰੀ। ਕਜੋਂ ਹੂੰ ਚਾਹੈ ਕਰਨਿ ਬਿਗਾਰੀ[7] ॥ ੩੪ ॥ ਬਹੁਰ ਨ ਹਮ ਤੇ ਹੋਵਹਿ ਟਾਰਾ । ਮੋਰੌਂ, ਕਰਿ ਕੈ ਬਿਨ ਹੰਕਾਰਾ'।ਸੁਨਿ ਜਨਨੀ ਨੰਦਨ ਕੇ ਬੈਨ।ਜਥਾ ਜੋਗ, ਜਿਨ ਕੋ ਕਿਤ ਭੈ ਨਾ॥੩੫॥ਤਊ ਕਹਤਿ ਹੀ ਉਠਿ ਕਰਿ ਗਵਨੀ । 'ਇਤ ਸਭਿ ਭੀਮਚੰਦ ਕੀ ਅਵਨੀ[8] । ਸ਼ਾਂਤਿ ਸਮੇਤ ਬਸਹੁ,ਸੁਖ ਪਾਵਹੁ । ਨਹਿਂ ਨਿਜ ਤੇ ਉਤਪਾਤ ਉਠਾਵਹੁ' ॥ ੩੬ ॥ ਨੰਦਚੰਦ ਕਰ ਬੰਦਿ ਬਖਾਨੀ । 'ਮੂਰਖ ਮਨ ਮਹਿਂ ਮਾਨਹਿ ਮਾਨੀ । ਮਾਨੀ[9] ਪਰਬਤ ਪਤਿ ਕੋ ਕਹੇ । ਕਿਮ ਗਜ ਅਦਭੁਤ ਦੈਬੋ ਚਹੇਂ ॥ ੩੭॥ ਬਹੁਰ ਅਪਰ ਕੁਛ ਜਾਚਨਿ ਕਰੇ । ਲੇ ਕਰਿ ਗਰਬ ਰਿਦੇ ਮਹਿਂ ਧਰੇ।ਸਨੇ ਸਨੇ ਨਿਜ ਕਰ[10] ਠਹਿਰਾਵੈ ।–ਬਸਹਿਂ ਹਮਾਰੇ ਦੇਸ਼– ਬਤਾਵੈ ॥ ੩੮ ॥ ਇਸ ਕੋ ਦੈਬੋ ਨਾਂਹਿਨ ਆਛੇ । ਪਰਹਿ ਬਿਗਾਰ ਜਾਨੀਅਹਿ ਪਾਛੇ । ਯਾਂਤੇ ਆਪ ਪ੍ਰਥਮ ਹੀ ਹੋਟਾ[11]।ਜਬਿ ਕਬਿ ਬਨੇ ਸਰਹਿ

[1]ਜਿਵੇਂ ਮਸਤ ਹਾਥੀ ਵੱਡਾ ਬ੍ਰਿਛ ਤੋੜ ਦੇਂਦਾ ਹੈ। [2]ਚਿੱਤ ਦੇ ਕਾਇਰ ਹਨ ਜਿਵੇਂ ਬਨ ਦੇ ਹਿਰਨ। [3]ਧੀਰਜ ਨੂੰ ਹਰ ਲੈਣ ਵਾਲੀ ਮਤ ਨੂੰ ਵਰਣਨ ਕਰਦੇ ਹਨ। [4]ਐਸੇ ( ਲੋਕ ) ਸਲਾਹ ਦੇਣ ਦੇ ਅਧਿਕਾਰੀ ਨਹੀਂ ਹਨ। [5]ਡਰਾਕੁਲ ਨਹੀਂ ਬਣਾਂਗਾ। [6]ਨੀਵੇਂ ਹੋਕੇ। [7]ਜੇ ਕਿਸੇ ਤਰ੍ਹਾਂ ਬਿਗਾੜ ਕਰਨਾ ਚਾਹੇਗਾ ਤਾਂ"..."। [8]ਇਧਰ ਸਾਰੀ ਪ੍ਰਿਥਵੀ ਭੀਮਚੰਦ ਦੀ ਹੈ। [9]ਹੰਕਾਰੀ। [10]ਕੱਰ=ਜਿਸ ਦੇ ਲੈਣ ਦਾ ਹੱਕ ਹੋਵੇ, ਮਸੂਲ (ਟੈਕਸ)। [11]ਭਾਵ ਆਪ ਨੇ ਪਹਿਲੋਂ ਹੀ ਹੋੜ ਦਿਤਾ ਹੈ। *'ਜੇ ਠਾਨਹਿ ਬਿਧ ਬਹੁ ਬੁਰਿਆਈ' ਵਿਚ ਕਾਰਨ ਦਸ ਦਿਤਾ ਹੈ ਕਿ ਜੋ ਬਹੁਤ ਬਦੀ ਕਰਨਗੇ ਸੋ ਇਥੇ ਸੰਕਟ ਤੇ ਮਰਕੇ ਨਰਕਾਂ ਨੂੰ ਜਾਣਗੇ।

ਇਸ ਟੋਟਾ[*1]॥੩੯॥ਦਿਨਕਰ ਉਦਹਿ ਪ੍ਰਕਾਸ਼ ਮਹਾਨੇ। ਤਿਸ ਆਗੈ ਕਸ ਗਰਬ ਟਨਾਨੇ। ਸਾਗਰ ਤੀਰ ਬੂੰਦ ਹੰਕਾਰੈ[2]। ਗਜ ਪਰ ਬਲ ਪਪੀਲਕਾ ਧਾਰੈ ॥੪੦॥ ਕਿਤ ਰੰਚਕ[3] ਕਿਤ ਕੰਚਨ ਮੇਰੁ। ਕਹਾਂ ਮਸ਼ਕ[4] ਕਿਤ ਸ਼ੇਰ ਦਲੇਰੁ। ਰਹਿ ਸਮਤਾ ਕੈ ਅਧਿਕ ਬਡਾਈ। ਮੂਢ ਲਖਹਿਂ ਤਿਸ ਕੋ ਸਮੁਦਾਈ ॥ ੪੧॥ ਲਖਿ ਮਹਿਮਾ ਕੋ ਕਰਹਿ ਨ ਟਾਰੋ। ਚਾਹੇ ਮੰਡਜੋ ਜੰਗ ਅਖਾਰੋ। ਤੌ ਇਸ ਬਿਧਿ ਕੇ ਸ਼ਸਤ੍ਰ ਪ੍ਰਹਾਰੈਂ। ਹਾਰੈ,ਭੈ ਤੇ ਸਦਨ ਸਿੰਭਾਰੈ[5] ॥ ੪੨॥ ਜਬਿ ਦੇਖਹਿਗੋ ਰਨ ਮਹਿਂ ਹਾਥ। ਕਾਟੇ ਪਰੇ ਧਰਾ ਪਰ ਮਾਥ। ਤਬਿ ਜਾਨਹਿ ਨਿਜ ਹਾਨ ਗੁਮਾਨੀ। ਝੁਰਹਿ—ਮੈਂ ਮਹਿਮਾ ਨਹਿਂ ਜਾਨੀ—॥੪੩॥ ਕੌਤਿਕ ਨਰ ਕੋ ਹੋਤਿ ਸੁਭਾਊ। ਮਾਰ ਖਾਇ ਸਮਝੈਂ ਪਛੁਤਾਊ।ਤਿਨ ਮਹਿਂ ਭੀਮਚੰਦ ਹਮ ਜਾਨਾ। ਗੁਰ ਪ੍ਰਭਾਉ[6] ਮਦ ਕਰਿ ਨਹਿ ਮਾਨਾ' ॥੪੪॥ ਸੁਨਿ ਕ੍ਰਿਪਾਲ ਮਾਤੁਲ ਨੇ ਕਹਯੋ। 'ਨੰਦਚੰਦ ਜੋਧਾ ਬਡ ਲਹਯੋ। ਬ੍ਰਿੰਦ ਮਸੰਦਨਿ ਤੇ ਇਹ ਨਜਾਰੋ। ਸਤਿਗੁਰ ਆਸ਼ੈ ਲਖਿਬੇਵਾਰੋ' ॥ ੪੫ ॥ ਸ਼੍ਰੀ ਕਲਗ਼ੀਧਰ ਸੁਨਿ ਮੁਸਕਾਏ। 'ਨਿਸ਼ਚੇ ਇਮ ਹੀ ਜਥਾ ਬਤਾਏ। ਹੱਥਯਾਰਨ ਕੋ ਹਾਥ ਗਹੰਤਾ। ਨਿਤਪ੍ਰਤਿ ਬਹੁ ਅੱਭਯਾਸ ਚਹੰਤਾ'॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰੁਤੇ 'ਸ਼੍ਰੀ ਗੁਜਰੀ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

### ੩੭. [ਨੰਦਚੰਦ ਨੂੰ ਦਿਵਾਨ ਦਾ ਰੁਤਬਾ। ਬਨ ਵਿਚ ਵਿਚਰਨਾ]।

ਦੋਹਰਾ॥ ਨੰਦਚੰਦ ਪਰ ਗੁਰ ਖੁਸ਼ੀ ਜਾਨਯੋਂ ਲਾਇਕ ਬੀਰ। ਚਾਹਯੋ ਕਰਯੋ ਦਿਵਾਨ ਕੋ ਕ੍ਰਿਪਾਸਿੰਧੁ ਮਤਿਧੀਰ ॥੧॥ ਪਾਧੜੀਛੰਦ॥ ਨਿਜ ਨਿਕਟ ਹਕਾਰਿ ਮਾਤੁਲ ਕ੍ਰਿਪਾਲ। ਤਿਹ ਲਗੇ ਬੂਝਿਬੇ ਗੁਰ ਕ੍ਰਿਪਾਲ। "ਇਹ ਨੰਦ ਚੰਦ ਮਤਿ ਕੋ ਬਿਲੰਦ। ਬਹੁ ਸਾਵਧਾਨ ਗਨ ਰਿਪੁ ਨਿਕੰਦ ॥੨॥ ਨਿਤ ਸ਼ਸਤ੍ਰ ਧਰਨਿ ਅੱਭਯਾਸਕੀਨਿ।ਇਕਸਮ ਮਸੰਦ ਨਹਿਂ ਅਪਰ ਚੀਨਿ। ਗੁਰ ਬਡਨ[6] ਪਾਸ ਇਨ ਕੇ ਬਡੇਰ। ਨਿਤ ਰਹੇ ਸੇਵਕੀ ਕਰਤਿ ਨੇਰ ॥ ੩ ॥ ਜਿਹ ਉਮਰਸ਼ਾਹਿ ਕਹਿਂ ਨਾਮ ਲੇਕ। ਰਾਖਯੋ ਨਜੀਕ ਨੀਕੋ ਬਿਲੋਕਿ। ਤਿਹ ਕੌਰਿ ਪੌਤ੍ਰ ਇਹ ਨੰਦਚੰਦ। ਅਬਿ ਕਰਹਿ ਬੀਰ ਦਰਜਾ ਬਿਲੰਦ"[7] ॥ ੪ ॥ ਸੁਨਿ ਕੈ ਕ੍ਰਿਪਾਲ ਸਨਮਾਨ ਸਾਥ। ਬਚ ਭਨਯੋ 'ਆਪ ਹੋ[†] ਸਕਲ ਨਾਥ।

---

[1]ਜਦ ਕਦ ( ਕੋਈ ਗਲ ) ਬਣੀ ਇਸ ਤੋਂ ਟੋਟਾ ( =ਨੁਕਸਾਨ ) ਹੀ ਸਰੇਗਾ ਭਾਵ ਹੋਵੇਗਾ। [2]ਸਮੁੰਦਰ ਪਾਸ ਜੇ ਬੂੰਦ ਹੰਕਾਰ ਕਰੇ। [3]ਰੱਤੀ। [4]ਮੱਛਰ। [5]ਭਾਵ ਹਾਰਕੇ ਡਰਦਾ ਮਾਰਿਆ ਘਰ ਨੂੰ ਨੱਠ ਜਾਏਗਾ। [6]ਭਾਵ ਗੁਰੂ ਪੰਚਮ ਜੀ। [7]ਇਸ ਸੂਰਮੇਂ ਦਾ ਰੁਤਬਾ ਬਿਲੰਦ ਕਰੀਏ।

[*]ਪਾ:—ਖੋਟਾ। [†]ਪਾ:—ਕੋ।

ਸਮੁਦਾਇ ਸੈਨ ਮਹਿਂ ਇਕ ਦਿਵਾਨ। ਚਹਿਯਤਿ ਜ਼ਰੂਰ ਬਡ ਸਾਵਧਾਨ॥ ੫॥ਸਭਿ ਕੀ ਸੰਭਾਲ ਜੋ ਲੇ ਹਮੇਸ਼॥ਕਿਸ ਥਾਨ ਪਠਨ ਨਿਜ ਨਰਵਿਸ਼ੇਸ਼[1]। ਇੱਤ੍ਯਾਦਿ ਕਾਜ ਸਮੁਦਾਇ ਜੋਇ। ਬਿਨ ਨਰ ਬਿਸਾਲ ਨਹਿਂ ਬਨਹਿ ਕੋਇ' ॥ ੬ ॥ ਤਬਿ ਸਿਰੋਪਾਉ ਸਤਿਗੁਰ ਮੰਗਾਇ। ਸਭਿ ਸਭਾ ਸੁਭਤਿ ਆਛੇ ਲਗਾਇ। ਭਟ ਬ੍ਰਿੰਦ ਮਸੰਦ ਬਿਲੰਦ ਜੋਧ। ਤਿਨ ਮਹਿਂ ਬਿਠਾਇ ਆਨੰਦ ਦੇਧ॥ ੭ ॥ ਤਿਹ ਬਖਸ਼ਿ ਖਿਲਤ[2]* ਕੀਨੋ ਦਿਵਾਨ। ਸਭਿ ਮਹਿਂ ਬਿਠਾਇ ਕਰੁਨਾ ਨਿਧਾਨ॥ਲੇ ਸਿਰੋਪਾਉ ਉਠਿ ਨੰਦਚੰਦ[3]।ਦੀਨਾਰ ਨਜ਼ਰ ਦੀਨਸਿ ਮੁਕੰਦ[4] ॥੮॥ ਸਭਿ ਕਾਰ ਚਮੂੰ ਆਦਿਕ ਜਿਤੇਕ। ਸੌਂਪੀ ਸੰਭਾਰ ਕਰਿਬੇ ਅਨੇਕ। ਹਯ ਬ੍ਰਿੰਦ ਅਧਿਕ ਜੋਧਾਨ ਦੀਨਿ। ਸਭਿਹੂੰਨਿ ਤ੍ਰਿਣਨ ਦਾਨਾ ਸੁ ਕੀਨਿ॥੯॥ਘ੍ਰਿਤ ਖੰਡ ਚੂਨ ਕੇਤਿਕ ਅਹਾਰ।ਹਯਸ਼ਾਲ[5] ਸਕਲ ਗੁਰਕੋ ਸੰਭਾਰਿ।ਤਿਨ[6]ਜ਼ੀਨ ਆਦਿ ਜੇਤਿਕ ਸਮਾਜ।ਕਹਿ ਤਯਾਰ ਕਰਾਵਹਿ ਸਰਬ ਕਾਜ॥੧੦॥ ਬਹੁ ਲੇਨਿ ਦੇਨਿ ਗੁਰ ਨਿਕਟ ਕੇਰ। ਸਭਿ ਨੰਦ ਚੰਦ ਕਰਤਾ ਬਡੇਰ। ਸੁਧਿ ਸੁਭਟ ਸਭਿਨਿ ਕੀ ਲੇਤਿ ਨੀਤ।ਚਹੀਯਹਿ ਸੁ ਦੇਤਿ ਲਖਿ ਹੋਤਿ ਹੀਤ[7] ॥੧੧॥ ਨਿਤ ਵਧਹਿ ਸਕਲ ਬਿਧਿ ਕੋ ਸਮਾਜ। ਪ੍ਰਭੁ ਮਹਾਂਰਾਜ ਰਾਜਾਨ ਰਾਜ। ਤੁਰਕੇਸ਼ ਆਦਿ ਜੇਤਿਕ ਮਹੀਪ। ਸਭਿ ਰਹੇ ਜਾਚਤੇ ਗੁਰ ਸਮੀਪ॥੧੨॥ਸਭਿ ਜਗਤ ਮਾਂਗਤੇ ਹਾਥ ਬੰਦਿ।ਨਹਿਂ ਦਤਿਯ ਜਾਨੀਯਹਿ ਤਿਨ ਮਨਿੰਦ। ਚਹੁ-ਦਿਸ਼ਿਨਿ ਤੇ ਸੁ ਨਰ ਮਿਲਹਿਂ ਬ੍ਰਿੰਦ†। ਸਮੁਦਾਇ ਸੰਗਤਾਂ ਧਰਿ ਅਨੰਦ‡॥੧੩॥ਸੁਖ ਦੂਧ ਪੂਤ ਬਿਤ ਬਪੁ ਅਰੋਗ॥ ਇੱਤ੍ਯਾਦਿ ਜਾਚਿਹੀਂ ਆਇ ਲੋਗ। ਗਨ ਮਿਲਹਿਂ ਆਇ ਡੇਰੇ ਕਰੇਤਿ। ਦਿਨ ਬਿਤਹਿ ਕਿਤਿਕ ਦਰਸ਼ਨ ਚਹੇਤਿ॥੧੪॥ਪੁਨ ਅਰਜ਼ ਮੇਵਰੇ ਕਰਹਿ ਜਾਇ। 'ਪ੍ਰਭੁ ਦੀਨਬੰਧੁ ਦਾਸਨ ਸਹਾਇ! ਸਭਿ ਘਟਨਿ ਜਾਨਿਤੇ ਜੁ ਕੱਛ ਹੋਤਿ। ਜਹਿਂ ਕਹਿਂ ਪ੍ਰਭਾਉ ਦੀਰਘ ਉਦੋਤਿ॥ ੧੫ ॥ ਬਹੁ ਮਿਲੀ ਸੰਗਤਾਂ ਸਿਵਰ ਪਾਇ।ਦਿਨ ਬਿਤੇ ਕਿਤਿਕ ਚਿਤ ਦਰਸਚਾਇ'।ਅਰਦਾਸ ਕਰਤਿ ਜਬਿ ਠਹਿਰਿ ਪੌਰ। ਇਮ ਸੁਨਹਿਂ ਜਬਹਿ ਸੋਢੀਨ ਮੌਰ[8]॥੧੬॥ ਦੋਂ

---

[1]ਭੇਜਣਾ ਹੁੰਦਾ ਹੈ ਆਪਣਾ ਖਾਸ ਆਦਮੀ। [2]ਪੁਸ਼ਾਕ, ਸਿਰੋਪਾਉ, ਖ਼ਿਅਲਤ। [3]ਨੰਦ ਚੰਦ ਉਠਿਆ। [4]ਮੁਹਰ ਸ੍ਰੀ ਗੁਰੂ ਜੀ ਦੀ ਨਜ਼ਰ ਕੀਤੀ। [5]ਘੋੜ ਸ਼ਾਲਾ, ਤਬੇਲਾ। [6]ਤਿੰਨਾਂ (ਘੋੜਿਆਂ) ਦੀਆਂ। [7]ਜੋ ਲੋੜ ਹੋਵੇ ਦੇਂਦਾ ਹੈ, (ਲੋੜ) ਲਖਕੇ ਹਿਤਵਾਨ ਹੁੰਦਾ ਹੈ ਭਾਵ ਖਿੜੇ ਮੱਥੇ ਦੇਂਦਾ ਹੈ। [8]ਸੋਢੀਆਂ ਦੇ ਮੁਕਟ ਭਾਵ ਸ਼ਰੋਮਣੀ।

*ਪਾ:-ਲਿਖਤ। ਪੁਨਾ:-ਮਿਲਤ।

†ਪਾ:-ਮਿਲਤਿ ਆਇ।

‡ਪਾ:-ਮੁਦ ਉਪਾਇ।

ਹੁਕਮ ਵਰਸ਼ ਬਨਿ ਹੈ ਉਦਾਰ।ਸ਼ੁਭ ਬਸਤ੍ਰ ਸ਼ਸਤ੍ਰ ਪਹਿਰੈਂ ਸੁਧਾਰਿ। ਜ਼ੇਵਰ ਜਰਾਵ ਜਿਨ ਜਗਤਿ ਜੋਤਿ।ਜੋ ਦੁਲਭ ਜਗਤ ਮਹਿਂ ਦੁਤਿ ਉਦੋਤਿ॥੧੭॥ ਸਿਰ ਤੁੰਗ ਸੁ ਕਲਗ਼ੀ ਰਹਿ ਸੁਹਾਇ।ਪੁਨ ਜਿਗਾ,ਕਰਨ ਕੁੰਡਲ ਬਨਾਇ। ਜਬਿ ਪੌਰ ਆਇ ਦਰਸੰਨ ਹੋਇ। ਸਿਰ ਨਿਮਹਿਂ ਹਜ਼ਾਰੋਂ ਰਹਿਂ ਖਰੋਇ ॥ ੧੮॥ ਪੁਨ ਸਭਾ ਮਾਂਹਿ ਪਹੁੰਚਹਿ ਮੁਕੰਦ। ਸ਼ੁਭ ਸਜਹਿ ਸਿੰਘਾਸਨ ਦੁਤਿ ਬਿਲੰਦ।ਬੈਠਹਿਂ ਪ੍ਰਸੰਨ ਸਿਰ ਫੁਰਤਿ ਚੌਰ।ਸੁਧਿ ਪਾਇ ਸੰਗਤਾਂ ਆਇਂ ਪੌਰ ॥ ੧੯ ॥ ਧਰਿ ਧਰਿ ਅਕੋਰ ਜੁਗ ਹਾਥ ਜੋਰਿ। ਪਗ ਕਮਲ ਓਰ ਬੰਦਤਿ ਨਿਹੋਰਿ। ਥਿਰ ਹੋਇ ਦਰਸ ਕੋ ਦੇਂ ਕ੍ਰਿਪਾਲ। ਪੁਰਿਔਤਿ ਭਾਵਨਾ ਦਾਸ ਜਾਲ॥੨੦॥ਧਨ ਆਦਿ ਵਸਤੁ ਕੋ ਲਗਿ ਅੰਬਾਰ।ਬਹੁ ਬਸਤ੍ਰ ਸ਼ਸਤ੍ਰ ਜਿਨ ਮੁਲ ਉਦਾਰ। ਹਯ ਲਯਾਇ ਖਰਚ ਕਰਿ ਧਨ ਬਿਲੰਦ।ਗੁਰ ਖੁਸ਼ੀ ਚਹਹਿਂ ਕਰ ਬੰਦਿ ਬੰਦਿ ॥ ੨੧ ॥ ਕਰੁਨਾ ਕਟਾਖਯ ਅਵਿਲੋਕਿ ਲੋਕ[੧]। ਨਿਜ ਸੇਵਕਾਨ ਸ਼੍ਰਿਯ ਦੇ[੨] ਦੁਲੋਕ। ਪੁਰਿਔਤਿ ਭਾਵਨਾ ਬਨਿ ਸਹਾਇ। ਮਨ ਹਰਤਿ ਸਭਿਨਿ ਸੁੰਦਰ ਸੁਹਾਇ ॥੨੨॥ਬਹੁ ਸੂਖਮ ਚੀਰ ਜਾਮਾਂ ਮਨੋਗ[੩]। ਜੁਗ ਛੋਰ ਜ਼ਰੀ ਪਟ ਕਟਹ ਜੋਗ[੪]।ਦੇਂ ਜੋਗ ਭੋਗ,ਹਤਿ ਰੋਗ ਸੋਗ। ਬਿਸ-ਵਾਸ ਧਰਤਿ ਗਨ ਦਾਸ ਲੋਗ॥੨੩॥ਦਰਬਾਰ ਗੁਰਨਿ ਸਭਿ ਕਿਛ ਅਤੋਟ। ਨਹਿਂ ਥੁਰਹਿ ਦੇਤਿ ਕੋਟਾਨ ਕੋਟ। ਦਿਸ਼ਿ ਦਾਹਨ ਥਿਰ ਇੰਦ੍ਰਾ[੫] ਸਦੀਵ। ਦਸ ਅਸ਼ਟ ਸਿੱਧਿ ਨਿਤ ਸਮੁਖ ਥੀਵ ॥੨੪॥ ਦਿਸ਼ਿ ਬਾਮ ਰਿੱਧਿ ਠਾਂਢੀ ਅਨੇਕ। ਉਰ ਬਸਹਿ ਗਯਾਨ 'ਹਿ ਬ੍ਰਹਮ[੬]' ਏਕ। ਉਤਸਾਹ, ਬਦਨ ਮਹਿਂ ਭਾਸ ਪਾਇ।ਅਤਿ ਪ੍ਰਾਕ੍ਰਮ ਬਾਹਨ ਮਹਿਂ ਲਖਾਇ॥੨੫॥ਗਨ ਸੰਗਤਿ ਇਮ ਸਮੁਦਾਇ ਆਇ। ਇਕ ਦਿਵਸ ਬਿਖੈ ਦਰਸੰਨ ਪਾਇ। ਕੋ ਬਸਹਿ ਪਾਸ ਇਕ ਮਾਸ ਚਾਉ[੭]। ਸਿਰੁਪਾਉ ਪਾਇ ਪੁਨ ਹ੍ਵੈ ਬਿਦਾਉ ॥ ੨੬॥ ਖਟ ਮਾਸ ਰਹਤਿ ਉਰ ਲਹਹਿ ਸੇਵ।ਕੋ ਈਸ਼ ਜੀਵ ਕੋ ਜਾਨਿ ਭੇਵ। ਕੋ ਪ੍ਰੇਮ ਭਗਤਿ ਮਹਿ ਰੰਗ ਲਾਗ। ਬਹੁ ਜਨਮ ਸੁਪਤਿ ਗੁਰ ਨਿਕਟ ਜਾਗ[੮] ॥੨੭॥ ਸੇਵਾ ਕਰੰਤਿ ਨਹਿ ਤਜਹਿਂ ਪਾਸ। ਸੁਖ ਪਾਇਂ ਸ਼ਾਂਤਿ ਦੁਖ ਵ੍ਰਿੰਦ ਨਾਸ਼। ਕੋ ਮਨ ਹਜ਼ਾਰ ਕੋ ਦਾਸ ਆਇਂ। ਸੇਵਹਿ ਅਨੰਦ ਕੋ ਲੇਤਿ ਪਾਇ ॥ ੨੮ ॥ ਕਬਿ

[੧]ਮਿਹਰ ਨਜ਼ਰ ਨਾਲ ਲੋਕਾਂ ਵਲ ਦੇਖਕੇ । [੨]ਕੁਸ਼ਲ ਯਾ ਸੁਖ ਦੇਂਦੇ ਹਨ। [੩]ਸੁੰਦਰ। [੪]ਲੱਕ ਵਿਚ ਬੰਨ੍ਹਣ ਦੇ ਜੋਗ ਹੈ। [੫]ਲਖਮੀ। [੬]ਅਹੰ ਬ੍ਰਹਮ। [੭]ਚਾਉ ਨਾਲ। [੮]ਜਨਮਾਂ ਦੇ ਸੁੱਤੇ ਗੁਰੂ ਸਮੀਪਤਾ ਨਾਲ ਜਾਗਦੇ ਹਨ (ਆਤਮ ਜੀਵਨ ਵਿਚ ।

ਸਾਖਯਾਤ ਦਰਸ਼ਨ ਕਰੰਤਿ।ਪੁਨ ਗੁਰ ਸਰੂਪ ਧਯਾਨੈ ਧਰੰਤਿ। ਬਨ ਗਮਨ ਕਰਤਿ ਕਾਰਨ ਅਖੇਰ। ਸਭਿ ਸੁਭਟ ਅਰੂੜਹਿਂ ਸੰਗ ਹੇਰਿ ॥ ੨੯ ॥ ਗਨ ਸ੍ਵਾਨ, ਬਾਜ਼, ਸ਼ਿਕਰੇ ਬਿਸਾਲ। ਮ੍ਰਿਗ ਖੋਜਿ ਖੋਜਿ ਕਰਿਯੰਤ ਕਾਲ। ਪਰ-ਖੰਤਿ ਸ਼ਸਤ੍ਰ ਬਿੱਦ੍ਯਾ ਸਬੀਰ। ਹਤਿ ਕਰਿ ਤੁਫੰਗ ਤਜਿ ਧਨੁਖ ਤੀਰ ॥ ੩੦ ॥ ਤੋਮਰ ਪ੍ਰਹਾਰਿ ਹਯ ਕੋ ਫੰਦਾਇ। ਕੋ ਕਰਹਿ ਤੇਜ ਬਹੁ ਦੂਰ ਧਾਇ॥ ਮਰਦੰਤਿ ਬਿਪਨ[1] ਫਿਰ ਕਰਿਮਹਾਨ।ਛੁਟਿਯੰਤਿ ਬਾਜ ਪੰਛੀਨ ਹਾਨਿ॥੩੧ ॥ ਇਮ ਪਿਖੈਂ ਤਮਾਸ਼ੇ ਕਿਤਿਕ ਕਾਲ।ਬਿਚਰੰਤਿ ਗੁਰੂ ਫਿਰ ਕਰਿ ਬਿਸਾਲ। ਘੋਰਨਿ ਨਚਾਇ ਮੋਰਨਿ ਮਨਿੰਦ। ਛੋਰਨਿ ਤੁਫੰਗ, ਤੋਰਨਿ ਮ੍ਰਿਗਿੰਦ[2] ॥ ੩੨॥ਛੋਰਨਿਸਿਚਾਂਨ ਡੋਰਨਿ ਨਿਕਾਰਿ[3]।ਦੌਰਨਿ ਪਿਛਾਰ ਓਰਨਿ ਨਿਹਾਰ[4]। ਸ਼ੋਰਨਿ ਮਚਾਇ ਹੋਰਨਿ ਡਰਾਇ[5]। ਗੋਰਨਿ ਚਲਾਇ ਫੋਰਨ ਮ੍ਰਿਗਾਇ[6]॥ ੩੩ ॥ ਬਿਚਰੰਤਿ ਬਿਪਨ ਨਿਕਸੰਤਿ ਸ਼ੇਰ। ਹਤਿ ਦੀਨਿ ਕਿਤਿਕ ਨਹਿ ਲਗਤਿ ਦੇਰ।ਸ਼ੂਕਰ ਪ੍ਰਹਾਰਿ ਅਰੁ ਅਨਿਕ ਰੀਛ।ਸ਼ੰਖਾਰ[7] ਰੋਝ[8] ਸ਼ਸਤ੍ਰਨ ਤੀਛ ॥੩੪॥ ਹਰਖੰਤਿ ਸਹਿਤ ਸੈਨਾ ਕ੍ਰਿਪਾਲ। ਇਮ ਕਰਿ ਅਖੇਰ ਹਤਿ ਮ੍ਰਿਗਨਿ ਜਾਲ।ਧੌਂਸਾ ਬਜੰਤਿ ਨਿਜਪੁਰਿ ਅਨੰਦ।ਆਗਮਨ ਕਰਤਿ ਪਿਖਿ ਨਰ ਅਨੰਦ ॥੩੫॥ ਮੰਗਲ ਰਚੰਤਿ ਬਹੁ ਬਿਧਿ ਪ੍ਰਕਾਰ। ਅੰਜੁਲ ਸੁ ਫੂਲ ਭਰਿ ਭਰਤਿ ਡਾਰ। ਧੁਪਨ ਧੁਖਾਇ ਬੰਦਨ ਕਰੰਤਿ। ਬਲਿਹਾਰ ਹੋਤਿ ਹਰਖੰਤਿ ਸੰਤ ॥੩੬॥ ਕਬਿ ਚਢਿ ਤੁਰੰਗ, ਕਬਿਹੂੰ ਮਤੰਗ। ਕਬਿ ਤਜਿ ਖਤੰਗ, ਕਬਹੂੰ ਤੁਫੰਗ। ਕਬਿ ਫਿਰਤਿ ਸੈਲ ਮਹਿਂ ਕਰਤਿ ਸੈਲ। ਕਬਿ ਬਿਪਨ ਬਿਖੈ ਬਿਚਰੈਂ ਸੁ ਗੈਲ॥੩੭॥ ਕਬਿੱਤ॥ ਖੰਜਰ,ਤੁਫੰਗ[9], ਜਮਧਰ[10], ਜੰਗ ਜਾਲਮੀਕ[11] ਜ੍ਵਾਲਾਜਾਲ ਜਾਗਤੀ ਜੰਮੂਰਨਿ ਜੰਜੈਲਕੀ[12]।ਚੱਕ੍ਰਬਕ੍ਰ ਚੰਦ੍ਰਹਾਸ ਚਾਰੋਂ ਦਿਸ਼ਿ ਚਮਕਤਿ[13] ਸ਼੍ਰੀ ਗੁਵਿੰਦ ਸਿੰਘ ਕੀ ਚਢਾਈ ਖੇਲ ਭੈਲ ਕੀ[14]।ਧਰਾਪਰ ਪੌਰ ਅਰੁ ਅੰਬਰ ਕੀ ਔਰਗਤਿ ਅੰਧਕਾਰ ਧੁੰਦ ਜਿਮ

[1]ਭਾਵ ਗਾਹੁੰਦੇ ਹਨ ਬਨ ਨੂੰ। [2]ਸ਼ੇਰਾਂ ਨੂੰ ਟੋਲਦੇ ਤੇ ਬੰਦੂਕਾਂ ਚਲਾਉਂਦੇ ਹਨ। [3]ਬਾਜ ਛੋੜਦੇ ਹਨ ਡੋਰੇ ਖੋਲ੍ਹਕੇ। [4](ਬਾਜਾਂ) ਵਲ ਤਕਦੇ ( ਉਨਾਂ ਦੇ ਪਿੱਛੇ ( ਸੂਰਮੇ ) ਦੌੜਦੇ ਹਨ। [5]ਸ਼ੋਰ ਪਾਉਂਦੇ ਹੋਰਨਾਂ ( ਪੰਛੀਆਂ ) ਨੂੰ ਡਰਾਂਵਦੇ ਹਨ। [6]ਗੋਲੀਆਂ ਚਲਾਕੇ ਮ੍ਰਿਗਾਂ ਨੂੰ ਫੋੜਦੇ ਹਨ (ਸੂਰੇ)। [7]ਬਾਰਾ ਸਿੰਗਾ। [8]ਨੀਲ ਗਾਇ। [9]ਬੰਦੂਕ। [10]ਦੁਧਾਰੀ ਕਟਾਰ। [ਸੰਸ:, ਜਮਧਾਰ]। [11]ਜੰਗ ਵਿਚ ਜ਼ਾਲਮ ਹੈ। [12]ਜੰਮੂਰਾਂ ਤੇ ਜੰਜੇਲਾਂ ਦੀ ਜਾਗ ਰਹੀ ਸਾਰੀ ਅੱਗ। [13]ਟੇਢਾ (ਖਾ ਖਾ ਤੇ) ਚੱਕ੍ਰ (ਲੈ ਲੈ) ਚਾਰੋਂ ਪਾਸੀਂ (ਘੁਮਦੀ) ਤਲਵਾਰ ਚਮਕਦੀ ਹੈ। [14]ਖੇਲ ਦੀ ਚੜ੍ਹਾਈ ਬੀ ਭੈ ਦਾਇਕ ਹੈ।

ਛਾਈ ਧੂਰ ਗੈਲ ਕੀ[1]। ਧੌਂਸੇ ਧੁੰਕ[2] ਵੈਲਤੇ ਪਹੇਲ ਹੀ[3] ਸੰਤੋਖ ਸਿੰਘ ਔਲ ਕਰੇ, ਸੈਲਪਤਿ ਸੁਨੈਂ ਧੁਨਿ ਸੈਲ ਕੀ* ॥ ੩੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪ੍ਰਥਮ ਰੁਤੇ 'ਸ੍ਰੀ ਗੁਰ ਬਨ ਬਿਹਾਰ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭॥

੩੮. [ਕ੍ਰਿਪਾਲ ਕਟੋਚੀਏ ਦੀ ਗੁਰੂ ਜੀ ਤੇ ਭੀਮਚੰਦ ਵੱਲ ਚਿਠੀ]।

ਦੋਹਰਾ ॥ ਇਸ ਪ੍ਰਕਾਰ ਸ਼੍ਰੀ ਸਤਿਗੁਰੂ ਦਿਵਸ ਕਿਤੇਕ ਸੁਜਾਨ।ਬਿਸਤਾਰੀ[5] ਕੀਰਤਿ ਜਗਤ ਬਿਸਤਾਰੀ ਬਿਸ਼ਿਆਨ[6] ॥ ੧ ॥ ਨਿਸ਼ਾਨੀ ਛੰਦ। ਭਈ ਬਿਦਤ ਗਿਰਪਤਨ ਮਹਿ ਕੀਰਤਿ ਉਜਿਯਾਰੀ।'ਕਲਗ਼ੀਧਰ ਬਡ ਸੂਰਮਾਂ ਕਰ ਮਹਿਂ ਧਨੁ ਭਾਰੀ। ਜਿਸ ਕੇ ਅਬਿ ਕੇ ਸਮੇ ਮਹਿਂ ਨਰ ਖਿਰੇ ਨ ਕੋਈ। ਖਪਰੇ ਤੀਛਨ ਭੀਖਨਾ[7] ਘਰਿਵਾਇਸ ਜੋਈ ॥੨॥ ਛਿੱਪ੍ਰ ਪਨਚ ਬਗਰਾਇ ਕਰਿ ਛੋਰਤਿ ਬਡ ਦੂਰੀ[8]। ਕੋਸਨ ਲਗਿ ਪਹੁੰਚਤਿ ਚਲਹਿ ਬਲ ਤੇ ਭਰਪੂਰੀ।ਸੁਨੇ ਪੁਰਾਨਨ ਕੇ ਬਚਨ ਅਰਜਨ ਸਰ ਮਾਰੇ।ਤ੍ਰੇਤੇ ਜੁਗ ਸ਼੍ਰੀਰਾਮ ਜੀ ਧਨੁ ਬਿੱਦਯਾ ਭਾਰੇ॥੩॥ ਕਿਧੌਂ ਪਿਤਾਮਾ ਇਨਹੁੰ ਕੇ ਸ਼੍ਰੀ ਹਰਿਗੋਵਿੰਦੇ। ਸੁਨੀ ਸ਼ਾਹਦੀ[9] ਤਿਨਹੁੰ ਕੀ ਹਤਿ ਤੁਰਕਨਿ ਬ੍ਰਿੰਦੇ। ਤਿਸ ਬਿਧਿ ਕੇ ਸਰ ਛੋਰਤੇ,ਰਾਖੀ ਸੰਗ ਸੈਨਾ।ਭੀਮਚੰਦ ਸੋਂ ਰਿਸ ਭਈ ਕਿਸ ਤੇ ਮਨ ਭੈ ਨਾ'॥ ੪ ॥ ਸੁਨਿ ਸੁਨਿ ਰਾਜੇ ਗਿਰਨਿ ਕੇ ਲਿਖ ਪੱਤ੍ਰ ਪਠਾਵੈਂ। ਦੋਨਹੁੰ ਦਿਸ਼ਿ ਕੇ ਜਸੁ ਕਹੈਂ ਜਿਮ ਕੋਪ ਉਪਾਵੈਂ।ਹੁਤੋ ਕ੍ਰਿਪਾਲ ਕਟੌਚੀਆ ਸੋ ਚਹਤ ਲਰਾਯੋ। ਰਜਧਾਨੀ ਜਿਸ ਕਾਂਗੜਾ ਲਿਖਿ ਦੂਤ ਪਠਾਯੋ ॥ ੫ ॥ ਭੀਮਚੰਦ ਕੇ ਢਿਗ ਗਯੋ ਕਰਿ ਬੰਦਨ ਬੈਸਾ। ਕਹਤਿ ਭਯੋ 'ਰਾਜੇ ਸੁਨਯੋ[10]–ਗੁਰ ਕੀਨਸਿ ਦ੍ਵੈਸ਼ਾ–।ਨਹਿਂ ਆਛੀ ਮਾਨੀ ਰਿਦੈ ਤੁਮ ਪਾਸ ਪਠਾਵਾ।–ਸਤਿਗੁਰ ਜ਼ੋਰਾਵਰ ਮਹਾਂ, ਡਰ ਕਿਤਹੁੰ ਨ ਪਾਵਾ ॥੬॥ ਜੇ ਤੁਮ ਕਰਹੁ ਸੰਗ੍ਰਾਮ ਨਹਿਂ ਬਡ ਅਵਗੁਨ ਹੋਵੈਂ।ਗੁਰੂ ਨਿਕਾਸੋ ਦੇਸ਼ ਤੇ ਤਬਿ ਸੁਖ ਕਰਿ ਸੋਵੈਂ।ਨਤੁ ਉਠਾਇ

---

[1]ਧਰਤੀ ਤੇ ਘੋੜਿਆਂ ਦੇ ਪੌੜਾਂ ਕਰਕੇ ਅਕਾਸ਼ ਦੀ ਹੋਰ ਹੀ ਹਾਲਤ ਹੈ ਭਾਵ ਧੁੰਦ ਵਾਂਙ ਅਨ੍ਹੇਰਾ ਹੀ ਹੋ ਰਿਹਾ ਹੈ ਇਕੁਰ ਰਾਹ ਦੀ ਧੂੜ ਛਾ ਰਹੀ ਹੈ। [2]ਧੌਂਸੇ ਦੇ ਸ਼ਬਦ। [3]ਪਹਿਲੇ ਹੀ। [4]ਰੌਲਾ ਕਰਦੇ ਹਨ ਜੋ ਪਹਾੜੀ ਰਾਜਾ ਸੁਣ ਲਵੇ ਅਵਾਜ਼ (ਮਹਾਰਾਜ ਜੀ ਦੀ) ਸੈਰ ਦੀ। (ਅ) ਗੂੰਜ ਜੋ ਪਹਾੜਾਂ (ਵਿਚ ਉੱਠਦੀ ਹੈ)। [5]ਫੈਲਾਈ। [6]ਵਿਸ਼ਿਆਂ ਦੀ ਵਿਹੁ ਉਤਾਰੀ। [7]ਤੀਰ ਤਿੱਖੇ ਤੇ ਭਜਾਣਕ। [8]ਛੇਤੀ ਚਿੱਲੇ ਵਿਚ (ਤੀਰ ਦੀ) ਬਾਗੜ ਰਖਕੇ ਖਿੱਚਕੇ ਛੋਡਦੇ ਹਨ ਜੋ ਬਹੁਤ ਦੂਰ ਜਾਂਦੇ ਹਨ। [ਪਨਚ=ਚਿੱਲਾ, ਸੰ:, ਪਤੰਚਕਾ। ਬਗਰਾਇ=ਤੀਰ ਦੀ ਬਾਗੜ ਨੂੰ ਚਿੱਲੇ ਵਿਚ ਧਰਕੇ ਖਿੱਚਣਾ]। [9]ਅਖੀਂ ਡਿੱਠੀ ਉਗਾਹੀ , [10]ਕਟੋਚੀਏ ਰਾਜੇ ਨੇ ਸੁਣਿਆ ਹੈ।

*ਇਹ ਛੰਦ ਕਵੀ ਜੀ ਦੀ ਅਨੁਵਾਦਿਤ ਵਾਲਮੀਕ ਰਾਮਾਯਣ ਦੇ ਬਾਲ ਕਾਂਡ ਸਰਗ ੬ ਦੇ ਅੰਕ ੧ ਵਿਚ ਬੀ ਆਇਆ ਹੈ।

ਉਤਪਾਤ ਕੋ ਦੇ ਪਰਜ[੧] ਉਜਾਰੀ।ਬਿਚਰਹਿ ਨਿਤ ਪ੍ਰਤਿ ਚਮੂੰ ਗਨ ਅਤਿ ਸ਼ੈ ਅਸਵਾਰੀ ॥੭॥ ਦ੍ਵੈ ਨ੍ਰਿਪ ਹੁਇ ਇਕ ਦੇਸ਼ ਮਹਿ ਕਨੌਂ ਮਚਹਿ ਨ ਰੌਰਾ। ਪਰੈ ਅੰਧੇਰਾ ਜਗਤ ਮਹਿ ਰਵਿ ਸਸਿ ਇਕ ਠੋਰਾ[੨]। ਕਾਨਨ ਮਹਿ ਇਕ ਕੇਹਰੀ ਸੁਨਿ ਕਾਨਨ ਨਾਦਾ[੩]। ਕਰਹਿ ਨਿਕਾਸਨਿ ਦੂਸਰੋ ਸਹਿ ਸਕੈ ਨ ਬਾਦਾ॥੮॥ ਦ੍ਵੈਪਤਿ ਹੋਇਂ ਨ ਭਾਰਜਾ, ਤਿਮ ਅਵਿਨੀ ਰਾਜਾ। ਜੇਮਿਲ ਜਾਹਿ ਕਦਾਚਿਤੀ ਬਿਗਰਹਿ ਸਭਿ ਕਾਜਾ[੪]। ਜਬ ਲਗਿ ਅਪਨੇ ਓਜ ਮਹਿਂ ਹੋਹਿ ਨ ਬਡ ਗਾਢੋ।ਤਬਿ ਲਗਿ ਬਨਹਿ ਉਪਾਇ ਕੁਛ ਦਿਹੁ ਤਾਂਤੇ[੫]* ਕਾਢੋ॥੯॥ ਹਮ ਸੰਗੀ ਤੇਰੇ ਅਹੈਂ, ਚਹੀਅਹਿ ਲੈ ਸੈਨਾ। ਤਊ ਨ ਢਿਗ ਗੁਰ ਭਟ ਬਹੁਤ, ਤੁਮ ਸਮਸਰ ਹੈ ਨਾਅਹੈਂ ਕਦੀਮੀ ਬਡਨ ਤੇ ਇਨ ਸੈਲਨ ਰਾਜੇ। ਇਕ ਕੁਲ ਕੇ ਰਜਪੂਤ ਸਭਿ ਹਮ ਭ੍ਰਾਤ ਬਿਰਾਜੇ–'॥੧੦॥ਸੁਨਤਿ ਦੂਤ ਕੇ ਬਾਕ ਕੋ ਚਿਤ ਚਿੰਤ ਉਪਾਏ। ਭੀਮਚੰਦ ਭਾਖਯੋ ਤਬੈ 'ਤੁਮ ਸਾਚ ਬਤਾਏ। ਨਹਿ ਆਲਸ ਇਸ ਬਾਤ ਕੋ ਮੇਰੇ ਮਨ ਮਾਂਹੀ। ਬਸਹਿ ਜਿ ਹੁਇ ਅਨੁਸਾਰਿ ਗੁਰ ਤੌ ਬਿਗਰਹਿ ਨਾਂਹੀ[੬]॥੧੧॥ ਨਾਂਹਿ ਤ ਕਰਿ ਛਲ ਬਲ ਬਡੋ ਗੁਰ ਦੇਸ਼ ਨਿਕਾਰੌਂ'। ਇਮ ਕਹਿਕੈ ਰੁਖ਼ਸਦ ਕਰਯੋ 'ਮੈਂ ਅਪਨਿ ਬਿਚਾਰੌਂ'[੭]। 'ਕਰੀ ਜਨਾਵਨਿ ਜਾਇ ਕਰਿ, ਸੁਨਿ ਭੂਪ ਕ੍ਰਿਪਾਲਾ। ਇਕ ਵਕੀਲ ਗੁਰ ਢਿਗ ਪਠਯੋ, ਆਯਹੁ ਤਤਕਾਲਾ[੮]॥੧੨॥ ਲਗਯੋ ਜਬਹਿ ਦਰਬਾਰ ਸੁਨਿ ਚਲਿ ਗਯੋ ਸਮੀਪਾ। ਨਮੋ ਕਰਤਿ ਕਹਿ 'ਪਠਯੋ ਮੁਹਿ ਕਾਟੋਚ ਮਹੀਪਾ। ਭੀਮ-ਚੰਦ ਬਿਗਰਯੋ ਸੁਨਯੋਂ ਰਾਵਰ ਕੇ ਸੰਗਾ। ਤ੍ਰਾਸ ਤਨਕ ਮਨ ਨਹਿਂ ਕਰਹੁ ਸਨਮੁਖ ਲਿਹੁ ਜੰਗਾ ॥੧੩॥ ਸਭਿ ਬਿਧਿ ਮਹਿਂ ਸਮਰੱਥ ਤੁਮ ਕਯਾ ਬਪੁਰੋ ਰਾਜਾ। ਧਰਿ ਹੰਕਾਰ ਉਦਾਰ ਕੋ ਚਹਿ ਕਰਯੋ ਕੁਕਾਜਾ। ਆਨਿ ਦੇਸ਼ ਪਾਵਨ ਕਰਯੋ ਮਹਿਮਾ ਤੁਮ ਭਾਰੀ।ਜਾਨਿ ਸਕਯੋ ਨਹਿ ਮੰਦ ਮਤਿ ਚਾਹਤਿ

---

[੧]ਪਰਜਾ। [੨]ਭਾਵ ਮੱਸਿਆ ਵਾਲੀ ਰਾਤ ਨੂੰ। [੩]ਕੰਨੀ ਵਾਜ ਸੁਣਕੇ। [੪]ਪਰ ਜੇ ਕਦੀ (ਇਕ ਇਸਤ੍ਰੀ ਨੂੰ ਦੋ ਪਤੀ ਯਾ ਇਕ ਧਰਤੀ ਨੂੰ ਦੋ ਰਾਜੇ) ਮਿਲ ਪੈਣ ਤਾਂ ਕੰਮ ਵਿਗੜੇਗਾ। (ਅ) ਜੇ ਕਦੇ ਓਹ ਦੋਵੇਂ ਆਮੋ ਸਾਹਮਣੇ ਹੋਏ ਤਾਂ ਕੰਮ ਵਿਗੜੇਗਾ। [੫]ਓਥੋਂ। [੬]ਤਾਂ (ਅਸੀਂ) ਨਹੀਂ ਵਿਗੜਾਂਗੇ। [੭](ਰਾਜਾ ਕਹਿੰਦਾ ਹੈ ਕਿ) 'ਮੈਨੂੰ ਅਪਨੀ ਵਿਚਾਰ ਹੈ' (ਇਸ ਮਾਮਲੇ ਵਿਚ ਭਾਵ ਕਿ ਜੋ ਤੂੰ ਕਿਹਾ ਹੈ ਸੋ ਫਿਕਰ ਮੈਂ ਆਪ ਵੀ ਕਰ ਰਿਹਾ ਹਾਂ)। [੮]ਦੂਤ ਨੇ ਰਾਜੇ ਕ੍ਰਿਪਾਲ ਨੂੰ ਸਾਰੀ ਗਲ ਜਾਕੇ ਜਣਾ ਦਿਤੀ (ਜਿਸਨੂੰ) ਸੁਣਕੇ ਕ੍ਰਿਪਾਲ ਰਾਜੇ ਨੇ ਇਕ ਵਕੀਲ ਗੁਰੂ ਜੀ ਪਾਸ ਘੱਲਿਆ ਜੋ ਛੇਤੀ ਆ ਪਹੁੰਚਾ (ਅਨੰਦ ਪੁਰਿ)।　　*ਪਾ:–ਇਤ ਤੇ।

ਸੰਗ ਰਾਰੀ[੧]॥੧੪॥ ਅਪਰ ਸਹਾਇਕ ਹੋਇ ਨਹਿ ਕਰਾ ਕਰਹਿ ਇਕੇਲਾ। ਸੁਨੀ ਸਿਫਤ ਤੁਮ ਸੂਰਮੇ ਦਲ ਅਧਿਕ ਸਕੇਲਾ'। ਅੰਤਰਜਾਮੀ ਤਬਿ ਕਹ੍ਯੋ 'ਜੋ ਕਰੈ ਸੁ ਪਾਵੈ।ਚਿਤਹਿ ਖੁਟਾਈ ਦੁਖ ਲਹਹਿ ਨਹਿਂ ਸ਼ੁਭ ਬਨਿ ਆਵੈ'॥੧੫॥ਇੱਤ੍ਯਾਦਿਕ ਕਰਿ ਬਾਰਤਾ ਪੁਨ ਗਯੋ ਵਕੀਲੰ।ਦਈ ਸੁਨਾਇ ਕਟੋਚ ਕੋ 'ਗੁਰ ਗਨੀ ਗਹੀਲੰ। ਤਯਾਰੀ ਲਰਿਬੇ ਜੰਗ ਕੀ ਨਿਤ ਕਰਹਿਂ ਘਨੇਰੀ'। ਸੁਨਿ ਕ੍ਰਿਪਾਲ ਆਨੰਦ ਭਾਂਬਨਿ ਹੈਂ ਜਿਮ ਬੈਰੀ[੨]॥੧੬॥ ਭੀਮ-ਚੰਦ ਅਰੁ ਸਤਿਗੁਰੂ ਨਹਿ ਹੋਵੈ ਮੇਲਾ। ਇਸ ਤੇ ਹਮ ਕੋ ਗੁਨ ਬਡੋ* ਰਹਿ-ਬਾਦ ਦੁਹੇਲਾ[੩]'। ਇਮ ਹੀ ਕਹਿ ਕਹਿ ਪਠਵਤੋ ਜਿਮ ਪਰਹਿ ਲਰਾਈ। ਤਊ ਭੂਪ ਕਹਿਲੂਰੀਆ ਰਾਖਹਿ ਮਧੁਰਾਈ ॥੧੭॥ ਦੁਰਵ ਪ੍ਰਸਾਦੀ ਕੋ ਚਹੈ, ਜਿਮ ਜਾਚ੍ਯੋ ਦੇਹੈਂ। ਆਨਹਿ ਡੋਰਾ ਬ੍ਯਾਹ ਮਹਿਂ ਦੁਤਿ ਅਧਿਕ ਸਜੈ ਹੈਂ। ਯਾਂ ਤੇ ਰਸ ਰਾਖਨਿ ਚਹਤਿ ਬਨਿ ਕਪਟੀ ਮੀਤਾ। ਅੰਤਰਜਾਮੀ ਸਾਥ ਕਿਮ ਛਲ ਕਰਿ ਨਿਬਹੀਤਾ॥੧੮॥ ਕਹਿ ਕਹਿ ਪਠਹਿ ਮਿਲਾਪ ਕੋ ਹਿਤ ਜੁਤਿ ਮ੍ਰਿਦੁ ਬੈਨਾ। ਤਿਮ ਹੀ ਸ਼੍ਰੀ ਸਤਿਗੁਰਿ ਕਹੈਂ ਬਿਚ ਸਾਰ ਅਹੈ ਨਾ[੪]। ਇਮ ਬੀਤ੍ਯੋ ਕੇਤਿਕ ਸਮਾ ਸਾਹਾ ਸੁਧਵਾਯੋ।ਫਤੇਸ਼ਾਹ ਸ਼੍ਰੀ ਨਗਰ ਤੇ ਲਿਖ ਤਬਹਿ ਪਠਾਯੋ॥੧੯॥'ਕਿਤਿਕ ਸਮੈ ਮਹਿ ਬ੍ਯਾਹ ਹੈ ਕਰਿ ਲੀਜਹਿ ਤ੍ਯਾਰੀ। ਵਸਤੁ ਅਜਾਇਬ ਆਨੀਅਹਿ ਬਡ ਜੰਞ ਮਝਾਰੀ। ਜਿਸਕੋ ਦੇਖਤਿ ਸੁਨਹਿ ਨਰ ਮਤਿ ਤੇ ਬਿਸਮਾਵੈ।ਉਤਸਵ ਮਹਿਂ ਬਹੁ ਮੇਲ ਹਮ ਜਿਤਕਿਤ ਤੇ ਆਵੈ ॥ ੨੦ ॥ ਕਰਹੁ ਸੁਜਸੁ ਦੀਰਘ ਇਹਾਂ ਜਿਮ ਤੁਮ ਬਡਿਆਈ। ਇਤ ਬਹੁ ਬਿਧਿਨਿ ਸਮਾਜ ਹ੍ਵੈ ਜਿਮ ਹਮ ਅਧਿਕਾਈ।ਦੂਰ ਦੂਰ ਕੇ ਬ੍ਰਿੰਦ ਨਰ ਆਵਹਿ ਉਮਡੈ ਕੈ। ਭਾਟ ਆਦਿ ਜਾਚਕ ਬਡੇ ਧਾਵਹਿਂ ਸੁਨਿ ਕੈ ਕੈ।

---

੧(ਆਪ)ਨਾਲ ਲੜਾਈ। ੨ਜਿਵੇਂ ਦੋਵੇਂ ਵੈਰੀ ਬਣਨਗੇ। ੩(ਦੋਹਾਂ ਧਿਰਾਂ ਵਿੱਚ) ਕਠਨ ਲੜਾਈ ਰਹੇ (ਅ) ਦੁ+ ਹੇਲਾ=ਦੋਹਾਂ ਵਿਖੇ। ੪ਤਿਵੇਂ (ਵਕੀਲ) ਸਤਿਗੁਰੂ ਜੀ ਨੂੰ (ਆਕੇ) ਕਹਿਦਾ-ਹੈ (ਗਲਾਂ ਜਿਨ੍ਹਾਂ ਵਿੱਚ ਮਿਲਾਪ ਰੂਪੀ) ਸਾਰ ਨਹੀਂ। *ਅੱਗੇ ਚੱਲ ਕੇ ਪ੍ਰਸੰਗ ਆਵੇਗਾ ਕਿ ਜੰਮੂ ਤੋਂ ਅਲਫ ਖਾਂ ਮਾਮਲਾ ਲੈਣ ਆਇਆ ਤਾਂ ਕਟੋਚੀ ਉਸ ਨਾਲ ਮਿਲਕੇ ਰਾਜਪੂਤ ਭਰਾਵਾਂ ਨਾਲ ਲੜਿਆ, ਇਸ ਗਲ ਤੋਂ ਤੇ ਹੁਣ ਵਾਲੀ ਚੁੱਕ ਤੋਂ ਪਤਾ ਲਗਦਾ ਹੈ ਕਿ ਇਹ ਸ਼ਾਹੀ ਇਸ਼ਾਰਿਆਂ ਦਾ ਬੋਲੀ ਚੁੱਕ ਸੀ ਤੇ ਗੁਰੂ ਜੀ ਨੂੰ ਭੀਮਚੰਦ ਹੱਥੋਂ ਮਰਵਾਉਣ ਵਿਚ ਜੋ ਵਿਚੋਲਗੀ ਕਰ ਰਿਹਾ ਹੈ ਕੋਈ ਸ਼ਾਹੀ ਸੈਨਤ ਹੇਠਾਂ ਕੰਮ ਕਰ ਰਹੀ ਜਾਪਦੀ ਹੈ। ਕਟੋਚ ਇਸ ਚਾਲ ਵਿਚ ਜੇ ਕਾਮਯਾਬ ਹੋ ਜਾਵੇ ਤਾਂ ਉਸਨੂੰ ਲਾਹਾ ਹੈ ਗੁਰੂ ਤੇ ਭੀਮਚੰਦ ਫਸੇ ਰਹਿਣਗੇ ਫਿਰ ਕਟੋਚ ਆਪ ਨਿਸ਼ਚਿੰਤ ਰਹੇਗਾ, ਜੇ ਗੁਰੂ ਜੀ ਪ੍ਰਾਜੇ ਹੋ ਜਾਣ ਤਾਂ ਸ਼ਾਹ ਵਲੋਂ ਵਡਿਆਈ ਮਿਲੇ, ਜੇ ਭੀਮਚੰਦ ਪਿਸ ਜਾਏ ਤਾਂ ਆਪਣਾ ਵੈਰੀ ਮਾਰਿਆ।

੨੧ ॥ ਪੁੰਜ ਦਰਬ ਕੋ ਆਨੀਅਹਿ ਲਖਿ ਨਾਮ ਬਡੇਰਾ। ਸਭਿ ਧਾਰਨਿ ਕੇ ਗਿਰਪਤੀ ਇਕਠੇ ਤਿਸ ਬੇਰਾ। ਸੰਗ ਤੁਮਾਰੇ ਆਇ ਹੈਂ, ਹਮ ਘਰ ਬਹੁ ਆਵੈਂ। ਸਮਾਂ ਸੁਜਸੁਕੇ ਲੇਨਿਕੋ ਪੁਨ ਕਬੈਂਹੂੰ ਨ ਪਾਵੈਂ'॥੨੨॥ਇੱਤਯਾਦਿਕ ਚਹਿ ਅਧਿਕਤਾ ਭੇਜੀ ਲਿਖਿ ਪਾਤੀ।ਭੀਮਚੰਦ ਆਨੰਦ ਮੈਂ ਪਠਿ ਸੀਤਲ ਛਾਤੀ। ਆਗੇ ਕੇਤਿਕ ਮਾਸ ਤੇ ਕਰਿਬੇ ਲਗਿ ਤਯਾਰੀ। ਸਕਲ ਸਮੱਗ੍ਰੀ ਸੰਚਿ ਕਰਿਧਰਿ ਸਦਨ ਮਝਾਰੀ॥੨੩॥ਮੋਲ ਕਿਤਿਕ ਗਜ ਬਾਜ ਲੇ ਕਰਿ-ਵਾਇ ਸਕੇਲੇ।ਸ਼ਸਤ੍ਰ ਬਸਤ੍ਰ ਜਿਤਕਿਤਹੂੰ ਤੇ ਸੰਚਤਿ ਗਨਲੇਲੇ੧।–ਵਸਤੁ ਅਜਾਇਬ–ਚਿਤਵਤੇ–ਗੁਰ ਬਿਨ ਨਹਿਂ ਆਨਾ। ਭਏ ਬਿਰਸ ਨਹਿਂ ਦੇਯ ਹੈਂ ਬਰ ਬੀਰ ਮਹਾਨਾ ॥੨੪॥ ਭੇਜੈਂ ਨਰ ਪਰਧਾਨ ਕੋ ਸਨਬੰਧੀ ਕੋਊ। ਸਾਦਰ ਗੁਰ ਕੋ ਅਨੰਦ ਦੇ ਆਨਹਿ ਵਥੁ ਜੋਊ–। ਇਮ ਬਿਚਾਰ ਕਰਿ ਸਭਾ ਮਹਿਬੈਠਯੋ ਨ੍ਰਿਪਰਾਈ।ਬੂਝੇ ਆਦਿ ਵਜ਼ੀਰ ਜੋ'ਅਦਭੁਤ ਵਥੁ ਕਾਈ ॥ ੨੫ ॥ ਕਹਹੁ ਕਹਾਂ ਤੇ ਆਨੀਅਹਿ ਕਹਿ ਕੁੜਮ ਪਠਾਵਾ। ਖੋਜੇ ਰਿਦੈ ਬਿਚਾਰ ਮੈਂ, ਭੇਵ ਨ ਕਿਤ ਪਾਵਾ। ਵਸਤੂ ਤੀਨ ਕਿ ਚਾਰ ਹੈਂ ਗੁਰ ਘਰ ਮਹਿਂ ਜਾਨੀ। ਸ਼ਸਤ੍ਰ ਪੰਚਕਲ, ਦੁਰਦ ਸ਼ੁਭ, ਚੌਕੀ ਕਿਨ ਆਨੀ ॥੨੬॥ ਇਕ ਡੇਰਾ ਅਦਭੁਤ ਮਹਾ ਚਾਰਹੁ ਲਿਹੁ ਜਾਚੇ। ਨੌਰੰਗ ਕੇ ਭੀ ਨਿਕਟ ਨਹਿ ਕਿਤ ਸਮਸਰ ਤਾਚੇ ? । ਜਸੁ ਬਿਸਾਲ ਹੁਇ ਬਯਾਹ ਮਹਿਂ ਇਹ ਸੰਗ ਲਿ ਚਾਲੋ।ਪਿਖਹਿਂ ਹਜ਼ਾਰਹੁਂ ਨਰ ਤਹਾਂ ਪੁਰਿ ਗ੍ਰਾਮਨਿ ਜਾਲੋ'॥੨੭॥ਸੁਨਿ ਵਜ਼ੀਰ ਪੁਨ ਬੈਨ ਭਨਿ 'ਆਗੇ ਤੁਮ ਜਾਚਾ। ਹਾਥੀ ਲੈਬੋ ਕਿਤ ਰਹਯੋ ਰਸ ਬੇਰਸ ਰਾਚਾ। ਰਾਖਹੁ ਰਸ ਅਰੁ ਵਸਤੁ ਲਿਹੁ ਐਸ ਗਤਿ ਨੀਕੀ। ਸਾਦਰ ਗੁਰ ਸੋਂ ਕਾਮਨਾਂ ਪੁਰਵਹੁ ਨਿਜ ਜੀਕੀ'॥੨੮॥ਭੀਮਚੰਦ ਬੋਲਯੋ ਤਬੈ'ਜਿਮ ਤੋਹਿ ਬਤਾਈ। ਇਹ ਆਛੀ ਜਾਨੀ ਅਬਹਿ ਸਭਿ ਕੇ ਮਨ ਭਾਈ। ਇਕ ਪ੍ਰੋਹਤ ਭੇਜੋ ਤਹਾਂ ਨੀਕੋ ਮਤਿਵਾਨਾ। ਸਭਾ ਚਾਤੁਰੀ ਮਹਿਂ ਨਿਪੁਨ ਗੁਨਿ ਗਯਾਨਿ ਸੁਜਾਨਾ॥ ੨੯ ॥ ਦੁਤਿਯ ਕੇਸਰੀ ਚੰਦ ਜੋ ਮੇਰੋ ਲਗਿ ਸਾਰਾ੨। ਬਾਕ ਬੋਲਿਬੇ ਮਹਿਂ ਚਤੁਰ ਭੇਦ੩ ਸੁ ਲਖਿ ਸਾਰਾ। ਭੇਜੋ ਬਡੇ ਸਮਾਜ ਸੋਂ ਆਨਹਿ ਵਥੁ ਚਾਰੇ'। ਅਸ ਮਸਲਤ ਸਭਿ ਕਰਿ ਉਠੇ 'ਚਲਿ ਜਾਹਿਂ ਸਕਾਰੇ' ॥ ੩੦ ॥ ਸੋਰਠਾ ॥ ਨਿਜ ਨਿਜ ਸਦਨ ਸਿਧਾਇ ਬਸੇ ਬਿਤਾਈ

---

੧ਲੈ ਲੈਕੇ। ੨ਮੇਰਾ ਸਾਲਾ ਲਗਦਾ ਹੈ। ੩ਭੇਦ ਨੂੰ।

ਜਾਮਨੀ। ਉਦਯੋ ਦਿਵਸ ਕੋ ਰਾਇ[1] ਸੌਚ ਸ਼ਨਾਨੇ ਮਿਲੇ ਸਭਿ॥ ੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਭੀਮਚੰਦ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ॥੩੮॥

## ੩੯. [ਕੇਸਰੀ ਚੰਦ ਤੇ ਪੰਮਾ ਅਨੰਦਪੁਰ ਆਏ]।

ਦੋਹਰਾ॥ ਭੀਮਚੰਦ ਬਿਚ ਸਭਾ ਕੇ ਦੋਨਹੁਂ ਪਠੇ ਬੁਲਾਇ।ਏਕ ਕੇਸਰੀਚੰਦ ਕੋ, ਪੰਮਾ ਪ੍ਰੋਹਤ ਆਇ॥੧॥ਸੈਯਾ ਛੰਦ॥ ਦੋਨਹੁਂ ਕਹਿ ਬਿਠਾਇ ਸਮੁਝਾਯਹੁ 'ਨੀਤਿ ਰੀਤਿ ਨੀਕੇ ਤੁਮ ਚੀਨ।ਪਹੁੰਚਹੁ ਸਤਿਗੁਰ ਕੇ ਸਮੀਪ ਚਲਿ ਨਮੋ ਕਰਹੁ ਕਰਜੋਰਿ ਅਧੀਨ।ਮਮ ਦ੍ਰਿਸ਼ਿ ਤੇ ਧਰਿਚਰਨਨਿ ਪਰਕਰ[2] ਬਿਨਤੀ ਭਲੇ ਸੁਨਾਇ ਪ੍ਰਬੀਨ। ਭਨਹੁ ਪ੍ਰਸੰਸਾ ਪਰਮ ਪ੍ਰਸੰਨ ਕਰਿ ਜਾਚਹੁ ਵਸਤੁ ਅਜਬ ਇਕ ਤੀਨ[3]॥ ੨॥ ਸੁਮਤਿ ਸਹਿਤ ਚਾਤੁਰਤਾ ਰਚਿ ਬਹੁ ਜਲੌਂ ਕਲੌਂ ਲੀਜੈ ਕੀਜੈ ਕਾਜ।—ਪੁੱਤ੍ਰ ਹਮਾਰੋ ਅਪਨੋ ਸਮਝਹੁ ਹਾਨ ਲਾਭ ਕੀ ਸਮ-ਸਰ ਲਾਜ।ਇਕ ਘਰ ਲਖਹੁ ਰਖਹੁ ਨਿਜ ਕਰੁਨਾ ਪੁੱਤ੍ਰ ਬਯਾਹ ਬਹੁ ਮਿਲੈ ਸਮਾਜ। ਤਹਾਂ ਆਬਰੂ ਕਰਹੁ ਵਧਾਵਨਿ,ਸਭਿ ਰਾਜੇ ਜਾਨਹਿ ਸਿਰਤਾਜ- ॥੩॥ਇੱਤਯਾਦਿਕ ਬਹੁ ਕਰਹੁ ਉਚਾਰਨਿ,ਰੁਖ਼ ਦੇਖਹੁ ਜੇ ਕਾਰਜ ਹੈ ਨਾ ਪੁਨ ਲਾਲਚ ਕੀ ਬਾਤ ਸੁਨਾਵਹੁ—ਆਵਹਿਂ ਬਯਾਹ ਜਬਹਿ ਸੁਖਚੈਨ[4]। ਚਾਰਹੁਂ ਵਸਤੁ ਸ਼ੀਘ੍ਰ ਪਹੁੰਚਾਵਹਿਂ ਫੇਰ ਨ ਰਾਖਹਿਂਗੇ ਨਿਜ ਐਨ। ਚਤਰ ਹਜ਼ਾਰ ਰਜਤਪਨ ਇਨਸੰਗ ਪੂਜਾ ਕਰਹਿ ਆਪ ਕੀ ਦੈਨ-'॥੪॥ਇਮ ਸਮੁਝਾਇ ਕਹਯੋ 'ਅਬਿ ਗਮਨਹੁ' ਇਕ ਸੌ ਨਰ ਕੀਨੇ ਤਿਨ ਸਾਥ।ਬਸਤ੍ਰ ਬਿਭੂਖਨ ਸ਼ਸਤ੍ਰ ਸਾਜ ਕਰਿ ਚਲੇ ਛਲਨ ਹਿਤ ਸਰਬਗ ਨਾਥ। ਸਨੇ ਸਨੇ ਸਭਿ ਮਾਰਗ ਉਲੰਘੇ ਗਿਨਤਿ ਅਨੇਕ ਕਪਟ ਕੀ ਗਾਥ। ਆਨਿ ਅਨੰਦਪੁਰਿ ਅਨੰਦ ਨਿਹਾਰਯੋ ਜਹਿਂ ਲਹਿਂ[5] ਚਾਰ ਪਦਾਰਥ ਹਾਥ॥ ੫॥ ਡੇਰਾ ਸ਼ੁਭ ਸਥਾਨ ਮੈਂ ਘਾਲਯੋ ਭਲੀ ਭਾਂਤਿ ਕੀਨੋ ਬਿਸਰਾਮ।ਦੰਡ ਰਜਤ ਧਾਰੀ[6] ਕਹੁ ਪਠਿ ਕਰਿ ਸੁਧਿ ਸੁਨਾਇ ਦੀਨਸਿ ਗੁਨ ਧਾਮ। ਸਤਿਗੁਰ ਨੰਦ ਚੰਦ ਸੋ ਭਾਖਯੋ'ਦੇਹੁ ਦੇਗ਼ ਤੇ ਰਸਤ ਤਮਾਮ।ਬਾਂਛਤਿ ਅਪਰ ਸਕਲ ਪਹੁੰਚਾਵਹੁ ਕਹਿ ਭੇਜਹੁ—ਅਬਿ ਕਰਹੁ ਅਰਾਮ-'॥੬॥ਆਇਸੁ ਪਾਇ ਦਿਵਾਨ ਕੀਨਿ ਤਿਮ ਸੁਧ ਸੰਭਾਰਿ ਅਨੇਕ ਪ੍ਰਕਾਰ।ਖਾਨ ਪਾਨ ਕਰਿ ਨਿਸਾ ਸੁਪਤਿ ਹੁਇ ਉਠੇ[7] ਸੌਚ ਕੀਨਸਿ ਭੁਨਸਾਰ। ਨੀਰ ਸ਼ਰੀਰ ਸ਼ਨਾਨ ਠਾਨਿ ਤਬਿ ਠਾਕਰ ਪੂਜਾ

[1]ਸੂਰਜ। [2]ਚਰਨਾਂ ਤੇ ਹੱਥ ਰਖਕੇ। [3]ਇਕ ਤੇ ਤਿੰਨ=ਚਾਰ। [4]ਜਦੋਂ ਵਿਆਹ ਕੇ ਆਵਾਂਗੇ ਸੁਖ ਅਨੰਦ ਨਾਲ। [5]ਜਿੱਥੇ ਪ੍ਰਾਪਤ ਹੁੰਦੇ ਹਨ। [6]ਚਾਂਦੀ ਦੀ ਚੋਬ ਰੱਖਣ ਵਾਲਾ ਭਾਵ ਚੋਬਦਾਰ। [7]ਜਾਗੇ (ਪੰਮਾ ਤੇ ਕੇਸਰੀ ਚੰਦ)।

ਮਹਿਂ ਰਿਤ ਧਾਰ। ਦਿਵਸ ਚਢੇ ਤਨ ਸ਼ਸਤ੍ਰ ਬਸਤ੍ਰ ਧਰਿ ਕਰਹਿਂ ਪ੍ਰਤੀਖਨ-ਮੋਹਿ ਹਕਾਰ[1]-॥ ੭ ॥ ਸ੍ਰੀ ਗੁਰ ਗਰ ਜਾਮਾ ਅਭਿਰਾਮੁ ਧਰਿ ਸ਼ਮਸ਼ੇਰ ਸ਼ੁਭਤਿ ਜਿਮ ਸ਼ੇਰ। ਟਿਕਜੋ ਕੁਦੰਡ[2] ਅੱਗ੍ਰ ਬਡ ਗਾਢੋ ਖਰ ਖਤੰਗ[3] ਧਰਿ ਕਰ ਮਹਿਂ ਫੇਰਿ। ਮੁਕਤਾਹਲ ਗਰ ਮਾਲ ਬਿਸਾਲਾ ਜਿਗਾ ਜਵਾਹਰ ਜ਼ੇਬ ਉਚੇਰ। ਕਲਗ਼ੀ ਤੁੰਗ ਅਨੰਗ ਰਚੀ ਜਨੁ ਅੰਗ ਅੰਗ ਸੁੰਦਰ ਬਹੁਤੇਰ[4] ॥ ੮ ॥ ਅੰਤਰ ਸਦਨ ਟਿਕਹਿਂ ਜਿਸ ਮਾਂਹੀ ਤਹਿਂ ਪ੍ਰਯੰਕ ਪਰ ਥਿਰੇ ਸੁਹਾਇ। ਮਾਤੁਲ ਨੰਦਚੰਦ ਅਰੁ ਸੰਗੋ ਦਯਾਰਾਮ ਦਿਜ ਨਿਕਟ ਬਿਠਾਇ। ਇਨਤੇ ਆਦਿ ਨਿਕਟ ਜਨ ਬੀਸਕ ਸਨਮਾਨਤਿ ਮ੍ਰਿਦੁ ਭਨਤਿ ਸੁਨਾਇ। ਤਰੁਨ ਤਰਨਿ ਸਮ ਦਿਪਹਿ ਪ੍ਰਤਾਪੂ[5] ਤਰੁਨ[6] ਆਰਬਲ ਤਨ ਮਹਿਂ ਆਇ॥੯॥ਸਿੰਘ ਪੌਰ ਪਰ ਖਰੇ ਸੈਂਕਰੇ ਸ਼ਸਤ੍ਰ ਸਹਿਤ ਸੂਰੇ ਸਵਧਾਨ। ਪੰਮਾ ਪ੍ਰੋਹਤ ਚੰਦ ਕੇਸਰੀ ਲੇ ਬੀਸਕ ਮਾਨਵ ਅਗਵਾਨ[7]। ਆਇ ਦ੍ਵਾਰ ਪਰ ਥਿਰੇ ਸਨਧਬਧ ਗੁਰੂ ਨਿਕਟ ਸੁਧਿ ਕੀਨਿ ਬਖਾਨਿ। ਸ੍ਰੀ ਮੁਖ ਤੇ ਫੁਰਮਾਇ ਜਨਾਯਹੁ'ਚਤੁਰ ਘਟੀ ਬੈਠਹਿਂ ਇਸ ਥਾਨ'॥੧੦॥ਦ੍ਵਾਰਪਾਲ ਨਿਜ ਨਿਕਟ ਬਿਠਾਦੇ 'ਹੁਇ ਅਵਕਾਸ਼ ਹਕਾਰਹਿਂ ਪਾਸ'। ਕਰਨਿ ਅਨਾਦਰ ਦਰ ਅਟਕਾਏ ਜਿਨ ਉਰ ਛਲ ਹੰਕਾਰ ਨਿਵਾਸ। ਬੈਠੇ ਕਰਤਿ ਪ੍ਰਤੀਖਨ ਦੇਖਤਿ ਗੁਰ ਕੇ ਪੌਰ ਪ੍ਰਤਾਪ ਪ੍ਰਕਾਸ਼। ਸੰਗਤਿ ਬ੍ਰਿੰਦ ਬੰਦਨਾ ਠਾਨਤਿ ਤਿਮ ਪੁਰਿ ਜਨ ਪੁਨਿ ਜਾਹਿਂ ਅਵਾਸ॥੧੧॥ ਸ੍ਰੀ ਅਨੰਦ ਪੁਰਿ ਕੇ ਨਰ ਬਾਸੀ ਸਗਰੇ ਠਾਨਹਿਂ ਦ੍ਵਾਰ ਪ੍ਰਨਾਮ। ਬਹੁਰ ਜਾਇ ਨਿਜ* ਕਾਰਜ ਲਾਗਹਿਂ ਅਨਿਕ ਪ੍ਰਕਾਰਨਿ ਕੇ ਸਭਿ ਧਾਮ।ਹੋਤਿ ਬੰਦਨਾ ਭੀਰ ਅਧਿਕ ਨਰ ਆਵਹਿਂ ਜਾਹਿਂ ਜਪਹਿਂ ਸਤਿਨਾਮ। ਹੇਰਿ ਹੇਰਿ ਹੈਰਾਨੋ ਹੋਵਹਿਂ ਪੂਰਨ ਗੁਰ ਸਭਿ ਅੰਤਰਜਾਮਿ॥ ੧੨ ॥ ਤਊ ਮਹਾਂ ਦ੍ਰਿੜ੍ਹ ਕਪਟ ਨ ਛੋਡਾ ਭੀਮਚੰਦ ਜਿਮ ਪਠੇ ਸਿਖਾਇ।ਕਿਤਿਕ ਘਟੀ ਬੀਤੇ ਬੁਲਵਾਏ।ਅੰਤਰਿ ਪ੍ਰਵਿਸ਼ੇ ਦੇਖੇ ਜਾਇ।ਰਚਨਾ ਅਨਿਕ ਪ੍ਰਕਾਰਨਿ ਕੀਜਹਿਂ ਸ਼ਸਤ੍ਰਪਾਨ[8] ਜਿਤਕਿਤ ਦਰਸਾਇ।ਸਨੇ ਸਨੇ ਪਹੁੰਚੇ ਤਿਸ ਮੰਦਿਰ ਬੈਠੇ ਕਲਗ਼ੀਧਰ ਹਰਖਾਇ॥੧੩॥ਨੰਮ੍ਰਿ ਭਏ ਦਰਸ਼ਨ ਕੋ ਹੇਰਤਿ ਹਾਥ ਬੰਦਿ ਕਰਿ ਬੰਦਨ ਕੀਨਿ। ਪੁਨ ਰਾਜੇ ਕੀ ਨਮੋ ਕਰੀ

[1]ਸਾਨੂੰ ਬੁਲਾਵਣਗੇ। [2]ਧਰਿਆ ਹੈ ਧਨੁਖ। [3]ਤਿੱਖੇ ਤੀਰ। [4]ਭਾਵ ਬਹੁਤ ਸੁਹਣੀ ਹੈ। [5]ਭਾਵ ਚੜ੍ਹਦੀ ਦੁਪਹਿਰ ਦੇ ਸੂਰਜ ਵਾਂਙੂ ਪ੍ਰਤਾਪ ਪ੍ਰਕਾਸ਼ਦਾ ਹੈ। [6]ਜੁਆਨੀ। [7]ਅੱਗੇ ਚੱਲਣ ਵਾਲੇ। [8]ਹੱਥਾਂ ਵਿੱਚ ਸ਼ਸਤ੍ਰਾਂ ਵਾਲੇ। *ਪਾ:-ਨਿਤ।

ਪਗ,ਲੇ ਆਇਸੁ ਬੈਠੇ ਮੁਦ ਭੀਨ[੧]।ਸ੍ਰੀ ਗੋਵਿੰਦ ਸਿੰਘ ਬੂਝਨਿ ਕੀਨੇ 'ਭੀਮ-ਚੰਦਹੈਆਨੰਦ ਪੀਨ?'ਸੁਨ ਤਿਨਕੁਸ਼ਲ ਭਨੀ ਕਰ ਜੋਰਤਿ'ਕ੍ਰਿਪਾ ਆਪ ਕੀ ਤੇ ਸੁਖਲੀਨਿ॥੧੪॥ਬਿਨਤੀ ਭਨੀ ਆਨ ਤਜਿ ਗਿਨਤੀ ਭਯੋ ਬਜਾਹ ਕੋ ਕਾਜ ਬਿਸਾਲ। ਤਿਸ ਉੱਦਮ ਮਹਿ ਰਹਤਿ ਰੈਨ ਦਿਨ ਸੰਚਤਿ ਜਿਤਿ ਕਿਤਿ ਤੇ ਵਥੁ ਜਾਲ। ਰਜਪੂਤਨ ਕੀ ਚਾਲ ਅਨੂਠੀ ਫਤੇਸ਼ਾਹਿ ਦੀਰਘ ਮਹਿਪਾਲ। ਕਹਿ ਭੇਜਯੋ ਤਿਹ-ਅਧਿਕ ਬਡਾਈ ਆਨਿ ਅਜਾਇਬ ਵਸਤੁ ਨਿਹਾਲ[੨]-॥ ੧੫ ॥ ਖੋਜਤਿ ਜਿਤਿ ਕਿਤ ਤੇ ਗਨ ਆਨੀ ਤਊ ਨ ਹਰਖ ਨ੍ਰਿਪਤਿ ਕੇ ਆਇ। ਸਭਿ ਗਿਰਧਾਰਨਿ ਕੇ ਮਹਿਪਾਲਕ ਮਿਲਹਿ ਸਮਾਜ ਜਹਾਂ ਅਧਿਕਾਇਨਿਹਿ ਪ੍ਰਾਪਤਿ ਕਿਤ ਵਸਤੁ ਅਨੂਠੀ ਜਿਸਹਿ ਬਿਲੋਕਹਿ ਰਹਿ ਬਿਸਮਾਇ। ਚਿਤ ਚਿੰਤਾਤੁਰ ਤਾਂਤੇ ਅਤਿਸ਼ੈ ਧਨ ਖ਼ਰਚੇ ਭੀ ਪਾਇ ਨ ਕਾਇ ॥੧੬॥ ਹੁਇ ਲਾਚਾਰ ਬਿਚਾਰਤਿ* ਮਿਲਿ ਮਿਲਿ ਨਰ ਪਰਧਾਨ ਬੀਰ ਸਮੁਦਾਇ। ਖੋਜਿ ਰਹੇ ਕੁਛ ਦੁਲਭੁ ਨ ਪ੍ਰਾਪਤਿ ਤਬਿ ਰਾਵਰਿ ਕੀ ਸ਼ਰਨ ਤਕਾਇ। ਹਮ ਦੋਨਹੁੰ ਕੋ ਭੇਜਨ ਕੀਨਸਿ ਤੁਮਰੀ ਖਿਜ਼ਮਤਿ ਮੈਂ ਚਲਿ ਆਇ।ਭਨਨੇ ਦੀਨਬਨਿ-ਦੂਲਹੁ ਸੁਤ ਮਮ ਸੋ ਸਤਿਗੁਰ ਕੇ ਹੀ ਮਨ ਭਾਇ[੩] ॥ ੧੭ ॥ ਜਸੁ ਅਪਜਸੁ ਕੇ ਹਾਨ ਲਾਭ ਮਹਿ ਹਮਰੀ ਲਾਜ ਗੁਰਨਿਕੋ ਹੋਇ-। ਬਡੋ ਅਲੰਬ ਤਕਯੋ ਤਬਿ ਭੇਜੇ ਚਲਿ ਤਤਕਾਲ ਆਏ ਹਮ ਦੋਇ। ਸ਼ਸਤ੍ਰ ਪੰਚਕਲ, ਦੁਰਦ ਪ੍ਰਸਾਦੀ ਅਰੁ ਹਜ਼ੂਰ ਕੋ ਡੇਰੋ ਜੋਇ। ਚਤੁਰਥ ਚੌਕੀ ਚਾਰੁ ਰਚੀ ਕਿਨ ਲੇ ਬਰਾਤਿ ਮਹਿ ਗਮਨਹਿ ਸੋਇ ।੧੮॥ ਸਕਲ ਮਹੀਪਾਲਨ ਦਿਖਰਾਵਹਿ ਦੇਖਤਿ ਜਿਸ ਕੋ ਰਹਿ ਬਿਸਮਾਇ। ਕਰਹੁ ਗੁਰੂ ਢਿਗਬਿਨਤੀ ਆਨਹੁ-ਭਏ ਬਜਾਹ ਤੇ ਤੁਰਤ ਪੁਚਾਇ।ਦੇਰ ਨ ਕਰਹਿ ਪਠਨਿ ਮਹਿ ਪੁਨਹਮ, ਨੀਕੀ ਰੀਤਿ ਸੰਭਾਰਹਿ ਲਯਾਇ-'।ਕਹ੍ਯੋ ਕੇਸਰੀਚੰਦ ਬੰਦਿ ਕਰ'ਭੀਮਚੰਦ ਇਮ ਭਨੀ ਬਨਾਇ'॥੧੯॥ ਇਮਕਹਿ ਤੂਸ਼ਨਿ ਭਯੋ ਕਿਤਿਕ ਚਿਰ ਸੁਨਿ ਸਤਿਗੁਰ ਭੀਕਹ੍ਯੋਨਬੈਨ।ਪੰਮੇਪਾਛਲਿ ਬਾਤ ਬਿਚਾਰੀ ਕਰਨਿ ਸਮੋ ਲਖਿ ਕੈ ਹਿਤ ਹੈ ਨ[੪]। 'ਰਾਜੇ ਅਪਰ

[੧]ਖੁਸ਼ੀ ਵਿੱਚ ਭਿੱਜੇ ਹੋਏ। [੨]ਦਿਖਾਵੇ ਲਈ। [੩]ਭਾਵ ਦੂਲੋ ਜੀਕੂੰ ਮੇਰਾ ਪੁੱਤ੍ਰ ਹੈ ਤਿਵੇਂ ਸਤਿਗੁਰਾਂ ਦੇ ਮਨ ਨੂੰ ਪਿਆਰਾ ਹੈ(ਪੁੱਤ੍ਰ ਵਤ)। [੪](ਸਤਿਗੁਰ ਦੀ ਚੁਪ ਤੋਂ) ਪੰਮੇ ਨੇ ਲਖਿਆ ਕਿ (ਚੀਜ਼ਾਂ ਦੇਣ ਵਿੱਚ) ਹਿਤ ਨਹੀਂ ਹੈ (ਗੁਰੂ ਕਾ ਤਾਂ ਰਾਜੇ ਦੀ ਆਖੀ ਹੋਈ) ਪਿਛਲੀ ਗਲ (ਲਾਲਚ ਦੇਣ ਵਾਲੀ) ਵਿਚਾਰੀ ਤੇ ਉਸ ਦੇ ਕਹਿਣ ਦਾ ਮੌਕਿਆ ਸਮਝ ਕੇ (ਕਿਹਾ:-)

*ਪਾ:-ਬਿਸੂਰਤਿ।

ਬਖਾਨੀ ਸੁਨੀਅਹਿ' ਕਹਤਿ ਭਯੋ ਸਨਮੁਖ ਕਰਿ ਨੈਨ। 'ਚਾਰ ਹਜ਼ਾਰ ਰਜਤਪਣ ਇਨ ਸੰਗ,ਭੇ ਜਹਿੰਗੇ ਪੂਜਾ ਗੁਰ ਐਨ॥੨੦॥ਸਦਾ ਅਸਾਨਵੰਦ ਹਮ ਰਹਿਹੈਂ ਲਹਿਹੈਂ ਗੁਰ ਕੋ ਇਹ ਉਪਕਾਰ। ਕਹੋ ਰਜਤਪਣ ਸੰਕਲ ਪਠਾਵਹਿੰ ਲਖਹੁ ਸਾਚ ਨਹਿੰ ਕੂਰ ਉਚਾਰ।ਵਸਤੁ ਚਤਰ ਦੇਂ ਜਥਾ ਤਥਾ ਲੇਂ ਪਰਹਿ ਸਾਂਝ ਹਮ ਸਦਨ ਮਝਾਰ।ਲੈਨਿ ਦੇਨਿ ਮਹਿੰ ਅਟਕ ਨ ਕੋਈ ਦਿਨ ਪ੍ਰਤਿ ਵਧਹਿ ਪ੍ਰੇਮ ਬਿਵਹਾਰ'॥੨੧॥ ਦੋਹਰਾ॥ਪੰਮੇ ਕੋ ਕਹਿਬੋ ਸੁਨ੍ਯੋ ਕਲਗ਼ੀਧਰ ਜਬਿ ਸ਼੍ਰੋਨ। ਰਿਦੇ ਕ੍ਰੋਧ ਉਪਜ੍ਯੋ ਅਧਿਕ ਰੰਗ ਦ੍ਰਿਗਨਿ ਜਿਮ ਸ਼੍ਰੋਨ[1] ॥ ੨੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਕੇਸਰੀ ਚੰਦ ਪੰਮਾ ਗੁਰ ਢਿਗ ਆਵਨਿ' ਪ੍ਰਸੰਗ ਬਰਨਨੰ ਨਾਮ ਏਕ ਊਨ ਚੱਤਵਾਰਿੰਸਤੀ ਅੰਸੂ ॥ ੩੯ ॥

## ੪੦. [ਕੇਸਰੀ ਚੰਦ ਤੇ ਪੰਮੇ ਦਾ ਨਿਰਾਦਰ]।

ਦੋਹਰਾ ॥–ਵਸਤੁਨਿ ਕੋ ਭਾਰਾ[2]ਹਮਹਿੰ ਦੇਨਿ ਕਹ੍ਯੋ ਮਤਿਮੰਦ। ਬਿਵਹਾਰੀ ਜਿਮ ਬਨਿਕ ਹ੍ਵੈ ਜਾਨਹਿੰ ਤਿਨਹੁੰ ਮਨਿੰਦ–॥੧॥ ਸੈਯਾਛੰਦ॥ ਫਰਕੇ ਅਧਰ ਦ੍ਰਿਗਨਿ ਤੇ ਤਰਜੇ 'ਕਹਾਂ ਕਹ੍ਯੋ ਇਹ, ਰੇ ਮਤਿ ਮੰਦ! ਚਤਰ ਹਜ਼ਾਰ ਦੇਹਿ ਇਹ ਕੈਸੇ,ਤੁਮ ਕ੍ਯਾ ਹਮਕੋ ਲਖ੍ਯੋ ਬਿਲੰਦ[3]।ਸਿੱਖ ਨਹੀਂ? ਅੰਮ੍ਰਿਤ ਨਹਿੰ* ਲੀਨਿਸਿ, ਨਹੀਂ ਭਾਵਨਾ ਗੁਰੂ ਮੁਕੰਦ।ਰਈਯਤ ਨਹੀਂ ਬਨੇ ਤੁਮ ਅਬਿਲੌਂ ਜਬਿਲੌਂ ਪੰਥ[4] ਮਚਾਇ ਨ ਦੁੰਦ ॥੨॥ ਜੋਰ ਨ ਪਰ੍ਯੋ ਗਿਰਨ ਪਰ ਹਮਰੋ ਜਿਸਤੇ ਦੰਡ ਦੇਹੁ ਧਨ ਆਨਿ।ਆਸ਼ੈ ਕੌਨ ਦੇਨਿ ਕੋ ਜਾਨ੍ਯੋਂ ਜਿਸ ਤੇ ਲੇਹੁੰ,ਸੁ ਕਰਹੁ ਬਖਾਨ†'। ਲਖਿ ਪ੍ਰਭੁ ਕੋ ਰੁਖ਼ ਰਿਸ ਬਹੁ ਧਾਰੀ ਹਹਿਰਤਿ ਉਰ ਮੈਂ ਡਰ ਕੋ ਮਾਨਿ। ਕਹ੍ਯੋ ਕੇਸਰੀਚੰਦ ਬਦਨ ਪੁਨ'ਆਪ ਕੋਪ ਉਪਜਾਵਨਿ ਠਾਨਿ ॥੩ ॥ ਭੀਮਚੰਦ ਨ੍ਰਿਪ ਜਥਾ ਬਖਾਨੀ ਤਿਮ ਹੀ ਮਾਨੀ ਕੀਨਿ ਬਖਾਨਿ[5]। ਦੇਨਿਹਾਰ ਸੋ, ਲੇਨਿਹਾਰ ਤੁਮ, ਹਮ ਕ੍ਯਾ ਜਾਨਹਿੰ ਏ ਕ੍ਯਾ ਜਾਨਿ[6]! ਤਊ ਉਚਿਤ ਹੈ ਦੇਨਿ ਤੁਮਹੁੰ ਕੋ ਜਨੋਂ ਕਹੋਂ ਦੇਹੁ, ਸੁ ਲੇਹੁ

---

[1]ਭਾਵ ਨੇਤ੍ਰ (ਗੁੱਸੇ ਨਾਲ) ਲਾਲ ਹੋ ਗਏ। [2]ਕਿਰਾਇਆ, ਭਾੜਾ। [3]ਤੁਸੀਂ ਸਾਨੂੰ ਕਿਹੜੇ ਦਾਓਂ ਵਡਾ ਮੰਨਿਆਂ ਹੈ (ਅਗੇ ਵੇਰਵਾ ਕਰਕੇ ਪੁੱਛਦੇ ਹਨ:–)। [4]ਸਾਡਾ ਪੰਥ। [5](ਅਸਾਂ ਭੀਮ ਚੰਦ ਦਾ ਕਹਿਆ) ਮੰਨਕੇ ਆਖੀ ਹੈ। [6]ਅਸੀਂ ਕੀ ਜਾਣਦੇ ਹਾਂ ਤੇ ਏਹ (ਪੰਮਾਂ) ਕੀ ਜਾਣਦਾ ਹੈ।

*ਕਲਮ ਦੀ ਉਕਾਈ ਜਾਪਦੀ ਹੈ ਗੁਰਬਿਲਾਸ ੧੦ ਪਾਤਸ਼ਾਹੀ ਵਿਚ'ਪਾਹੁਲ' ਲਿਖੀ ਹੈ ਤੇ ਇਹ ਵਾਕ ਰਾਜੇ ਦੇ ਮੁੱਖੋਂ ਲਿਖੇ ਹਨ ਯਥਾ–'ਮੈਂ ਨਹੀਂ ਸਿੱਖ ਨ ਪਾਹੁਲ ਪਾਈ'।

†ਇਸ ਵਿਚ ਸਿੱਧ ਕਰ ਦਿੱਤਾ ਹੈ ਕਿ ਜੋ ਤੁਸੀਂ ਭੇਟਾ ਦੇਣੀ ਕਹੀ ਹੈ ਉਹ ਬਨੀਆਂ ਸਮਝ ਕੇ ਭਾੜਾ ਦੇਂਦੇ ਹੋ।

ਮਹਾਨ। ਦੇਸ਼ ਰਾਜ ਕੁਛ ਤੁਮਰੇ ਨਾਂਹਿਨ ਅਰਪਹਿਂ ਲੋਕ ਕਰਹੁ ਗੁਜ਼-
ਰਾਨ*'॥੪॥ਆਗੈ ਹੁਤੀ ਕੁਛਕ ਰਿਸ ਅਗਨੀ ਮਨਹੁਅਹੂਤੀ ਬਾਕ ਸੁਨਾ-
ਇਬੋਲੇ'ਦਿਹੁ ਉਠਾਇ ਨਿਕਸਾਵਹੁ ਲਾਤਨਿ ਮੁਸ਼ਟ ਪ੍ਰਹਾਰ ਲਗਾਇ†।
ਉਰ ਹੰਕਾਰ ਨਿਵਾਰਹੁ ਇਨ ਕਾ ਕਹੈਂ ਅਜੋਗ ਤਥਾ ਫਲ ਪਾਇ। ਗੀਦੀ
ਬੁੱਧਿ ਪਹਾਰੀ ਕਾਹੇ ਸਮੁਝਾਵਹੁ ਨਿਜ ਬਲ ਦਿਖਰਾਇ' ॥੫॥ ਸੁਨਿ ਗੁਰ
ਹੁਕਮ ਦਿਵਾਨ ਉਠ੍ਯੋ ਤਬਿ, ਸੰਗ ਸਹਾਇਕ ਸੰਗੋ ਹੋਇ। ਐਂਚਿ ਭੁਜਨ
ਕੋ ਝਟਕ ਉਠਾਏ ਬਲ ਤੇ ਕਰੇ ਧਕੇਲਨਿ ਸੋਇ। ਪਗਿਯਾ ਗਿਰਤਿ ਸੰਭਾ-
ਰਤਿ ਗਮਨਤਿ ਕਰਹਿਂ ਕ੍ਰੋਧ, ਬਸ ਚਲਹਿ ਨ ਕੋਇ। ਕਹਤਿ 'ਦੇਸ਼ ਨ੍ਰਿਪ
ਕੇ ਤੁਮ ਬਸ ਕਰਿ ਨਹਿਂ ਭੈ ਧਰਹੁ ਲੇਹੁ ਦੁਖ ਜੋਇ[1] ॥ ੬ ॥ ਪਹੁੰਚਨਿ ਕੀ
ਇਕ ਬਿਲਮ ਹਮਾਰੀ ਆਨਿ ਅਨੰਦਪੁਰਿਲੂਟ ਮਚਾਇ। ਤਬਿ ਵਰਸਾਮਗੀ
ਪਿਖਹਿਂ ਤੁਮਾਰੀ, ਪਕਰਹਿਂ ਕਰਹਿਂ ਕੈਦ ਲੈ ਜਾਇ। ਜਾਚੀ ਵਸਤੁ ਨ
ਦਈ ਅਬਹਿ ਕੁਛ, ਬਲ ਤੇ ਛੀਨ ਲੇਹਿਂ ਸਭਿ ਆਇ। ਅਧਿਕ ਬਿਰੋਧ
ਬਧਾਯਹੁ ਤੁਮ ਨੇ, ਹਮਰੀ ਪਤਿ ਖੈ ਕਰਿ ਨਿਕਸਾਇ' ॥ ੭ ॥ ਗਏ ਪੌਰ
ਲਗਿ ਤਿਨਹੁਂ ਧਕੇਲਤਿ ਲਾਤਨਿ ਮੁਸ਼ਟ ਪ੍ਰਹਾਰ ਲਗਾਇ†। ਮਾਰ ਖਾਇ
ਕਰਿ ਗਰਬਤਿ ਬੋਲਤਿ ਸੁਨਿ ਕਰਿ ਨੰਦਚੰਦ ਹਟਿ ਆਇ। ਬੂਝੇ ਗੁਰੂ 'ਪ੍ਰਭੂ
ਇਹ ਬਿਗਰੇ ਮੁਖ ਤੇ ਅਪਨਿ ਬੀਰਤਾ ਗਾਇਂ। ਕੰਚਨ ਕੰਕਨ ਕੁੰਡਲ
ਮੁਕਤਾ ਸ਼ਸਤ੍ਰ ਸਹਿਤ ਸਭਿ ਲੇਹਿਂ ਛਿਨਾਇ ॥ ੮ ॥ ਐਂਠ ਤਜਾਗਿ ਤਬਿ

---

[1]ਦੁਖ ਦੇਖ ਲਓਗੇ।

*ਏਹ ਜੋ ਵਧ ਘਟ ਬੋਲ ਹੋਣੇ ਹਨ, ਤਵਾ: ਖਾਲਸਾ ਨੇ ਮਾਮਾ ਕ੍ਰਿਪਾਲ ਜੀ ਤੇ ਕੇਸਰੀ ਚੰਦ ਦੇ ਹੋਏ ਲਿਖੇ ਹਨ ਅਤੇ ਗੁਰੁ ਬਿਲਾਸ ੧੦ ਪਾਤਸ਼ਾਹੀ ਜੋ ੧੮੫੪ ਵਿਚ ਭਾ: ਸੁਖਾ ਸਿੰਘ ਜੀ ਨੇ ਲਿਖਿਆ ਹੈ ਉਸ ਵਿਚ ਮੂਲੋਂ ਇਹ ਪ੍ਰਸੰਗ ਹੀ ਨਹੀਂ, ਨਾ ਪੰਮਾ ਤੇ ਨਾਹੀਂ ਕੇਸਰੀ ਚੰਦ ਆਇਆ ਤੇ ਨਾਹੀਂ ਕੋਈ ਵਾਕ ਕੁਵਾਕ ਹੋਏ ਹਨ, ਤੇ ਨਾਂ ਹੀ ਇਹ ਜ਼ਿਕਰ ਪੁਰਾਤਨ ਗੁਰਬਿਲਾਸ ਵਿਚ ਹੈ, ਕਵੀ ਜੀ ਨੂੰ ਕਿਸੇ ਬਾਓ ਯਾ ਰਵਾਯਤ ਤੋਂ ਮਿਲੇ ਜਾਪਦੇ ਹਨ।

†ਇਹ ਘਟਨਾ ਤਵਾ: ਖਾ: ਨੇ ਨਹੀਂ ਲਿਖੀ, ਅੰਕ ਦਸ ਵਿਚ ਗੁਰੂ ਜੀ ਆਪ ਕਹਿੰਦੇ ਹਨ ਕਿ ਇਹ ਵਕੀਲ ਬਣਕੇ ਆਏ ਹਨ, ਇਸ ਨੀਤੀ ਨੂੰ ਜਾਣਦੇ ਹੋਏ ਗੁਰੂ ਜੀ ਵੱਲੋਂ ਕੋਈ ਵਧੀਕੀ ਦਾ ਵਰਤਾਉ ਉਹਨਾਂ ਨਾਲ ਹੋਇਆ ਹੋਵੇ ਸੰਭਵ ਨਹੀਂ। ਪੰਮੇ ਤੇ ਕੇਸਰੀ ਚੰਦ ਵਲੋਂ ਪਹਿਲੋਂ ਵਧੀਕੀ ਤੇ ਵੱਧ ਘਟ ਹੋਈ। ਜਿੰਨੀ ਹੋਈ ਓਨੀਂ ਦਾ ਜਵਾਬ ਮਾਮਾ ਜੀ ਨੇ ਦੇ ਦਿੱਤਾ। ਵਕੀਲ ਦਾ ਆਕੇ ਨਿਰਾਦਰ ਦੇ ਵਾਕ ਕਹਿਣਾ ਇਹ ਬੀ ਨੀਤੀ ਤੇ ਦਸਤੂਰ ਵਿਰੁੱਧ ਹਨ ਐਸੇ ਕਰਨ ਤੇ ਉਸ ਦਾ ਨਿਰਾਦਰ ਹੋਣਾ ਬੀ ਨੀਤੀ ਵਿਚ ਵਿਹਤ ਹੈ।

ਹਰਵੇ ਹੋਵਹਿਂ ਗੁਰ ਦ੍ਰੋਹੀ ਕਹਿ ਬੰਦਹਿਂ ਹਾਥ[1]।ਤਬਿ ਤਜਾਗਹਿਂ ਸੰਕਟ ਬਡ ਦੈਕੇ ਮਾਰਗ ਜਾਹਿ ਰੁਦਨ ਕੇ ਸਾਥ। ਆਛੇ ਕਰਹਿਂ ਪੁਕਾਰ ਪਹੁੰਚਿ ਕਰਿ ਬੀਤੀ ਸਕਲ ਸੁਨਾਵਹਿਂ ਗਾਥ। ਨਤੁਰ ਬੀਰਤਾ ਅਪਨੀ ਭਾਖਹਿਂ ਹੋਤੁ ਪ੍ਰਸੰਨ ਅਪਨਿ ਗਿਰਨਾਥ' ॥੯॥ ਸੁਨਿ ਗੁਰ ਰਾਜਨੀਤ ਕੋ ਚਿਤਵਤਿ 'ਬਨਿ ਵਕੀਲ ਹਮਰੇ ਢਿਗ ਆਇ।ਨਹੀਂ ਖਸੋਟਨਿ ਇਨਕੋ ਆਛੋ ਕਰਹੁ ਨਿਰਾਦਰ ਦਿਹੁ ਨਿਕਸਾਇ।ਡੇਰੇ ਲਗਿ ਭਟ ਜਾਹਿਂ ਧਕੇਲਤਿ ਪਤਿ ਖੋਈ ਦੇਖਹਿਂ ਸਮੁਦਾਇ।–ਅਬਹਿ ਅਰੂਢਨਿ[2]–ਮੂਢਨ ਕੋ ਕਹੁ–ਰਹੇ ਤ ਸਭਿ ਕਿਛ ਛੀਨਯੋ ਜਾਇ–'॥੧੦॥ ਨੰਦਚੰਦ ਸੁਨਿ ਗਯੋ ਤਿਨਹੁਂ ਢਿਗ ਸੁਭਟ ਗੈਲ[3]ਜਿਨ ਤਾੜਤਿ ਜਾਇ।ਗਏ ਸਿਵਰ ਲਗਿ ਊਚ ਸੁਨਾਯੋ'ਵਸਤੁ ਸੰਭਾਰੇ ਜ਼ੀਨ ਪਵਾਇ। ਪੁਰਿ ਤੇ ਨਿਕਸਹੁ ਪੰਥ ਸਮਾਲਹੁ ਜੇ ਪ੍ਰਿਯ ਪ੍ਰਾਨ ਨ ਬਿਲਮ ਲਗਾਇ[4]।ਨਤੁ ਡੇਰਾ ਸਭਿ ਲੂਟਯੋ ਜਾਵਹਿ ਪੁਨ ਗਮਨਹੁਂ ਕਰ ਨੰਗੇ ਪਾਇ ॥੧੧॥ ਕ੍ਰਿਪਾਸਿੰਧੁ ਕਰਿ ਕ੍ਰਿਪਾ ਛੁਰਾਏ ਨਾਂਹਿ ਤ ਸਿੱਖ ਆਇ ਗਹਿ ਲੇਤਿ'। ਪਿਖਤਿ ਪਹਾਰੀ ਤ੍ਰਾਸ ਪਾਇ ਕਰਿ ਤਯਾਰੀ ਠਾਨੀ ਸ਼ੀਘ੍ਰ ਸੁਚੇਤ। ਜ਼ੀਨ ਪਾਇ ਹਯ ਪਰ ਆਰੋਹੇ ਗਮਨੇ ਸਨਮੁਖ ਅਪਨਿ ਨਿਕੇਤ। ਬੁਰੀ ਭਈ ਉਰ ਅਧਿਕ ਬਿਸੂਰਤਿ ਐਸੇ[5]ਲਖਯੋ ਨ ਗੁਰ ਕੋ ਭੇਤ॥੧੨॥ਮਹਿਤ ਦੁਖਤਿ ਸਭਿ ਮਾਰਗ ਉਲੰਘੇ ਜਿਨ ਕੇ ਲਗੀ ਚੋਟ ਤਨ ਮਾਂਹਿ। ਇਤ ਸਤਿਗੁਰ ਸਭਿ ਤਯਾਰੀ ਕੀਨਸਿ ਰਣ ਸਾਮਿੱਗ੍ਰੀ ਦੇ ਭਟ ਪਾਹਿ।ਗੁਲਕਾਂ ਬਹੁ ਬਰੂਦ ਬਰਤਾਈ ਤੋਮਰ ਤਰਕਸ਼ ਧਨੁਖ ਉਮਾਹਿ।ਕਰਹਿਂ ਪ੍ਰਤੀਖਨਿ ਪਰੈ ਜੰਗ ਅਬਿ,ਲਰਹਿਂ ਰਿਪੁਨ ਗਨ ਮਿਟਵਹਿਂ ਨਾਂਹਿ॥੧੩॥ ਕਿਤਿਕ ਮਸੰਦ ਬਿਲੰਦ ਤ੍ਰਾਸ ਧਰਿ ਸ਼੍ਰੀ ਗੁਜਰੀ ਕੇ ਨਿਕਟ ਸਿਧਾਇ। ਸਕਲ ਬ੍ਰਿਤੰਤ ਸੁਨਾਵਨਿ ਕੀਨਸਿ 'ਗਿਰਪਤਿ ਸਾਰਾ ਪ੍ਰੋਹਤ ਆਇ[6]। ਦਈ ਉਤਾਰਿ ਆਬਰੋ ਤਿਨਕੀ ਬਹੁਰ ਬਹੋਰੇ ਨਹਿਂ ਕਿਨ ਜਾਇ[7]।ਰਿਸਹਿ ਰਾਵ ਅਬਿ ਚਮੂੰ ਪਠਾਵੈ ਪਰਹਿ ਜੰਗ ਇਮ ਕਲਹਿ ਉਠਾਇ॥੧੪॥ਨਾਹਕ ਬਡ ਉਤਪਾਤ ਉਠਾਵਹਿਂ ਕਹਿਬੋ ਨਹਿਂ ਮਾਨਹਿਂ[8] ਕਿਸ ਕੇਰ। ਮਾਰ ਬਕਾਰਾ ਦਿਨ

---

[1]ਗੁਰ ਦੋਹੀਆਂ ਦੇ ਹੱਥ ਬੰਨ੍ਹ ਲਈਏ ਤਾਂ ਔਂਠ ਛੱਡ ਕੇ ਹਲਕੇ ਹੋਣਗੇ। ( ਅ ) ਪਾਠਾਂਤ੍ਰ–ਗੁਰ ਦੋਹੀ। ਫਿਰ ਅਰਥ ਐਉਂ ਲਗੇਗਾ:–ਔਂਠ ਤਜਾਗ ਕੇ ਤਾਂ ਹੌਲੇ ਹੋਣਗੇ, ਹੱਥ ਜੋੜਨਗੇ ਤੇ ਗੁਰੂ ਦੀ ਦੁਹਾਈ ਦੇਣਗੇ। [2]ਸਵਾਰ ਹੋ ਜਾਓ। [3]ਰਾਹ ਵਿਚ। [4]ਜੇ ਪ੍ਰਾਣ ਪਿਆਰੇ ਹਨ ਤਾਂ ਡੇਰੀ ਨਾ ਲਾਓ। [5]ਐਸੇ ਗੁਰੂ ਜੀ ਦਾ। [6]ਰਾਜੇ ਦਾ ਸਾਲਾ ਤੇ ਪ੍ਰੋਹਤ ਆਏ ਸਨ। [7]ਕਿਸੇ ਨੇ ਜਾਕੇ ਫਿਰ ਮੋੜੇ ਨਹੀਂ। [8]ਨਹੀਂ ਮੰਨਦੇ (ਗੁਰੂ ਜੀ)।

ਪ੍ਰਤਿ ਦੀਰਘ—ਲਵਪੁਰਿ ਕੋ ਲੂਟਹਿਂ ਬਿਨ ਦੇਰ।ਹਤਹਿਂ ਤੁਰਕ ਗਨ ਫਤੇ ਲੇਹਿਂ ਸੋ ਦੇਂ ਨਿਜ ਸਿੱਖਨਿ ਰਾਜ ਬਡੇਰ। ਰੌਰ ਪਸ਼ੌਰ ਦੌਰ ਕਰਿ ਘਾਲਹਿਂ ਪੁਰਿ ਮੁਲਤਾਨ ਆਦਿ ਕਰਿ ਜ਼ੋਰ[1]—॥ ੧੫ ॥ ਅਪਰ ਕਹਾਂ ਲਗਿ ਕਰਹਿ ਸੁਨਾਵਨਿ ਇੱਤਯਾਦਿਕ ਨਿਤ ਬਾਕ ਸੁਨਾਇਂ। ਉਤ ਚਵਗੁੱਤਾ ਦੋਖੀ ਦੀਰਘ ਜੋ ਕਰਿ ਬਚ ਇਨ ਕੇ ਸੁਨਿ ਪਾਇ। ਬਿਗਰਯੋ ਬਡੋ ਗੁਰਨ ਸੋਂ ਅਤਿਸ਼ੈ ਸਭਿ ਜਹਾਨ ਕੋ ਸ਼ਾਹਿ ਸੁਹਾਇ। ਇਤ, ਗਿਰਪਤਿ ਦ੍ਰੋਹੀ ਬਲ-ਵੰਤੇ ਬਸਨਿ ਆਪ ਕੋ ਹੁਇ ਕਿਤ ਥਾਇਂ? ॥੧੬ ॥ ਬਿਨਾ ਜੰਗ ਤੇ ਅਪਰ ਪ੍ਰਸੰਗ ਨ, ਅਬਿ ਲੌ ਪਿਖਯੋ ਨ ਜਥਾ ਕਰਾਲ[2]। ਬੈਸ ਨਵੀਨ ਸ਼ਸਤ੍ਰ ਪੁਨ ਧਾਰਹਿ ਕਰਹਿ ਅਖੇਰ ਅਪਰ ਨਹਿਂ ਖ੍ਯਾਲ। ਭੀਮਚੰਦ ਕੀ ਚਮੂੰ ਬਡੇਰੀ ਆਈ ਲਖਹੁ ਨ ਕਰਿ ਹੈ ਟਾਲ। ਕਰਹੁ ਮਾਤ ਸਮੁਝਾਵਨਿ ਸੁਤ ਕੋ ਅਬਿ ਭੀ ਮਾਨਵ ਪਠਹਿ ਬਿਸਾਲ॥੧੭॥ਸੰਧਿ ਸੁਧਾਰਹੁ[3], ਜੁੱਧ ਨਿਵਾਰਹੁ, ਬੁੱਧਿ ਬਿਚਾਰਹੁ, ਕ੍ਰੁੱਧ ਮਿਟਾਇ'। ਸੁਨਿ ਜਨਨੀ ਉਰ ਧੀਰਜ ਛੋਰ, ਗਈ ਸਪੁੱਤ੍ਰ ਨਿਕਟੋ ਉਤਲਾਇ। ਬੈਠਿ ਕਹਨਿ ਲਾਗੀ 'ਸੁਤ ! ਸੁਨੀਏ ਕਿਮ ਚਾਹਹੁ ਤੁਮ ਕਲਹਿ ਉਪਾਇ?। ਜਿਸ ਮੈਂ ਮਹਿਦ ਬਿਖਾਦ ਉਠੇ ਤੇ ਸਗਰੋ ਜਗਤ ਸ਼ੱਤ੍ਰ ਬਨਿ ਜਾਇ॥੧੮॥ ਚਹੁੰਦਿਸ਼ਿ ਤੇ ਸਿਖ ਆਇਂ ਕਸ਼ਟ ਲਹਿ ਪੁਰਿ ਮਹਿਂ ਜ਼ੋਰ ਪਹਾਰੀ ਪਾਇ।ਮਰਹਿ ਮਨੁਜ ਸਮੁਦਾਇ ਜੰਗ ਮਹਿਂ,ਕੋ ਦਲ ਗਨ[4] ਰਾਖਹਿ ਅਟਕਾਇ।ਜ਼ਰਖਰੀਦ ਇਹ ਨਗਰ ਬਸਾਯੋ ਤਜਾਗੋ[5] ਕਹਾਂ ਬਸਹਿ ਪੁਨ ਜਾਇ।ਰਾਜਨਿ ਢਿਗ ਹੈ ਰਾਜ ਦੇਸ਼ ਕੋ ਚਹੈਂ ਜਿਤਿਕ ਲੇਂ ਚਮੂੰ ਬਧਾਇ॥੧੯॥ਨੰਦਚੰਦ ਕੇ ਅਪਰ ਮਸੰਦਨਿ ਭੀਮਚੰਦ ਕੇ ਭੇਜਹੁ ਤੀਰ। ਸ਼ਾਂਤਿ ਕਲਹਿ ਕੋ ਸੋ ਕਰਿ ਦੇਵਹਿਂ ਨਾਂਹਿ ਤ ਚਢਿ ਆਵਹਿਂ ਬਹੁ ਬੀਰ। ਸਕਲ ਜਗਤ ਜੁਤਿ ਨ੍ਰਿਪ ਤੁਮ ਪੂਜਹਿਂ ਚਹਹਿਂ ਕਾਮਨਾ ਪਹੁੰਚਹਿਂ ਤੀਰ। ਸੁਖਦਾਈ ਤੁਮ ਸਭਿ ਕੇ ਬਨੀਆਹਿ ਬੈਠਹੁ ਗਾਦੀ ਪਰ ਹੁਇ ਧੀਰ' ॥੨੦॥ਸੁਨਿ ਜਨਨੀ ਤੇ ਸ੍ਰੀ ਕਲਗ਼ੀਧਰ 'ਕਹਯੋ ਨ ਹਮ ਉਤਪਾਤਿ ਉਠਾਇ। ਕਰਿ ਹੰਕਾਰ ਮੂਢ ਨਰ ਭੇਜਹਿ ਕਪਟ ਅਨਿਕ ਕੀ ਬਾਤ ਬਨਾਇ। ਬਕਰੀ ਮੁਖਾ ਹੋਇ ਕਰਿ ਜਾਚਤਿ ਲੇ ਪੁਨ ਸਿੰਘ ਮੁਖਾ ਹੁਇ ਜਾਇਂ[6]ਕਨੌ:

---

[1]ਕਰਾਂਗੇ ਅਧੀਨ। [2]ਜਿਸ ਤਰ੍ਹਾਂ ਦਾ ਭਯਾਨਕ (ਜੰਗ ਹੁੰਦਾ ਹੈ)। [3]ਮੇਲ ਕਰਹੁ। [4]ਕੌਣ ( ਵੈਰੀ ਦੀ) ਸਮੂਹ ਸੈਨਾ ਨੂੰ। [5]ਛੋੜਕੇ। [6]ਭਾਵ ਬਕਰੀ ਵਾਂਗ ਦੀਨ ਹੋਕੇ ਮੰਗਦਾ ਹੈ ਤੇ ਲੈ ਕਰਕੇ ਫਿਰ (ਦੇਣ ਵੇਲੇ ਹੰਕਾਰੀ) ਸ਼ੇਰ ਵਤ ਹੋ ਜਾਵੇਗਾ।

ਤਿਸਕੇ ਛਲ ਮਹਿਂ ਹਮ ਆਵਹਿਂ,ਪ੍ਰਥਮ ਸਮਝ ਕਰਿ ਦਯੋ ਬੁਝਾਇ[1]॥੨੧॥ ਪੂਜਾ ਹੋਇ ਕਰਿ ਬਸਹਿਂ ਨ ਤਿਸਕੇ ਕਰਿ ਫਰੇਬ ਵਸਤੂ ਮੰਗਵਾਇ। ਦੇ ਕਰਿ ਪਾਛੇ ਬਿਗਰਨਿ ਹੋਤੋ[2] ਯਾਂ ਤੇ ਪੂਰਬ ਕਰੋਂ ਨ ਹਟਾਇ।ਰਣ ਤੇ ਡਰਿ ਕਰਿ ਕਬਿ ਲੌ ਹਮ ਰਹਿਂ ਜਿਸ ਹਿਤ ਸ੍ਰੀ ਅਸਕੇਤੁ ਪਠਾਇ[3]। ਕਰਨੋ ਹੈਂ ਘਮਸਾਨ ਘਨੇਰੇ ਜਗ ਮਹਿਂ ਕੇਤਿਕ ਦੁਸ਼ਟ ਖਪਾਇ॥ ੨੨॥ ਰਚਹਿਂ ਅਨੀਤਿਮਹੀਪਤਿ ਜੇਤਿਕ,ਸਭਿ ਕੋ ਦੈਹੈਂ ਮੂਲ ਉਖੇਰਿ।ਨਿਜ ਸਿੱਖਨਿ ਕੋ ਅਵਨੀ ਬਖਸ਼ਹਿਂ ਹੋਇ ਪ੍ਰਤਾਪ ਗੁਰਨਿ ਕੋ ਫੇਰ।ਸੈਨ ਮਹਾਨ ਆਨਿ ਰਨ ਠਾਠਹਿਂ ਲਰਿ ਕਰਿ ਕਰਹਿਂ ਲਥੇਰ ਪਥੇਰ।ਹੁਕਮ ਅਕਾਲਪੁਰਖ ਕੋ ਜਿਮ ਹੈ ਬਰਤਹਿਂਗੇ ਤਿਮ ਬਨਹਿ ਨ ਦੇਰ॥੨੩॥ ਡਰਤਿ ਬਿਲੰਦ ਮਸੰਦ ਭੀਰੁ ਬਡ, ਤਿਨ ਕੋ ਮਤਿ ਅਬਿ ਧਰਹਿ ਨ ਕੋਇ।ਪ੍ਰਥਮ ਨ ਛੇਰਹਿਂ,ਚਹਿਤਿ ਨ ਫੇਰਹਿਂ, ਪ੍ਰੇਰਹਿ ਸੁਭਟ ਜੰਗ ਮਹਿਂ ਜੋਇ[4]। ਕਰੋਂ ਧਰਿ ਤ੍ਰਾਸ ਤਜੀ ਉਰ ਧੀਰਜ ਦੇਖਨਿ ਕਰਹੁ ਬ੍ਰਿਤੰਤ ਜੁ ਹੋਇ।ਖੜਗ ਕੇਤੁ[5]ਸਭਿ ਆਛੀ ਕਰਿ ਹੈ ਚਿੰਤਾ ਦੇਹੁ ਰਿਦੇ ਤੇ ਖੋਇ[6]॥੨੪॥ਸੁਨਤਿ ਮਾਤਕਰਿ ਮੌਨ ਉਠੀ ਪੁਨਪੀਛੈ ਸਤਿਗੁਰ ਸ਼ਸਤ੍ਰ ਮੰਗਾਇ। ਸ਼ੁਭ ਸਥਾਨ ਊਚੇ ਧਰਿਵਾਵਹਿਂ ਮਹਿਕਤਿ ਆਛੀ ਧੂਪ ਧੁਖਾਇ। ਅਧਿਕ ਸੁਗੰਧਿਨਿ ਚੰਦਨ ਚਰਚਹਿਂ ਅਨਿਕ ਰੰਗ ਕੇ ਪੁਸ਼ਪ ਚਢਾਇ। ਗੁੰਦਤਿ ਮਾਲ ਬਿਸਾਲੀ ਅਰਪਹਿਂ ਪੂਜਹਿਂ ਬਹੁ ਬਿਧਿ ਤੇ ਹਰਖਾਇ॥ ੨੫॥ ਦੋਹਰਾ॥ ਕਰਿ ਤਯਾਰੀ ਸੰਗ੍ਰਾਮ ਕੀ ਦੇਂ ਸੁਭਟਨ ਉਤਸਾਹਿ। ਕਥਾ ਅਨੰਦਪੁਰਿ ਕੇ ਬਿਖੈ ਇਮ ਹੋਈ, ਬਲਮਾਂਹਿ[6] ॥ ੨੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਸੰਗ੍ਰਾਮ'ਪ੍ਰਸੰਗ ਬਰਨਨੰ ਨਾਮ ਚਤਵਾਰਿੰਸਤੀ ਅੰਸੂ॥ ੪੦ ॥

੪੧. [ਕੱਠੇ ਹੋਕੇ ਸਾਰੇ ਰਾਜਿਆਂ ਸਲਾਹ ਕਰਨੀ]।

ਦੋਹਰਾ॥ ਗਯੋ ਕੇਸਰੀ ਚੰਦ ਤਬਿ ਪੰਮਾ ਜਿਸ ਕੋ ਸਾਥ।ਜਨੁ ਲੂਟਯੋ ਬਣੀਓ ਕਿਨੈ ਝੁਰਤਿ ਜਾਤਿ ਧੁਨਿ ਮਾਥ॥ ੧॥ ਨਿਸਾਨੀ ਛੰਦ॥ ਨਿਜ ਰਜਧਾਨੀ ਨਗਰ ਮਹਿਂ ਪਹੁੰਚੇ ਸਹਿਸਾਈ। ਉਤਰਿ ਤੁਰੰਗਨਿ ਤੇ ਗਏ ਬੈਠਯੋ ਜਹਿਂ

[1]ਪਹਿਲੋ (ਹੀ ਅਸਾਂ) ਸਮਝ ਲਿਆ ਸੀ ਤੇ ਸਮਝਾ ਦਿਤਾ ਸੀ। [2]ਪਿੱਛੋਂ ਜੁ ਵਿਗਾੜ ਹੁੰਦਾ ਹੈ। [3]ਜਿਸ ਲਈ ਸ੍ਰੀ ਅਕਾਲ ਪੁਰਖ ਨੇ ( ਸਾਨੂੰ ) ਭੇਜਿਆ ਹੈ। [4]ਪਹਿਲੋਂ ਨਹੀਂ ਛੇੜਾਂਗੇ ਜੋ ਜੰਗ ਵਿਚ ਸੂਰਮੇਂ ਘੱਲੇਗਾ ਤੇ ਜੰਗ) ਚਾਹੇਗਾ ਤਾਂ (ਅਸੀਂ ਲੜਨੋਂ ਮੂੰਹ) ਨਹੀਂ ਮੋੜਾਂਗੇ। ( ਅ ) ਨ ਫੇਰਹਿਂ=ਨਹੀਂ ਹਟਾਂਗੇ। ( ੲ ) ਦੇਖੋ ਤਾਂ ਸਹੀ ਜੰਗ ਵਿਚ ਸੂਰਮੇਂ ਭੇਜਦਾ ਕੌਣ ਹੈ। [5]ਅਕਾਲ ਪੁਰਖ। [6]ਹੇ ਮੇਰੇ ਪਿਆਰੇ [ਹਿੰਦੀ, ਬੱਲਮ। ਸੰਸ,ਵੱਲਭ ।(ਅ) ਬਲ ਵਿਚ(ਉਦਜਤ ਹੋਣਦੀ)।

ਰਾਈ। ਪਗਿਯਾ ਪਟਕੀ[1] ਅੱਗ੍ਰ ਤਬਿ ਦ੍ਰਿਗ ਅੱਸ੍ਰ ਛੋਰੇ। 'ਸਭਿ ਰਾਜਨ ਮਹਿਂ ਪਤਿ ਗਈ ਪਠਿ ਕਰਿ ਗੁਰ ਓਰੇ॥ ੨॥ ਤਿੰਸ ਤੇ ਜਾਚਤਿ ਵਸਤੁ ਕੋ ਛਿਤ ਛਿੱਪ੍ਰ ਜੁ ਛੀਨੇ[2]। ਕਰਹਿਂ ਅਰਾਦਾ ਰਾਜ ਕੋ, ਬਲ ਕਰਿ ਮਦ ਭੀਨੇ।ਲਾਤਨਿ ਮੁਸ਼ਟਨਿ ਕੂਟ ਕਰਿ ਹਮ ਵਹਿਰ ਨਿਕਾਰੇ।ਹਸਹਿਂ ਅਨੰਦ ਪੁਰਿ ਕੇਰਨਰ-ਨ੍ਰਿਪਕੇ ਜਨ ਮਾਰੇ[3]-॥੩॥ਜਾਵਦ ਕਰਿਕੈ ਜੰਗ ਕੋ ਨਹਿਂ ਵਹਿਰ ਨਿਕਾਸੇ। ਤਾਵਦ ਥਿਰੇ ਨਿਚਿੰਤ ਹੁਇ ਕਿਸ ਕੇ ਭਰਵਾਸੇ। ਕਰਿ[4] ਸਮਾਜ ਸੰਗ੍ਰਾਮ ਕੋ ਦਿਨ ਪ੍ਰਤਿ ਬਨਿ ਗਾਢੇ। ਜੇ ਨ ਕਰਹੁ ਉਪਚਾਰ ਕੁਛ ਤੁਮ ਕੋ ਪੁਰਿ ਕਾਢੈ[5]'॥ ੪॥ ਭੀਮਚੰਦ ਕਰਿ ਕੋਪ ਕੋ 'ਕੈਸੇ ਸਭਿ ਹੋਈ। ਮਿਲੇ ਕਿ ਨਹਿਂ*,ਬੋਲੇ ਕਿ ਨਹਿਂ ? ਕਹੀਅਹਿ ਸਭਿ ਹੋਈ।ਅਸ ਬਿਗਾਰ ਕਿਸ ਬਿਧਿ ਭਯੋ ਮਾਰਨ ਲਗਿ ਬਾਤੀ[6]। ਕਰਹੁ ਸੁਨਾਵਨਿ ਛੋਰ ਤੇ ਬੀਤੀ ਜਿਸ ਭਾਂਤੀ'॥ ੫॥ ਸੁਨਿ ਪ੍ਰੋਹਿਤ ਪੰਮੇ ਕਹੀ 'ਹਮ ਕੀਨਿ ਬਡਾਈ। ਜਾਚੀ ਚਾਰਹੁ ਵਸਤੁ ਜਬਿ ਨਹਿਂ ਗਿਰਾ ਅਲਾਈ।ਦੋਨਿ ਕਹੇ ਜਬਿ ਰਜਤ-ਪਣ ਸੁਨਿ ਕਰਿ ਉਰ ਕ੍ਰੋਧਾ। ਕਰੇ ਉਠਾਵਨਿ ਪਾਸ ਤੇ ਪ੍ਰੇਰਨ ਕਰਿ ਜੋਧਾ ॥੬॥ਡੇਰੇ ਲਗੇ ਧਕੇਲਤੇ ਪੁਰਿਵਹਿਰ ਨਿਕਾਸੇ।ਹਮਰੋਚਲਯੋ ਨ ਬਸ ਕਛੂ ਆਏ ਤੁਮ ਪਾਸੇ। ਜੇ ਨ ਤਦਾਰਕ[7] ਅਬਿ ਕਰਹੁ ਸੈਨਾ ਨ ਚਢਾਵੋ।ਤੌ ਗੁਰ ਕਲਾਜਾਨਹਿ ਤੁਮਹਿਂ,ਰਨ ਮਹਿਂ ਨ ਪਲਾਵੈਂ[8]॥੭॥ਪਾਇ ਜ਼ੋਰ ਆਨੰਦ ਪੁਰੇ ਪੁਰਿ ਵਹਿਰ ਨਿਕਾਰੋ। ਬਹੁਰ ਬਸਾਵਹੁ ਜੋ ਬਸੈ ਕਰਿ ਨਿਜ ਅਨੁਸਾਰੋ'। ਸੁਨਤਿ ਕੁਪਯੋ ਤਬਿ ਸੈਲਪਤਿ ਪਾਤੀ ਲਿਖਵਾਈ।'ਬਸਯੋ ਚਹੈਂਜਿ ਅਨੰਦ ਪੁਰਿ ਦਿਹੁ ਦੂਰਦ ਪਠਾਈ ॥੮॥ ਨਤੁਰ ਨਗਾਰਾ ਛੀਨਿ ਕੈ ਪੁਰਿ ਵਹਿਰ ਨਿਕਾਰੌਂ। ਕਰਹਿਂ ਜਿ ਲਰਿਬੇ ਹੇਤੁ ਅਬਿ ਸਗਰੇ ਸਿਖ ਮਾਰੌਂ। ਪਕਰਿ ਕੈਦ ਕਰਿ ਰਾਖਿਹੌਂ,ਨਤੁ ਜੰਗ ਸਿੰਘਾਰੌਂ। ਅਬਿ ਲੌ ਮੈਂ ਟਾਰਾ ਕਰਯੋ ਗੁਰਤਾ ਸੁ ਬਿਚਾਰੌਂ॥੯॥ਭਲੇ ਖਿਲਾਊਂ ਤੋਹਿ ਕੋ ਬਿਚ ਦੂਨ ਅਖੇਰਾ। ਆਈ ਜਾਨਹੁ ਸੈਨ ਮਮ ਹੇਰੌਂ ਬਲ ਤੇਰਾ।ਕੂਚ ਕਰਹੁ ਮਮ ਦੇਸ਼ ਤੇ ਕੈ ਦੀਜੈ ਹਾਥੀ।ਨਤੁ ਸ਼ਸਤ੍ਰਨ ਕੋ ਮੇਲ ਹੈ ਕੋ ਕਰਿ ਲਿਹੁ ਸਾਥੀ'॥੧੦॥ ਜ਼ੋਰ ਸ਼ੋਰ ਇੱਤਯਾਦਿ ਕੋ ਲਿਖਿ ਤੁਰਤ ਪਠਾਏ। ਪੀਛੇ ਅਪਨੀ ਮਦਤਿ ਹਿਤ ਜਿਤ ਕਿਤਹਿ

[1]ਪਟਕਾ ਕੇ ਸੁੱਟੀ। [2]ਛੋਟੀ ਹੀ ਧਰਤੀ ਜੋ ਖੋਹਣ ਨੂੰ ( ਤਿਆਰ ਹੈ )। [3]ਰਾਜੇ ਦੇ ਦਾਸ ਕੁਟੇ। [4]ਕਰਦੇ ਹਨ (ਗੁਰੂ ਜੀ)। [5]ਤੁਹਾਨੂੰ (ਬਿਲਾਸ ਪੁਰ) ਸ਼ਹਿਰੋਂ ਕੱਢੇਗਾ। [6]ਮਾਰਨ ਤਕ ਨੌਬਤ ਪਹੁੰਚ ਗਈ। [7]ਰੋਕਣ ਦਾ ਬੰਦੋਬਸਤ ( ਅ ) ਦੰਡ। [8]ਜੋ ਰਣ ਵਿਚ ਹਾਰ ਨਹੀਂ ਦਿੰਦੇ ( ਸ਼੍ਰੀ ਗੁਰੂ ਜੀ ਨੂੰ)। *ਪਾঃ-ਮਿਲਕੇ ਨਹਿ।

ਬੁਲਾਏ। ਮੰਡੀ ਨਗਰ ਸੁਕੇਤ ਕੇ ਸੈਨਾ ਜਸੁਵਾਲੇ[1]। ਨਿਕਟ ਕਟੋਚੀ ਕੋ ਲਿਖ੍ਯੋ'ਆਵਹੁ ਬਲਵਾਲੇ!'॥੧੧॥ਪੁਰੀ ਦੜ੍ਹੌਲਦ ਭੇਜਿ ਕੈ'ਪਹੁੰਚਹੁ ਰਣ ਕਾਜਾ'। ਹਰੀਚੰਦ ਕੋ ਬਹੁ ਲਿਖ੍ਯੋ'ਇਹ ਸਭਿ ਕੀ ਲਾਜਾ। ਗ੍ਰਾਮਨਿ ਛੇਰ[2] ਇਕੱਤ੍ਰ ਕਰਿ ਜੇਤਿਕ ਜਹਿਂ ਹੋਈ। ਪਹੁੰਚਹੁ ਤੁਰਤ ਸਮੀਪ ਮਮ ਹਿਤ ਕਾਰਜ ਜੋਈ'॥੧੨॥ਇਮ ਹਕਾਰਿ ਸਗਟੇਨਿ ਕੋ[3] ਗਨ ਸੈਨ ਬਟੋਰੀ। ਭਏ ਇਕੱਤ੍ਰ ਪਹਾਰੀਏ ਭਰਿ ਸ਼ਲਖੈਂ ਛੋਰੀ।ਇਤ ਕਾਗਦ ਆਨੰਦਪੁਰਿ ਪਹੁੰਚ੍ਯੋ ਜਬਿ ਆਈ। ਸੁਧਿ ਹਜੂਰ ਪਹੁੰਚੀ ਤਬਹਿ ਨ੍ਰਿਪ ਪੱਤ੍ਰ ਪਠਾਈ ॥ ੧੩ ॥ ਨਿਕਟ ਅਨਾਇ ਬਿਠਾਇ ਕਰਿ ਸਭਿ ਸਭਾ ਮਝਾਰਾ। ਸੁਨ੍ਯੋਂ ਹੰਕਾਰੀ ਕੋ ਸਕਲ ਜੋ ਲਿਖ੍ਯੋ ਕਰਾਰਾ[4]।'ਦਿਹੁ ਹਾਥੀ ਕੈ ਨਿਕਸੀਏ ਨਤੁ ਲਿਹੁ ਸੰਗ੍ਰਾ-ਮਾ'। ਸੁਨਿ ਕਲਗ਼ੀਧਰ ਰਿਸ ਭਰੇ 'ਹਮਰੋ ਰਨ ਕਾਮਾ ॥੧੪॥ ਜਾਚਹਿਂ ਗੁਰ ਘਰ ਤੇ ਜਥਾ, ਪ੍ਰਾਪਤਿ ਹੁਇ ਸੋਈ। ਨਹਿਂ ਗਜ, ਨਿਕਸਨਿ ਨਹਿਂ ਬਨਹਿ,ਲਿਹੁ ਤੀਸਰ ਜੋਈ। ਨਹਿਂ ਕੁਛ ਹਮਰੇ ਬਿਲਮ ਹੈ ਇਕ ਧਰੈਂ ਉਡੀਕਾ। ਪੁਰਵਹਿਂ ਉਰ ਕੀ ਲਾਲਸਾ ਕਰਿਕੈ ਰਣ ਨੀਕਾ'॥ ੧੫॥ ਇਮ ਲਿਖਾਇ ਦੇ ਪੱਤ੍ਰਿਕਾ ਦੇ ਤੁਰਤ ਪਠਾਵਾ। ਨੰਦਚੰਦ ਕੇ ਸੰਗ ਕਹਿ ਰਣ ਬਨੋਤ ਬਨਾਵਾ। ਕਰੀ ਕਲਮ ਜਾਰੀ ਤਬਹਿ[5] ਗਨ ਰਖੇ ਸਿਪਾਹੀ। ਸੁਨਿ ਸੁਨਿ ਆਵਹਿਂ ਸੈਂਕਰੇ ਆਨੰਦਪੁਰਿ ਮਾਂਹੀ॥ ੧੬ ॥ ਰਖਤਿ ਜਾਤਿ, ਚਿਹਰੇ ਲਿਖਹਿਂ[6] ਕਹਿਂ ਦਰਬ ਛਿਮਾਂਹੀ ਪ੍ਰਿਥਕ ਪ੍ਰਿਥਕ ਗਨ ਜਥੇ ਕਰਿ ਲਖਿ ਜੰਗ ਉਮਾਹੀ। ਗੁਲਕਾਂ ਤਯਾਰ ਸਮੂਹ ਕਰਿ ਢਾਰਹਿਂ ਸੁਨਿਆਰੇ। ਬ੍ਰਿੰਦ ਬਰੂਦ ਬਨਾਵਹੀਂ ਅਰੁ ਆਯੁਧ ਸਾਰੇ ॥ ੧੭ ॥ ਘਰਹਿਂ ਤੀਰ ਬਹੁ ਜਾਤਿ ਕੇ ਗਨ ਆਇਂ[7] ਕਮਾਨਾ। ਸੇਲੇ, ਭਾਲੇ, ਸਾਂਗ ਖਰ, ਅਰੁ ਤੁਪਕ ਮਹਾਨਾ। ਮਾਰ ਬਕਾਰਾ ਸੂਰਮੇ ਕਹਿ ਊਚ ਸੁਨਾਵੈਂ। ਇਮ ਸਮਾਜ ਬਹੁ ਜੰਗ ਕੋ ਸਤਿਗੁਰੂ ਬਨਾਵੈਂ ॥ ੧੯ ॥ ਉਤ ਰਾਜੇ ਗਿਰਪਤਿ ਕਿਤਿਕ ਮਿਲਿ ਮਤਾ ਪਕਾਯੋ। ਗੁਰ ਤੇ ਕਾਗਦ ਜਬਿ ਗਯੋ ਸਭਿਹੂੰਨਿ ਸੁਨਾਯੋ। ਮਿਲ੍ਯੋ ਕ੍ਰਿਪਾਲ ਕਟੋਚੀਆ ਸਭਿ ਸਭਾ ਮਝਾਰਾ।ਕਰਨਿ ਜੰਗ ਅਰੁ ਮਿਟਿਨਿ ਕੋ ਤਿਨ ਮੰਤ੍ਰ

---

[1]ਜਸੋ ਵਾਲੀਏ ਰਾਜੇ ਨੂੰ। [2]ਪਿੰਡਾਂ ਤੋਂ ਹੁਕਮਨ ਯਾ ਵੰਗਾਰ ਕੇ ਮੰਗਾਈ ਮਨੁੱਖਾਂ ਦੀ ਭੀੜ। [3]ਸਾਰਿਆਂ ਨੂੰ। [4]ਕਰੜਾ ਲਿਖਿਆ ਸੀ। [5]ਹੁਕਮ ਜਾਰੀ ਹੋਇਆ ਭਾਵ ਫੌਜਾਂ ਭਰਤੀ ਕਰ-ਨੀਆਂ ਆਰੰਭੀਆਂ। [6]ਹੁਲੀਆ ਲਿਖਣਾ ਜਿਸ ਤੋਂ ਪਛਾਣ ਹੋ ਸਕੇ। [7]ਆਈਆਂ (ਬਾਹਰੋਂ)।

ਉਚਾਰਾ[੧] ॥ ੧੯ ॥ 'ਗੁਰੂ ਲਰਨਿ ਤੇ ਨਹਿਂ ਮਿਟਹਿ ਮੈਂ ਉਰ ਨਿਰਧਾਰਯੋ। ਬਿੱਪ੍ਰ ਕੇਸਰੀ ਚੰਦ ਕੋ ਬਿਨ ਡਰ ਜਿਨ ਮਾਰਯੋ। ਅਬਹਿ ਪੱਤ੍ਰਿਕਾ ਲਿਖਿ ਪਠੀ ਸਭਿ ਪਰਹਿ ਲਖਾਈ। ਮਿਲਹੁ ਬਿਚਾਰਹੁ ਆਪ ਮਹਿਂ ਜਿਮ ਬਿਜੈ ਲਰਾਈ[੨] ॥ ੨੦ ॥ ਸੈਨ ਸਕੇਲੀ ਘਨੀ ਗੁਰ ਪੁਨ ਆਪਹਿ ਜੋਧਾ। ਰਚਹਿ ਮਹਿਤ ਘਮਸਾਨ ਕੋ ਠਾਨਹਿ ਮਨ ਕ੍ਰੋਧਾ। ਅਪਨੇ ਘਰ ਮਹਿ ਬ੍ਯਾਹ ਸੁਤ ਚਹੀਅਹਿ ਸੁਭ ਸ਼ਾਦੀ।ਸਨਮੁਖ ਆਯੁਧ ਹਤਨਿਕੋ ਕਬਿਤ੍ਯਾਗਹਿਬਾਦੀ[੩] ॥ ੨੧ ॥ ਮ੍ਰਿਤਕ ਸਬੰਧੀ ਹੋਇ ਕੋ, ਬਡ ਸ਼ੋਕ ਉਪੈ ਹੈ। ਭਟ ਆਛੇ ਪਹੁੰਚੇ ਬਿਨਾ ਰਣ ਕਵਨ ਕਰੈ ਹੈ। ਪਠਹੁ ਛਰ ਜੇ ਲਰਨਿ ਕੋ ਤਬਿ[੪] ਪਾਇ ਪਰਾਜੈ।ਸਰਯੋ ਕੌਨ ਕਾਰਜ ਲਖਹੁ ਲੇਂ ਸ਼ੱਤ੍ਰ ਸਮਾਜੈ[੫]॥੨੨ ॥ਯਾਂ ਤੇ ਰਿਦੇ ਬਿਚਾਰੀਯੋ ਰਣ ਨਾਂਹਿਨ ਆਛੋ। ਜੇ ਲਰਿਬੋ ਕੋ ਚਹਿਤਿ ਹਹੁ ਸੁਤ ਬ੍ਯਾਹ ਨ ਬਾਂਛੋ।ਦੋਨਹੁੰ ਮੈਂ ਇਕ ਕੋ ਕਰਹੁ ਇਹ ਮਤਿ ਹੈ ਮੇਰਾ।ਸ਼ਾਦੀ ਮਹਿਂ ਕੁਛ ਗ਼ਮੀ ਹੁਇ ਇਮ ਨਹੀਂ ਅਛੇਰਾ' ॥ ੨੩ ॥ ਭੀਮਚੰਦ ਕੋ ਸਚਿਵ ਸੁਨਿ ਬੋਲਯੋ ਸਭਿ ਮਾਂਹੀ। 'ਗੁਰ ਸੋਂ ਨਾਹਕ ਬੈਰ ਰਚਿ ਸਾਰਯੋ ਕੁਛ ਨਾਂਹੀ।ਲਰਤਯੋਂ ਸੰਸੈ ਬਿਜੈ ਮਹਿਂ[੬], ਨਿਸ਼ਚੈ ਕਿਸ ਨਾਂਹੀ। ਕੋ ਜਾਨੈ ਕੋ ਪਾਇ ਹੈ ਸਮਝਹੁ ਮਨ ਮਾਂਹੀ॥੨੪॥ ਉਤਸਵ ਦੀਰਘ ਬ੍ਯਾਹ ਕੋ ਨਹਿ ਕੀਜਹਿ ਮੰਦਾ[੭]। ਪ੍ਰਥਮ ਕਰਹੁ[੮] ਪੀਛੇ ਲਰਹੁ ਜੇ ਚਾਹਿ ਬਿਲੰਦਾ'। ਭੀਮਚੰਦ ਸੁਨਿ ਮੌਨ ਭਾ ਕੁਛ ਆਇ ਨ ਬਾਨੀ।–ਉਤ ਸਤਿਗੁਰ ਪਰਬਲ ਪਰਹਿ, ਇਤ ਬ੍ਯਾਹ ਪ੍ਰਹਾਨੀ[੯]– ॥ ੨੫ ॥ ਚਿੰਤਾ ਬਸਿ ਹੁਇ ਸਭਿ ਉਠੇ ਠਹਿਰਾਇ ਨ ਠੀਕਾ। ਜਬਿ ਗਮਨਯੋ ਰਣਵਾਸ ਮਹਿਂ ਕਰਿ ਕੈ ਮੁਖ ਫੀਕਾ। ਰਾਨੀ ਸਮੁਝਾਵਨਿ ਲਗੀ 'ਅਬਿ ਤਜਹੁ ਲਰਾਈ। ਪੂਰਬ ਸ਼ਾਦੀ ਪੁੱਤ੍ਰ ਕੀ ਦਿਹੁ ਬਿਘਨ ਮਿਟਾਈ॥੨੬॥ਤੁਮ ਸ੍ਯਾਨੇ ਮਤਿਵਾਨ ਹੋ ਤਜਿ ਦੇਹੁ ਬਖੇਰਾ। ਅਬਿ ਲਰਿਬੇ ਕੋ ਸਮੋ ਨਹਿਂ ਮਾਨਹੁ ਬਚ ਮੇਰਾ'।–ਇਤ ਬਰਜਤਿ ਸ਼ੁਭ ਮਤਿ ਜਿਨਹੁੰ

---

[੧]ਜੰਗ ਕਰਨ ਤੇ ਜੰਗ ਤੋਂ ਹਟ ਰਹਿਣ ਦੀ ਸਲਾਹ ਕਹੀ (ਫੈਦੇ ਕੁਫੈਦੇ ਦੋਹਾਂ ਦੇ ਦੱਸਕੇ)। [੨]ਜੰਗ ਫਤਹ ਹੋਵੇ। [੩]ਲੜਨ ਵਾਲਾ (ਵੈਰੀ)। [੪]ਜੇ ਗੁਆਂ ਦੀ (ਨਿਰੀ) ਫੌਜ ਲੜਨ ਲਈ ਭੇਜੇ ਤਾਂ......। [੫]ਸ਼ੱਤ੍ਰ ਸਾਰੇ ਸਮਾਜ ਨੂੰ ਲੈ ਲਏਗਾ। (ਅ)ਸ਼ੱਤ੍ਰ ਨੂੰ ਜੇ ਦਾ ਸਮਾਂ ਮਿਲ ਜਾਏਗਾ। [੬]ਜੀਤ ਵਿਚ ਸੰਸਾ ਹੈ। [੭]ਭਾਵ ਸ਼ਾਦੀ ਨੂੰ ਗਮੀ ਨਾ ਬਣਾਓ। [੮]ਪਹਿਲਾਂ (ਵਿਆਹ) ਕਰੋ। [੯]ਭਾਵ ਉਧਰ ਸਤਿਗੁਰੂ ਜ਼ੋਰਾਵਰ ਪੈਂਦਾ ਹੈ ਤੇ ਇਧਰ ਵਿਆਹ ਵਿਚ ਵਿਘਨ ਪੈਂਦਾ ਹੈ।

ਉਤ ਗੁਰ ਅਧਿਕਾਈ[1]–। ਭੀਮਚੰਦ ਗਿਨਤੀ ਗਿਨਤਿ ਨਿਸ਼ਚੈ ਨਹਿਂ
ਪਾਈ॥੨੭॥ ਉਠਿ ਪ੍ਰਭਾਤਿ ਕੋ ਸੌਚ ਕਰਿ ਸਭਿ ਸਭਾ ਬੁਲਾਏ। ਜੇ ਠਾਕੁਰ
ਗਿਰਪਤਿ[2] ਹੁਤੇ ਚਲਿਕੈ ਤਹਿਂ ਆਏ। ਕਰਯੋ ਫਿਕਰ ਕੋ ਜ਼ਿਕਰ[3] ਤਬਿ
ਜੈਸੇ ਉਰ ਐਸੇ। 'ਲਰੇ ਬਿਨਾ ਬਨਿ ਹੀਨਤਾ[4] ਸਹਿ ਸਕੌਂ ਨ ਕੈਸੇ॥੨੮॥
ਦੇਸ਼ ਹਮਾਰੇ ਮਹਿ ਬਸੈ ਨਿਤ ਦੂਨ ਬਿਹਾਰੈ। ਮਨ ਭਾਵਤਿ ਕਰਿ ਜਾਤਿ ਹੈ
ਗਨ ਕ੍ਰਿਖੀ ਬਿਗਾਰੈ। ਇਕ ਤੌ ਜਾਰੀ ਬਸਤੁ ਜੋ ਹਮ ਬਨਾਹ ਮਝਾਰੀ। ਪਰੇ
ਕਾਮ ਸਭਿ ਲੇਤਿ ਹੈਂ[5] ਇਹ ਜਗ ਮਹਿ ਕਾਰੀ[6] ॥੨੯॥ ਸੋ ਤੌ ਦੇਨੀ ਕਿਤ
ਰਹੀ ਜੋ ਲੇਨਿ ਪਠਾਏ। ਤਿਨ ਕੋ ਕਰਿ ਅਪਮਾਨ ਬਹੁ ਪੁਰਿ ਤੇ ਨਿਕ-
ਸਾਏ। ਸੋ ਸੁਨਿ ਐਸੀ ਬਾਤ ਕੋ ਜਰਤੀ[7] ਬਹੁ ਛਾਤੀ*। ਚਿੰਤਾ ਸੋਂ ਦਿਨ
ਗੁਜ਼ਰਤੋ ਨਹਿ ਨੀਂਦ ਸੁ ਰਾਤੀ*'॥੩੦॥ ਚਤੁਰ ਕ੍ਰਿਪਾਲ ਕਟੋਚੀਆ ਬਡ
ਬੈਰ ਬਧਾਵਾ[8] ।–ਹਮ ਕੋ ਲੇ ਗੁਰ ਸੋਂ ਲਰਹਿ ਇਹ ਹਮ ਨਹਿਂ ਭਾਵਾ†–।
ਚਹਤਿ ਹਟਾਵਨਿ ਕੋ ਰਿਦੇ ਕਹਿ ਸਭਾ ਮਝਾਰਾ।'ਅਬਿ ਤੌ ਇਮਹੀ ਰਹਿਨਿ
ਦਿਹੁ ਛੇਰਹੁ ਨਹਿ ਰਾਰਾ ॥ ੩੧ ॥ ਰਚੀਅਹਿ ਉਤਸਵ ਬਨਾਹ ਕੋ ਪੂਰਵਹੁ
ਸਭਿ ਕਾਜਾ। ਜਸੁ ਲਿਹੁ ਦੇ ਕਰਿ ਦਰਬ ਕੋ ਮਿਲਿ ਹੈਂ ਗਨ ਰਾਜਾ।
ਤਹਾਂ ਮੀਤ ਗਿਨ ਸਭਿਨਿ ਸੋਂ ਕਰਿ ਲੇਹੁ ਸਹਾਈ। ਫਤੇ ਸ਼ਾਹ ਆਦਿਕ ਸਕਲ
ਜਿਮ ਦੇਹਿਂ ਬਡਾਈ॥੩੨॥ ਸਖਾ ਸੰਬੰਧੀ ਕਿਤਿਕ ਪ੍ਰਿਯ ਸਗਰੇ ਹਿਤਕਾਰੀ।
ਪੁਨ ਜਿਮ ਚਾਹੈਂ ਤਿਮ ਕਰਹਿ ਹੁਇ ਦਲ ਬਲਭਾਰੀ'। ਸੁਨਿ ਕ੍ਰਿਪਾਲ ਕੇ
ਮੰਤ੍ਰ[9] ਕੋ ਸਭਿਹੂੰਨਿ ਸਰਾਹਾ। 'ਰਾਜਨੀਤਿ ਕੀ ਰੀਤਿ ਇਹ ਮਾਨਹੁਂ
ਮਨ ਮਾਹਾ' ॥੩੩॥ ਕਹੇ ਸਭਿਨਿ ਕੇ ਕੌਪ ਕੋ ਮਨ ਤੇ ਤਜਿ ਦੀਨਾ। ਭੀਮ
ਚੰਦ ਮਾਨਯੋਂ ਕਹਯੋ ਉੱਦਮ ਨਹਿ ਕੀਨਾ। ਫਸਯੋ ਬਨਾਹ ਕੇ ਕਾਜ ਮਹਿਂ

---

[1](ਭੀਮਚੰਦ ਸੋਚਦਾ ਹੈ) ਕਿ ਇਧਰ ਤਾਂ ਸਿਆਣੇ (ਮੈਨੂੰ) ਵਰਜਦੇ ਹਨ ਤੇ ਉਧਰ ਗੁਰੂ ਜੀ ਦਾ ਜ਼ੋਰ ਵਧਦਾ ਹੈ। [2]ਰਾਜੇ ਪਹਾੜਾਂ ਦੇ ਮਾਲਕ। [3]ਚਿੰਤਾ ਦੀ ਗਲ। [4]ਹੀਣਤਾ ਬਣਦੀ ਹੈ। [5]ਲੋੜ ਪੈਣ ਤੇ ਸਾਰੇ ਲੈਂਦੇ ਹਨ। [6]ਇਹ ਜਗਤ ਵਿਚ ( ਪ੍ਰਸਿੱਧ ) ਕਾਰ ਹੈ। [7]ਸੜਦੀ ( ਹੈ ਮੇਰੀ )। [8]ਚਤੁਰ ਕ੍ਰਿਪਾਲ ਕਟੋਚੀਏ ਨੇ (ਗੁਰੂ ਜੀ ਨਾਲ ਭੀਮਚੰਦ ਦਾ) ਬੜਾ ਵੈਰ ਵਧਾ ਦਿਤਾ ਤੇ ਫਿਰ ਚਿਤ ਵਿਚ ਕਹਿੰਦਾ ਹੈ ਕਿ)। [9]ਸਲਾਹ।

*ਇਹ ਦੋ ਤੁਕਾਂ ਬਾਜ਼ੇ ਲਿਖਤੀ ਨੁਸਖਿਆਂ ਵਿਚ ਨਹੀਂ ਹਨ ਤੇ ਅੰਕ ੩੦ ਦੇ ਦੋ ਹੀ ਚਰਨ ਦਿਤੇ ਹਨ।

†ਕਟੋਚੀਏ ਦੀ ਚਲਾਕੀ ਦੇਖੋ ਜਦ ਆਪ ਜੰਗ ਵਿਚ ਫਸਦਾ ਹੈ ਤਾਂ ਜੰਗ ਰੋਕਦਾ ਹੈ। ਚਾਹੁੰਦਾ ਹੈ ਕਿ ਇਹ ਆਪੋ ਵਿਚ ਲੜਨ ਤੇ ਮੈਂ ਲਾਂਭੇ ਰਹਾਂ, ਇਸ ਕਰਕੇ ਫਤਹਿ ਸ਼ਾਹ ਦੇ ਗਲ ਲੜਾਈ ਮੜ੍ਹਨ ਦੀ ਅੱਗੇ ਵਿਉਂਤ ਦੱਸੇਗਾ।

ਬਹੁ ਮੇਲ ਬੁਲਾਇ।ਬ੍ਰਿੰਦ ਸੰਬੰਧੀ ਜਿਤ ਕਿਤਹੁੰ ਉਤਲਾਵਤਿ ਆਇ॥੩੪॥ ਜੇਤਿਕ ਗਿਰਪਤਿ ਤਹਿਂ ਹੁਤੇ ਨ੍ਰਿਪ ਕੇ ਹਿਤਕਾਰੀ। ਬਹੁਰ ਸਬੰਧੀ ਸਭਿ ਅਏ ਸੈਨਾ ਸੰਗ ਸਾਰੀ। ਗੁਰ ਸੋਂ ਧਾਰਿ ਬਿਰੋਧ ਕੋ ਦਿਢ ਮੂਰਖ ਮਾਨੀ। ਚਹਤਿ--ਲੇਉਂ ਪਲਟਾ ਪੁਨਹਿ ਕਰਿ ਚਮੂੰ ਮਹਾਨੀ--॥ ੩੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਭੀਮਚੰਦ' ਪ੍ਰਸੰਗ ਬਰਨਨੰ ਨਾਮ ਏਕ ਚਤੁਰਵਿੰਸਤੀ ਅੰਸੂ ॥੪੧॥

੪੨. [ਮਾਤਾ ਜੀ ਨੂੰ ਸਮਝਾਉਣਾ]।

ਦੋਹਰਾ॥ ਇਤਿ ਕਲਗੀਧਰ ਤਰੁਨ ਬਧ ਸੁੰਦਰ ਰੂਪ ਸੁਹਾਇ।ਜਬਿ ਤੇ ਪੀਮਾਂ ਕੇਸਰੀ ਮਾਰਿ ਦਿਧੋ ਨਿਕਸਾਇ ॥ ੧ ॥ ਨਿਸਾਨੀ ਛੰਦ ॥ਤਬਿ ਤੇ ਜੰਗ ਸਮਾਜ ਕੋ ਅਧਿਕਾਇ ਵਧਾਵਹਿ।ਤਯਾਰੀ ਸ਼ਸਤ੍ਰ ਤੁਰੰਗ ਕੀ ਨੀਕੇ ਕਰਿਵਾਵਹਿਂ। ਬਖਸ਼ਤਿ ਹੈਂ ਗਨ ਸੁਭਟ ਕੋ ਬਹੁ ਦੇ ਉਤਸਾਹਾ। ਛੁਟਹਿਂ ਤੁਫੰਗਨ ਕੀ ਸ਼ਲਖ ਬਡ ਨਾਦ ਉਠਾਹਾ ॥੨॥ਕਰਹਿਂ ਪ੍ਰਤੀਖਨ ਸ਼ੱਤ੍ਰ ਕੀ ਜਿਮ ਪਾਹੁਨ ਆਵੈ[1]। ਹਿਤ ਜ਼ਯਾਫਤ[2] ਤਯਾਰੀ ਕਰਤਿ ਜੋ ਚਹੇ ਮੰਗਾਵੈ[3]।ਤੇਗ਼ੀ ਘੇਵਰ, ਸਿਪਰ ਕੋ ਬਨਵਾਇ ਰਕੇਬੀ[4]। ਗੁਲਕਾਂ ਸ਼ੱਕਰਪਾਰੀਆਂ ਗਨ ਕਰਿਹੈਂ ਦੇਬੀ[5] ॥ ੩ ॥ ਕਰਛੀ ਬ੍ਰਿੰਦ ਬੰਦੂਕ ਧਰਿ ਪਰੁਸਹਿਂ[6] ਤਤਕਾਲਾ। ਚਤੁਰ ਰਸੋਈਏ ਸੂਰਮੇ ਧਰਿ ਸ਼ੀਘ੍ਰ ਬਿਸ਼ਾਲਾ[7]।ਬਨਹਿਂ ਜਲੇਬ ਸ਼ਿਤਾਬ ਗਨ ਖਰ ਖਪਰੇ ਭਾਲੇ[8]।ਤ੍ਰਿਪਤਿ ਕਰਹਿਂ ਬਹੁ ਰਿਪੁਨ ਕੋ ਹੁਇ ਰਹੇ ਉਤਾਲੇ॥੪॥ ਪੰਚ ਦਿਵਸ ਬੀਤੇ ਜਬਹਿ ਅਰਿ ਆਇ ਨ ਕੋਈ। ਸਤਿਗੁਰ ਚਢੇ ਅਖੇਰ ਕੋ ਸੰਗ ਸੈਨਾ ਹੋਈ। ਚਲੇ ਅਨੰਦਪੁਰਿ ਤੇ ਬਜਯੋ ਰਣਜੀਤ ਨਗਾਰਾ। ਜਹਾਂ ਗਿਰਨਿ ਕੀ ਕੰਦਰਾ ਸਮ ਦੂਨ ਉਦਾਰਾ॥੫॥ਤਿਤਕੋ ਗਮਨੇ ਪੰਥ ਮਹਿਂ ਰਜ ਗਗਨ ਚਢਾਈ[9]।ਉਠੇ ਨਾਦ ਗਨ ਤੁਪਕ ਕੇ ਜਨੁ ਮਚੀ ਲਰਾਈ। ਚੀਤੇ, ਕੂਕਰ,ਬਾਜ ਲੇ,ਬਹਿਰੀ, ਸੀਚਾਨੇ। ਕਾਨਨ ਮਾਹਿਂ ਬਿਚਰਤਿ ਪ੍ਰਭੂ ਮ੍ਰਿਗ ਕੌਤਿਕ ਹਾਨੇ ॥ ੬ ॥ ਗਜ ਬਾਜੀ ਜੋਧੇ ਚਢੇ ਪਿਖਿ ਕਰਹਿਂ ਅਖੇਰੇ। ਮਨ ਭਾਵਤਿ ਫਿਰਿ ਬਿਪਨ ਮਹਿਂ,ਸ਼ੱਤ੍ਰ ਨਹਿਂ ਨੇਰੇ[10]।ਬਹੁਰ ਅਨੰਦਪੁਰਿ ਕੌਹਟੇ ਧੌਂਸਾ ਧੁੰਕਾਰੇ। ਆਇ ਕੋਹੀਆ ਗੌਨ ਮਿਲੇ ਕਰਿ ਭੇਟਅਗਾਰੇ[11]॥੭॥ਤਿਸ

---

[1]ਜਿਵੇਂ ਪ੍ਰਾਹੁਣਿਆਂ ਨੇ ਆਉਣਾ ਹੁੰਦਾ ਹੈ। [2]ਪ੍ਰਾਹੁਨਚਾਰੀ। [3]ਜੋ ਲੋੜੀਦਾ ਹੈ ਮੰਗਾਉਂਦੇ ਹਨ। [4]ਢਾਲਾਂ ਰੂਪੀ ਰਕੇਬੀਆਂ ਬਣਵਾਉਂਦੇ ਹਨ। [5]ਦੇਣਾ ਕਰਨਗੇ। [6]ਪਰੋਸਣਗੇ। [7]ਛੜੀ ਛੇਤੀ ਧਾਰਕੇ (ਪ੍ਰੋਸਣਗੇ)। [8]ਤਿਖੇ ਬਾਨ ਤੇ ਨੇਜ਼ੇ। [9]ਧੂੜ ਅਕਾਸ਼ ਚੜ੍ਹ ਗਈ। [10]ਸ਼ੱਤ੍ਰੂ (ਪਹਾੜੀ) ਨੇੜੇ ਨਾ (ਦੇਖੇ)। [11]ਪਹਾੜੀਆਂ ਦੇ ਸਮੂਹ ਅੱਗੋਂ ਭੇਟਾ ਲੈਕੇ ਆ ਮਿਲੇ।

ਕੋ ਨਹਿਂ ਨੁਕਸਾਨ ਹੁਇ ਜੋ ਸਨਮੁਖ ਜਾਹੀ[1]। ਕ੍ਰਿਖੀ ਆਦਿ ਬਹੁ ਬਿਘਨ ਤਿਹਂ ਜੋ ਆਇ ਨ ਪਾਹੀ[2]।ਲਖਿ ਸੈਂਧ੍ਯਾ ਪਹੁੰਚੇ ਸਦਨ ਉਤਰੇ ਸੁਖ ਪਾਏ। ਜੋਧਾ ਨਿਜ ਨਿਜ ਮਿਸਲ ਮਹਿਂ[3] ਥਿਰ ਹੁਇ ਹਰਖਾਏ ॥੮॥ ਇਮ ਕੌਤਕ ਪਿਖਿ ਗੁਰੂ ਕੋ ਜੇ ਅਧਿਕ ਮਸੰਦਾਤਪਤਿ ਰਿਦੇ ਨਹਿਂ ਸਹਿ ਸਕਹਿਂ ਉਤ-ਪਾਤ ਬਿਲੰਦਾ।-ਬਸਤਿ ਹੁਤੇ ਸੁਖ ਸ਼ਾਂਤਿ ਸੋਂ ਕੋ ਜਾਨਹਿ ਨਾਂਹੀ। ਇਨਹੁਂ ਉਠਾਯਹੁ ਦ੍ਵੰਦ ਬਡ ਬਯ ਨਈ ਉਮਾਹੀ[4]-॥ ੯ ॥ ਕਬਿ ਸ੍ਰੀ ਗੁਜਰੀ ਨਿਕਟ ਕਹਿਂ ਕਹਿ ਕਹਿ ਸਮੁਝਾਵਹਿਂ। 'ਕ੍ਯੋਂ ਨ ਬਿਚਾਰਹੁ ਮਾਤ ਜੀ! ਬਡ ਬੈਰ ਬਧਾਵਹਿਂ। ਸਾਹਿਬਜ਼ਾਦੇ ਕੀ ਉਮਰ ਅਬਿ ਅਹੈ ਨਵੀਨੀ। ਰਣ ਬਿਨ ਕਰਹਿਂ ਨ ਬਾਰਤਾ ਗਤਿ ਅਜਹੁਂ ਨ ਚੀਨੀ ॥ ੧੦ ॥ ਦੱਖ* ਸਡੇ ਸੰਗ੍ਰਾਮ ਮਹਿਂ ਨਹਿ ਨਯਨ ਨਿਹਾਰੇ। ਆਨ ਪਰਹਿ ਗਰ, ਲਖਹਿਂ ਤਬਿ ਹੁਇ ਨਾ ਉਪਚਾਰੇ। ਭੀਮਚੰਦ ਸੈਲਿੰਦ੍ਰ ਬਡ ਜਨ ਤਿਸ ਕੇ ਆਏ। ਘਨੋ ਕੀਨਿ ਅਪਮਾਨ ਕੋ ਹਤਿ ਵਹਿਰ ਕਢਾਏ॥੧੧॥ਇਕਠੇ ਹੁਇ ਰਾਜੇ ਚਵਹਿਂ ਬਡ ਪਰੈ ਲਰਾਈ। ਕੋ ਸਨਮੁਖ ਤਬਿ ਹੋਇ ਹੈ ਜਿਨ ਦਲ ਸਮੁਦਾਈ। ਮਾਰ ਬਕਾਰਾ ਨਿਤ ਕਰਹਿਂ-ਦਿੱਲੀ ਲੁਟ ਲੈਹੈਂ। ਲਵਪੁਰਿ ਠਾਣਾ ਪਾਇ ਕਰਿ ਮੁਲਤਾਨ ਮਲੈਹੈਂ[5] ॥੧੨॥ ਦੌਰ ਪਸ਼ੌਰਹਿਂ ਰੌਰ ਕਰਿ[6] ਸਭਿ ਲੇਂ ਪੰਜਾਬਾ। ਹਤਹਿਂ ਪਹਾਰੀ ਤੁਰਕ ਗਨ ਦੇਸ਼ਨਿ ਲੇਂ ਦਾਬਾ-।ਸਗਰੇ ਜਗ ਸ਼ੱਤ੍ਰੁ ਬਨਹਿ ਸੁਨਿ ਸੁਨਿ ਇਨ ਬੈਨਾ। ਬਸਿਬੋ ਮੁਸ਼ਕਲ ਹੋਇ ਜਬਿ ਕਿਤ ਘੋਲਹਿਂ ਐਨਾ[7]?' ॥ ੧੩ ॥ ਸ੍ਰੀ ਗੁਜਰੀ ਉੱਤਰ ਕਹੈ 'ਮੈਂ ਬਹੁ ਕਹਿ ਹਾਰੀ। ਨਹੀਂ ਮਿਟਤਿ ਨਿਜ ਬਲ ਕਰਹਿਂ ਰਾਖਤਿ ਦਲ ਭਾਰੀ। ਰਿਦੇ ਡਰੌਂ ਰਿਸ ਤੇ ਕਛੂ ਕਿਮ ਨਹੀ ਬਖਾਨੈਂ[8]। ਮੁਖ ਤੇ ਨਿਕਸਹਿ ਤਥਾ ਹੁਇ ਸਗਰੇ ਇਮ ਜਾਨੈਂ'॥੧੪॥ਸੁਨਤਿ ਮਸੰਦਨ ਤੇ ਬਹੁਰ ਕਬਿ ਸੁਤ ਢਿਗ ਆਵੈ। ਮ੍ਰਿਦੁਲ ਦਿਲਾਸੇ ਕੇ ਸਹਿਤ ਸੁਤ ਕੋ ਸਮੁਝਾਵੈ। 'ਸੁਨਹੁ ਪੁੱਤ੍ਰ! ਬਡ ਰਣ ਕਰੇ ਤੁਮਰੇ ਜੁ ਪਿਤਾਮਾ। ਲਾਖਹੁਂ ਤੁਰਕ ਸਿਧਾਰ ਕਰਿ ਭੇਜੇ ਜਮਧਾਮਾ ॥੧੫॥

---

[1]ਜੋ ਚਲਾ ਜਾਵੇ ਸਾਹਮਣੇ ਗੁਰੂ ਜੀ ਦੇ ਭਾਵ ਜੋ ਆ ਮਿਲੇ। [2]ਜੋ ਪਾਸ ਨਹੀਂ ਆਉਂਦਾ। ਅਰਥਾਤ ਜੋ ਆਕੜਦਾ ਹੈ, ਭਾਵ ਇਹ ਹੈ ਕਿ ਘਾਹ ਪੱਠੇ ਰਸਦ ਆਦਿ ਮੁੱਲ ਲੈਕੇ ਦੇਣੋਂ ਨਾਂਹ ਕਰਦਾ ਹੈ। [3]ਆਪੋ ਆਪਣੇ ਜਥੇ ਵਿੱਚ। [4]ਉਮਰ ਨਵੀਂ ਦਾ ਉਤਸਾਹ ਹੈ। [5]ਮੱਲ ਲਵਾਂਗੇ। (ਅ) ਮਲ ਸੁੱਟਾਂਗੇ। [6]ਰੌੜ ਕਰ ਦੇਣਾ ਹੈ। (ਅ) ਰੌਲਾ ਕਰਨਾ ਹੈ। [7](ਫਿਰ) ਕਿੱਥੇ ਪਾਵਾਂਗੇ ਘਰ। [8]ਕੁਛ (ਹੋਰ) ਨਾ ਕਹਿ ਦੇਣ। *ਪਾ:-ਦੁਖਤਿ।

ਤਿਨ ਕੀ ਕ੍ਰਿਤ ਕਛ ਛਪੀ ਨਹਿ ਜਗ ਜਾਨਹਿ ਸਾਰਾ। ਤਊ ਲਖਹੁ ਇਕ ਸ਼ਾਹ ਸੋਂ ਬਡ ਜੰਗ ਅਖਾਰਾ[1]।ਅਪਰਨਿ ਸੋਂ ਮੇਲਾ ਰਹ੍ਯੋ ਗੁਰ ਕੇ ਅਨੁਸਾਰ। ਚਿਤ ਚਾਹਤਿ ਬਿਚਰਤਿ ਰਹੇ ਸਗਰੇ ਹਿਤਵਾਰੇ ॥ ੧੬ ॥ ਅਬਿ ਰਾਵਰ ਕੇ ਸਮੇ ਮਹਿਂ ਨੌਰੰਗ ਬਡ ਦੋਖੀ।ਸ਼ਾਹਜਹਾਂ ਸੁਨਿ ਜਸੁ ਹਟਤਿ[2] ਇਹ ਮਿਟਹਿ ਨ ਰੋਖੀ[3]। ਰਾਵਰ ਕੇ ਪਿਤ ਸੰਗ ਜਿਨ ਸਿਰ ਲੈ ਕਰਿ ਦ੍ਰੋਹਾ। ਗੁਰੂ ਪੀਰ ਦਰਵੇਸ਼ ਗਨ ਸਭਿ ਸੋਂ ਇਹ ਰੋਹਾ॥੧੭॥ਇਕ ਤੌ ਸ਼ੱਤ੍ਰ ਬਿਸਾਲ ਸੋਂ ਦੱਖਣ ਗਾ ਪਾਪੀ[4]।ਸਕਲਦੇਸ਼ ਅਨੁਸਾਰਿ ਜਿਸ ਸੈਤਨ ਸੰਤਾਪੀ।ਘਰ ਅਨੰਦਪੁਰਿ ਆਪਕੇ ਸੁੰਦਰ ਸਭਿ ਛੌਨੀ[5]। ਇਕ ਦਿਸ਼ਿ ਗਿਰ ਚਖ ਤੁੰਗ[6] ਜੁਤਿ ਇਤ ਸਲਿਤਾ ਨੌਨੀ[7] ॥ ੧੮ ॥ ਗਨ ਰਾਜੇ ਸੈਲਨਪਤੀ ਇਨ ਕੇ ਢਿਗ ਬਾਸਾ। ਬਹੁ ਬਨ ਕਰਨਿ ਅਖੇਰ ਕੋ ਨਿਤ ਕਰਹੁ ਬਿਲਾਸਾ। ਭੀਮਚੰਦ ਸੋਂ ਸ਼ੱਤ੍ਰਤਾ ਤੁਮਰੀ ਬਨਿਆਈ। ਸਗਰੇ ਰਾਜੇ ਸੈਲਪਤਿ ਜਿਸ ਕੇਰ ਸਹਾਈ ॥ ੧੯ ॥ ਪਰੇ ਜੰਗ ਹੁਇ ਏਕਠੇ ਸਭਿ ਹੀ ਚਢਿ ਆਵੈਂ। ਬਸਿਬੋ ਭੀ ਮੁਸ਼ਕਲ ਬਨੈ ਕਯੋਂ ਸਮਤਾ ਪਾਵੈ[8]। ਹਿਤਕਾਰੀ ਗੁਰ ਸਦਨ ਕੇ ਇੱਤ੍ਯਾਦਿ ਬਿਚਾਰੈਂ। ਚਿਤ ਚਿੰਤਾ ਬਸਿ ਨਿਤ ਰਹੇ ਤੁਮ ਢਿਗ ਨ ਉਚਾਰੈਂ ॥੨੦॥ ਜਨਨੀ ਕੇ ਸੁਨਿ ਬੈਨ ਕੋ ਕਲਗ਼ੀਧਰ ਭਾਖਾ। 'ਅਸ ਚਿੰਤਾ ਤੁਮ ਕਯੋਂ ਕਰੀ ਉਰ ਮਹਿਂ ਡਰ ਰਾਖਾ। ਖੜਗਕੇਤੁ ਕੋ ਆਸਰੋ ਇਕ ਰਿਦੇ ਹਮਾਰੇ। ਮਹਿਦ ਭਰੋਸਾ ਪ੍ਰਭੁ ਕੋ, ਨਰ ਕੌਨ ਬਿਚਾਰੇ ॥ ੨੧ ॥ ਤੁਰਕੇਸ਼ੁਰ ਕੀ ਦ੍ਰਿੜ੍ਹ ਜਰਾਂ ਹਮ ਦੇਹਿਂ ਉਖਾਰੀ*। ਗੁਰ ਸਿਖ ਛੀਨਹਿਂ ਧਰਾ ਕੋ ਹ੍ਵੈ ਦਲ ਬਲ ਭਾਰੀ। ਭੀਮਚੰਦ ਮਾਨੀ ਮਹਿਦ ਨਿਜ ਤੇਜ ਜਨਾਵੈ। ਲਿਯੋ ਚਹਤਿ ਛਲ ਕਰਿ ਦ੍ਵਿਰਦ ਹਮ ਕੋ ਡਰਪਾਵੈ ॥ ੨੨॥ ਕਰੌਂ ਜੰਗ ਤਿਸ ਸੰਗ ਅਸ ਪਿਖਿ ਜਾਇ ਪਲਾਈ। ਨਤੁ ਰਾਖੌਂ ਰਣ ਖੇਤ ਮਹਿਂ ਜਮ ਧਾਮ ਪਠਾਈ। ਹਮ ਛੱਤ੍ਰੀ ਡਰ ਨਹਿਂ ਕਰਹਿਂ, ਜੋ ਗਰਬ ਜਨਾਵੈ[9]। ਸਨਮੁਖ ਲੋਹਾ ਅਸ ਕਰਹਿਂ[10] ਫਿਰ ਮੁਖ ਨ ਦਿਖਾਵੈ॥੨੩॥ਥੋਰੇ ਅਰੁ ਬਹੁਤੇਨਿ ਕੋ ਇਕ ਪੁਰਖ ਅਕਾਲੀ।

[1](ਕੇਵਲ) ਇਕ ਸ਼ਾਹ ਜਹਾਨ ਨਾਲ ਹੀ ਜੰਗ ਅਖਾੜਾ ਸੀ। [2](ਗੁਰੂ ਜੀ ਦਾ) ਜਸ ਸੁਣਕੇ ਟਲ ਜਾਂਦਾ ਸੀ। [3](ਤੇ) ਇਹ (ਨੁਰੰਗਾ) ਕ੍ਰੋਧੀ ਨਹੀਂ ਟਲੇਗਾ। [4]ਇਕ ਤਾਂ ਉਹ (ਨੁਰੰਗਾ) ਭਾਰਾ ਵੈਰੀ ਹੈ ਜੋ ਪਾਪੀ (ਹੁਣ) ਦੱਖਣ ਗਿਆ ਹੋਇਆ ਹੈ। [5]ਪ੍ਰਿਥਵੀ। [6]ਨੈਣਾ ਦਾ ਟਿੱਲਾ ਭਾਵ ਨੈਣਾ ਦੇਵੀ ਵਾਲੀ ਪਹਾੜੀ। [7]ਸੁੰਦਰ। [8]ਬਰਾਬਰੀ ਕਿਵੇਂ ਹੋਵੇਗੀ। [9]ਜੋ ਹੰਕਾਰ ਜਣਾਉਂਦਾ ਹੈ। [10]ਭਾਵ ਸ਼ਸਤ੍ਰ ਐਸੇ ਚਲਾਵਾਂਗੇ। *ਇਸ ਤੋਂ ਸਪਸ਼ਟ ਹੈ ਕਿ ਰਾਜਿਆਂ ਦੀ ਛੇੜਛਾੜ ਨੂੰ ਆਪ ਤੁਰਕਾਂ ਵੱਲੋਂ ਸਮਝ ਰਹੇ ਹਨ।

ਜਿਸ ਕੀ ਆਇਸੁ ਪਾਇ ਹਮ ਧਰਿ[1] ਜਨਮ ਦਿਖਾਲੀ।ਦੇਹੈਂ ਦੁਸ਼ਟਨਿ ਦੰਡ ਕੋ ਜੋ ਅਹੈਂ ਕੁਚਾਲੀ। ਸਿਖ ਅਪਨੇ ਰਾਜਾ ਕਰੌਂ ਛਿਤ ਛੀਨਿ ਬਿਸਾਲੀ'॥ ੨੪॥ ਇੱਤਯਾਦਿਕ ਹੁਇ ਬਾਰਤਾ ਬਰਨੈਂ ਬਹੁ ਬਾਰੀ। ਕਾਤੁਰ ਜੰਗ ਮਿਟਾਵਤੇ ਉਰ ਮਹਿਂ ਡਰ ਧਾਰੀ। ਚਾਹਤਿ ਜੋਧਾ ਜੁੱਧ ਕੋ[2]-ਹਮ ਹਤਹਿਂ ਪਹਾਰੀ-।ਮੂਰਖ ਮਹਿੰਮਾ ਗੁਰੂ ਕੀ ਨਹਿਂ ਸਕਹਿਂ ਬਿਚਾਰੀ॥੨੫॥ਬਹੁਦੇਸ਼ਨ ਤੇ ਸੰਗਤਾਂ ਆਵਹਿ ਨਰ ਨਾਰੀ। ਤਿਨ ਮਹਿਂ ਜੋ ਸ਼ਰ ਬੀਰ ਹੈਂ ਰਣ ਬਿਧਿ ਅਨੁਸਾਰੀ[3]। ਰਹੈਂ ਨਿਕਟ ਸਤਿਗੁਰੂ ਕੇ ਨਹਿਂ ਸਦਨ ਪਯਾਨੈਂ[4]।-ਪਰਨੇ ਕਾਜ ਅਬਿ ਲਰਨਿ ਕੋ ਹਮ ਸ਼ੱਤ੍ਰੁਨਿ ਹਾਨੈਂ-॥੨੬॥ ਇਮ ਉਤਸਾਹੀ ਸਿੱਖ ਜੋ ਬਾਸੈਂ ਗੁਰ ਪਾਸੇ। ਨੰਦ ਚੰਦ ਸੁੱਧਿ ਸਭਿਨਿ ਕੀ ਦੇ ਬਾਸੁ ਰੁ ਗ੍ਰਾਸੇ[5]।ਉਤ ਨਿਜ ਪੁਰਿ ਅਰੁ ਦੇਸ਼ ਮਹਿਂ ਡਰ ਧਰਿ ਗਿਰਰਾਈ। ਪਠਹਿ ਸੁਭਟ ਸਭਿ ਦਿਸ਼ਨਿ ਮਹਿ ਰਾਖਹਿਂ ਤਕਰਾਈ ॥੨੭॥ ਸੰਝ ਸਕਾਰੇ ਸੁਧਿ ਸਕਲ ਸੁਨਿ ਕੈ ਗੁਰ ਕੇਰੀ। ਰਹੈ ਬਿਚਾਰਤਿ ਅਨਿਕ ਬਿਧਿ-ਰਣ ਹੁਇ ਕਿਸ ਬੇਰੀ-। ਬਨੌਤ ਬਨਾਹ ਕੇ ਬਿਬਿਧਿ ਬਿਧਿ ਬਹੁ ਕਰਿ ਬਨਿਵਾਵੈ।ਆਇ ਮੇਲ ਤਿਨ ਸ਼ਸਤ੍ਰ ਜੁਤਿ ਕਹਿ ਕਹਿ ਬੁਲਵਾਵੈ ॥੨੮॥ ਚਮੂੰ ਬਟੋਰਨ ਬਹੁ ਕਰੀ ਜਿਤ ਕਿਤ ਤੇ ਆਈ।ਸੁਨਿ ਗੁਰ ਸਰ ਕੀ ਸ਼ਾਹਦੀ[6] ਕਬਿ ਕਬਿ ਡਰ ਪਾਈ।'-ਤੀਖਨ ਭੀਮ ਤਤਾਰਚੇ[7] ਕੋਸਨਿ ਲਗਿ ਮਾਰੈਂ। ਗਰਕ ਹੋਇਂ ਪਰ ਲਗਿ ਸਰਬ[8],ਬਹੁ ਸ਼ੀਘ੍ਰ ਪ੍ਰਹਾਰੈਂ-॥੨੯॥ਕਬਹਿ ਕੋਪ ਕੋ ਕਰਤਿਉਰ-ਰਹਿਂਦੇਸ਼ ਹਮਾਰੇ[10]। ਜਾਚੀ ਵਸਤੁ ਭਿ ਨਾ ਦਈ ਜਨ[11] ਵਹਿਰ ਨਿਕਾਰੇ-। ਇਤ ਕਲਗ਼ੀਧਰ ਕਹਤਿ ਹੈਂ 'ਰਣ ਰੰਗ ਨਿਹਾਰੈਂ'। ਸੰਗੋ ਆਦਿਕ ਪੰਚ ਬੀਰ ਸਿਖ* ਅਪਰ ਉਦਾਰੈ॥੩੦॥ਦੇ ਉਤਸਾਹ ਬਧਾਵਤੇ ਸੁਨਿਸਕਲ ਅਨੰਦੇ। 'ਮਹਾਰਾਜ ! ਅਬਿ ਦੇਖੀਐ ਜਬਿ ਜੰਗ ਬਿਲੰਦੇ। ਕਾਤੁਰ ਕੂਰੇ ਕੋਹੀਆ[12] ਕਪਟੀ ਰੁ ਕੁਚਾਲੀ।ਕਹਾਂਬਾਪੁਰੋਮਾਰਿਬੋ[13]ਲੁਟਲੇਹਿਂ ਉਤਾਲੀ'॥੩੧॥ਇਮ ਦੋਨਹੁ ਦਿਸ਼ਿ ਸ਼ੱਤ੍ਰੁਤਾ ਦ੍ਰਿੜ੍ਹ ਹੋਤਿ ਹਮੇਸ਼ੂ। ਮਿਟਨਿ ਹੇਤੁ ਇਕ ਬਨਾਹੁ ਭਾ

---

[1]ਧਰਤੀ ਤੇ। [2]ਜੋਧੇ ਜੁੱਧ ਨੂੰ ਚਾਹੁੰਦੇ (ਜੀ ਵਿਚ ਇਹ ਆਖਦੇ ਹਨ) ਕਿ......। [3]ਰਣ ਦੀ ਬਿਧੀ ਦੇ ਅਨੁਸਾਰ (ਕੱਦ ਆਦਿ ਵਿਚ ਪੂਰੇ)। [4](ਇਹ ਸੋਚਕੇ ਕਿ:-,। [5]ਟਿਕਾਣਾਂ ਤੇ ਭੋਜਨ। [6]ਗੁਰੂ ਜੀ ਦੇ ਬਾਣਾਂ ਦੀ ਮਸ਼ਹੂਰੀ। [7]ਇਹ ਵਡਜਾਈ ਸੁਣਦੇ ਹਨ ਕਿ। [8]ਬਾਣ। [9]ਸਾਰੇ (ਤੀਰ) ਪਰਾਂ ਤਕ ਗ਼ਰਕ ਹੋ ਜਾਂਦੇ ਹਨ (ਨਿਸ਼ਾਨੇ ਵਿਚ)। [10]ਕਦੇ (ਭੀਮਚੰਦ) ਕ੍ਰੋਧ ਧਾਰ ਲੈਂਦਾ ਹੈ ( ਤੇ ਕਹਿੰਦਾ ਹੈ ਕਿ-) ਸਾਡੇ ਦੇਸ਼ ਵਿਚ ਰਹਿੰਦੇ ਹਨ। [11]( ਮੇਰੇ ) ਆਦਮੀ। [12]ਪਹਾੜੀਆ। [13]ਵਿਚਾਰਾ (ਸਾਨੂੰ) ਕੀ ਮਾਰੇਗਾ (ਅਸੀਂ).........।

*ਪਾ:-ਪੰਚ ਸਿੱਖ ਅਰੁ।

ਨਤੁ ਲਰਤਿ ਵਿਸ਼ੇਸ਼ੂ। ਇਤ ਉਤ ਕਰਿ ਤਯਾਰੀ ਰਹੇ ਸਭਿ ਜੰਗ ਸਮਾਜਾ। ਸੁਭਟ ਸ਼ਸਤ੍ਰ ਉਤਸਾਹ ਮਹਿਂ ਬਹੁ ਬਾਜਹਿਂ ਬਾਜਾ[1] ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰੁਤੇ 'ਮਾਤਾ ਬਾਕ' ਪ੍ਰਸੰਗ ਬਰਨਨੰ ਨਾਮ ਦ੍ਵੈ ਚਤਵਾਰਿੰਸਤੀ ਅੰਸੂ ॥ ੪੨ ॥

੪੩. [ਨਾਹਣ ਦੇ ਰਾਜੇ ਦਾ ਵਜ਼ੀਰ ਆਇਆ]।

ਦੋਹਰਾ ॥ ਸਗਰੇ ਸੈਲਪਤੀਨ ਮਹਿਂ ਬਿਦਤਯੋ ਸਕਲ ਬ੍ਰਿਤੰਤ। 'ਭੀਮਚੰਦ ਅਰੁ ਗੁਰੂ ਕੋ ਬਧਯੋ ਬਿਰੋਧ ਅਤਿਅੰਤ ॥੧॥ ਹਾਕਲ ਛੰਦ ॥ ਇਕ ਨਾਹਨ ਨਗਰ ਬਿਰਾਜਾ*। ਗਿਰ ਊਪਰ ਸੁੰਦਰ ਸਾਜਾ। ਦੁਤਿ ਅਦਭੁਤ ਜਿਸਕੀ ਸੋਹੈ। ਬਲ ਤੁੰਗ ਮਹਿਤ ਪਰ ਜੋ ਹੈ[2] ॥ ੨ ॥ ਤਹਿਂ ਰਾਜਾ ਰਾਜ ਕਰੰਤਾ। ਰਜਧਾਨੀ ਠਾਨਿ ਬਸੰਤਾ। ਪਰਕਾਸ਼ ਮੇਦਨੀ ਨਾਮੂ। ਤਿਨ ਸੁਨਯੋ 'ਗੁਰੂ ਅਭਿਰਾਮੂ॥੩॥ਪੁਰਿ ਅਨੰਦ ਮਝਾਰ ਬਸੰਤੇ। ਸਿਖ ਸੰਗਤਿ ਆਇ ਨਿਵੰਤੇ। ਬਹੁ ਕਰਹਿਂ ਸ਼ਸਤ੍ਰ ਅੱਭਯਾਸਾ। ਦਲ ਰਾਖਯੋ ਦੀਰਘ ਪਾਸਾ॥੪॥ਬਡ ਜੰਗ ਕਰਨਿ ਕੋ ਜੋਧਾ। ਨਹਿਂ ਗਿਨਹਿ ਅਪਰ,ਜਬਿ ਕ੍ਰੋਧਾ। ਬਹੁ ਕਰਾਮਾਤ ਮਹਿਂ ਪੂਰਾ। ਸਰ[3] ਪਹੁੰਚਹਿ ਦੀਰਘ ਦੂਰਾ' ॥੫॥ ਸੁਨਿ ਰਾਜਾ ਉਰ ਹਰਖਾਯੋ। ਹਿਤ ਦਰਸ਼ਨ ਉਰ ਬਿਰਮਾਯੋ। -ਗੁਰ ਸੰਗ ਜਿ ਹੋਵਹਿ ਮੇਲਾ। ਸਭਿ ਕਾਰਜ ਬਨਹਿ ਸੁਹੇਲਾ†-॥੬॥ਨਿਜਮੰਤ੍ਰਿਨ ਸੰਗ ਬਿਚਾਰਾ'ਗੁਰ ਪੂਰਨ ਹਰਿ ਅਵਤਾਰਾ। ਹੁਇ ਥਿਰੁ ਸ੍ਰੀ ਨਾਨਕ ਗਾਦੀ। ਪੁਰਿ ਆਨੰਦ ਕੀਨਿ ਅਬਾਦੀ॥੭॥ਤਿਂਹ ਨਿਕਟ ਨ੍ਰਿਪਤਿ ਕਹਿਲੂਰੀ।ਨਹਿਂ ਜਾਨੀਮਹਿਮਾ ਰੂਰੀ। ਵਧਿ ਗਯੋ ਵਿਰੋਧ ਵਧੇਰਾ। ਹੁਇ ਜੰਗ ਅਪਾਰ ਕਿਸ ਬੇਰਾ॥੮॥ ਤਿਨ ਸੰਗ

[1]ਵਾਜੇ ਵਜਦੇ ਹਨ। [2]ਬਹੁਤ ਉੱਚੇ ਥਾਂ ਪਰ ਜੋ ਹੈ। [3](ਉਹਨਾਂ ਦਾ ਚਲਾਇਆ) ਤੀਰ।

*ਨਾਹਨ ਸਿਰਮੌਰ ਤੇ ਡੇਹਰਾਦੂਨ ਨੂੰ ਜਮਨਾ ਨਖੇੜਦੀ ਹੈ। ਉਰਾਰ ਸਿਰਮੌਰ (ਨਾਹਨ) ਦੀ ਦੂਨ ਹੈ ਤੇ ਪਾਰ ਡੇਹਰਾਦੂਨ ਹੈ।

†ਇਸ ਦਾ ਭਾਵ ਇਹ ਹੈ ਕਿ ਨਾਹਨ ਦੇ ਰਾਜੇ ਦਾ ਗੜ੍ਹਵਾਲੀਏ ਰਾਜੇ ਨਾਲ ਵੈਰ ਸੀ, ਗੜ੍ਹਵਾਲੀਏ ਇਲਾਕੇ ਵਿਚ ਰਾਮਰਾਇ ਜੀ ਵਸਦੇ ਸਨ, ਜਿਨ੍ਹਾਂ ਦਾ ਦੇਹੁਰਾ ਹੁਣ ਤਕ ਓਥੇ ਹੈ। "ਡੇਹਰਾਦੂਨ ਰਾਮਰਾਇ" ਤੋਂ ਹੀ ਡੇਹਰਾਦੂਨ ਨਾਮ ਰਹਿ ਗਿਆ ਹੈ। ਗੜ੍ਹਵਾਲੀਏ ਨੂੰ ਰਾਮਰਾਇ ਜੀ ਦੀ ਮਦਦ ਸੀ, ਤੇ ਰਾਮਰਾਇ ਦੀ ਸ਼ਾਹੀ ਦਰਬਾਰ ਵਿਚ ਰਸਾਈ ਹੋਣ ਕਰਕੇ ਲੋਕੀਂ ਡਰਦੇ ਸਨ, ਦੂਜੇ ਕਰਾਮਾਤੀ ਸਮਝਦੇ ਸਨ। ਇਸ ਲਈ ਨਾਹਨ ਦਾ ਰਾਜਾ ਕੁਛ ਖੁਹਾ ਬੈਠਾਸੀ ਤੇ ਹਰ ਵੇਲੇ ਡਰਦਾ ਸੀਕਿ ਕਿਸੇਵੇਲੇ ਸਾਰਾ ਰਾਜ ਹੀ ਨਾ ਖੁਹਾ ਬੈਠਾਂ। ਉਸ ਨੇ ਸਤਿਗੁਰੂ ਜੀ ਦੀ ਆਤਮ ਸ਼ਕਤੀ ਤੇ ਬੀਰ ਸ਼ਕਤੀ ਦਾ ਲਾਭ ਉਠਾਉਣ ਲਈ ਆਪਣੇ ਇਲਾਕੇ ਵਿਚ ਸੱਦ ਘੱਲਣਾ ਮੁਨਾਸਬ ਜਾਤਾ, ਇਹ ਗੱਲ ਕਵੀ ਜੀ ਨੇ ਅੱਗੇ ਚੱਲਕੇ ਇਸੇ ਰੁਤ ਦੇ ਅੰਸੂ ੪੬ ਅੰਕ ੧੬, ੧੭ ਵਿਚ ਵਰਣਨ ਕੀਤੀ ਹੈ ਤੇ ਰਾਜਾ ਨੂੰ ਸ਼ਰਧਾਲੂ ਦੱਸਿਆ ਹੈ। ਦੇਖੋ ਅੰਕ ੨੭, ੨੮ ਇਸੇ ਅੰਸੂ ਦਾ।

ਬੇਨਤੀ ਲਿਖੀਏ।—ਪ੍ਰਭੂ ਦੇਸ਼ ਆਨਿ ਇਹ ਪਿਖੀਏ। ਬਡ ਸ਼ਾਰਮੌਰ ਕੋ ਸੈਲੰ[1]। ਫਿਰਿ ਕੀਜਹਿ ਸਭਿ ਥਲ ਸੈਲੰ॥੯॥ਸ਼ੁਭ ਜਮਨਾ ਨਿਰਮਲ ਨੀਰੰ[2]। ਨਿਤ ਚਲਹਿ ਬੇਗ ਤੇ ਸੀਰੰ[3]।ਬਨ ਪੂਰਨ ਮ੍ਰਿਗਨਿ ਮਹਾਨਾ। ਨਿਤ ਕਰਹੁ ਅਖੇਰ ਜਿ ਨਾਨਾ' ॥ ੧੦ ॥ ਅਸ ਮਸਲਤ ਕਰਿ ਬਹੁ ਭਾਂਤੀ। ਪੁਨ ਕੀਨਿ ਲਿਖਾਵਨਿ ਪਾਤੀ।ਨਰ ਤਜਾਰ ਕਰਜੋ ਪਰਧਾਨਾ।ਸਭਿ ਆਸ਼ੈ ਜਾਨਿ ਪਧਾਨਾ ॥ ੧੧ ॥ ਕਰਿ ਮਜ਼ਲ ਬਿਸਾਲ ਉਤਾਲਾ। ਸਭਿ ਉਲੰਘਜੋ ਮਾਰਗ ਜਾਲਾ। ਪੁਨ ਪਹੁੰਚਜੋ ਆਨੰਦ ਪੁਰਿ ਮੈਂ। ਪਿਖਿ ਰਵਨਕ ਆਨੰਦ ਪੁਰਿ ਮੈਂ[4] ॥ ੧੨ ॥ ਕਰਿ ਡੇਰਾ ਸੁਧ ਪਹੁੰਚਾਈ। ਸੁਨਿ ਨੰਦ ਚੰਦ ਅਗੁਵਾਈ। ਸਭਿ ਕਲਗੀਧਰ ਸੋਂ ਭਾਖੀ। ਨ੍ਰਿਪ ਨਾਹਨ ਕੋ ਅਭਿਲਾਖੀ ॥੧੩॥ ਤਿਨ ਪਠਜੋ ਵਕੀਲ ਸੁ ਆਯੋ'।ਤਬਿ ਸ੍ਰੀ ਮੁਖ ਬਚ ਫੁਰਮਾਯੋ।ਚਹਿ ਅਪਨੋ ਬਾਕ ਸੁਨਾਯੋ। 'ਗਨ ਰਸਤ ਦੇਹੁ ਪਹੁੰਚਾਯੋ॥੧੪॥ਸਭਿ ਸਭਾ ਲਗਹਿ ਜਬਿ ਕਾਲੀ[5]। ਤਬਿ ਨਿਕਟ ਆਨਿ ਦਰਹਾਲੀ[6]'।ਸੁਨਿ ਆਇਸੁ ਗੁਰੂ ਦਿਵਾਨੈ। ਪਹੁੰਚਾਇ ਖ਼ਾਨ ਗਨ ਪਾਨੈ ॥ ੧੫ ॥ ਸਭਿ ਬਿਧਿ ਕੀ ਸੁਧਿ ਤਿਹ ਲੀਨੀ। ਪੁਨ ਰਾਤਿ ਬਿਤਾਵਨਿ ਕੀਨੀ। ਨਰ ਸਗਰੇ ਸੌਚ ਸ਼ਨਾਨੇ।ਮੁਖ ਗੁਰ ਗੁਰ ਜਾਪ ਬਖਾਨੇ ॥ ੧੬ ॥ ਬਡ ਸ਼ਬਦ ਸ਼ਬਦ ਕੋ ਗਾਵੈਂ[7]। ਗਨ ਬਾਦਿਤ ਸੰਗ ਬਜਾਵੈਂ। ਧੁਨਿ ਨੌਬਤਿ ਜਨ ਘਨ ਗਾਜਾ। ਰਣਜੀਤ ਨਗਾਰਾ ਬਾਜਾ ॥ ੧੭ ॥ ਪੁਨ ਭੱਟ ਨਕੀਬ ਪੁਕਾਰੇ। ਗੁਰ ਕੀਰਤਿ ਊਚ ਉਚਾਰੇ। ਬਹੁ ਬਜਹਿ ਘਰਾਵਲ ਨਾਦੰ[8]। ਨਰ ਉਠੇ ਜਾਗ ਅਹਿਲਾਦੰ॥੧੮॥ਦਿਨ ਘਰੀ ਚਾਰ ਜਬਿ ਆਯੋ। ਸ੍ਰੀ ਮੁਖ ਤੇ ਹੁਕਮ ਸੁਨਾਯੋ।'ਸ਼ੁਭਾ ਸਭਾ ਥਾਨ ਸੁਧਵਾਰੋ।ਰਚਿ ਸੁੰਦਰ ਫਰਸ਼ ਉਦਾਰੋ ॥ ੧੯ ॥ ਸਭਿਹਿਨਿ ਕੋ ਸੁਧਿ ਕਰਿ ਦੀਜੈ। ਪਤਿ ਨਾਹਨ ਦੂਤ ਬੁਲੀਜੈ'।ਸੁਨਿ ਨੰਦਚੰਦ ਤਤਕਾਲਾ।ਸਭਿ ਕਾਰਜ ਕੀਨਿ ਉਤਾਲਾ ॥੨੦॥ ਤਬਿ ਕਲਗੀਧਰ ਚਲਿ ਆਏ।ਸਿੰਘਾਸਨ ਬੈਠਿ ਸੁਹਾਏ।ਬਰ ਚਾਮੁਰ ਦੰਡ ਜਰਾਊ। ਗਨ ਹੀਰੇ ਦੁਤਿ ਦਮਕਾਊ ॥ ੨੧ ॥ ਸਿਰ ਫੁਰਰੇ ਫਿਰਤਿ ਬਹੁ ਬਾਰੀ। ਜਨੁ ਲੇਤਿ ਮਰਾਲ ਉਡਾਰੀ।ਤਨ ਬਸਤ੍ਰ ਸ਼ਸਤ੍ਰ ਜੁਤਿ ਸਾਜਾ। ਬਹੁ ਸ਼ੁਭਤਿ ਗ਼ਰੀਬ ਨਿਵਾਜਾ ॥੨੨॥ ਗਨ ਥਿਰੇ ਮਸੰਦ ਬਿਲੰਦੰ।ਧਰਿ ਆਯੁਧ

---

[1] ਸ਼ਾਰਮੌਰ ਸਾਰੀ ਦੂਨ ਦਾ ਨਾਮ ਹੈ ਜਿਸ ਦੀ ਰਾਜਧਾਨੀ ਨਾਹਨ ਹੈ। [2] ਠੰਢਾ (ਤੇ ਨਿਰਮਲ ਨੀਰ)। [3] ਪੂਰਨ ਆਨੰਦ ਮਈ ਰੌਣਕ ਦੇਖੀ। [4] ਕੱਲ ਨੂੰ। [5] ਛੇਤੀ ਲੈ ਆਉਣਾ। [6] ਬੜੀ ਧੁਨੀ ਨਾਲ ਸ਼ਬਦਾਂ ਨੂੰ ਗਾਉਂਦੇ ਹਨ। [7] ਘੜਿਆਲ ਦਾ ਸ਼ਬਦ।

ਜੋਧਾ ਬ੍ਰਿੰਦੇ। ਨ੍ਰਿਪ ਨਾਹਨ ਦੂਤ ਹਕਾਰਾ। ਚਲਿ ਆਯੋ ਸਭਾ ਮਝਾਰਾ।॥ ੨੩॥ ਕਰਿ ਬੰਦਨ ਬਾਰੰਬਾਰੀ।ਲੈ ਆਇਸੁ ਬੈਠਿ ਉਚਾਰੀ। 'ਕਰ ਜੋਰੇ ਨੰਮ੍ਰਿ ਨਰਿੰਦਾ। ਕਿਯ ਬੰਦਨ ਪਦ ਅਰਬਿੰਦਾ ॥ ੨੪ ॥ ਸੁਨਿ ਰਾਵਰ ਕੋ ਜਸੁ ਭਾਰੀ। ਉਰ ਦੀਰਘ ਆਨੰਦ ਧਾਰੀ। ਜਿਹ ਲਗੀ ਦਰਸ ਕੀ ਪਯਾਸਾ। ਮੁਹਿ ਭੇਜਯੋ ਰਾਵਰਿ ਪਾਸਾ' ॥ ੨੫ ॥ ਇਮ ਕਹਿ ਆਗੇ ਧਰਿ ਪਾਤੀ। 'ਪ੍ਰਭੁ ਸੁਨਹੁ ਲਿਖੀ ਜਿਸ ਭਾਂਤੀ'। ਸੁਨਿ ਸਤਿਗੁਰ ਨੇ ਪਠਵਾਈ। ਸਭਿ ਸਭਾ ਸੁਨਤਿ ਚਿਤ ਚਾਈ ॥ ੨੬॥ 'ਮੁਹਿ ਜਾਨਹੁ ਆਪਨ ਦਾਸਾ। ਧਰਿ ਰਾਵਰ ਪਰ ਭਰਵਾਸਾ। ਪਰਕਾਸ਼ ਮੇਦਨੀ ਰਾਜਾ। ਇਹ ਲਿਖਤਮ ਬਿਨੈ ਸੁ ਕਾਜਾ[1] ॥ ੨੭ ॥ ਲਖਿ ਪ੍ਰਭੁ ਬਡ ਕਹਿ ਨ ਸਕੰਤਾ। ਤੁਮ ਜਗਤ ਗੁਰੂ ਭਗਵੰਤਾ। ਲਿਖ ਤੁਮ ਪਹਿ ਪਠਿ ਮੈਂ*ਅਰਜ਼ੀ[2]।ਹਿਤ ਲਖਨਿ ਆਪਕੀ ਮਰਜ਼ੀ॥੨੮॥ ਮੈਂ ਸੁਨੀ ਬਾਤ, ਰਿਸ ਪੂਰੀ। ਤੁਮ ਸੰਗ ਨ੍ਰਿਪਤਿ ਕਹਿਲੂਰੀ। ਮਤਿਮੰਦ ਬਿਰੋਧ ਉਠਾਯੋ।ਨਹਿੰ ਭਲੋ ਆਪਨੋ ਭਾਯੋ॥੨੯॥ਸੋ ਕਰਯੋ ਆਪਨੋ ਪਾਵੈ।ਤੁਮ ਸਮ ਸੰਗ ਬੈਰ ਬਧਾਵੈ।ਜਹਿੰ ਚਰਨ ਆਪਕੇ ਜਾਵੈਂ। ਸੋ ਪਾਵਨ ਦੇਸ਼ ਸੁਹਾਵੈ ॥੩੦॥ ਜੇ ਚਹਹੁ ਕਰਨਿ ਕੋ ਸੈਲੀ।ਇਤ ਦੂਨ ਸੁੰਦਰੀ ਸੈਲੀ[3]। ਬਨ ਸ਼ੋਭਤਿ ਤਰੁਵਰੁ ਨਾਨਾ।ਫਲ ਫੂਲਨ ਸਹਿਤ ਮਹਾਨਾ ॥੩੧॥ ਜਲ ਜਮੁਨਾ ਅਧਿਕ ਪ੍ਰਵਾਹਾ।ਨਿਤ ਕਰਹੁ ਅਖੇਰ ਉਮਾਹਾ। ਰੁਚਿ ਜਾਵਦ ਹੋਇ ਤੁਮਾਰੀ। ਇਤ ਪਰਚਹੁ ਕਰਿ ਅਸਵਾਰੀ॥੩੨॥ਇਹ ਦੇਸ਼ ਆਪਨੋ ਜਾਨੋ। ਜਿਤ ਇੱਛੋ ਤਿਤੈ ਪਯਾਨੋ।ਮੈਂ ਸਕੋਂ ਨ ਇਹਠਾਂ ਆਈ†।ਚਿਤ ਦਰਸ਼ਨਕੋ ਲਲਚਾਈ'॥੩੩॥ ਸਭਿ ਸਭਾ ਸੁਨਤਿ ਹਰਖਾਨੀ। ਤਿਸ ਨ੍ਰਿਪ ਕੋ ਨੀਕ ਬਖਾਨੀ।ਪੁਨ ਸਾਹਿਬ ਬੂਝਨਿ ਠਾਨਾ।'ਰਮਨੀਕ ਦੇਸ਼ ਕਸ ਜਾਨਾ?॥੩੪॥ਤਿਸ ਪਰੈ ਰਾਜ ਕਿਸ ਕੇਰਾ? ਕਹੁ ਕਿਤਿਕ ਦੂਨ ਬਲ ਹੇਰਾ?'। ਕਰ ਜੋਰਿ ਦੂਤ ਕਹਿ ਬੈਨਾ। 'ਜਬਿ ਦੇਖੋਗੇ ਨਿਜ ਨੈਨਾ॥੩੫॥ ਤਬਿ ਜਾਨਹੁ ਤਾਂਹਿ ਨਿਕਾਈ[4]।ਸੋ ਦੂਨ ਦੂਰ ਲਗਿ ਜਾਈ। ਸ਼੍ਰੀ ਰਾਮਰਾਇ ਜਬਿ ਦੇਖੀ। ਸਭਿ ਥਲ ਤੇ ਰੁਚਿਰ ਪਰੇਖੀ‡॥੩੬॥ ਹਮ ਨ੍ਰਿਪ ਕੇ ਰਾਜ ਪਰੇਰੇ[5]। ਮਹਿਪਾਲਕ ਅਪਰ ਬਡੇਰੇ।

---

[1]ਬੇਨਤੀ ਦਾ ਕਾਰਜ ਹੈ। [2]ਬਿਨਤੀ। [3]ਪਹਾੜ ਦੀ ਸੁਹਣੀ ਦੂਨ ਹੈ। [4]ਸੁੰਦਰਤਾਈ। [5]ਸਾਡੇ ਰਾਜੇ ਦੇ ਰਾਜ ਤੋਂ ਪਰੇ। *ਪਾ:—ਲਿਖਤਯੋਂ ਪਠੀ। †ਕਿਉਂਕਿ ਉਹ ਰਾਜ ਹੈ ਭੀਮਚੰਦ ਦਾ ਜੋ ਉਸ ਦੇ ਵੈਰੀ ਗੜ੍ਹਵਾਲੀਏ ਦਾ ਕੁੜਮ ਹੈ। ‡ਇਹ ਦੂਣ ਜੋ ਰਾਮਰਾਇ ਜੀ ਨੇ ਮੱਲੀ ਸੀ ਜਮਨਾ ਪਾਰ ਹੈ ਜਿਸ ਨੂੰ ਹੁਣ ਡੇਹਰਾ ਦੂਣ ਕਹਿੰਦੇ ਹਨ।

ਤਿਹ ਫਤੇ ਸ਼ਾਹਿ ਕਹਿੰ ਨਾਂਮੂ। ਬਡ ਦੇਸ਼ ਨ੍ਰਿਪਤ ਅਭਿਰਾਮੂ'[1] ॥੩੭॥ ਪੁਨ ਸਤਿਗੁਰ ਕਹ੍ਯੋ ਸੁਨਾਈ। 'ਅਬਿ ਹੋਯੋ ਨੇਰ ਲਰਾਈ। ਇਸ ਸੰਗ ਜੰਗ ਕਰਿ ਦੀਹਾ। ਪੁਨ ਗ਼ਮਨ ਕਰਨ ਕੀ ਈਹਾ'॥੩੮॥ ਮਤਿਮੰਦਨਿ ਗੰਜਹਿ ਗਰਬਾ[2]।ਨਹਿ ਰਹਨਿ ਦੇਉਂ ਉਰ ਫਰਬਾ[3]।ਕਰਿ ਰਾਖੀ ਦੁਹਿਦਿਸ਼ ਤਯਾਰੀ। ਅਬਿ ਟਰ੍ਯੋ ਜਾਤਿ ਹੰਕਾਰੀ ॥ ੩੯ ॥ ਨਹਿੰ ਆਵੈ ਆਹਵਖੇਤਾ[4]। ਉਰ ਤ੍ਰਾਸਤਿ ਭੀਰੁ ਅਚੇਤਾ[5]।ਦਿਨ ਕਿਤਿਕ ਰਹਹੁ ਪੁਰਿ ਮਾਂਹੀ। ਪੁਨ ਗਮਨਹੁ ਨ੍ਰਿਪ ਨਿਜ ਪਾਹੀ' ॥੪੦॥ ਇਮ ਕਹਿ ਗੁਰ ਦਰਸ਼ਨ ਦੈ ਕੈ। ਸਿਖ ਸੰਗਤਿ ਆਨੰਦ ਕੈ ਕੈ। ਇਕ ਜਾਮ ਸਭਾ ਮਹਿ ਬੈਸੇ। ਪਰਿਵਾਰਤਿ ਸਸਿ ਉਡ ਜੈਸੇ॥੪੧॥ਪੁਨ ਕਲਗ਼ੀਧਰ ਉਠਿ ਚਾਲੇ। ਨਿਜ ਪਹੁੰਚੇ ਸਦਨ ਬਿਸਾਲੇ। ਗੁਨ ਬਰਨਨਿ ਕਰਤਿ ਉਦਾਰੇ। ਥਲ ਨਿਜ ਨਿਜ ਪਹੁੰਚੇ ਸਾਰੇ ॥ ੪੨ ॥ ਮਿਲਿ ਬ੍ਰਿੰਦ ਮਸੰਦ ਬਿਲੰਦੇ। ਸਭਿ ਗਿਨੀ ਗਾਥ ਹਿਤਵੰਦੇ। 'ਗੁਰ ਚਹਿ ਗਮਨਹਿ ਤਿਸ ਦੇਸ਼ਾ। ਇਹ ਨੀਕੀ ਬਾਤ ਵਿਸ਼ੇਸ਼ਾ ॥ ੪੩ ॥ ਨਹਿ ਹੁਇ ਉਤਪਾਤਿ ਲਰਾਈ। ਰਿਸ ਦੁਹਿ ਦਿਸ਼ਿ ਤੇ ਮਿਟਿ ਜਾਈ।ਸੁਤ ਬਸਾਹ ਬਿਥੈ ਨ੍ਰਿਪ ਫਾਸਾ। ਨਹਿੰ ਛੋਰ ਸਕਹਿ ਮੁਦ ਰਾਸਾ[6] ॥੪੪॥ ਗੁਰ ਪਰਚਹਿ ਤਿਤ ਕੇ ਜਾਈ। ਰਮਨੀਕ ਦੇਸ਼ ਬਿਹਰਾਈ[7]। ਠਹਿਰਾਯੋ ਕਰਨਿ ਪਯਾਨਾ[8]। ਅਬਿ ਕਿਸ ਬਿਧਿ ਕਰਹਿਂ ਬਖਾਨਾ[9]?॥੪੫॥ਸ਼੍ਰੀਗੁਜਰੀਨਿਕਟ ਸਿਧਾਵਹੁ। ਰਣ ਮਿਟਹਿ ਸੁ ਘਾਤ ਬਨਾਵਹੁ। ਸਮੁਝਾਵਨਿ ਸੁਤ ਕੋ ਆਈ[10]। ਪੁਨ ਹਮ ਸਭਿ ਕਹਹਿੰ ਬਨਾਈ' ॥ ੪੬ ॥ ਅਸ ਮਸਲਤ ਕਰਿ ਸਮੁਦਾਏ। ਸ਼੍ਰੀ ਮਾਤਾ ਕੇ ਢਿਗ ਆਏ। ਨ੍ਰਿਪ ਨਾਹਨ ਕੀ ਸਭਿ ਗਾਥਾ। ਕਹਿ ਦੀਨਿ ਚਾਤੁਰੀ ਸਾਥਾ॥੪੭॥'ਸੁਨਿ ਮਾਤ! ਘਾਤ ਅਬਿ ਆਈ[11]। ਕਹਿ ਬਹੁ ਬਿਧਿ ਦੇਹੁ ਚਢਾਈ। ਹਠ ਕਰਹਿੰ ਲਰਨ ਕੋ ਭਾਰੀ। ਸਮੁਝਾਇ ਭਲੇ ਦਿਹੁ ਟਾਰੀ॥੪੮॥ਤੁਮ ਕਹੋ ਪ੍ਰਥਮ ਸ਼ੁਭ ਬਾਨੀ।ਪੁਨ ਹਮ ਸਭਿ ਕਰਹਿੰ ਬਖਾਨੀ'। ਸੁਨਿ ਮਾਤਾ ਤਬਿ ਸਮੁਝਾਏ। 'ਲਿਹੁ ਨੰਦਹਿ ਚੰਦ ਮਿਲਾਏ ॥ ੪੯ ॥ ਪੌਰ ਭ੍ਰਾਤਨਿ ਸੌਂ ਕਹਿ ਦੀਜੈ। ਢਿਗ ਵਰਤੀ ਸਕਲ ਮਿਲੀਜੈ।ਸਭਿ ਏਕੋ

---

[1]ਇੱਛਾ ਹੈ। [2]ਹੰਕਾਰ ਨਾਸ਼ ਕਰਾਂਗੇ। [3]ਫਰੇਬ, ਛਲ। (ਅ) ਰਿਦੇ ਦਾ ਮੁਟਾਪਾ ( ਹੰਕਾਰ )। [4]ਜੁੱਧ ਭੂਮਿਕਾ ਵਿਚ। [5]ਕਾਇਰ ਮੂਰਖ। [6]ਸਾਰੀ ਖੁਸ਼ੀ ਨੂੰ। [7]ਵਿਚ ਵਿਚਰਨਗੇ। [8](ਸ੍ਰੀ ਗੁਰੂ ਜੀ ਨੇ) ਚੱਲਣਾ ਤਾਂ ਠਹਿਰਾਇਆ ਹੋਇਆ ਹੈ। [9]ਆਖੀਏ ( ਦਿਲ ਦਾ ਆਸ਼ਾ )। [10]( ਜਦੋਂ ) ਆਵੇ। [11]ਸਮਾਂ (ਮੌਕਾ) ਹੁਣ ਆਇਆ ਹੈ।

ਬਾਤਿ ਬਖਾਨੈਂ। ਤਬਿ ਮਾਨਹਿਂ ਕਰਹਿਂ ਪਯਾਨੈਂ'॥੫੦॥ ਸੁਨਿ ਮਾਤ ਬਾਕ ਹਿਤਵੰਤੇ।ਮਿਲਿ ਠਾਨਯੋ ਏਕ ਮਤੇਤੇ।ਇਮ ਕਹੀ ਸਭਿਨਿ ਹੂੰ ਮਾਨੀ–ਇਹ ਨੀਕੀ ਬਾਤ ਪ੍ਰਮਾਨੀ–॥ ੫੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਨਾਹਣੇਸ਼' ਪ੍ਰਸੰਗ ਬਰਨਨੰ ਨਾਮ ਤੀਨ ਚਤਵਾਰਿੰਸਤੀ ਅੰਸੂ ॥ ੪੩ ॥

### ੪੪. [ਨਾਹਣ ਵਲ ਟੁਰਨਾ]।

ਦੋਹਰਾ ॥ ਅਗਲੇ ਦਿਨ ਸ੍ਰੀ ਸਤਿਗੁਰੂ ਸੁੰਦਰ ਸਦਨ ਸੁਹਾਇ। ਮਸਲਤ ਕਰਿ ਬਹੁਤੇ ਸਕਲ ਨਿਮੇ ਕਮਲ ਪਦ ਪਾਇ ॥੧॥ਪਾਧੜੀ ਛੰਦ॥ ਸ੍ਰੀ ਗੁਜਰੀ ਤਬਿ ਚਲਿ ਆਈ। ਸਨਮਾਨਤਿ ਊਚ ਬਿਠਾਈ। ਢਿਗ ਨੰਦ ਚੰਦ ਪੰਚ ਭ੍ਰਾਤਾ। ਗੁਰ ਚਰਨ ਜਿਨਹੁਂ ਮਨ ਰਾਤਾ ॥੨॥ਪੁਨ ਥਿਰ ਮਸੰਦ ਸਮੁਦਾਏ ਸਭਿ ਗੁਰ ਦਿਸ਼ਿ ਦ੍ਰਿਸ਼ਟਿ ਲਗਾਏ। ਬਹੁ ਸੁਤ ਸਨੇਹ ਸੋਂ ਸਾਨੀ। ਪਿਖਿ ਮਾਤਾ ਬਾਤ ਬਖਾਨੀ ॥੩॥ 'ਹੇ ਪੁੱਤ੍ਰ! ਕਹਹੁ ਕਿਹ ਪਾਤੀ[1]?ਕਿਸ ਨ੍ਰਿਪਤਿ ਪਠੀ, ਕਿਸ ਭਾਂਤੀ? ਸੋ ਦੇਸ਼ ਅਹੈ ਦਿਸ਼ ਕੌਨੇ? ਕਹਿ ਪਠਯੋ ਕਹਾਂ, ਇਤ ਭੌਨੇ[2]?' ॥ ੪ ॥ ਸੁਨਿ ਮਾਤ ਬਾਕ ਕੋ ਬੋਲੇ। ਮੁਖ ਕਮਲ ਹੀਰ ਰਦ ਖੋਲੇ[3]। 'ਜਿਤ ਜਮੁਨਾ ਸ਼੍ਯਾਮਲ ਬਾਰੀ। ਤਿਤ ਗਿਰਪਤਿ ਪੁਰੀ* ਉਦਾਰੀ ॥ ੫ ॥ ਕਹਿਂ ਨਾਹਨ† ਤਾਂ ਮਹਿਪਾਲਾ[4]। ਲਿਖਿ ਭੇਜੀ ਅਰਜ਼ ਬਿਸਾਲਾ। ਇਤ ਬੈਰ ਬਧਯੋ ਸੁਨਿ ਲੀਨੋ। ਨਿਜ ਦੇਸ਼ ਅਵਾਹਨ ਕੀਨੋ' ॥ ੬ ॥ ਤਬਿ ਮਾਤੁਲ ਕਹਯੋ ਕ੍ਰਿਪਾਲੂ।'ਲਿਖਿ ਪਠਯੋ ਮਨੋਗ ਬਿਸਾਲੂ। ਰਮਣੀਕ ਦੂਨ ਹੈ ਸਾਰੀ। ਸੋ ਭਾਖਹਿਂ ਜਿਨਹੁਂ ਨਿਹਾਰੀ ॥ ੭ ॥ ਸ੍ਰੀ ਰਾਮਰਾਇ ਜਬਿ ਦੇਖੀ। ਸੁਖਦਾਯਕ ਜਾਨਿ ਵਿਸ਼ੇਖੀ। ਸੋ ਅਹੈ ਦੂਰ ਲਗਿ ਇਤ ਕੋ। ਰਵਿ ਸੁਤਾ ਅਨੰਦਤਿ ਜਿਤ ਕੌ[5] ॥ ੮ ॥ ਤਿਸ ਤੇ ਕੁਛ ਪਰੇ ਬਸੰਤਾ। ਤਹਿਂ ਬਿਹਰਤਿ ਬਹੁ ਹਰਖੰਤਾ'। ਸੁਨਿ ਨੰਦ ਚੰਦ ਕਹਿ ਬਾਨੀ'ਅਸ ਸੁੰਦਰ ਦੂਨ ਮਹਾਨੀ ॥੯॥ ਜੇ ਰੁਚਿ ਹਜ਼ੂਰ ਮਨ ਭਾਵੈ।ਤਬਿ ਪਿਖਿਨਿ ਸਭਿਨਿ ਬਨਿ ਆਵੈ।ਨਿਤ ਕਰਹੁ ਅਖੇਰ ਘਨੇਰੇ। ਚਿਤ ਵਧਹਿ ਅਨੰਦ ਬਡੇਰੇ ॥ ੧੦ ॥ ਇਤ ਭੀਮਚੰਦ ਕੁਰਿਆਰੀ। ਨਿਤ ਕ੍ਰੂਧ ਬਧਾਵਤਿ ਭਾਰੀ। ਟਰਿ ਗਯੋ ਤ੍ਰਾਸ ਕੋ ਧਾਰੇ। ਨਤੁ ਦੇਖਤਿ ਜੰਗ ਮਝਾਰੇ ॥ ੧੧ ॥ ਇਮ ਘਾਲ ਘਨੋ ਘਮਸਾਨਾ। ਜਿਸ

---

[1]ਕੇਹੜੀ ਪੱਤ੍ਰਿਕਾ। [2]ਤਿਸ ਨੇ। [3]ਹੀਰੇ ਵਰਗੇ ਦੰਦਾਂ (ਵਾਲਾ) ਕਮਲ ਮੁਖ ਖੁਹਲਿਆ। [4]ਉਸ ਰਾਜੇ ਨੂੰ ਨਾਹਨ (ਦਾ ਰਾਜਾ) ਕਹਿਦੇ ਹਨ। [5]ਜਮਨਾ ਅਨੰਦ ਦੇ ਰਹੀ ਹੈ ਜਿਸ ਨੂੰ ਪਾਸੇ।

*ਪਾ:–ਪਠੀ। †ਪਾ:–ਨ੍ਰਹਿਨਾਵਣ।

ਹੇਰਤਿ ਹੋਤਿ ਹਿਰਾਨਾ। ਮੁਖ ਪੰਕਜ ਕਾਰਸ ਲਾਗਤਿ[1]। ਜਲ ਧੋਏ ਨਿਤ
ਬਹੁ ਦਾਗਤਿ[2] ॥੧੨॥ ਪ੍ਰਭੁ ਤੁਮਰੋ ਜਸੁ ਬਿਦਤਾਯੋ । ਬਿਨ ਲਰੇ ਬਿਜੈ
ਪਦ ਪਾਯੋ'। ਸੁਨਿ ਸੰਗੋ ਵਾਕ ਬਖਾਨਾ। 'ਨਿਤ ਗੁਰਨਿ ਪ੍ਰਤਾਪ ਮਹਾਨਾ
॥੧੩॥ ਇਹ ਬਪੁਰੇ ਕਹਾਂ ਪਹਾਰੀ।ਤੁਰਕੇਸ਼ ਚਮੂੰ ਲਰਿ ਹਾਰੀ। ਗੁਰ ਖਸ਼-
ਟਮ ਕੌ ਰਣ ਚਾਰੇ[3]। ਹੈਂ ਬਿਦਤਿ ਅਜਹੁੰ ਜਗ ਸਾਰੇ ॥ ੧੪ ॥ ਜੋ ਹੁਇ
ਹਜ਼ੂਰ ਸੰਗ ਖੋਟਾ। ਨਿਤ ਪਰਹਿ ਤਿਨਹੁੰ ਬਡ ਟੋਟਾ।ਰਨ ਤਜਾਗਯੋ*ਸ਼ੱਤ੍ਰ
ਕੁਚਾਲੇ[4]।ਪੁਨ ਕਹਾਂ ਉਡੀਕਨ ਹਾਲੇ[5]॥੧੫॥ਅਬਿ ਸੈਲਨ ਸੈਲ ਕਰੀਜੈ।
ਸਭਿ ਸੁੰਦਰ ਦੂਨ ਪਿਖੀਜੈ। ਚਿਤ ਰੁਚਹਿ ਤਹਾਂ ਤਬਿ ਰਹੀਏ । ਨਤੁ
ਆਇ ਅਪਨਿ ਪੁਰਿ ਲਹੀਏ' ॥੧੬॥ ਸੁਨਿ ਸਤਿਗੁਰ ਸਭਿ ਮਹਿ ਭਾਖਾ।
'ਹਮ ਧਰਹਿਂ ਜੰਗ ਅਭਿਲਾਖਾ। ਨ੍ਰਿਪ ਭੀਮਚੰਦ ਜਿਮ ਚਾਹੈ[6]। ਪ੍ਰਭੁ
ਆਇਸੁ ਤੇ ਤਿਮ ਪਾਹੈ[7]॥੧੭॥ਦਿਖਰਾਵਹਿਂ ਕਰਿ ਬਡ ਜੁੱਧਾ।ਤਬਿ ਲੌ ਹੁਇ
ਸ਼ਾਂਤਿ ਨ ਕ੍ਰੁੱਧਾ[8]। ਮਤਿਮੰਦ ਹਮਹੁੰ ਕਨਾ ਜਾਨੈ। ਰਣ ਕਰਿ ਜੋ ਚਮੂੰ ਨ
ਹਾਨੈਂ'॥੧੮॥ ਸੁਨਿ ਮਾਤ ਬਹੁਰ ਸਮੁਝਾਵੈ। 'ਗੁਰਘਰ ਕੋ ਰਿਪੁ ਦੁਖ ਪਾਵੈ।
ਮਨ ਮਾਂਹਿ ਨ ਮਹਿਮਾ ਜਾਨੀ। ਸਠ ਭਾਗਹੀਨ ਮਤਿ ਹਾਨੀ ॥੧੯॥ ਸਿਰ
ਧੁਨਿ ਪਾਛੇ ਪਛੁਤਾਵੈ। ਸੁਖ ਪਾਇ ਜਿ ਸ਼ਰਨੀ ਆਵੈ। ਜੇ ਰਣ ਤੇ ਟਰਜੋ
ਪਹਾਰੀ।ਪੁਨ ਤੁਮ ਕਜੋਂ ਚਾਹਤਿ ਰਾਰੀ॥੨੦॥ਸ਼ਰਧਾਲੁ ਜਿ ਨਾਹਨ ਰਾਜਾ।
ਅਰੁ ਸੁੰਦਰ ਦੇਸ਼ ਬਿਰਾਜਾ।ਉਤ ਪਰਖਹੁ ਪਹੁੰਚਿਨਿਹਾਰਹੁ। ਬਨ ਬਿਹਰਹੁ
ਬਾਸੁਰ ਟਾਰਹੁ[9] ॥ ੨੧ ॥ ਪੁਨ ਐਹੋ ਪੁਰੀ ਅਨੰਦਾ। ਨਿਤ ਰਹੀਏ ਰਿਦੇ
ਅਨੰਦਾ। ਰਣ ਕਾਰਨ ਕ੍ਰੋਧ ਨਿਵਾਰਹੁ।ਪੁਰਿ ਨਾਹਣ ਪੰਥ ਪਧਾਰਹੁ॥੨੨॥
ਰਿਪੁ ਭਾਗਜੋ ਗੈਲ ਨ ਗਹੀਏ।ਰਣ ਕਰਨਿ ਨ ਹਿਤ ਸੋਂ ਚਹੀਏ।ਜੋ ਧਰਹਿ
ਬਹੁਰ ਹੰਕਾਰਾ।ਕੁਛ ਲਾਗੈ ਕਰਨਿ ਬਿਗਾਰਾ॥੨੩॥ਪੁਨ ਕਰਹੁ ਜਥਾ ਚਿਤ
ਮਾਂਹੀ।ਤੁਮ ਰਿਦੈ ਛਪੀ ਕੁਛ ਨਾਂਹੀ। ਅਬਿ ਕਹਜੋ ਮਾਨੀਅਹਿ ਮੇਰਾ।ਨਹਿ

---

[1](ਉਸ ਦੇ) ਮੁਖ ਕਮਲ ਨੂੰ ਜੋ ਕਾਲਖ ਲੱਗੀ ਹੈ। (ਅ) ਬਿੰਧੀ ਸ਼ਾਹੀ। ( ੲ ) [ਪੰਕ+ਜਿ=] ਜੋ ਚਿੱਕੜ ਤੇ ਸ਼ਾਹੀ। [2](ਵਿਆਹ ਰੂਪੀ ਬਹਾਨਿਆਂ ਦੇ ਜਲ ਨਾਲ ( ਭਾਵੇਂ ) ਨਿਤ ਧੋਵੇ ( ਉਹ ਸਗੋਂ) ਬਹੁਤ ਦਗਦੀ ਭਾਵ ਪ੍ਰਗਟਦੀ ਹੈ। [3]ਚਾਰ। [4]( ਉਸ) ਖੋਟੀ ਚਾਲ ਵਾਲੇ ਸ਼ੱਤ੍ਰੂ ਨੇ ਜੰਗ ਛੱਡ ਦਿਤਾ ਹੈ [5]ਫਿਰ ਹਾਲੇ (ਉਸ ਨੂੰ) ਕੀ ਉਡੀਕਣਾ ਹੈ। [6]ਚਾਹੁੰਦਾ ਹੈ ( ਜੁੱਧ ) । [7]ਪਾਵੇਗਾ (ਜੁੱਧ)। [8]ਤਦ ਤਕ ਸਾਡਾ ਕ੍ਰੋਧ ਸ਼ਾਂਤਿ ਨਹੀਂ ਹੋਣਾ। [9]ਦਿਨ ਬਿਤਾਵੋ। *ਪਾ:-ਤਜਾਗੋ।

ਕੀਜੈ ਆਪ ਬਖੇਰਾ॥੨੪॥ਜੇ ਪ੍ਰਥਮ ਭਏ ਅਵਤਾਰਾ।ਤਿਨਹੂੰ ਨ ਮਾਤ ਬਚ ਟਾਰਾ। ਸ਼੍ਰੀ ਰਾਮਚੰਦ੍ਰ ਭਗਵਾਨਾ। ਜਗ ਬਿਦਤ ਕ੍ਰਿਸ਼ਨ ਜਿਮ ਠਾਨਾ॥੨੫॥ ਤਿਮ ਅਬਿਕੈ ਮਮ ਬਚ ਮਾਨੋ।ਕਰਿਕੋਪ ਸ਼ਾਂਤਿਪ੍ਰਸਥਾਨੋ।ਸੋ ਦੇਸ਼ਕ੍ਰਿਤਾਰਥ ਕੀਜੈ।ਸਿਖ ਅਪਨੇ ਤਿਸ ਦਿਸ਼ਿ ਥੀਜੈ" ॥ ੨੬ ॥ ਸੁਨਿ ਮਾਤ ਬਾਕ ਗੁਰ ਭਾਖਾ।'ਤੁਮ ਕਹਜੋ ਨ ਮੁਹਿ ਅਬਿ ਨਾਖਾ[1]। ਮੁਹਿ ਭੇਜਯੋ ਪੁਰਖ ਅਕਾਲਾ। ਰਣ ਕਰਿਬੇ ਹੇਤੁ ਕਰਾਲਾ॥੨੭॥ਗਨ ਦੁਸ਼ਟਨ ਕੇ ਤਨ ਖੰਡੌਂ।ਛਿਤਛੀਨ ਜ਼ੋਰ ਤੇ ਦੰਡੌਂ।ਨਹਿ ਸਾਧ ਬਨੇ ਕੋ ਜਾਨੇ। ਪੁਰਸ਼ਾਰਥ ਕੋ ਜਗ ਮਾਨੇ* ॥ ੨੮ ॥ ਇਮ ਸ਼ੱਤ੍ਰ ਤੇ ਧਰਿ ਤ੍ਰਾਸਾ। ਤੌ ਹੁਇ ਹੈ ਕਿਤ ਮਮ ਬਾਸਾ। ਸਭਿ ਚਾਹਹਿਂ ਮੋਹਿ ਦਬਾਯੋ। ਨਹਿਂ ਬਸਨ ਦੇਹਿਂ ਕਿਤ ਥਾਯੋ ॥ ੨੯ ॥ ਸੁਤ ਛੱਤ੍ਰੀ ਕੋ ਰਣ ਧਰਮਾ। ਨਹਿਂ ਤਜਾਗੋਂ ਮੈਂ ਸ਼ੁਭ ਕਰਮਾ। ਦੇ ਸਿੱਖਨਿ ਕਰ ਹੱਥਯਾਰਾ। ਬਿਥਰਾਵੌਂ ਜੰਗ ਅਖਾਰਾ ॥ ੩੦॥ ਕਰਿ ਦੇਵਹੁ ਰੰਕਨ ਰਾਜੇ। ਹੁਇਂ ਰਾਜੇ ਰੰਕ ਨਿਲਾਜੇ[3]।ਤਬਿ ਜਾਨਹੁ ਮੋਰ ਪ੍ਰਤਾਪੂ। ਅਨਗਿਨਤ ਕਰੌਂ ਦਲ ਖਾਪੂ॥੩੧॥ਅਬਿ ਬਾਕ ਮਾਤ! ਤੁਵ ਮਾਨਾ।ਕਰਿਦੇਹੁਂ ਪ੍ਰਾਤਿਪ੍ਰਸਥਾਨਾ। ਪਰ ਫੇਰ ਨ ਮੋਹਿ ਹਟਾਵਹੁ। ਨਿਜ ਉਰ ਤੇ ਤ੍ਰਾਸ ਮਿਟਾਵਹੁ'॥ ੩੨ ॥ ਸੁਨਿ ਸਤਿਗੁਰ ਤੇ ਅਸ ਬਾਨੀ। ਸਭਿ 'ਧੰਨਹਿ ਧੰਨ' ਬਖਾਨੀ। 'ਪ੍ਰਭੁ ਕਰਨ ਕਰਾਵਨ ਹਾਰੇ। ਕੋ ਤੁਮਰੋ ਕਹਜੋ ਨਿਵਾਰੇ॥੩੩॥ ਇਕ ਬਾਕ ਕਹੇ ਜਗ ਹੋਵੈ। ਤਿਮ[4] ਸਕਲ ਬਿਨਾਸੀ ਜੋਵੈ। ਜੋ ਮੂਰਖ ਜਾਨੈ ਨਾਂਹੀ। ਸੋ ਪਰਹਿਂ ਨਰਕ ਕੇ ਮਾਂਹੀ' ॥੩੪॥ ਇਮ ਭਯੋ ਅੰਤ ਸਿਬਾਦਾ[5]।ਸਭਿ ਧਰਹਿ ਰਿਦੈ ਅਹਿਲਾਦਾ। ਪੁਨ ਸਤਿਗੁਰ ਹੁਕਮ ਬਖਾਨਾ। 'ਸੁਨਿ ਨੰਦ ਚੰਦ! ਪ੍ਰਸਥਾਨਾ॥੩੫॥ਕਹਿ ਦੇਹੁ ਕਰਹਿਂ ਸਭਿ ਤਜਾਰੀ।ਸ਼ਮਿਯਾਨੇ ਤੰਬੂ ਭਾਰੀ। ਗਨ ਸਕਟ ਰੁ ਉਸ਼ਟਰ[6] ਲੈਕੈ। ਇਹ ਲਾਦ ਚਲੈਂ ਅਗੁਵੈਕੈ॥੩੬॥ ਸੁਧਿ ਸਭਿ ਮਹਿਂ ਦੇਹੁ ਸੁਨਾਈ। ਜਿਮ ਪ੍ਰਾਤਿ ਤਜਾਰ ਹੁਇ ਜਾਈ'। ਤਬਿ ਉੱਠਿ ਦਿਵਾਨ ਵਹਿਰਾਯੋ। ਕਹਿ ਜਥਾ ਜੋਗ ਕਰਿਵਾਯੋ ॥ ੩੭ ॥ ਸ਼੍ਰੀ ਗੁਜਰੀ

---

[1]ਹੋਣਗੇ। (ਅ) ਬਣਾ ਲਓ। [2]ਅਸਾਂ ਮੋੜਨਾ ਨਹੀਂ ਕਰਦੇ। [3]ਰਾਜੇ ਕੰਗਾਲ ਹੋਕੇ ਨਿਲੱਜ ਹੋ ਜਾਣਗੇ। [4]ਤਿਵੇਂ (ਇਕ ਬਚਨ ਕਹੇ ਤੇ)। [5]ਇਉਂ ਸੰਬਾਦ ਮੁੱਕਿਆ। [6]ਊਠਾਂ ਨੂੰ।

*ਇਸ ਦਾ ਭਾਵ ਇਹ ਹੈ ਕਿ ਸ਼ਾਂਤ ਰਹਿ ਕੇ ਤੇ ਦੁਖ ਸਹਿ ਕੇ ਪੰਚਮ ਗੁਰੂ ਤੇ ਨਾਵੇਂ ਗੁਰੂ ਜੀ ਦੇ ਸਾਕੇ ਵਰਤ ਚੁੱਕੇ ਹਨ ਪ੍ਰਜਾ ਮੋਈ ਪਈ ਹੈ। ਹੁਣ ਇਸ ਵਿਚ ਪੁਰਸ਼ਾਰਥ ਭਰਕੇ ਜਿਵਾ ਦੇਣਾ ਹੈ ਤਾਂ ਹੀ ਪ੍ਰਜਾ ਜ਼ਾਲਮਾਂ ਤੋਂ ਛੁਟੇਗੀ।

ਮਹਿਦ ਅਨੰਦੈ।—ਬਰ ਮਾਨਯੋਂ ਮੋਹਿ ਸੁ ਨੰਦੈ—। ਉਠਿ ਗਈ ਅਪਨਿ ਘਰ ਮਾਂਹੀ। ਜਹਿਂ ਨੁਖਾ ਹੁਤੀ ਥਿਤ ਪਾਹੀ ॥੩੮॥ ਸਭਿਹੂੰਨਿ ਪ੍ਰਸੰਗ ਸੁਨਾਵਾ। 'ਰਣ ਹਟਯੋ, ਭਯੋ ਮਨ ਭਾਵਾ।ਅਬਿ ਹੁਇ ਹੈ ਪ੍ਰਾਤਿ ਪਯਾਨਾ। ਤਟ ਜਮਨਾ ਜੋ ਗਿਰ ਨਾਨਾ' ॥੩੯॥ ਸੁਨਿ ਹਰਖਯੋ ਸਭਿ ਪਰਿਵਾਰਾ। ਸੋ ਦਿਵਸ ਬਿਤਾਯੋ ਸਾਰਾ। ਕਰਿ ਖਾਨ ਪਾਨ ਸੁਖਵਾਨਾ। ਨਿਸ ਸੁਪਤੇ ਨਿਜ ਨਿਜ ਥਾਨਾ ॥੪੦॥ ਜਬਿ ਜਾਮ ਰਹੀ ਤਬਿ ਜਾਗੇ। ਤਨ ਸੌਚ ਸ਼ਨਾਨਹਿਂ ਲਾਗੇ। ਧੁਨਿ ਸ਼ਬਦ ਰਾਗ ਬਹੁ ਥਾਂਈ।ਸਿਖ ਸੁਨਹਿਂ ਪ੍ਰੇਮ ਉਮਗਾਈ ॥ ੪੧॥ ਗੁਰ ਧ੍ਯਾਨ ਠਾਨਿ ਕਰਿ ਬੈਸੇ। ਲਖਿ ਬ੍ਰਹਮ ਰੂਪ ਹੈ ਜੈਸੇ। ਦਿਨ ਉਦੇ ਪ੍ਰਕਾਸ਼ ਬਿਸਾਲਾ। ਤਨ ਪਹਿਰਿ ਬਸਤ੍ਰ ਤਿਸ ਕਾਲਾ ॥ ੪੨ ॥ ਢਿਗਵਰਤੀ ਸਭਿ ਚਲਿ ਆਏ। ਕਹਿ ਤ੍ਯਾਰੀ ਦੀਨਿ ਕਰਾਏ। ਰਣਜੀਤ ਨਗਾਰਾ ਬਾਜਯੋ। ਜਿਸ ਧੁਨਿ ਤੇ ਸੁਨਿ ਘਨ ਲਾਜਯੋ ॥੪੩॥ ਪਤਿਨਾਹਣ ਦੂਤ ਜੁ ਆਯੋ। ਸੋ ਸਤਿਗੁਰ ਨਿਕਟਿ ਬੁਲਾਯੋ। ਬਹੁ ਮੋਲਾ ਦੇ ਸਿਰੁਪਾਊ। ਕਰਿ ਦੀਨਸਿ ਬਿਦਾ ਅਗਾਊ॥ ੪੪ ॥ 'ਹਮ ਆਏ ਦਿਹੁ ਸੁਧਿ ਜਾਈ। ਤੁਵ ਪੀਛੈ ਹੋਹਿ ਚਢਾਈ'। ਸੁਨਿ ਗੁਰ ਤੇ ਲੇ ਸਿਰੁਪਾਊ।ਕਰਿ ਬੰਦਨ ਭਯੋ ਬਿਦਾਊ ॥੪੫॥ ਕਰ ਦੀਰਘ ਮਜ਼ਲ ਪਯਾਨਾ। ਮਿਲਿ ਨਿਜ ਨ੍ਰਿਪ ਸਾਥ ਬਖਾਨਾ। 'ਗੁਰ-ਗੋਵਿੰਦਸਿੰਘ ਅਨੰਦਯੋ। ਤੁਵ ਦਿਸ਼ਿ ਤੇ ਮੈਂ ਜਬਿ ਬੰਦਯੋ ॥੪੬॥ ਚਢਿ ਪਰੇ ਆਇਂ ਮਗਮਾਂਹੀ।ਮੈਂ ਸੁਧ ਹਿਤ ਚਲਿ ਸਹਿਸਾਹੀ'। ਸੁਨਿ ਨਾਹਨਪਤਿ ਹਰ-ਖਾਯੋ। ਸਭਿ ਮਿਲਿਬੇ ਬਯੋਂਤ ਬਨਾਯੋ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਨਾਹਣ ਪ੍ਰਸਥਾਨ ਸੰਬਾਦ' ਪ੍ਰਸੰਗ ਬਰਨਨੰ ਨਾਮ ਚਤੁਰ ਚਤਵਾਰਿੰਸਤੀ ਅੰਸੂ ॥ ੪੪ ॥

੪੫. [ਕੀਰਤ ਪੁਰ ਹੋਕੇ ਨਾਹਣ ਪ੍ਰਵੇਸ਼]।

ਦੋਹਰਾ॥ਬਸਤ੍ਰ ਪਹਿਰ ਭੂਖਨ ਪਹਿਰ ਸ਼ਸਤ੍ਰ ਪਹਿਰ ਤਨ ਲੀਨਿ। ਸ਼੍ਰੀ ਗੁਰੂ ਗੋਵਿੰਦ ਸਿੰਘ ਜੀ ਤ੍ਯਾਰੀ ਕੀਨਿ ਪ੍ਰਬੀਨ ॥੧॥ ਸ੍ਵੈਯਾ ਛੰਦ ॥ ਦੁੰਦਭਿ ਦੀਹ ਬਜਯੋ ਰਣਜੀਤ, ਉਠੇ ਬਡ ਨਾਦ ਪਹਾਰਨ ਕੇਰੇ। ਸ਼੍ਰੌਨ ਸੁਨਯੋਂ ਸਭਿ ਸੈਨ ਤਹੀ ਛਿਨ, ਤ੍ਯਾਰ ਭਏ ਗਜ ਬਾਜਿਨਿ ਡੇਰੇ। ਜ਼ੀਨ ਸਜਾਵਨਿ ਕੀਨਿ ਤਬੈ ਅਸ ਪੀਨਨ ਪੈ ਜ਼ਰੀ ਦੋਜ਼[1] ਬਡੇਰੇ। ਹੌਦ ਅੰਬਾਰਨ ਝਾਲਰ ਝੂਲਤਿ, ਝੂਲਤਿ ਦੇਵ ਮਨੋਹਰ ਹੇਰੇ ॥੨॥ ਚੱਕ੍ਰਿਤ[2] ਚੌਪਤਿ ਚੰਚਲ ਚਾਤੁਰ ਚੋਰਤਿ

[1]ਜ਼ਰੀ ਦੇ ਕੰਮ ਵਾਲੇ। [2]ਚਕ੍ਰਿਤ ਦਾ ਅਰਥ ਹੈ ਹੈਰਾਨ ਹੋ ਰਿਹਾ ਹੈ, ਮੁਰਾਦ ਕਾਹਲੇ ਪੈਣ ਤੋਂ ਹੈ। (ਅ) ਅਕਾਰਣ ਡਰ ਦੱਸਕੇ ਘੋੜੇ ਦਾ ਕਾਹਲਾ ਪੈਣਾ। [ਸੰਸ:, ਚਕਿਤ]।

ਚੀਤਨ ਚਾਉ ਚਈਲਾ। ਚੌਕਸ ਚਾਰਹੁੰ ਓਰਨ ਕੋ ਚਿਤਵੰਤਿ ਬਿਲੋਚਨ ਤੇ ਚਰਚੀਲਾ[1]। ਛਾਲ ਉਛਾਲ ਤੇ ਛੂਟਨ ਛੋਭਤਿ ਸੂੰਮ ਛੁਵੈਂ ਛਿਤ ਛਿੱਪ੍ਰ ਛਬੀਲਾ।ਪੌਨ ਕਹਾਂ, ਮ੍ਰਿਗਛੌਨ ਕਹਾਂ,ਗੁਰਦੇਵ ਕੋ ਗੌਨ ਤੁਰੰਗਮ ਨੀਲਾ[2] ॥੩॥[3]ਜੋਤਿ ਜਵਾਹਰ ਜਾਹਰ ਜ਼ੀਨ ਜਰਾਉ ਜਰਯੋ ਜਿਹ ਜੇਬ ਅਜਾਇਬ। ਝਾਲਰ ਕੋਰ ਜ਼ਰੀ ਚਹੁੰ ਓਰਨ,ਮੋਰ ਕੀ ਮੋਰਿਕੈ ਗ੍ਰੀਵ ਬਨਾਇਬ। ਛਾਦਨ ਅੰਗ ਛਕਯੋ ਛਬਿ ਸੰਗ ਸੁਰੇਸ਼ ਮਤੰਗ ਸੁਰੰਗ ਸੁਹਾਇਬ। ਭੂਖਨ ਬ੍ਰਿੰਦ ਬਿਭੂਖਨ ਤੇ ਬਨ* ਦੂਖਨ ਬਾਝ† ਗੁਰੂ ਢਿਗ ਆਇਬ[4]॥੪॥ਤੀਖਨ ਧਾਰ ਕ੍ਰਿਪਾਨ ਉਦਾਰ ਕ੍ਰਿਪਾ ਨਿਧਿ ਧਾਰਿ ਗਰੇ ਮਹਿਂ ਪਾਯੋ[5]।ਬ੍ਰਿੰਦ ਖਤੰਗਨਿਸੰਗ ਭਰਯੋ ਨਿਜ ਅੰਗ ਨਿਖੰਗ ਕਸਯੋ ਦਿਪਤਾਯੋ। ਚਾਂਪ ਗਹਯੋ ਕਰ ਆਪ ਅਰਿੰਦਮ[5], ਦੀਹ ਪ੍ਰਤਾਪ ਅਪਾਪ ਸੁਹਾਯੋ[6]।ਹੇਤੁ ਅਰੂਢਨਿ ਕੇ ਗੁਨ ਗੂੜ੍ਹ[7] ਉਠੇ ਪਿਖਿ ਰੂੜ੍ਹ ਜਬੈ ਹਯ ਆਯੋ[8]॥੫॥[9]ਝੂਲਤਿ ਝੂਮ ਝੁਕੇ ਕਲਗ਼ੀ ਸੂਤ

---

[1]ਚਰਚੀਲਾ—ਸ਼ਿੰਗਾਰਿਆ ਜਾ ਰਿਹਾ। (ਅ) ਚੰਚਲ। [2]ਇਸ ਛੰਦ ਦਾ ਅਰਥ ਐਉਂ ਹੈ:—ਚਾਉ ਵਿਚ ਚੜ੍ਹਿਆ ਚੰਚਲ ਤੇ ਚਾਤੁਰ (ਘੋੜਾ) ਖੁਸ਼ੀ ਹੁੰਦਾ ਹੋਇਆ ਕਾਹਲਾ ਪੈ ਰਿਹਾ ਹੈ ਤੇ (ਦੇਖਣ ਵਾਲਿਆਂ ਦੇ) ਚਿੱਤਾਂ ਨੂੰ ਚੁਰਾ ਰਿਹਾ ਹੈ। ਸ਼ਿੰਗਾਰਿਆ ਜਾ ਰਿਹਾ ਚੌਕਸ ਹੋਕੇ ਚਾਰੋਂ ਪਾਸੇ ਅੱਖਾਂ ਨਾਲ ਵੇਖਦਾ ਹੈ। ਜਦ ਛੁੱਟਦਾ ਹੈ ਤਾਂ ਤਮਕ ਵਿਚ ਆਇਆ ਛਾਲਾਂ ਵਿਚ ਉਛਲਦਾ ਹੈ (ਇਉਂ) ਕਿ ਧਰਤੀ ਤੇ ਸੁੰਮ ਇਸ ਤੇਜ਼ੀ ਨਾਲ ਛੁਹੰਦੇ ਤੇ ਸੁੰਦਰ ਲਗਦੇ ਹਨ (ਕਿ) ਗੁਰੂ ਜੀ ਦੇ ਨੀਲੇ ਘੋੜੇ ਦੀ ਚਾਲ ਨਾਲ ਹਵਾ ਕਿਥੇ ਤੇ ਹਰਨੋਟਾ ਕਿੱਥੇ (ਮੇਲ ਖਾ ਸਕਦੇ ਹਨ)। [3]ਜ਼ਾਹਰਾਤ ਦੇ ਜੜਾਊ ਨਾਲ—ਜਿਨ੍ਹਾਂ ਦੀ ਜ਼ੇਬਾਇਸ਼ (ਫਬਨ) ਅਸਚਰਜ ਹੈ—ਜੜੀ ਹੋਈ ਕਾਠੀ ਦੀ ਜੋਤ ਜਾਹਰ ਹੋ ਰਹੀ ਭਾਵ ਪ੍ਰਕਾਸ਼ ਰਹੀ ਹੈ। ਚਾਰੋਂ ਪਾਸੇ ਜ਼ਰੀ ਦੀ ਕੰਨੀ ਤੇ ਝਾਲਰ ਹੈ, (ਘੋੜਾ ਇਉਂ ਸ਼ਿੰਗਾਰਿਆ) ਮੋਰ ਵਾਂਙੂ ਮੋੜ (ਪਾ ਪਾਕੇ) ਗਿੱਚੀ ਨੂੰ ਬਣਾਉਂਦਾ ਹੈ। (ਜ਼ਰੀ ਦੇਜ਼ ਕਪੜੇ ਨਾਲ) ਅੰਗ ਢਕਿਆ (ਘੋੜਾ) ਸੁੰਦਰਤਾ ਨਾਲ ਮਸਤ ਹੋਇਆ ਹੋਇਆ (ਐਸਾ ਲਗਦਾ ਹੈ ਕਿ ਮਾਨੋਂ) ਇੰਦ੍ਰ ਦਾ ਹਾਥੀ ਸੁਹਣੇ ਰੰਗਾਂ ਵਿਚ ਸੁਹਾ ਰਿਹਾ ਹੈ। (ਸਭ ਤਰ੍ਹਾਂ) ਬੇਐਬ ਘੋੜਾ ( ਫਿਰ ਸਭ (ਤਰ੍ਹਾਂ ਦੇ) ਗਹਿਣਿਆਂ ਨਾਲ ਭੂਸ਼ਤ ਹੋਕੇ ਗੁਰੂ ਜੀ ਦੇ ਪਾਸ ਆਇਆ ਹੈ। [4]ਗੁਰੂ ਜੀ ਨੇ ਗਲੇ ਵਿਚ ਪਾਈ। [5]ਕਮਾਨ ਹੱਥ ਵਿਚ ਫੜਿਆ ਵੈਰੀਆਂ ਦੇ ਨਾਸ਼ ਕਰਨ ਵਾਲੇ (ਗੁਰੂ ਜੀ ਨੇ)। [6]ਪਾਪ ਰਹਿਤ ਪ੍ਰਤਾਪ ਭਾਵ ਰੂਹਾਨੀ ਜਲਾਲ ਸ਼ੋਭਿਆ। [7]ਗੂੜ੍ਹੇ ਗੁਣਾਂ ਵਾਲੇ (ਸਤਿਗੁਰੂ ਜੀ)। [8]ਜਦੋਂ ਸੁੰਦਰ ਘੋੜਾ ਆਇਆ। [9](ਜਦ ਉਠੇ ਤਾਂ ਸੀਸ ਰਤਾ ਕੁ) ਝੁਕ ਕੇ ( ਜੁ ਹਿੱਲਿਆ ਤਾਂ ) ਕਲਗੀ ਝੂੰਮੀ ਤੇ ਕੰਨਾਂ ਦੇ ਕੁੰਡਲ ਝੂਲੇ (ਜਿਸ ਨਾਲ) ਮੁਖ ਮੰਡਲ (ਹੋਰ) ਸ਼ੋਭਨੀਕ ਹੋ ਗਿਆ। (ਅ) ਝੂਲਦੇ ਝੂਮਦੇ (ਕੁਛ) ਝੁਕ ਕੇ (ਜਦ ਉਠੇ ਤਾਂ......)।

*ਪਾ:—ਬਿਨ। †ਪਾ:—ਬਾਜ।

ਕੁੰਡਲ ਦ੍ਵੈ ਮੁਖ ਮੰਡਲ ਸ਼ੋਭਾ।ਸੂਖਮ ਚੀਰ ਸ਼ਰੀਰ ਸਜੈਂ,ਜਨੁ ਕੁੰਚਰ ਸੁੰਡ ਬਡੀ ਭੁਜ ਦੋਭਾ[1]।ਪਾਗ ਜਿਗਾਜਗ[2] ਜ਼ੇਬ ਜਵਾਹਰ ਦੀਪਤਿ।ਦੇਖਿਕੈ ਕੌਨ ਨ ਲੋਭਾ।ਪ੍ਰੇਮ ਬਿਸਾਲ ਸਮੇਤ ਜੁ ਸਿੱਖਜ ਮਨੋ ਤਿਨ ਹੇਤੁ ਅਨੰਦ ਕੀਗੋਭਾ[3] ॥੬॥ ਪਾਇ[4] ਰਕਾਬ ਮੈਂ ਪਾਇ ਕ੍ਰਿਪਾ ਨਿਧਿ ਬਾਗ ਗਹੇ ਕਰ ਬਾਜ ਚਰੇ[5]। ਸ਼੍ਰੀ ਗੁਰੁ ਨਾਨਕ ਆਦਿ ਮਨਾਇ ਚਲੇ ਜਬਿ ਦੁੰਦਭਿ ਚੋਬ ਪਰੇ।ਨਾਦਿ ਸੁਨੇ ਸਭਿ ਸੈਨ ਉਤਾਇਲ ਹ੍ਵੈ ਸਵਧਾਨ ਕੋ ਸ਼ਸਤ੍ਰ ਧਰੇ।ਹੋਇ ਅਰੂਢਿ ਤੁਰੰਗਮ ਊਪਰ ਧਾਇ ਮਿਲੇ ਮਨ ਮੋਦ ਭਰੇ ॥੭॥ ਪੈਦਲ ਸੈਨ ਚਲੇ ਸਿਖ ਸੰਗਤਿ ਜੋ ਮੁਖ ਦੇਖਨਿ ਕੇ ਅਭਿਲਾਖੀ। ਪੰਚ ਸੈ ਸੰਗ ਉਦਾਸੀ ਫਕੀਰ ਕਰਾਹ ਕੀ ਦੇਗ ਲਹੈਂ ਗੁਰ ਆਖੀ[6]। ਔਰ ਬਹੀਰ ਚਲ੍ਯੋ ਸੰਗ ਦੀਰਘ ਕੌਨ ਗਿਨੈ ਗਿਨਤੀ ਕਰਿ ਸਾਖੀ[7]। ਕੁੰਜਰ ਘੰਟਣ ਕੇ ਠਣਕਾਰ ਤੁਰੰਗਮ ਪੌਰਨ ਧੂਲ ਉਡਾਖੀ[8] ॥ ੮ ॥ ਕੇਤਿਕ ਪੈਦਲ ਸੈਨ ਸੁਚੇਤ ਅਨੰਦਪੁਰੇ ਮਹਿਂ ਰਾਖਿ ਟਿਕਾਈ।ਸੂਰਜਮੱਲ ਕੇ ਨੰਦਨ ਦ੍ਵੈ ਤਿਨਕੋ ਸਵਧਾਨ ਕਰ੍ਯੋ ਤਿਸ ਥਾਂਈ। ਔਰ ਮਸੰਦ ਕੋ ਛੋਰਨਿ ਕੀਨਸਿ ਲੈ ਸੁਧਿ ਜੋ ਸਭਿ ਕੀ ਪਿਛਵਾਈ। ਦੂਰ ਲੌ ਸੰਗ ਗਏ ਸਗਰੇ ਪੁਨ ਧੀਰਜ ਭਾਖਿ ਕੈ ਦੀਨਿ ਹਟਾਈ ॥੯॥ ਆਇ ਗਏ ਪੁਰਿ ਕੀਰਤਿ ਮੈਂ ਗੁਰ ਪੂਰਨ ਪੂਰਬ ਕੀਨਿ ਨਿਵੇਸ਼ੂ। ਆਇਸੁ ਪਾਇ ਤਿਹਾਵਲ ਕੋ ਤਤਕਾਲ ਕਰ੍ਯੋ ਤਹਿ ਲ੍ਯਾਇ ਵਿਸ਼ੇਸ਼ੂ।ਸ਼੍ਰੀ ਹਰਿਗੋਵਿੰਦਕੇ ਇਸਥਾਨ ਗਏ ਗੁਰ ਗੋਬਿੰਦ ਸਿੰਘ ਸੁਰੇਸ਼ੂ।ਬੰਦਿ ਉਭੈ ਕਰ ਬੰਦਨ ਕੀਨਿ, ਦਯੋ ਵਰਤਾਇ ਬਿਸਾਲ ਅਸ਼ੇਸ਼ੂ[9]॥੧੦॥ਆਨ ਜਿ ਥਾਨ ਜਥੋਚਿਤ ਜਾਨਿ ਸਭੈ ਬਿਧਿ ਠਾਨਿ ਗਏ ਨਿਜ ਡੇਰੇ। ਜੋ ਪੁਰਿ ਕੀਰਤਿ ਕੇ ਨਰ ਨਾਰਿ ਗੁਰੂ ਦਰਸੇ ਰਿਦ ਮੋਦ ਘਨੇਰੇ। ਦੇਤਿ ਅਕੋਰ ਜਥਾ ਸ਼ਕਤੀ ਜਿਨ ਸੋਢਿਨਿ ਕੇ ਤਹਿਂ ਧਾਮ ਬਸੇਰੇ। ਰੈਨ ਮੈਂ ਖਾਨ ਰੁ ਪਾਨ ਕਰੇ ਹੁਇ ਨੀਂਦ ਬਸੀ ਪੁਨ ਜਾਗ ਸਬੇਰੇ ॥੧੧॥ ਸੌਚ ਸ਼ਨਾਂਨ ਕੋ ਠਾਨਿ ਭਲੇ ਪਟ ਆਯੁਧ ਧਾਰਿ ਭਏ ਅਸਵਾਰ।ਬ੍ਰਿੰਦ ਤੁਰੰਗ ਮਤੰਗ ਸਜੇ ਬਡ ਬਾਜ ਉਠ੍ਯੋ ਰਣਜੀਤ ਨਗਾਰਾ

---

[1] ਦੋਹਾਂ ਭੁਜਾਂ ਦੀ (ਭਾ=) ਸ਼ੋਭਾ ਹਾਥੀ ਦੀ ਸੁੰਡ ਸਮਾਨ ਹੈਸੀ। [2] ਪ੍ਰਕਾਸ਼ਦੀ ਹੈ। [3] ਅਨੰਦ ਦੀ ਲਗਰ (ਭਾਵ ਫੁੱਲਾਂ ਵਾਲੀ ਡਾਲ ਸੁਹਾ ਰਹੀ ਹੈ)। [4] ਚਰਨ। [5] ਘੋੜੇ ਤੇ ਚੜ੍ਹੇ। [6] ਗੁਰਾਂ ਦੇ ਕਹੇ (ਅਨੁਸਾਰ) ਲੈਂਦੇ ਹਨ। [7] ਸਿੱਖਜਾ ਕਰਕੇ ਕੌਣ ਗਿਣਤੀ ਗਿਣੇ। (ਅ) ਅੱਖੀਂ ਦੇਖਕੇ ਕੌਣ ਗਿਣੇ। [8] ਉਡੀ।(ਅ) ਉਡਕੇ ਅੱਖਾਂ 'ਚ ਪਈ। [9] ਭਾਵ ਸਾਰਾ ਕੜਾਹ ਪ੍ਰਸ਼ਾਦ ਬਹੁਤਾ ਬਹੁਤਾ ਵਰਤਾਇਆ।

ਪੰਥ ਪ੍ਰਯਾਤ ਅਖੇਰਨ ਖੇਲਤਿ ਰੌਪਰ ਆਨਿ ਨਿਵੇਸ਼ ਕੋ ਡਾਰਾ। ਰਾਤਿ ਬਿਤਾਇ ਜਥਾ ਸੁਖ ਸੰਗ ਚਢੇ ਦਿਨ ਮੈਂ ਚਲਿ ਪੰਥ ਮਝਾਰਾ॥੧੨॥ਈਖਦ ਕੋਸ ਅਨੰਦ ਸੋਂ ਚਾਲਤਿ, ਰਾਤਿ ਮੈਂ ਘਾਲਤਿ ਦੀਰਘ ਡੇਰਾ। ਕੂਚ ਪੈ ਕੂਚ ਚਲੇ ਮਗ ਜਾਤਿ ਪਹਾਰਨਿ ਹੇਰਤਿ ਨੇਰ ਹੀ ਨੇਰਾ।ਪੰਥਉਲੰਘਿ ਗਏ ਜਬਿ ਕੇਤਿਕ ਸੈਲ ਸਮੀਪ ਭਾ ਨਾਹਨ ਕੇਰਾ। ਭੂਪਤਿ ਕੋ ਸੁਧਿ ਪ੍ਰਾਪਤਿ ਭੀ ਹੁਇ ਤਯਾਰ ਚਲਯੋ ਚਿਤ ਚਾਵ ਬਡੇਰਾ॥੧੩॥ਨਰਾਜ ਛੰਦ* ॥ ਚਲਯੋ ਸਮਾਜ ਸੰਗ ਲੀਨਿ ਸੈਨ ਕੋ ਬਨਾਇ ਕੈ। ਸੁ ਮੇਦਨੀ ਪ੍ਰਕਾਸ਼ ਭੂਪ ਦੂਤ ਕੋ ਮਿਲਾਇਕੈ।ਤਰੇ ਪਹਾਰ ਤੀਰ ਕੇ ਨਿਵੇਸ਼[1]ਜਾਨਿ ਦਯਾਲਕੋ।ਪਧਾਨ ਕੀਨਿ ਆਇ ਗੋ ਸਮੀਪ ਤਾਤਕਾਲ ਕੋ ॥ ੧੪ ॥ ਅਕੋਰ ਲੈ ਤੁਰੰਗ ਸੋਂ ਸੁ ਚੀਰ ਬ੍ਰਿੰਦ ਬਿੱਤ ਕੋ। ਮਿਲਯੋ ਸੁ ਹਾਥ ਜੋਰਿਕੈ ਅਨੰਦ ਕੀਨਿ ਚਿੱਤ ਕੋ।ਪਦਾਰ-ਬਿੰਦ ਬੰਦਨਾ ਕਰੀ ਸਰੂਪ ਦੇਖਿਓ। ਪ੍ਰਭੂ ਮੁਕੰਦ ਬੂਝਿਓ 'ਅਨੰਦ ਹੈ ਅਸ਼ੇਖਿਓ[2]?'॥੧੫॥[3]"ਖੁਸ਼ੀਗੁਰੂ ਸੁ ਰਾਵਰੀ।ਪ੍ਰਮੋਦ ਮੋਹਿ ਦੀਨਿਓ।ਬਸੀਰਹੇ ਸਨੇਹ ਕੇ ਅਛੇਹ ਏਹ ਕੀਨਿਓ।ਦਯੋ ਦਿਦਾਰ ਆਨਿਕੈ ਨਿਹਾਲ ਕੈ ਸੰਭਾ-ਲਿਓ[4]। ਮਨੋਰਥਾਨ ਪੂਰਿਓ ਚਰੰਨ ਦੇਸ਼ ਘਾਲਿਓ ॥ ੧੬ ॥ ਪੁਨੀਤ ਭੌਨ ਕੀਜਿਯੇ ਲਖੋ ਸੁ ਦਾਸ ਮੋਹਿਕੋ। ਅਖੇਰ ਖੇਲ ਭਾਵਤੇ ਬਿਲੋਕਿ ਬ੍ਰਿੰਦ ਕੋਹ ਕੋ'। ਬਿਨੈ ਬਖਾਨਿ ਏਵ ਭੂਪ ਮੇਦਨੀ ਪ੍ਰਕਾਸ਼ਧਾ[5]।ਮੁਕੰਦ[6] ਕੀਨਿ ਤਯਾਰ ਕੋ ਸੁ ਲੈ ਚਲਯੋ ਅਵਾਸਧਾ[7] ॥ ੧੭ ॥ ਤੁਰੰਗ ਪੈ ਅਰੂਢਿ ਹ੍ਵੈ ਪਯਾਨ ਆਪ ਕੀਨਿਯੋ। ਕ੍ਰਿਪਾਲ ਸੰਗ ਮਾਤੁਲੰ ਕ੍ਰਿਪਾਲ ਪਾਛ ਚੀਨਿਯੋ[8]। ਗਏ ਬਿਖੰਮ ਪੰਥ ਥੋਰ ਊਚ ਪਾਇ ਡਾਲਤੇ[9]।ਸੁ ਮੇਦਨੀ ਪ੍ਰਕਾਸ਼ ਸਾਥ ਬੂਝਤੇ ਦਿਖਾਲਤੇ ॥ ੧੮ ॥ ਪੁਰੀ ਮਨੋਗ ਨਾਹਨੈ ਬਿਲੋਕਿ ਲੋਕ ਆਵਈਂ। ਪ੍ਰਭੂ ਪਦਾਰਬਿੰਦ ਕੇ ਸਮੀਪ ਸੀਸ ਨਯਾਵਈਂ।ਬਜ਼ਾਰ ਕੋ ਨਿਹਾਰਿਤੇ ਪ੍ਰਸੰਨ ਹ੍ਵੈ ਪਯਾਨਿਤੇ[10]। ਮਹੀਪ ਸੰਗ ਮੇਦਨੀ ਪ੍ਰਕਾਸ਼ ਕੋ ਬਖਾਨਤੇ ॥ ੧੯ ॥ 'ਪੁਰੀ ਪਹਾਰ ਸੀਸ ਪੈ[11] ਬਿਸਾਲ ਸ਼ੋਭ ਪਾਵਹੀ। ਸੁ ਡੀਠ ਦੂਰਿ ਜਾਤਿ ਹੈ, ਮਹੀਰੁਹੇ

---

[1]ਵਾਸਾ। [2]ਸਭ ਤਰ੍ਹਾਂ ਕੁਸ਼ਲ ਹੈ ? [3]ਰਾਜਾ ਕਹਿੰਦਾ ਹੈ:—। [4]ਸੰਭਾਲ ਕੇ ਨਿਹਾਲ ਕੀਤਾ ਹੈ। [5]ਮੇਦਨੀ ਪ੍ਰਕਾਸ਼ ਨੇ। [6]ਭਾਵ ਗੁਰੂ ਜੀ ਨੂੰ। [7]ਘਰ। [8]ਨਾਲ ਮਾਮਾ ਕ੍ਰਿਪਾਲ ਜੀ ਨੂੰ ਸ੍ਰੀ ਗੁਰੂ ਜੀ ਨੇ ਪਿੱਛੇ ਦੇਖਿਆ। [9]ਚੜ੍ਹਾਈ ਚੜ੍ਹਦੇ। [10]ਜਾ ਰਹੇ ਹਨ। [11]ਪਹਾੜ ਦੀ ਚੋਟੀ ਉਤੇ।

*ਕਈ ਲਿਖਤੀ ਨੁਸਖਿਆਂ ਵਿਚ ਇਸ ਨੂੰ ਤ੍ਰਿਭੰਗੀ ਤੇ ਰਸਾਵਲ ਛੰਦ ਬੀ ਲਿਖਿਆ ਹੈ ਜੋ ਅਸ਼ੁੱਧ ਹੈ।

ਸੁਹਾਵਹੀ । ਬਸੰਤਿ ਥੋਰ ਥਾਨ ਮੈਂ, ਮਹਾਨ ਹੈ ਉਜਾਗਰੀ[1] । ਬਿਭੂਖਨਾਦਿ ਧਾਰਿਬੇ ਸੁ ਬੇਸੁ ਬੇਸ ਨਾਗਰੀ[2] ॥ ੨੦ ॥ ਦੋਹਰਾ ॥ ਕਰਤਿ ਬਤਕ ਇਮ ਨਗਰ ਕੀ ਮਹਿਪਾਲਕ ਕੇ ਸਾਥ । ਗਮਨੇ ਰੁਚਿਰ ਸਥਾਨ ਮਹਿਂ ਡੇਰੇ ਹਿਤ ਗੁਰ ਨਾਥ ॥ ੨੧ ॥ ਤੋਟਕਛੰਦ ॥ ਕਰ ਜੋਰਿ ਨਰੇਸੁਰ ਬਾਕ ਕਹੈ । 'ਬਿਸਰਾਮ ਕਰੋ ਇਸਥਾਨ ਅਹੈ' । ਉਤਰੇ ਸੁਨਿ ਛੋਰਿ ਤੁਰੰਗ ਬਲੀ । ਪਰਯੰਕ ਥਿਰੇ ਤਹਿਂ ਭਾਂਤਿ ਭਲੀ ॥ ੨੨॥ ਚਿਰ ਕੇਤਿਕ ਬੈਠਿ ਮਹੀਪ ਗਯੋ । ਹਿਤ ਸੇਵ ਸਮਾਜ ਪਠਾਇ ਦਯੋ । ਘ੍ਰਿਤ ਚੂਨ ਸਿਤਾ ਬਹੁ ਤਯਾਰ ਕੀਏ । ਜੁਤਿ ਚਾਵਰਿ ਸੂਖਮ ਭੇਜਿ ਦੀਏ ॥੨੩॥ ਤ੍ਰਿਣ ਆਦਿਕ ਚਾਹੁ ਹੁਤੀ ਸੁ ਜਿਤੀ । ਕਰਿ ਤੂਰਨ ਦੀਨਿ ਪਠਾਇ ਤਿਤੀ । ਨ੍ਰਿਪ ਕੋ ਪਰਧਾਨ ਸਮੀਪ ਰਹਯੋ। ਤਤਕਾਲ ਦਯੋ ਜਿਨ ਜੋਇ ਚਹਯੋ॥੨੪॥ਸਭਿ ਰੀਤਿ ਕਰੀ ਬਹੁ ਸੇਵ ਤਬੈ। ਮਧੁਰੇ ਤੁਰਸ਼ਾਨ ਅਚਾਰ ਸਬੈ । ਫਲ ਫੂਲ ਪਠੇ ਨਿਜ ਬਾਗਨ ਤੇ । ਸੁਧਿ ਲੇਤਿ ਸਭੀ ਅਨੁਰਾਗਨ ਤੇ ॥ ੨੫ ॥ ਦਲ ਬ੍ਰਿੰਦ ਬਿਥੇ ਬਹੁ ਥਾਰਿ ਵਿਰਯੋ। ਪਹੁੰਚਯੋ ਸਭਿ ਪਾਸ ਪ੍ਰਮੋਦ ਕਰਯੋ। ਇਮ ਖਾਨ ਰੁ ਪਾਨ ਸੁ ਸੈਨਹਿ ਮੈ[3] । ਸੁਪਤੇ ਸੁਖ ਪਾਇ ਸੁ ਰੈਨਹਿ ਮੈਂ ॥੨੬॥ ਭੁਨਸਾਰ ਬਡੀ ਸਭਿ ਜਾਗ ਰਹੇ । ਸਿਮਰੈਂ ਸਤਿਨਾਮ ਅਨੰਦ ਲਹੇ । ਬਹੁ ਗਾਇਂ ਗਿਰਾ ਗੁਰ ਕੀ[4] ਸੁਖ ਸੋਂ । ਜਿਸ ਤੇ ਬਚਿ ਅੰਤਕ ਕੈ ਦੁਖ ਸੋਂ[5]॥੨੭॥ਕਲਗੀਧਰ ਸੌਚ ਸ਼ਨਾਨ ਕਰੇ। ਬਰ ਬਸਤਰ ਸ਼ਸਤ੍ਰਨ ਅੰਗ ਧਰੇ।ਜਬਿ ਦਯੋਸ ਚਢਯੋ ਪਰਯੰਕ ਥਿਰੇ।ਸਭਿ ਆਦਿ ਨਮੋ ਕਰਿ ਮੋਦ ਭਰੇ ॥੨੮॥ ਮਿਦਨੀ ਪਰਕਾਸ਼ ਨਰੇਸ਼ ਤਬੈ । ਬਰ ਬੀਰ ਅਮਾਤਨ ਸੰਗ[6] ਸਬੈ । ਹੱਥਯਾਰਨ ਕੋ ਧਰਿ ਆਇ ਗਯੋ। ਕਰ ਬੰਦਿ ਮਹੀਪ ਸਮੀਪ ਭਯੋ॥੨੯॥ਪਗ ਪੰਕਜ ਕੋ ਪਰਨਾਮ ਕਰਯੋ। ਗੁਰ ਆਇਸੁ ਤੇ ਢਿਗ ਬੈਠਿ ਥਿਰਯੋ। 'ਥਲ ਸੈਲ ਭਲੇ ਫਿਰ ਸੈਲ ਕਰੋ। ਬਨ ਬੀਚ ਅਖੇਰ ਭਿਲਾਖ ਧਰੋ ॥੩੦॥ ਸਮੁਦਾਇ ਫਿਰੈਂ ਮ੍ਰਿਗ ਜਾਤਿ ਘਨੀ । ਪਰਚੋ

---

[1]ਵਸਦੀ ਹੈ ਥੋੜੇ ਥਾਂ ਵਿੱਚ ਪਰ ਮਸ਼ਹੂਰ ਬਹੁਤ ਹੈ। [2]ਗਹਿਣਿਆਂ (=ਸਜਾਵਟਾਂ) ਦੇ ਧਾਰਨ ਵਾਲੀ ਤੇ ਸੁਹਣੇ ਵੇਸ ਪਹਿਨਣ ਵਾਲੀ ਇਹ ਨਗਰੀ ਹੈ। [ਨਾਗਰੀ ਦਾ ਅਰਥ ਏਥੇ ਇਸਤ੍ਰੀ ਕਰਨਾ ਠੀਕ ਨਹੀਂ ਅੰਕ ੧੯ ਮੁਕਦਿਆਂ ਸਾਰ ਪੁਰੀ ਦੀ ਸ਼ੋਭਾ ਸ਼ੁਰੂ ਹੋਈ ਹੈ ਤੇ ਅੰਕ ੨੧ ਵਿਚ ਫਿਰ ਦੱਸਦੇ ਹਨ ਕਿ ਇਉਂ ਨਗਰੀ ਦੀਆਂ ਗਲਾਂ ਕਰਦੇ ਜਾ ਰਹੇ ਹਨ, ਸੋ ਨਾਗਰੀ ਦਾ ਏਥੇ ਨਿਸਚੇ ਅਰਥ ਨਗਰੀ ਹੈ]। [3]ਸੈਨਾ ਵਿਚ ਹੋਇਆ। [4]ਗੁਰੂ ਜੀ ਦੀ ਬਾਣੀ। [5]ਜਿਸ (ਗੁਰ ਬਾਣੀ) ਕਰਕੇ ਜਮ ਦੇ ਦੁਖ ਤੋਂ ਬਚ ਜਾਈਦਾ ਹੈ। [6]ਵਜ਼ੀਰਾਂ ਨਾਲ।

ਬਿਰਹੈਂਤਿ ਸੁ ਲੇਹੁ ਹਨੀ[1]। ਚਿਤ ਰਾਵਰ ਕੇਰਿ ਖੁਸ਼ੀ ਜਿਤ ਹ੍ਵੈ। ਥਿਰਿਬੋਹਿਤ ਥਾਨ ਪਿਖੋ ਤਿਤ ਹ੍ਵੈ ॥ ੨੧ ॥ ਅਟਕਾਉ ਨਹੀਂ ਕਿਤ ਕੋ ਹਮਰੇ। ਚਿਤ ਚਾਹਤਿ ਮੋਦ ਵਧੈ ਤੁਮਰੇ। ਕਰਿ ਲੇਹੁ ਪਸੰਦ ਬਿਲੋਕਨ ਕੈ। ਗਢ[2] ਪਾਇ ਲਿਜੈ ਰਿਪੁ ਰੋਕਨਿ ਕੈ' ॥੨੨॥ ਸੁਨਿ ਸ਼੍ਰੋਨ ਗੁਰੂ ਤਿਹ ਵਾਕ ਕਹਯੋ 'ਜਹਿ ਤੈਂ ਸੁਭ ਥਾਨ ਬਿਲੋਕਿ ਲਹਯੋ। ਤਿਤ ਸੰਗ ਚਲੋ ਚਢਿ ਕੈ ਹਮਰੇ। ਸਭਿ ਭੇਦ ਰਿਦੇ ਬਿਦਤਯੋ ਤੁਮਰੇ ॥੨੩॥ ਤਿਤ ਹੇਰਿ ਅਖੇਰ ਸੁ ਖੇਲਹਿੰਗੇ। ਗਨ ਬਾਜ ਰੁ ਸ੍ਵਾਨ ਸੁ ਪੇਲਹਿੰਗੇ[3]' ਕਰ ਜੋਰਿ ਨਰੇਸ਼ੁਰ ਬਾਤ ਕਹੈ। 'ਧਨ ਭਾਗ ਅਹੈਂ ਮੁਹਿ ਸੰਗ ਚਹੇ[4] ॥੨੪॥ ਦਿਨ ਆਜ ਮੁਕਾਮ ਇਹਾਂ ਕਰਿਯੋ। ਭੁਨ-ਸਾਰ ਭਏ ਇਤ ਤੇ ਚਰਿਯੋ। ਸਭਿ ਥਾਨ ਦਿਖਾਵਨਿ ਆਪ ਕਰੌਂ ਤੁਮ ਹੋਹਿ ਖੁਸ਼ੀ ਚਿਤ ਚਾਹਿ ਧਰੌਂ' ॥੨੫॥ ਇੱਤਯਾਦਿਕ ਵਾਕ ਅਨੇਕ ਕਹੇ। ਚਿਰ-ਕਾਲ ਸਰੂਪ ਬਿਲੋਕਿ ਰਹੇ। ਕਰ ਬੰਦਨ ਕੋ ਨਿਜ ਧਾਮ ਗਯੋ। ਸਮ ਪੂਰਬ ਸੇਵ ਕਰੰਤਿ ਭਯੋ ॥ ੨੬ ॥ ਹਰਖ੍ਯੋ ਦਲ ਭੂਪ ਸਰਾਹਤਿ ਹੈ। ਪਿਖਿ ਦੇਸ਼ ਵਿਸ਼ੇਸ਼ਹਿ ਚਾਹਤਿ ਹੈ। ਦਿਨ ਰੈਨ ਮੁਕਾਮ ਤਹਾਂ ਕਰਿਕੈ। ਭੁਨਸਾਰ ਭਈ ਸੁਚਿਤਾ ਧਰਿਕੈ ॥ ੨੭ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਨਾਹਣ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚ ਚਤ੍ਵਾਰਿੰਸਤੀ ਅੰਸੂ ॥ ੪੫ ॥

੪੬. [ਜਮਨਾ ਦੇ ਕੰਢੇ ਥਾਂ ਪਸੰਦ ਕਰਨੀ]।

ਦੋਹਰਾ ॥ ਬਜਯੋ ਨਗਾਰਾ ਕੂਚ ਕੋ ਜ਼ੀਨ ਤੁਰੰਗਨਿ ਪਾਇ। ਭਯੋ ਤਯਾਰ ਡੇਰਾ ਸਕਲ ਉਤ ਨਾਹਣਪਤਿਰਾਇ ॥੧॥ ਕਬਿੱਤ ॥ ਖੇਲਿਬੇ ਅਖੇਰ ਕੋ ਸਮਾਜਿ ਰਾਜਿ ਲੀਨਿ ਬਾਜ[5] ਬਾਜ ਪੈ ਅਰੂੜ ਹ੍ਵੈ[6] ਗੁਰੂ ਕੇ ਤੀਰ ਆਯੋ ਹੈ। ਕੀਨਿ ਪਦ ਬੰਦਨਾ ਆਨੰਦ ਹ੍ਵੈ ਮੁਕੰਦ ਜਾਨਿ, ਚਢੇ ਪ੍ਰਭੁ ਬਾਹ ਕਰਿ ਤੁੰਦ ਕੋ ਚਲਾਯੋ ਹੈ। ਬਾਜਤਿ ਨਗਾਰੇ ਗਿਰ ਭਾਰੇ ਭਾਰੇ ਨਾਦਤਿ ਹ੍ਵੈ[7], ਕਾਨਨ ਪਧਾਰੇ ਗਨ ਪਾਦਪ[8] ਸੁਹਾਯੋ ਹੈਂ। ਮ੍ਰਿਗ ਕੋ ਪ੍ਰਹਾਰੈਂ ਛੋਰਿ ਤੁਪਕ ਪ੍ਰਹਾਰੇ ਕੇਈ, ਗੁਰੂ ਬਾਨ ਮਾਰੇ ਨਹੀਂ ਕੋਊ ਜਾਨਿ ਪਾਯੋ ਹੈ ॥ ੨ ॥ ਗਿਰਵਰ ਤਰੇ ਤਰੇ ਤਰੋਵਰ ਤਰਾ ਤਰ, ਬਾਟ ਅਰੁ ਪੀਪਰ ਬਰਨਬਰ ਜਾਲਹੈਂ[9]। ਹਰੜ,

---

[1] ਮਾਰ ਲਓ। [2] ਕਿਲ੍ਹਾ। [3] ਦਬਾਵਾਂਗੇ। [4] ਜੋ (ਆਪ ਨੇ) ਮੇਰਾ ਸੰਗ ਚਾਹਿਆ ਹੈ। [5] ਰਾਜਾ ਬਾਜ ਆਦਿ ਸਮਾਜ ਲੈਕੇ। [6] ਘੋੜੇ ਪਰ ਚੜ੍ਹਕੇ। [7] ਭਾਰੀ ਪਹਾੜ ਭਾਰੀ ਗੂੰਜਦੇ ਹਨ। [8] ਬ੍ਰਿੱਛ। [9] ਪਹਾੜ ਦੇ ਹੇਠ ਹੇਠ ਬ੍ਰਿੱਛ ਹਨ (ਤਰਾ ਤਰ=) ਬਹੁਤੇ ਬੋਹੜ ਤੇ ਪਿਪਲ (ਆਦਿਕ) ਸਾਰੇ ਸ੍ਰੇਸ਼ਟ ਰੰਗ ਦੇ ਹਨ।

ਬਹੇੜੇਖਰੇ ਆਂਵਰੇ[1]ਉਚੇਰੇ ਪੀਨ,ਸਸੰਦਨ[2]* ਬਡੇਰੇ ਪੈ ਘਨੇਰੇ ਕ੍ਰਿਤਮਾਲ[3] ਹੈਂ। ਕਦਰ[4], ਖਦਰ[5], ਗਨ ਕਦਲੀ[6], ਕਟਰ[7], ਜੰਬੂ[8], ਸਿੰਸ਼ਾ[9], ਕਦੰਬ[10], ਸੋ ਮਧੂਕ[11], ਕਚਨਾਲ ਹੈਂ। ਉਗੇ ਸੁ ਏਕਨਾਲ[12], ਉਦਾਲਕ[13], ਰਸਾਲ[14] ਹੈਂ, ਸਰਲ[15], ਦੀਹ ਸਾਲ[16] ਹੈਂ, ਕਨੇਰੇ ਫੂਲ ਮਾਲ ਹੈਂ[17]॥੩॥ ਫਲੇ ਫਲ ਫੂਲਨਿ ਸੋਂ[18], ਝੁਕੇ ਝੁਪ[19]ਝੂਲਨਿ ਸੋਂ, ਗਾਢੇ ਤੀਨ ਮੂਲਨਿ ਸੋਂ[20]ਖਰੇ ਏਕਸਾਰ ਹੈਂ। ਪਾਤਨ ਨਿਪਾਤ ਹੈਂ, ਅਨੇਕ ਪਾਤ ਜਾਤਿ ਹੈਂ[21],ਦਿਪਤ ਬਹੁ ਭਾਂਤਿ ਹੈਂ ਸੁ ਆਰੂ ਤੇ ਅਨਾਰ ਹੈਂ। ਬਾਤਪੋਤ[22], ਤਿੰਦੁਕ[23], ਸਪਤਦਲ[24], ਸਿੰਧਕ[25] ਹੈਂ, ਇੰਗੁਦੀ[26], ਉਦਾਲਕ[13], ਤਿਲਕ[27],ਦੇਵਦਾਰ[28] ਹੈ। ਵਧੇ ਸਮੂਹ ਡਾਰ ਹੈਂ, ਅਧਿਕ ਬਿਸਤਾਰ ਹੈਂ, ਬਹੇ ਸੁ ਬਹੁ ਬਾਰਿ ਹੈ[29],ਬਿਸਾਲ ਗੁਲਜ਼ਾਰ ਹੈ॥੪॥ ਸੈਯਾ ॥ ਕੋਰਨ ਕੇ ਮੁਖ ਹੈਮੁਕਲੈ ਬਿਕਸੇ ਰੰਗ ਫੂਲਨ ਕੋਰਨ ਕੇ।ਕੋਰਨ ਕੇ ਧਰਤਾ ਤਰੁ ਰਾਜਤਿ ਬਾਜਤਿ ਪਾਤਿ ਪਤੋਰਨ ਕੇ।ਤੋਰਨ ਕੇ ਨਹਿ ਦਾਇਬਡੇ ਫਲ ਬੂਟਬਿਸਾਲ ਬਿਜੋਰਨ ਕੇ। ਜੋਰਨ ਕੇ ਸਿਖਰੇ ਜਨੁ ਰੁੰਦਤਿ ਬਾਯੁ ਕੇ ਬੇਗ ਅਕੋਰਨ ਕੋ† ॥੫॥ ਚਿੱਤ੍ਰਪਦਾਛੰਦ॥ ਮੋਰ ਬਿਸਾਲ ਅਨੇਕ ਬਿਹੰਗ ਕਬੂਤਰ ਕੋਕਿਲ[30] ਕੀਰ ਅਘੋਰਘੋਰਨਿ ਤੇ ਘਨ ਬੋਲ ਉਠਹਿਂ ਪਿਕ,ਚਾਤ੍ਰਿਕ ਔ ਚਕਵਾਨਨ ਸ਼ੋਰ। ਸੋ ਰਹਿਂ ਸੇਵਤਿ ਕਾਨਨ ਕੋ ਨਿਤ ਦੰਪਤਿ ਕੀ ਮਿਲਿ ਕੈ ਬਰ[31]

---

[1]ਆਮਲੇ। [2]ਤ੍ਰਿਨੀਖ ਬ੍ਰਿੱਛ। (ਅ) ਗਿਆਨੀ ਇਸ ਦਾ ਅਰਥ ਤੁਣ ਵੀ ਕਰਦੇ ਹਨ। [3]ਅੰਬਲ-ਤਾਸ। [4]ਚਿੱਟੀ ਖੈਰ। [5]ਖੈਰ। [6]ਕੇਲੇ। [7]ਕਟਹਿਰ। [8]ਜਾਮਨੂੰ। [9]ਟਾਹਲੀ। [10]ਇਕ ਬ੍ਰਿਛ ਜਿਸ ਨੂੰ ਬਰਸਾਤ ਵਿਚ ਗੋਲ ਗੋਲ ਪੀਲੇ ਫੁੱਲ ਲਗਦੇ ਹਨ। [11]ਮਹੂਏ। [12]ਭਾਵ ਨਾਲੋ ਨਾਲ ਉੱਗੇ ਹੋਏ ਹਨ। [13]ਲਸੂੜੀ [ਸੰਸ:, ਉਦ੍ਦਾਲ]। [14]ਅੰਬ। [15]ਸਿੱਧੇ ( ਅ ) ਪੂਤੀਕਾਸਟ ਨਾਮੇ ਬ੍ਰਿੱਛ।(ੲ) ਚੀੜ ਜਿਸ ਵਿਚੋਂ ਗੰਦਾ ਬਰੋਜ਼ਾ ਨਿਕਲਦਾ ਹੈ [16]ਲੰਮੇ ਸਾਲ ਬ੍ਰਿੱਛ। [17]ਕਨੇਰ ਦੇ ਫੁੱਲਾਂ ਦੀਆਂ ਪੰਗਤੀਆਂ ਹਨ। [18]ਫਲਾਂ ਫੁੱਲਾਂ ਨਾਲ। [19]ਸਮੂਹ। [20]ਮੁੱਢਾਂ ਤੋਂ ਬਹੁਤ ਮੋਟੇ। [21]ਪੱਤੇ ਡਿਗਦੇ ਹਨ, ਅਨੇਕਾਂ ਜਾਤਾਂ ਪਾਤਾਂ ਦੇ ਹਨ। [22]ਢਿੱਛਰਾ, ਪਲਾਸ [ਸੰਸ:, ਵਾਤ-ਪੋਥ]। [23]ਤੇਂਦੂ, ਆਬਨੂਸ ਦੀ ਇਕ ਕਿਸਮ ਦਾ ਪੇੜ।(ਅ) ਪੀਲਕ। [24]ਛਤਵਨ ਦਾ ਬੂਟਾ। ਵਿਸ਼ਾਲ ਤ੍ਵਚ; ਸਪਤ ਪੁਰਾ। [25]ਸੰਭਾਲੂ। [26]ਹਿੰਗੋਟ ਨਾਮੇ ਬ੍ਰਿਛ। ਤਾਪਸ ਤਰੂ। (ਅ) ਜੀਆ ਪੋਤਾ [ਸੰ:, ਇੰਗੁਦੀ]। [27]ਸ੍ਰੀ ਮਤ ਨਾਮੇ ਬੂਟਾ। (ਅ) ਪੁੰਨਾਗ ਦੀ ਇਕ ਜਾਤੀ। (ੲ) ਫੁਲਾਹ। [28]ਦਿਆਰ। [29]ਬੜੀ ਵਾਯੂ ਵਗਦੀ ਹੈ। [30]ਕੋਇਲ। [31]ਨਰ ਮਾਦਾ ਦੇ ਸੁਹਣੇ ਸੁਹਣੇ ਜੋੜੇ ਮਿਲਕੇ।

*ਪਾ:-ਸਜੰਮਲ।

†ਇਹ ਸੈਯਾ ਰਾਸ ੧੧ ਅੰਸੂ ੪੯ ਅੰਕ ੧੯ ਵਿਚ ਆ ਚੁਕਾ ਹੈ, ਸਾਰੇ ਦੇ ਅਰਥ ਉਥੇ ਦਿਤੇ ਹੋਏ ਹਨ।

ਜੋਰਾਜੋਰ ਕਰੇ ਰਵ ਕੂੰਜਤਿ ਹੈਂ,ਰੁਚਿ ਪੂਜਤਿ ਬੈਠਤਿਹੈਂ ਪਰ ਮੋਰਿ[1]*॥੬॥
ਦਾਇਕ ਜੇ ਸੁਖ, ਸੁੰਦਰ ਹੈਂ ਮੁਖ, ਹੀਨ ਰਹੈਂ ਦੁਖ ਤੇ ਹਰਖਾਇ[2]। ਖਾਇ
ਸਦਾਮਨ ਭਾਵਤਿ ਜੇਵਲ,ਭੌਰ ਗੁੰਜਾਰਤਿਹੈਂਅਕੁਲਾਇ[3]।ਲਾਇਕਜੇਮਨ
ਪ੍ਰੇਮ ਧਰੇ, ਮਨ ਪੀਨ ਭਏਤਨ ਜੋ ਬਿਰਧਾਇ। ਧਾਇ ਕਹਾਂ[4] ਮ੍ਰਿਗ ਮਾਲ
ਫਿਰੈ,ਗ੍ਰਿਝ, ਰੋਝ[5] ਝੰਖਾਰਨ[6] ਕੇ ਸਮੁਦਾਇ†॥੭॥ਕੇਹਰਿ ਭਾਲਕਡੋਲਤਿ
ਹੈਂ ਗਜ ਬੋਲਤਿ ਹੈਂ ਕਰਨੀ ਅਵਿਲੋਕ।ਇੰਗਦ ਦੀਰਘ ਸੂਕਰ ਧਾਰਤਿ[7]
ਬਿੰਦ ਸਸੇ ਸੁ ਬਸੇ ਕਰਿ ਓਕ[8]। ਸ੍ਰਿੰਗ ਉਤੰਗ ਝੰਖਾਰਨ ਕੇ[9], ਪਲਪੀਨ[10]
ਫਿਰੈਂ ਕਿਤਹੂੰ ਨਹਿੰ ਰੋਕ।ਤੀਤਰ,ਆਰਨ ਚੂੜ[11],ਬਟੇਰਨ,ਜਾਇ ਸਕੈਂ ਨ
ਜਹਾਂ ਬਹੁ ਲੋਕ‡॥੮॥ਕਬਿੱਤ॥ ਲੈਕੇ ਸੰਗ ਨਾਹਟੇਸ਼ ਗੁਰੂ ਜਗਤੇਸ਼ ਹੂੰ ਕੋ,
ਖੇਲਿਬੇ ਅਖੇਰ ਕੇ ਬਹਾਨੇ ਬਨ ਗਾਹਈ। ਫਿਰੈ ਦੂਰ ਦੂਰ ਲੌ ਹਜ਼ੂਰ ਸੋਂ
ਬਖਾਨੈ ਬਾਕ'ਹੇਰੋ ਪ੍ਰਭੁ ਪੂਰਨ ਜਹਾਂ ਕੋ ਚਿਤ ਚਾਹਿਈ।ਹੋਇ ਸਭਿ ਰੀਤਿ
ਸੁਖ,ਕੋਈ ਰੁਤ ਮੈਂ ਨ ਦੁਖ,ਦੀਜੈਫੁਰਮਾਇਮੁਖਃ–ਇਹਾਂ§ ਨਿਰਬਾਹਈ[12]
–। ਤਹਾਂ ਘਾਲਿ ਡੇਰਾ ਕਰੋ ਅਨੰਦ ਬਸੇਰਾ ਨਿਤ, ਨਗਰ ਬਡੇਰਾ ਬਨੈ
ਆਪ ਜੋ ਉਮਾਹਈ[13]' ॥੯॥ ਊਚ ਨੀਚ ਥਾਨ ਫ਼ਿਰੇ ਗੁਰੂ ਭਗਵਾਨ ਬਹੁ
ਮਨ ਮੈਂ ਬਿਲੰਦ ਹੀ ਪਸੰਦ ਕੌ ਨ ਆਵਈ।ਬਿਚਰਤਿ ਗਏ ਰੰਮ[14]ਜਮੁਨਾ
ਪ੍ਰਵਾਹ ਜਹਾਂ, ਹੇਰਿ ਹਰਖਾਨੇ ਨੀਰ ਅਧਿਕ ਸੁਹਾਵਈ। ਦੀਰਘ ਜੁ ਦੂਨ
ਤਾਂ ਕੀ ਦੁਤਿਕੌਚਊਨ[15]ਕਰੈ,ਲੋਕਨ ਤੇ ਸੂੰਨ[16] ਬਨ ਜਹਾਂ ਦ੍ਰਿਸ਼ਟਾਵਈ।
ਸਭਿ ਜੀ ਕੇ ਹਾਰ ਹੈ ਕਿ ਸਬਜ਼ੀ ਬਹਾਰ ਹੈ ਸੁ ਮੰਜੁਸ ਬਿਹਾਰ ਹੈ[17] ਅਨੰਦ

---

[1]ਉੱਚੀ ਅਵਾਜ਼ ਕਰਕੇ ਕੂਜਦੇ ਹਨ, (ਜਿਨਾਂ ਦੀ) ਰੁਚੀ ਪੂਰਨ ਹੋ ਰਹੀ ਹੈ, ਉਹ ਪਰ ਮੋੜ ਮੋੜ ਕੇ ਬੈਠਦੇ ਹਨ। [2]ਜਿਨ੍ਹਾਂ ਦੇ ਮੂੰਹ ਸੁਹਣੇ ਹਨ ਤੇ ਸੁਖਾਂ ਦੇ ਦੇਣ ਵਾਲੇ ਹਨ ਤੇ ਜੋ ਦੁੱਖਾਂ ਤੋਂ ਹੀਨ ਹੋਕੇ ਹਰਖ ਵਿਚ ਰਹਿਦੇ ਹਨ (ਪੰਛੀ)। [3]ਕਾਹਲੀ ਨਾਲ। [4]ਕਿਧਰੇ ਤਾਂ ਦੌੜਦੀ ਫਿਰਦੀ ਹੈ। [5]ਨੀਲਗਾਏ। [6]ਬਾਰਾਸਿੰਗਾ। [7]ਵਡੀਆਂ ਵਡੀਆਂ ਹੁੱਡਾਂ ਸੂਰ ਧਾਰਦੇ ਹਨ। [8]ਘਰ ਬਣਾ ਕੇ ਰਹਿੰਦੇ ਹਨ। [9]ਬਾਰਾਸਿੰਗਿਆਂ ਦੇ। [10]ਮੋਟੇ ਮਾਸ ਵਾਲੇ। [11]ਕੁੱਕੜ। [12]ਏਥੇ ਨਿਰਬਾਹ ਹੋ ਜਾਵੇਗਾ। [13]ਜੇ ਆਪ ਚਾਹੋਗੇ। [14]ਸੁੰਦਰ। [15]ਚਉਗੁਣਾ। [16]ਭਾਵ ਏਕਾਂਤ। [17]ਸਭ ਦੇ ਜੀ ਦੇ ਹਰਨਹਾਰੀ ਹਰਿਆਵਲ ਦੀ ਬਹਾਰ ਹੋ ਰਹੀ ਹੈ ਤੇ ਮਨੋਹਰ ਵਿਚਰਦੀ ਹੈ (ਜਮੁਨਾ) [ਸਿਸ:, ਮੰਜੁ=ਮਨੋਹਰ]।

*ਇਹ ਛੰਦ ਬੀ ਪਿਛੇ ਥੋੜੇ ਥੋੜੇ ਪਾਠਾਂ ਦੇ ਫਰਕ ਨਾਲ ਰਾਸ ੧੧ ਅੰਸੂ ੪੯ ਅੰਕ ੨੧ ਵਿਚ ਆ ਚੁੱਕਾ ਹੈ, ਸਾਰੇ ਦੇ ਅਰਥ ਉਥੇ ਤੱਕੋ।

+ਪਾਠਾਂਤ੍ਰ ਭੇਦ ਨਾਲ ਇਹ ਛੰਦ ਰਾਸ ੧੧ ਅੰਸੂ ੪੯ ਅੰਕ ੨੨ ਵਿਚ ਵੀ ਆ ਚੁੱਕਾ ਹੈ ਅਰਥ ਵੀ ਓਥੇ ਦਿਤੇ ਹਨ।

‡ਪਾਠ ਦੇ ਥੋੜ੍ਹੇ ਥੋੜੇ ਫਰਕ ਨਾਲ ਰਾਸ ੧੧ ਅੰਸੂ ੪੯ ਅੰਕ ੨੩ ਵਿਚ ਇਹ ਬੀ ਆ ਚੁੱਕਾ ਹੈ ਤੇ ਅਰਥ ਬੀ ਓਥੇ ਦਿਤੇ ਹਨ।

§ਪਾ:–ਜਹਾਂ।

ਉਪਜਾਵਈ ॥੧੦॥ ਸੁਤਾ ਸਪਤਾਸੁ ਕੀ, ਨਸੱਯਾ ਪਾਪ ਰਾਸਿ ਕੀ ਦਿਵੱਯਾ ਮੋਖ ਦਾਸ ਕੀ ਲਖੈਂ ਜੁ ਨੇਮ ਜਮਨਾ। ਏਕ ਬਾਰਿ ਬਾਰਿ ਛੁਏ ਪਾਵਨਤਾ ਪਾਵਨ ਕੈ ਪਾਨ ਤੇ ਸ਼ਨਾਨ ਤੇ ਦੁਖਤਿ ਭਿਨ ਜਮ ਨਾ। ਸ਼ਯਾਮ ਜਲ ਜਲਜ ਬਿਲੋਚਨਿ ਕੀ ਸ਼ਯਾਮ ਪਤਿ ਚੰਚਲ,ਅਛਲ,ਜਿਨ ਛਲਯੋ ਕਾਲ-ਜਮੁਨਾ।ਜਾਂਕੇਆਨ ਸਮ ਨਾ* ਬਿਘਨ ਗਨ ਸ਼ਮਨਾ ਸਦੀਵਸਿੰਧ ਗਮਨਾ ਸੁਹਾਇ ਸ਼ੁਭ ਜਮਨਾ†॥੧੧॥ਕੇਤੀ ਦੂਰ ਤੀਰ ਤੀਰ ਫਿਰੇ ਬਰ ਬੀਰ ਧੀਰ ਹੇਰਤਿ ਗੰਭੀਰ ਨੀਰ ਸੀਰ ਸ਼ੁਭ ਚਾਲਤੇ। ਕਹੂੰ ਬੇਗ ਜ਼ੋਰ ਤੇ ਮਰੋਰਤੇ ਸੁ ਭੌਰੀ ਪਰੈ[1],ਕਹੂੰ ਫੇਨ ਫੋਰਤੇ ਕਹੂੰਕ ਸੋ ਉਠਾਲਤੇ[2]।ਕਤਹੂੰ ਉਤੰਗ ਸ਼ਯਾਮ ਰੰਗ ਕੇ ਤਰੰਗ ਬ੍ਰਿੰਦ ਕਤਹੂੰ ਮਤੰਗ ਅੰਗ ਸੰਗਨਿ ਉਛਾਲਤੇ[3]। ਪਾਬਰ ਪਖਾਲਤੇ,ਕਹੂੰਕ ਤਟ ਡਾਲਤੇ[4],ਕਿਤੇਕ ਜਲ ਹਾਲਤੇਝਖਾਦਿਜੰਤੁਜਾਲ ਤੇ[5] ॥੧੨॥ ਬਿਚਰੇ ਬਿਲੋਕਤਿ ਸੁ ਥਲ ਹੇਤੁ ਰੋਕਨਿ ਕੇ ਭੇਤੀ ਜੋ ਹੈਂ ਲੋਕ ਹਾਥਜੋਰਿ ਸੋ ਬਤਾਵਤੇ।ਸੁੰਦਰ ਸਿਲਾਨਕੂਲ ਜਾਨਯੋ ਅਨਕੂਲ ਆਛੇ ਖਰੇ ਦ੍ਰਿਢ ਮੂਲ ਜਹਾਂ ਬਿਟਪ ਸੁਹਾਵਤੇ।ਗੁਰੂ ਕੇ ਪਸੰਦ ਆਯੋ ਆਨੰਦ ਬਿਲੰਦ ਪਾਯੋ ਭਾਖਤਿ ਨਰਿੰਦ ਸੰਗ 'ਏਈ ਮਨ ਭਾਵਤੇ। ਪਿਖੈਂ ਸੁ ਪੂਰ ਆਵਤੇ[6] ਸਮੁਖ ਛਬਿ ਪਾਵਤੇ ਰਿਦੇ ਕੋ ਹਰਖਾਵਤੇ ਸੁ ਬੇਗ ਜਲ ਜਾਵਤੇ' ॥ ੧੩॥ ਮੇਦਨੀ ਪ੍ਰਕਾਸ਼ ਕੋ ਸੁਨਾਇ ਨਿਜ ਖਾਸਕੋ ਸੁ ਹੋਇ ਜਲ ਪਾਸਕੋ,ਤੁਰੰਗਕੋ ਟਿਕਾਇ ਕੈ।ਹੇਰਿਤਰੁ ਮੂਲ ਕੋ ਸੁ ਜਮਨਾ ਕੇ ਕੂਲ ਕੋ ਨਿਵੇਸ ਹੇਤੁ ਉਤਰੇ ਅਨੰਦ ਕੋ ਬਢਾਇ ਕੈ। ਤਾਤਕਾਲ ਡਾਲਿ ਕਰਿ ਫਰਸ਼ ਉਤਾਲ ਕਰਿ ਗਾਦੀ ਰੰਗ ਲਾਲ ਕੀ ਸੁ ਦਾਸਨਿ ਡਸਾਇ ਕੈ। ਬੈਠਿ ਸ਼੍ਰੀ ਗੁਬਿੰਦ ਸਿੰਘ ਬੋਲਤਿ ਨਰਿੰਦ ਸੰਗ 'ਸੁੰਦਰ ਬਿਲੰਦ ਹੈ ਪਸੰਦ ਮਨ ਭਾਇ ਕੈ ॥੧੪॥

[1]ਘੁੰਮਰ ਪੈਂਦਾ ਹੈ। [2]ਕਿਤੇ ਓਹ (ਘੁੰਮਰ) ਝੱਗ ਫੋੜਦੇ ਹਨ ਤੇ ਕਿਤੇ (ਓਹ ਝੱਗ) ਬਣਾਉਂਦੇ ਹਨ। [3]ਕਿਤੇ ਹਾਥੀ (ਜਲ ਕ੍ਰੀੜਾ ਕਰਦੇ) ਅੰਗਾਂ ਨਾਲ (ਪਾਣੀ) ਉਛਾਲਦੇ ਹਨ (ਜੰਗਲੀ ਹਾਥੀ ਸ਼ਿਵਾਲਕ ਵਿਚ ਹੈਨ)।(ਅ) ਮਾਨੋ ਹਾਥੀ......। [4]ਕਿਨਾਰੇ ਢਹਿ ਰਹੇ ਹਨ। [5]ਤੇ ਕਿਤੇ ਕੁ ਸਮੂਹ ਮੱਛੀ ਆਦਿ ਜੰਤੂਆਂ ਕਰਕੇ ਜਲ ਹਿੱਲਦਾ ਹੈ। [6]ਪੂਰਨ (ਜਲ ਦਾ ਵੇਗ) ਆਉਂਦਾ ਦਿੱਸਦਾ ਹੈ।

*ਇਹ ਟਿਕਾਣਾ ਸੱਚਮੁਚ ਬੜਾ ਸੁਹਣਾ ਤੇ ਰਮਣੀਕ ਹੈ, ਜਮਨਾ ਦਾ ਪ੍ਰਵਾਹ ਏਥੇ ਉਪਰੋਂ ਆਉਂਦਾ ਸ਼ਿਵਾਲਕ ਨਾਲ ਟੱਕਰ ਖਾਕੇ ਹੇਠ ਨੂੰ ਮੁੜਦਾ ਡਾਢਾ ਖ਼ੂਬਸੂਰਤ ਲਗਦਾ ਹੈ। ਜਲ ਦਾ ਰੰਗ ਬੀ ਸਿਆਲੇ ਵਿਚ ਅਜੀਬ ਨੀਲਾ ਨੀਲਾ ਹੁੰਦਾ ਹੈ. ਕਿਨਾਰਾ ਉਚਾ ਹੈ। ਕਦੇ ਖਾਲਸਾ ਏਥੇ ਰੌਣਕ ਵਧਾਵੇ ਤਾਂ ਚੰਗਾ ਹੋਵੇ, ਬੜਾ ਸੁਹਣਾ ਥਾਉਂ ਹੈ।

†ਇਹ ਕਬਿਤ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਅਧਯਾਯ ੫੭ ਅੰਕ ੧੦੨ ਵਿਚ ਆ ਚੁਕਾ ਹੈ। ਅਰਥ ਬੀ ਉਥੇ ਦਿਤੇ ਹਨ।

ਜਮਨਾ ਪ੍ਰਵਾਹ ਇਕ, ਦੂਸਰੇ ਉਤੰਗ ਤਟ[1], ਤੀਸਰੇ ਤਰੁਨਿਠਟ[2] ਸੈਲਨ ਕੀ ਸੈਲ ਹੈ[3]। ਸਬਜ਼ੀ ਸੁਹਾਇ, ਬਿਨ ਪੰਕ ਹੈ ਸੁ ਥਾਇ, ਸ਼ੁਭ ਦੂਨ ਬਿਸਤਾਰ ਸੋ ਉਦਾਰ ਚਲੈ ਗੈਲ ਹੈ[4]।ਮੇਦਨੀ ਪ੍ਰਕਾਸ਼ ਸੁਨਿ ਹਾਥ ਜੋਰਿ ਬਾਕ ਭਨਿ 'ਮਨ ਕੀ ਪਛਾਨੋ ਤੁਮ ਦੇਖਯੋ ਥਲ ਛੈਲ ਹੈ[5]।ਈਹਾਂ ਲਗਿ ਹੱਦ ਹਮ ਕਰੀ ਰਿਪੁ ਸੰਗ ਬਦ[6] ਕੇਤੀ ਬਾਰ ਜਿਦੈਂ ਕਰਿ ਜੰਗ ਭਯੋ ਐਲ ਹੈ[7] ॥ ੧੫ ॥ ਫਤੇ ਸ਼ਾਹ ਮਹੀਪਾਲ ਹਮ ਤੇ ਬਿਸਾਲ ਦੇਸ਼ ਧਾਰਤਿ ਗ਼ਰੂਰ ਸੂਰ ਲੈ ਕੈ ਸਮੁਹਾਤਿ ਹੈ। ਦੇਤਿ ਹੈ ਬਿਖਾਦ ਕੋ ਨ ਰਾਖੈ ਮਿਰਜਾਦ ਕੋ, ਬਿਰੋਧ ਪਰਯੋ ਆਦਿ ਕੋ ਨ ਹੋਤਿ ਕਬਿ ਸ਼ਾਂਤਿ ਹੈ। ਯਾਂ ਤੇ ਮੈਂ ਅਰਾਧੇ ਉਰ, ਆਏ ਆਪ ਬਲੀ ਗੁਰ, ਕਾਮਨਾ ਕੋ ਜਾਨਿ ਮਨ ਪੂਰੀ ਸਭਿ ਭਾਂਤਿ ਹੈ। ਹੱਦ ਪੈ ਨਿਵੇਸ ਕੀਨਿ ਭਯੋ ਸਭਿ ਤ੍ਰਾਸ ਹੀਨ, ਮੋਕੋ ਦਾਸ ਚੀਨ ਪਾਸ ਲੀਨਿ ਬਾਸ ਖਯਾਤ ਹੈ[8] ॥੧੬॥ ਸੁਨਿ ਕੈ ਨਰਿੰਦ ਪੀਰ[9] ਸ਼੍ਰੀ ਗੁਵਿੰਦ ਸਿੰਘ ਬੀਰ, ਦਈ ਕਹਿ ਧੀਰ 'ਜੌਲੌ ਹਮ ਥਿਰੈਂ ਥਾਨ ਮੈਂ। ਕੌਨ ਸੀਸ ਧਾਰੇ ਦੋਇ, ਆਇ ਕੈ ਸਮੁਖ ਹੋਇ[10] ਤੀਰਨਿ ਪਰੋਇ ਰਿਪੁ ਕਰੌਂ ਘਮਸਾਨ ਮੈਂ। ਬਾਪੁਰੇ ਅਪਰ ਇਨ ਗਿਨਤੀ ਬਖਾਨੈ ਕਹਾਂ ਲਰੈ ਜੋ ਨੁਰੰਗ ਸਾਰੇ ਰੰਗ ਦੇਊ ਹਾਨ ਮੈਂ[11]। ਅਭੈ ਦਾਨ ਦੀਨਿ 'ਰਹੋ ਸੁਖ ਮੈਂ ਅਸੀਨ[12] ਅਥਿ, ਚਿੰਤ ਤੇ ਬਿਹੀਨ ਕਾਨ ਆਨ ਕੀ ਨ ਮਾਨ ਮੈਂ[13]॥੧੭॥ ਸੈਯਾ ॥ ਬਾਕ ਬਿਲਾਸ ਪ੍ਰਭੂ ਇਮ ਕੀਨਿ ਨਰਿੰਦ ਬਿਲੰਦ ਅਨੰਦ ਕਿਯੋ। ਭੀਰ ਬਿਹੀਰ ਕੀ ਮਾਰਗ ਤੇ ਸਮੁਦਾਇ ਸਮਾਜ ਪਹੂੰਚਿ ਗਯੇ। ਕੀਨਿ ਨਿਵੇਸ਼ ਅਸ਼ੇਸ਼ ਹੀ ਸੈਨ, ਤੁਰੰਗ ਕੋ ਬ੍ਰਿੰਦ ਲਗਾਇ ਦਯੋ। ਆਪਨੇ ਆਪਨੇ ਥਾਨ ਸਭੀ, ਅਵਿਲੋਕਿ ਕੁਸ਼ਾਦ[14] ਕੋ ਰੋਕ ਲਯੋ ॥੧੮॥ ਕਬਿੱਤ॥ ਤਨ ਦੀਨ[15] ਚਾਨਣੀ ਚਕੋਦ[16] ਚਾਰੁ ਚਹੂ ਦਿਸ਼ਿ ਝਾਲਰ ਜ਼ਰੀ ਕੀ ਗਨ ਲਰੀ ਮੁਕਤਾਨ ਕੀ। ਰੇਸ਼ਮ ਕੀ ਡੋਰਨ ਸੋਂ ਐਂਚਿ ਕਰਿ ਜੋਰਨ ਸੋਂ[17] ਬੰਧਿ ਚਹੂ ਓਰਨ ਸੋਂ ਗਾਢੀ ਕੈ ਮਹਾਨ ਕੀ[18]।

[1]ਉੱਚਾ ਹੈ ਕਿਨਾਰਾ। [2]ਤੀਸਰੇ ਬ੍ਰਿੱਛਾਂ ਦਾ ਠਾਠ (ਖੂਬ ਹੈ)। (ਅ) ਸੂਰਜ ਦੀ ਸ਼ੋਭਾ ਭੀ ਅਰਥ ਲਾਉਂਦੇ ਹਨ। [3]ਪਹਾੜਾਂ ਦੀ ਸੈਰ ਹੈ। [4]ਬੜਾ ਰਾਹ ਚਲਦਾ ਹੈ। [5]ਸੁੰਦਰ। [6]ਨੀਯਤ ਕੀਤੀ ਹੋਈ ਹੈ। [7]ਜੰਗ ਦਾ ਰੌਲਾ ਪਿਆ ਹੈ। [8]ਨੇੜੇ ਵਾਸਾ ਲਿਆ ਹੈ ਪ੍ਰਗਟ ਹੀ। [9]ਰਾਜੇ ਦਾ ਦੁਖ। [10]ਕੌਣ ਦੋ ਸਿਰਾਂ ਵਾਲਾ ਜੰਮਿਆ ਹੈ ਜੋ ਸਾਹਮਣੇ ਹੋਵੇ। [11]ਰੰਗ (ਅਨੰਦ) ਨਾਸ਼ ਕਰ ਦਿਆਂਗਾ। [12]ਸੁਖਾਂ ਵਿਚ ਟਿਕ ਕੇ। [13]ਮਨ ਵਿਚ ਨਾਂ (ਜਾਣੋ)। [14]ਖੁੱਲ੍ਹਾ (ਥਾਂ)। [15]ਤਾਣ ਦਿਤੀ। [16]ਚਾਰ ਕੋਨਿਆਂ ਵਾਲੀ ਚਾਨਣੀ। [17]ਜ਼ੋਰ ਨਾਲ। [18]ਬਹੁਤ ਤਕੜੀ ਕੱਸ ਦਿੱਤੀ।

ਤੰਬੂ ਜੁ ਕਦੰਬ ਆਡ ਦੀਨੇ ਹੈਂ[1] ਬਿਲੰਬ ਬਿਨ, ਤਾਨੀ ਹੈ ਬਨਾਤ ਕੀ ਕਨਾਤ ਓਟ ਠਾਨਿ ਕੀ[2]। ਲੈਨ[3] ਹੈ ਕਿਕਾਨ ਕੀ ਸੁਹਾਈ ਦੁਤਿਵਾਨ ਕੀ ਬਨਾਈ ਬੁੱਧਿਵਾਨ ਕੀ ਦਿਖਾਈ ਰੰਗਵਾਨ ਕੀ[4] ॥ ੧੯ ॥ ਲਾਗਯੋ ਹੈ ਅਸ਼ੇਸ਼ ਡੇਰਾ ਉਠਿਕੈ ਨਰੇਸ਼ ਹੇਰਾ ਲੈ ਕੈ ਗੁਰ ਆਇਸੁ ਕੋ ਆਪ ਜਾਨਿ ਕੀਨਿਯੋ।ਦੂਨ ਅਭਿਰਾਮਨੀ ਮੈਂ ਜਾਮਨੀ ਬਿਤੀਤ ਕਰੀ, ਜਮੁਨਾ ਕੇ ਜਲ ਮੈਂ ਸ਼ਨਾਨ ਕਰਿ ਲੀਨਿਯੋਂ।ਚਾਰ ਘਰੀ ਦਿਨ ਚਰੇ ਨਾਹਣੇਸ਼ ਪਾਸ ਆਯੋ ਬੰਦਨਾ ਕੋ ਠਾਨਿ ਪਗ ਪ੍ਰਭੁ ਪ੍ਰੇਮ ਭੀਨਿਯੋ। ਬੈਠਿਕੈ ਪ੍ਰਸੰਗ ਕੋਈ ਬੋਲਯੋ ਰਸ ਰੰਗ ਸੋਈ ਬੂਝਯੋ ਜਨੋਂ ਬਤਾਇ ਦੇਤਿ ਬਿਲਮ ਬਿਹੀਨਯੋ ॥ ੨੦ ॥ ਬਾਕ ਕੋ ਪ੍ਰਕਾਸ਼ ਕੀਨਿ ਮੇਦਨੀ ਪ੍ਰਕਾਸ਼ ਸੰਗ 'ਸੁਨੋਂ ਮਹਿਪਾਲਕ ! ਜਨੋਂ ਰੀਤਿ ਰਾਜਨੀਤਿ ਕੀ।ਸੁਭਟ ਪ੍ਰਚੰਡ ਕੋ ਘਮੰਡ ਹੁਇਆਗੇ ਬਹੁ ਕੈਸੇ ਬਿਨ ਜੰਗ ਤੇ ਧਰੈਂਗੇ ਧੀਰ ਚੀਤ ਕੀ[5]।ਵਧੈ ਗੋ ਵਿਰੋਧ, ਸਮਸ਼ੇਰ ਕੋ ਬਸਨ ਜੋਧ[6], ਹਤੈਂ ਸ਼ਮਸ਼ੇਰ ਕ੍ਰੋਧ, ਰੱਛਾ ਕਰੈਂ ਮੀਤ ਕੀ। ਚਾਹੀਏ ਮਵਾਸ ਕੋਟ ਬਨੈ[7] ਆਪ ਪਾਸ ਓਟ, ਤ੍ਰਾਸ ਦੇ ਰਿਪੁਨ, ਪੁਨ ਆਸ ਧਰੈਂ ਜੀਤ ਕੀ[8]' ॥ ੨੧ ॥ ਨਾਹਣ ਨਰਿੰਦ ਹਾਥ ਬੰਦਿ ਕੇ ਬਖਾਨ ਜੋ ਤ ਬਿੰਬ ਬਨੈ ਤਾਤਕਾਲ ਨ ਬਿਲਮ ਮੋਹਿ ਭਾਇ ਹੈ। ਸਗਰੀ ਅਨੀਕ[9] ਔਰ ਪ੍ਰਜਾ ਜੇਤੀ ਦੇਸ਼ ਬੀਚ ਕਰਿਹੌਂ ਬਟੋਰਨਿ ਪਹੁੰਚੈ ਸਹਿਸਾਇ ਹੈ। ਕਰੀਏ ਹਕਾਰਨਿ ਮਜੂਰ ਔਰ ਕਾਰੀਗਰ ਸੁਨਿਬੇ ਤੇ ਜਹਾਂ ਕਹਾਂ ਆਇ ਉਤਲਾਇ ਹੈਂ। ਅਪਨਿ ਲਗਾਵੈਂ ਸੈਨ, ਸ਼ੀਘ੍ਰ ਹੁਇ ਤਯਾਰ ਐਨ, ਹਮੈਂ ਕਾਹੂ ਭੈ ਨ ਰਿਪੁ ਤ੍ਰਾਸ ਘਨੋ ਪਾਇ ਹੈ' ॥੨੨॥ ਸੈਯਾ ॥ ਸ਼੍ਰੀ ਕਲਗੀਧਰ ਸੋਂ ਕਹਿ ਕੈ ਸਭਿ ਗ੍ਰਾਮਨਿ ਮੈਂ ਤਤਕਾਲ ਪਠਾਏ। ਮਾਨਵ ਬ੍ਰਿੰਦ ਬਟੋਰਨਿ ਕੀਨਿ ਹੁਤੇ ਨਿਜ ਦੇਸ਼ ਮੈਂ ਸਾਰੇ ਬੁਲਾਏ। ਆਇ ਹਜ਼ਾਰਨ ਕੋਟ ਬਨਾਵਨਿ ਬ੍ਰਿੰਦ ਮਜੂਰ ਸੁਨੇ ਚਲਿ ਆਏ।ਭੀਰ ਭਈ ਗੁਰ ਦੇਗ ਚਲੈ ਬਿਨ ਤੋਟ ਰਹੇ ਪਿਖਿ ਕੈ ਬਿਸਮਾਏ॥੨੩॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪ੍ਰਥਮ ਰੁਤੇ 'ਜਮਨਾ ਤਟ ਆਗਾਮਨ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤ੍ਵਾਰਿੰਸਤੀ ਅੰਸੂ॥੪੬॥

---

[1] ਤੰਬੂ ਸਾਰੇ ਤਾਣ ਦਿੱਤੇ। [2] ਓਟ ਕਰ ਦਿੱਤੀ। [3] ਕਤਾਰ। [ਅੰਗ੍ਰੇਜ਼ੀ, ਲਾਈਨ]। [4] ਬੁਧੀਵਾਨਾਂ ਨੇ (ਅੱਡੋ ਅੱਡ) ਰੰਗ (ਦੇ ਘੋੜਿਆਂ) ਦੀ (ਕਤਾਰ) ਬਨਾ ਦਿਖਾਈ ਹੈ। [5] ਚਿਤ ਵਿੱਚ ਧੀਰਜ ਕੀਕੂੰ ਧਾਰਨਗੇ ਭਾਵ ਟਿਕ ਕੇ ਕੀਕੂੰ ਬੈਠਣਗੇ। [6] ਜੋਧਿਆਂ ਦਾ ਵੱਸਣਾ ਸ਼ੇਰਾਂ ਵਾਂਙੂ ਹੋਵੇਗਾ ਭਾਵ ਹਰ ਵੇਲੇ ਜੰਗ ਨੂੰ ਤਿਆਰ। [7] ਰਖਣਾ ਦਾ ਥਾਉਂ ਕੋਈ ਕਿਲਾ ਬਣੇ। [ਸਿਸ:, ਮਵਾਸ=ਰਾਖੀ ਦਾ ਥਾਉਂ]। [8] ਜੋ ਵੈਰੀਆਂ ਨੂੰ ਡਰ ਦੇਵੇ, ਫਿਰ (ਸੂਰਮੇ) ਜਿੱਤ ਦੀ ਆਸਾ ਰੱਖਣ। [9] ਸੈਨਾ।

੪੭. [ਪਾਂਵਟਾ ਰਚਿਆ]।

ਦੋਹਰਾ ॥ ਭਈ ਭੀਰ ਜਿਤ ਕਿਤਹੁੰ ਤੇ ਨਰ ਪਹੁੰਚੇ ਸਮੁਦਾਇ । ਜੰਗਲ ਮਹਿਂ ਮੰਗਲ ਕਰਯੋ ਕਲਗ਼ੀਧਰ ਹਰਿਖਾਇ ॥ ੧ ॥ ਤੋਟਕ ਛੰਦ ॥ ਹਿਤ ਕੋਟ ਚਿਨਾਵਨਿ ਚਾਹਿ ਧਰੀ । ਕਲਗ਼ੀਧਰ ਆਇਸੁ ਏਵ ਕਰੀ । 'ਅਬਿ ਲੇਹੁ ਹਜ਼ਾਰ ਕਰਾਹ ਕਰੋ[1] । ਜਮਨਾ ਤਟ ਲਗਾਇ ਬਨਾਇ ਧਰੋ' ॥ ੨ ॥ ਸੁਨਿ ਆਇਸੁ ਦਾਸਨਿ ਸ਼ੀਘ੍ਰ ਧਰੀ । ਬਨਵਾਇ ਭਲੇ ਬਿਧਿ ਸੰਚ ਕਰੀ । ਸਭਿ ਆਨਿ ਧਰਯੋ ਤਤਕਾਲ ਤਹਾਂ । ਜਮਨਾ ਤਟ ਬੈਠਨਿ ਥਾਨ ਜਹਾਂ॥੩॥ ਗੁਰ ਨਾਨਕ ਆਦਿਕ ਨਾਮ ਲਿਏ । ਕਰ ਜੋਰਿ ਖਰੇ ਅਰਦਾਸ ਕਿਏ । "ਦਸਮੋ ਪਤਿਸ਼ਾਹ ਚਿਨਾਵਤਿ ਹੈਂ । ਜਮਨਾ ਤਟ ਕੋਟ ਬਨਾਵਤਿ ਹੈਂ ॥ ੪ ॥ ਦਿਨ ਰੈਨ ਸਹਾਇਕ ਆਪ ਬਨੋ । ਬਿਘਨਾਗਨ ਕੋ ਤਤਕਾਲ ਹਨੋ'।ਇਮ ਹੋਇ ਖਰੇ ਅਰਦਾਸ ਕਰੀ । ਕਰ ਬੰਦਿ ਭਲੇ ਪਰਣਾਮ ਕਰੀ ॥ ੫ ॥ ਬਹੁਰੋ ਸਭਿ ਮੈਂ ਬਰਤਾਇ ਦਿਯੋਕਰਿ ਆਦਰ ਲੇ ਮੁਖ ਖਾਨਿ ਕਿਯੋ। ਪੁਨ ਆਪ ਉਠੇ ਨ੍ਰਿਪ ਸੰਗ ਲਿਯੋ । ਪਰਧਾਨ ਸਮੂਹ ਸੁ ਸੰਗ ਭਯੋ ॥ ੬ ॥ ਬਿਸਤਾਰ ਜਿਤੇਕ ਬਿਸਾਲ ਚਹਯੋ।ਚਿਨਿਬੇ ਕਹੁ ਕੋਟ ਸੁਨਾਇ ਕਹਯੋ । ਜਿਸ ਬੀਚ ਹਜ਼ਾਰਹੁ ਬੀਰ ਰਹੈਂ।ਹਯ ਬ੍ਰਿੰਦਨਿ ਕੋ ਜਹਿਂ ਥਾਨ ਲਹੈਂ॥੭॥ਲਰਿਬੇ ਹਿਤ ਘਾਤ ਬਨਾਇ ਕਰੋ । ਹਤਿ ਹੇਤੁ ਤੁਫੰਗ ਬਿਧਾਨ ਧਰੋ[2] । ਗੁਰ ਪੂਰਬ ਹਾਥ ਲਗਾਇ ਦਯੋ । ਰਣ ਲੋਨਿ ਵਤੇ ਉਤਸਾਹ ਹਿਯੋ ॥ ੮ ॥ ਸਮੁਦਾਇ ਲਗੇ ਸਭਿ ਕਾਰ ਕਰੈਂ । ਗਨ ਪਾਹਨ ਆਨਿ ਬਨਾਇ ਧਰੈਂ । ਮ੍ਰਿਤਕਾ ਗਨ ਡਾਲਤਿ ਪੰਕ[3] ਘਨੋ।ਬਹੁ ਰੌਰ ਪਰੋ ਬਡ ਜੰਗ ਮਨੋ॥੯॥ ਸਿਰ ਊਪਰ ਕੋਇ ਉਠਾਵਤਿ ਹੈ। ਗਨ ਪਾਥਰ ਕੋ ਉਖਰਾਵਤਿ ਹੈ। ਰਘੁਬੀਰ ਮਨੋ ਦਧਿ ਸੇਤੁ ਕਰਯੋ[4] । ਨਰ ਬ੍ਰਿੰਦਨਿ ਤੇ ਇਮ ਰੌਰ ਪਰਯੋ ॥ ੧੦ ॥ ਕਹਿ ਕੋਇਕ ਕਾਰ ਕਰਾਵਤਿ ਹੈਂ । ਬਿਧਿ ਰਾਖਨਿ ਕੋ ਸੁ ਬਤਾਵਤਿ ਹੈਂ । ਗੁਰ ਸੰਝ ਸਕਾਰ[5] ਨਿਹਾਰਤਿਹੈਂ।ਮੁਖ ਸਾਧਹਿ ਸਾਧ[6]ਉਚਾਰਤਿ ਹੈਂ ॥੧੧॥ ਮਹਿਪਾਲਿਕ ਸੈਨ ਕਰੈ ਕ੍ਰਿਤਕੋ। ਗੁਰ ਸੰਗਤਿ ਭਾਉ ਧਰੇ ਚਿਤਕੋ। ਕਲਗ਼ੀਧਰ ਕੇ ਭਟ ਕਾਰ ਕਰੈਂ। ਪੰਚ ਭ੍ਰਾਤ ਕਰਾਵਤਿ ਤੀਰ ਥਿਰੈਂ ॥੧੨॥ ਬਡ ਬ੍ਰਿੰਦ ਮਸੰਦਨਿ ਸੰਗ ਲਿਯੋ।ਨੰਦਚੰਦ ਕਹੈ ਉਤਸਾਹ ਦਿਯੋ।ਨਰ ਹੋਇ ਹਜ਼ਾਰਹੁੰ ਆਨਤਿ ਹੈਂ ।

[1]ਹਜ਼ਾਰ ਰੁਪਯੇ ਦਾ ਕੜਾਹ ਪ੍ਰਸ਼ਾਦ ਕਰੋ [2]ਮਾਰਨੇ ਲਈ ਬੰਦੂਕਾਂ ਦੀ ਬਿਧੀ ਬਨਾਓ । [3]ਚਿੱਕੜ ਭਾਵ ਗਾਰਾ । [4]ਰਾਮਚੰਦ੍ਰ ਮਾਨੋ ਸਮੁੰਦਰ ਤੇ ਪੁਲ ਬਨ੍ਹਾ ਰਿਹਾ ਹੈ । [5]ਸ਼ਾਮਾਂ ਨੂੰ ਤੇ ਸਵੇਰੇ । [6]ਸ਼ਾਬਾਸ਼ ਸ਼ਾਬਾਸ਼ ।

ਕਰਿ ਡੂਰਨਤਾ ਗੜ੍ਹ ਠਾਨਤਿ ਹੈਂ॥੧੩॥ਸਭਿ ਬਾਸੁਰ ਦੋਰਗ ਬਿਸਾਲ ਚਲੇ। ਮਨ ਭਾਵਤਿ ਭੋਜਨ ਭੂਰ ਮਿਲੇ। ਗੁਰ ਲੇ ਕਰਿ ਸੰਗ ਮਹੀਪਤਿ ਕੋ।ਫਿਰਿ ਹੇਰਤਿ ਹੈਂ ਸਗਰੀ ਕ੍ਰਿਤ ਕੋ ॥ ੧੪ ॥ ਬਹੁ ਸ਼ੀਘ੍ਰ ਬਨੈ ਉਤਸਾਹਤਿ ਹੈਂ। ਗੜ੍ਹ ਕੋ ਵਿਢ ਠਾਨਿ ਉਮਾਹਤਿ ਹੈਂ।ਦਿਨਦ੍ਵਾਦਸ਼ ਮੈਂ ਸਭਿ ਤਯਾਰ ਕਰਯੋ। ਗਨ ਪਾਹਨ ਪੰਕ ਮਹਾਨ ਧਰਯੋ॥੧੫॥ਰਚਿ ਸੁੰਦਰ ਦ੍ਵਾਰ ਉਦਾਰ ਮਹਾਂ[1]। ਦ੍ਰਿੜ੍ਹਤਾ ਬਹੁ ਠਾਨਿ ਜਹਾਂ ਸੁ ਕਹਾਂ।ਰਿਪੁ ਆਇ ਸਮੀਪ ਸਕੈ ਨ ਕਬੈ।ਰਹਿ ਅੰਤਰਿ ਮਾਰਤਿ ਬਾਹਰ ਸਬੈ[2]॥੧੬॥ ਗੜ੍ਹ ਪੂਰਨ ਕੀਨਿ ਬਨਾਇ ਗਨੈ। ਜਿਸ ਮੈਂ ਰਚਿਰੀਤਿ ਮਹਾ ਨਰਨੈ[3]।ਗੁਰ ਪਾਸ ਮਹੀਪਤਿ ਜਾਤਿ ਭਯੋ।ਪਿਖਿ ਕੋਟ ਬਿਸਾਲ ਅਨੰਦ ਹਿਯੋ*॥੧੭॥–ਅਰਿ ਕਿੰਦਨ ਕੀ ਨਹਿਂ ਚਿੰਤ ਰਹੀ। ਗੁਰ ਪੂਰਨ ਕੀ ਕਰੁਨਾ ਸੁ ਲਹੀ–।ਪਦ ਪੰਕਜ ਬੰਦਤਿ ਬੈਠਿ ਗਯੋ। ਮਨ ਕੀ ਤਿਹ[4] ਜਾਨਿ ਬਖਾਨਿ ਕਿਯੋ ॥ ੧੮ ॥ 'ਸੁਨਿ ਭੂਪਤਿ! ਤ੍ਰਾਸ ਨ ਤਾਵਦ ਹੈ। ਇਸ ਥਾਨ ਬਿਖੈ ਹਮ ਜਾਵਦ ਹੈਂ। ਅਸ ਕੋ ਬਲਵਾਨ ਜੁ ਆਇ ਸਕੈ। ਕਰਿ ਭੌਂਹਨ ਬੰਕ ਜੁ ਤੋਹਿ ਤਕੈ॥੧੯॥ਪਗ ਪਾਵਨ ਦੇਉਂ ਨਹੀ ਕਿਹ ਕੋ। ਚਢਿ ਆਇ, ਲਖੋ ਮ੍ਰਿਤੁ ਹ੍ਵੈ ਤਿਹ ਕੋ। ਨਿਸ਼ਚਿੰਤ ਸਦਾ ਨਿਜ ਰਾਜ ਕਰੋ।ਗੁਰਧਾਮ ਬਿਖੈ ਨਿਤ ਭਾਉ ਧਰੋ॥੨੦॥ਜੁਗ ਲੋਕ ਸਹਾਇਕ ਹੋਵਹਿਂ ਗੇ। ਬਿਘਨੰ ਗਨ ਪਾਪਹਿਂ ਖੋਵਹਿੰਗੇ'। ਕਰ ਜੋਰਿ ਬਿਨੈ ਮਹਿਪਾਲ ਕਰੈ। 'ਮਨ ਮੋਰ ਭਰੋਸ ਇਹੀ ਸੁ ਧਰੈ॥੨੧॥ ਮਨ ਕਾਮਨ ਪੂਰਨ ਮੋਹਿ ਕਰੀ। ਹਦ ਪੈ ਰਚਿ ਕੋਟ ਸੁ ਚਿੰਤ ਹਰੀ। ਨਿਤ ਰਾਵਰ ਕੋਰ ਪ੍ਰਤਾਪ ਮਹਾਂ।ਸੁਨਿ-ਧੋਤਿ ਪ੍ਰਿਥੀ ਤਲ ਜਾਂਹਿ ਤਹਾਂ'॥੨੨॥ਇਮ ਧੀਰਜ ਦੀਨਿ ਮਹੀਸ਼ੁਰ ਕੋ। ਲਖਿ ਲੀਨਿ ਗੁਰੂ ਤਨ ਈਸ਼ੁਰ ਕੋ[5]। ਕਰ ਜੋਰਤਿ ਸੇਵਤਿ ਭਾਉ ਧਰੇ।ਬਹੁ ਬਾਰਨ ਬਾਕ ਬਿਲਾਸ ਕਰੇ॥੨੩॥ ਗੁਰ ਸੰਗ ਅਖੇਰ ਪਯਾਨਤਿ ਹੈ। ਜਿਤ ਕਾਨਨ ਦੀਹ ਬਖਾਨਤਿ ਹੈ। ਮ੍ਰਿਗ ਕੇਹਰਿ ਆਇ ਸੰਘਾਰਤਿ ਹੈਂ। ਤੁਪ-

[1]ਵਡੇ ਵਡੇ ਸੁਹਣੇ ਦਰਵਾਜ਼ੇ ਬਣਾਏ।[2]ਅੰਦਰ ਰਹਿਕੇ (ਅੰਦਰਲਾ ਬਾਹਰਲਿਆਂ ਨੂੰ ਮਾਰਦਾ ਰਹੇ ਗੋਲੀਆਂ। [3]ਬਹੁਤੇ ਪੁਰਸ਼ਾਂ ਦੇ ਰਹਿਣ ਦੀ ਤਰਕੀਬ ਕੀਤੀ। (ਅ) ਮਹਾਨ ਰਨੈ=ਮਹਾਨ ਜੰਗ ਦੀ ਰੀਤਿ ਮੂਜਬ ਰਚੀ। [4]ਤਿਸ ਦੇ ਮਨ ਦੀ ਜਾਣਕੇ। [5]ਗੁਰੂ ਜੀ ਨੂੰ ਈਸ਼ਵਰ ਸਰੂਪ ਜਾਣ ਲਿਆ (ਰਾਜੇ ਨੇ)।

*ਗੜ੍ਹ ਦੇ ਅੰਦਰ ਦਾ ਪੱਕਾ ਸਥਾਨ ਸਤਿਗੁਰ ਦਾ ਗੁਰਦਵਾਰੇ ਦੇ ਰੂਪ ਵਿਚ ਖੜਾ ਹੈ। ਪਰੰਤੂ ਗਾਰੇ ਤੇ ਪੱਥਰਾਂ ਦਾ ਕੋਟ ਅਰ ਕੱਚੇ ਕੋਠੇ ਸਭ ਸਫਾ ਹੋ ਚੁਕੇ ਹਨ। ਨਗਰ ਪਾਉਂਟਾ ਹੁਣ ਤੱਕ ਵਸਦਾ ਹੈ। ਸਤਿਗੁਰ ਦੇ ਟਿਕਾਣੇ ਹੋਰ ਬੀ ਲਾਗੇ ਹਨ।

ਕਾਨ ਕੈ ਬਾਨ ਪ੍ਰਹਾਰਤਿ ਹੈਂ॥੨੪॥ ਬਹੁ ਬਾਜ ਸਿਚਾਨਨਿ ਸ੍ਵਾਨਨਿ ਕੋਂ। ਇਮ ਛੋਰਤਿ ਗਾਹਤਿ[1] ਕਾਨਨ ਕੋ। ਕਲਗ਼ੀਧਰ ਕੋ ਹਰਖਾਵਤਿ ਹੈ। ਬਨ ਕੀ ਬਹੁ ਘਾਤ ਬਤਾਵਤਿ ਹੈ ॥ ੨੫ ॥ ਖਿਰਤਾ ਪੁਨ ਆਇ ਨਿਵੇਸ ਕਰੈਂ। ਮਿਲਿ ਬੈਠਤਿ ਹੈਂ ਉਰ ਭਾਉ ਧਰੈਂ। ਨਰ ਕੋ ਨਿਜ ਦੇਸ਼ ਪਠਾਵਤਿ ਹੈ। ਵਸਤੂ ਗੁਰ ਹੇਤੁ ਅਨਾਵਤਿ ਹੈ ॥੨੬॥ ਦਿਨ ਕੇਤਿਕ ਭੂਪ ਸਮੀਪ ਰਹਯੋ। ਪੁਰਿ ਨਾਹਨ ਕੋ ਪੁਨ ਜਾਨਿ ਚਹਯੋ।ਉਰ ਕੀ ਗੁਰ ਜਾਨਿ ਬਿਦਾ ਸੁ ਕਰਯੋ। ਪਗਪੰਕਜ ਪੈ ਨ੍ਰਿਪ ਹਾਥ ਧਰਯੋ॥੨੭॥ 'ਨਿਤ ਬਾਸ ਸਮੀਪਹਿ ਆਪਨ ਕੋ[2]। ਬਿਸਵਾਸ ਬਡੋ ਰਿਪੁ ਖਾਪਨਿ ਕੋ।ਸਿਮਰੋ ਤਤਕਾਲਹਿ ਆਵਨ ਹੈਂ[3]। ਰੁਚਿ ਸੰਗ ਬਸੋ ਥਲ ਪਾਵਨ ਹੈਂ' ॥ ੨੮ ॥ ਬਖਸ਼ਯੋ ਸਿਰੁਪਾਉ ਘਨੋ ਧਨ ਕੋ। ਸਿਰ ਪੈ ਧਰਿ ਮੋਦ ਕੀਯੋ ਮਨ ਕੋ।ਚਢਿ ਵਾਹਨ ਪੈ ਤਬਿ ਜਾਤਿ ਭਯੋ। ਪੁਰਿ ਨਾਹਣ ਜਾਇ ਨਚਿੰਤ ਭਯੋ ॥ ੨੯ ॥ ਇਤ ਸ੍ਰੀ ਕਲਗ਼ੀਧਰ ਬਾਸ ਕਰਯੋ। ਜਸ ਦੇਸ਼ ਬਿਦੇਸ਼ ਬਿਖੈ ਪਸਰਯੋ। ਭਟ ਰਾਖਤਿ ਜੋ ਚਲਿ ਆਵਤਿ ਹੈਂ। ਪ੍ਰਤਿ ਬਾਸੁਰ ਸੈਨ ਬਧਾਵਤਿ ਹੈਂ॥੩੦॥ ਹੁਇ ਹਿੰਦ ਕਿਧੌਂ ਤੁਰਕਾਨ ਕਊ।ਧਰਿ ਆਯੁਧ ਜਾਇ ਸਮੀਪ ਜੁਊ।ਦਰਮਾਹਨ ਕੋ ਤਿਸ ਬੰਧਿ ਰਖੈਂ[4]। ਕਹਿ ਮੇਲਤਿ ਹੈਂ ਮਿਸਲਾਨ ਬਿਖੈਂ[5]॥੩੧॥ਦਲ ਦੀਰਘ ਕੀਨਿ ਬਟੋਰਨਕੋ। ਸ਼ਲਖੈਂ ਚਲਿਵਾਇ ਸੁ ਜ਼ੋਰਨ ਕੋ[6]।ਧੁਨਿ ਦੂਰ ਲਗੇ ਸੁਨਿਯੰਤਿ ਮਹਾਂ।ਤਿਨ ਦੇਸ਼ਨਿ ਬਾਤ ਜਹਾਂ ਸੁ ਕਹਾਂ॥੩੨॥ਗਢ ਕੋ ਦਿਢ ਕੀਨਿ ਗੁਰੂ ਇਤ ਹੈ। ਜਿਹ ਦੁੰਦ ਮਚਾਵਨਿ ਕੋ ਚਿਤ ਹੈ।ਦਲ ਰੋਜ਼ਬਿਸਾਲ ਸਕੇਲਤਿ ਹੈਂ।ਫਿਰਿ ਦੂਨ ਅਖੇਰਨਿ ਖੇਲਤਿ ਹੈਂ॥੩੩॥ਚਲਿਵਾਇ ਬਿਸ਼ਾਲ ਤੁਫੰਗਨ ਕੋ।ਬਖਸ਼ੈਂ ਧਨ ਦੀਰਘ ਸੰਗਨ ਕੋ[7]। ਸੁਨਿ ਕੈ ਭਟ ਚਾਕਰ ਹੋਵਨਿ ਕੋ। ਬਹੁ ਆਇੰ ਚਲੇ ਸੁਖ ਜੋਵਨਿ ਕੋ ॥੩੪॥ ਕਬਿ ਰਾਖਤਿ ਬੀਸ ਪਚੀਸਨ ਕੋ। ਚਿਹਰਾ ਲਿਖਤੇ[8]ਕਬਿ ਤੀਸਨ ਕੋ।ਬਹੁ ਬੇਚਨਿ ਕੋ ਹਯ ਆਨਤਿ ਹੈਂ।ਗੁਰ ਤੇ ਧਨ ਲੇਤਿ ਪਧਾਨਤਿ ਹੈਂ॥੩੫॥ ਬਲਵਾਨ ਤੁਰੰਗ ਕਿ ਬੀਰ ਕਊ। ਗੁਰ ਪਾਸ ਪਹੁੰਚਤਿ ਆਨਿ ਜੁਊ।ਸਭਿ ਕੋ ਕਰਿ ਲੇਤਿ ਸਮੀਪਤਬੈ।ਧਨ ਦੇਤਿ ਛਿਮਾ-ਹਨਿ ਹੋਤਿ ਜਬੈ॥੩੬॥ਜਮੁਨਾ ਤਟ ਬੈਠਿ ਬਿਲਾਸ ਕਰੈਂ।ਸਬਜ਼ੀ ਚਹੁੰ ਓਰ

[1]ਗਾਹੁੰਦੇ ਹਨ। [2]ਆਪ ਦਾ ਵਾਸ ਹੋਇਆ। [3]ਜਦੋਂ ਆਪ ਮੈਨੂੰ ਯਾਦ ਕਰੋਗੇ ਤਤਕਾਲ ਆਵਾਂਗਾ। [4]ਮਾਹਵਾਰੀ ਤਨਖਾਹ ਮੁਕਰਰ ਕਰਕੇ (ਨੌਕਰ) ਰਖ ਲੈਂਦੇ ਹਨ। [5]ਜਥਿਆਂ ਵਿਚ ਰੱਖ ਲੈਂਦੇ ਹਨ। [6]ਜ਼ੋਰ ਨਾਲ। [7]ਸਾਥੀਆਂ ਨੂੰ। [8]ਹੁਲੀਆ ਲਿਖਦੇ ਹਨ।

ਅਨੰਦ ਧਰੈਂ। ਮਲਹੀਨ ਪ੍ਰਵਾਹ ਸ਼ਨਾਨਤਿ ਹੈਂ। ਸਿਖ ਬੈਠਿ ਤਹਾਂ ਜਪ ਠਾਨਤਿ ਹੈਂ ॥੩੭॥ ਤ੍ਰਿਣ ਈਂਧਨ ਕੀ ਨ ਕਮੀ ਕਿਹ ਕੋ। ਗਨ ਸੰਗਤਿ ਆਇ ਚਲੀ ਤਿਹ ਕੋ।ਦਰਬਾਰ ਲਗੈ ਦਰਸੰਨ ਕਰੈਂ।ਕਰ ਜੋਰਿ ਅਕੋਰਨਿ ਅੱਗ੍ਰ ਧਰੈਂ॥੩੮॥ਗਨ ਆਯੁਧ ਦੇਂ ਬਹੁ ਭਾਂਤਿਨਿ ਕੋ।ਅਰਪੈਂ ਹਯ ਜੋ ਗਨ ਜਾਤਿਨਿ ਕੇ। ਬਹੁ ਮੋਲਨਿ ਕੇ ਪਟ ਆਨਤਿ ਹੈਂ। ਮਨ ਕਾਮਨ ਪੂਰਨ ਠਾਨਤਿ ਹੈਂ ॥੩੯॥ ਤਿਨ ਦੂਨ ਬਿਖੇ ਨਰਬ੍ਰਿੰਦ ਮਿਲੇ। ਇਕ ਆਵਤਿ ਹੈਂ ਇਕ ਜਾਤਿ ਚਲੇ। ਇਕ ਪਾਸ ਰਹੈਂ ਕਲਗ਼ੀਧਰ ਕੇ। ਕਰਿ ਪੂਰ ਮਨੋਰਥ ਜੋ ਉਰ ਕੇ ॥੪੦॥ ਦੋਹਰਾ॥ ਉਤੇ ਰਾਜ ਸ੍ਰੀ ਨਗਰ* ਕੋ, ਇਤ ਨਾਹਣ ਕੀ ਹੱਦ। ਸੈਲਪਤੀ ਦੋਹਾਨ ਮਹਿ ਲਗ੍ਯੋ ਗੁਰੂ ਕੋ ਗੱਦ[1]†॥੪੧॥ਪਾਂਵ ਟਿਕ੍ਯੋ ਸਤਿਗੁਰੂ ਕੋ ਆਨੰਦਪੁਰਿ ਤੇ ਆਇ। ਨਾਮ ਧਰ੍ਯੋ ਇਮ ਪਾਂਵਟਾ‡ ਸਭਿ ਦੇਸ਼ਨਿ ਪ੍ਰਗਟਾਇ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਦੁਰਗ ਰਚਨਿ' ਪ੍ਰਸੰਗ ਬਰਨਨੰ ਨਾਮ ਸਪਤ ਚੱਤਵਾਰਿੰਸਤੀ ਅੰਸੂ ॥ ੪੭ ॥

੪੮. [ਨੰਦ ਚੰਦ ਤੇ ਦਯਾਰਾਮ ਰਾਮ ਰਾਇ ਪਾਸ ਗਏ]।

ਦੋਹਰਾ॥ਭਯੋ ਸੁਭਟ ਸਮੁਦਾਇ ਬਡ ਗਾਢੋ ਗਢ ਜਬਿ ਪਾਇ।ਜੋ ਤਰਕਤਿ[2] ਗੁਰ ਸਦਨ ਕੋ ਤਿਨਹੂੰ ਤ੍ਰਾਸ ਉਰ ਪਾਇ ॥ ੧॥ ਚੌਪਈ ॥ ਨਿਕਟ ਪਾਂਵਟੇ ਪੁਰਿ ਕੇ ਜਿਤੇ। ਦਸ ਦਸ ਬੀਸ ਕੋਸ ਮਹਿਂ ਹੁਤੇ। ਤੇ ਸਭਿ ਮਿਲਿ ਮਿਲਿ ਕਰਹਿਂ ਬਿਚਾਰਾ। 'ਜੋਧਾ ਗੁਰੂ ਭਯੋ ਬਲਿ ਭਾਰਾ ॥ ੨ ॥ ਚੁਲਹਿ ਤੀਰ ਕੋ ਸਕਹਿ ਸਹਾਰੀ।ਦਲ ਬਲ ਤੇ ਕੋ ਟਿਕਹਿ ਅਗਾਰੀ'। ਇਮ ਕਲਗ਼ੀਧਰ ਕੀ ਸੁਧਿ ਸਾਰੀ। ਰਾਮਰਾਇ ਢਿਗ ਜਾਇ ਉਚਾਰੀ ॥ ੩ ॥ ਬੀਸ ਕੋਸ ਗੁਰ ਪੁਰਿ ਤੇ ਪਰੇ§। ਤਿਸੀ ਦੂਨ ਮਹਿਂ ਬਾਸੋ ਕਰੇ। ਸੰਗਤਿ ਘਨੀ ਆਨਿ ਕਰਿ ਸੇਵੈ। ਕਰ ਕੋ ਜੋਰਿ ਅਕੋਰਨ ਦੇਵੈ॥੪॥ਦੇਸ਼ਨ ਮਹਿਂ ਮਸੰਦ ਗਨ ਫਿਰੈਂ। ਜਹਿਂ ਕਹਿਂ ਤੇ ਧਨ ਲਯਾਵਨਿ ਕਰੈਂ।ਜਬਿ ਤੇ ਚਵਗੱਤਾ ਚਢਿ ਗਯੋ[3]।ਗੁਰ

[1]ਗੱਦੀ, ਸਿੰਘਾਸਨ। [2]ਜੋ ਦੋਸ਼ ਦੇਂਦੇ ਸੀ। [3]ਭਾਵ ਦੱਖਣ ਨੂੰ ਚੜ੍ਹਕੇ ਗਿਆ ਸੀ।

*ਗੜ੍ਹਵਾਲ ਦੀ ਤਦੋਂ ਇਹ ਨਗਰ ਰਾਜਧਾਨੀ ਸੀ, ਇੱਥੇ ਗੁਰੂ ਨਾਨਕ ਦੇਵ ਜੀ ਦਾ ਗੁਰਦਵਾਰਾ ਬੀ ਹੈ ਸੀ। ਹੜ੍ਹ ਨਾਲ ਨਗਰ ਰੁੜ੍ਹ ਗਿਆ ਦੱਸੀਦਾ ਹੈ। †ਇਹ ਦੋਹਾ ਗੁਰ ਬਿਲਾਸ ਦਸਮੀ ਪਾਤਸ਼ਾਹੀ ਦੇ ਵਿੱਚੋਂ ਦਾ ਹੈ ਕੁਛ ਰਤਾ ਰਤਾ ਫਰਕ ਹੈ। ‡ਹੁਣ ਤਕ ਨਾਮ ਇਹੋ ਹੈ। §ਪਾਂਵਟੇ ਤੋਂ ੩ ਕੁ ਮੀਲ ਉਪਰ ਜਾਕੇ ਪੱਤਣ ਹੈ ਇਸ ਤੋਂ ਜਮਨਾ ਪਾਰ ਹੋਕੇ ਸਿੱਧੇ ਰਸਤੇ ਡੇਹਰਾਦੂਨ ਹੈ ਪਾਰਲੇ ਕਿਨਾਰੇ। ਏਥੇ ਅਜ ਕਲ ਜੰਗਲ ਦਾ ਬੰਗਲਾ ਹੈ। ਜਮਨਾ ਦਾ ਇਹ ਪਾਸਾ (ਡੇਹਰਾਦੂਨ ਵਾਲਾ) ਤਦੋਂ ਗੜ੍ਹਵਾਲੀਏ ਦਾ ਸੀ।

ਕੋ ਦਾਸ[1] ਨਿਕਾਸਨ ਕਿਯੋ ॥੫॥ ਤਬਿ ਤੇ ਇਤ ਦਿਸ਼ਿ ਕੋ ਚਲਿ ਆਯੋ[2]। ਕੇਤਿਕ ਗ੍ਰਾਮ ਨ੍ਰਿਪਨ ਤੇ ਪਾਯੋ*। ਜਹਿੰ ਕਹਿੰ ਅਜਮਤ ਦੇ ਬਹੁ ਬਾਰੀ। ਪੂਜਾ ਅਪਨੀ ਜਗਤ ਪਸਾਰੀ॥ ੬॥ ਘਨੋ ਮਸੰਦ ਕਿ ਰਹੈਂ ਫਕੀਰ। ਰਣ ਸਮਾਜ ਥੋਰੇ ਸੰਗ ਬੀਰ। ਜੋਧਾ ਸ਼ਸਤ੍ਰ ਧਰਨਿ ਕਹੁ ਨਾਂਹੀ।ਸਾਧ ਮਤੋ ਜਿਸ ਕੇ ਮਨ ਮਾਂਹੀ ॥ ੭ ॥ ਸ੍ਰੀ ਕਲਗ਼ੀਧਰ ਕੋ ਆਗਵਨੂੰ। ਸੁਨ੍ਯੋ ਸ਼੍ਰੋਨ ਇਹ ਨਿਜ-ਰਿਪੁ ਦਮਨੂੰ[3]।ਸਰ ਧਨ ਜੋਰਤਿ ਬਲਿ ਕਰਿ ਛੋਰਤਿ। ਰਿਪੁ ਉਰਨ ਰਿਸ ਤੇ ਉਰ ਫੋਰਤਿ ॥ ੮ ॥ ਜਾਇੰ ਦੂਰ ਲਗਿ ਸਰਪ ਸਮਾਨਾ। ਚੂਕਤਿ ਹਤਹਿੰ ਅਚੂਕ ਨਿਸ਼ਾਨਾ।ਜਿਨ ਕੇ ਤੀਰਨਿਕੋ ਡਰਿ ਧਰਿਕੈ।ਧੀਰਜ ਤਜ੍ਯੋ ਗਿਰੇਸ਼ੁਰ ਡਰਿਕੈ ॥੯॥ ਸਭਿ ਮਹਿੰ ਦੁੰਦਭਿ ਫਿਰਤਿ ਬਜਾਵਤਿ। ਕੋ ਨਹਿੰ ਬੋਲਿ ਸਕੈ ਡਰਪਾਵਤਿ। ਮੋ ਸੰਗ ਪੂਰਬ ਬੈਰ ਸੰਭਾਰਤਹਿ। ਅਸ ਨਹਿੰ ਹੋਇ ਆਇ ਇਤ ਮਾਰੈਂ॥੧੦॥ ਨਹਿੰ ਰੋਕਨਿ ਕੋ ਸਮਰਥ ਕੋਈ। ਸਕਲ ਰੀਤਿ ਜ਼ੋਰਾਵਰ ਸੋਈ। ਅਧਿਕ ਬੀਰਤਾ ਧਰਿ ਸਵਧਾਨਾ। ਕਰਾਮਾਤ ਮਹਿੰ† ਕੋ ਨ ਸਮਾਨਾ-॥੧੧॥ ਮਹਿਦ ਮੁਸਾਹਿਬ ਇਕ ਰਹਿ ਪਾਸ[4]। ਭਾਈ ਬਹਿਲੋ ਕੋ ਗੁਰਦਾਸ। ਸਪਤਮ ਸਤਿਗੁਰ ਸ਼੍ਰੀ ਹਰਿਰਾਇ। ਤੁਰਕੇਸ਼ੁਰ ਨੇ ਪਠੇ ਬੁਲਾਇ ॥੧੨॥ ਰਾਮਰਾਇ ਕਹਿ ਤਬਹਿ ਪਠਾਏ[5]। ਕੇਤਿਕ ਸਿੱਖ ਮਸੰਦ ਮਿਲਾਏ। ਤਬਿ ਕੋ ਸੰਗ ਰਹ੍ਯੋ ਗੁਰਦਾਸ। ਮਸਲਤ ਕਰਨਿ ਬਿਖੈ ਰਹਿ ਪਾਸ॥੧੩॥ਇਸ ਤੇ ਆਦਿ ਮਸੰਦ ਫਕੀਰ। ਕਰੇ ਹਕਾਰਨਿ ਅਪਨੇ ਤੀਰ। ਚਿਤ ਕੀ ਚਿੰਤਾ ਸਕਲ ਸੁਨਾਈ।ਫੁਰੀ ਰਿਦੇ ਜਿਮ ਕੀਨਿ ਬੁਰਾਈ॥੧੪॥ 'ਸ਼੍ਰੀ ਗੁਰ ਗੋਵਿੰਦਸਿੰਘ ਹਠੀਲਾ।ਗੁਰ ਖਸ਼ਟਮਸਮ ਜਿਸਕੀ ਲੀਲਾ।ਤਿਨ ਤੇ ਭੀ ਕੇਤਿਕ ਅਧਿਕਾਈ। ਕਰਤਿ ਰਹਿਤਿ ਹਮ ਸਭਿ ਸੁਨਿ ਪਾਈ॥ ੧੫ ॥ ਨਿਕਟ ਆਨਿ ਗਢ ਦਿਢ ਬਡ ਪਾਯਹੁ। ਸੁਭਟ ਬਟੋਰਤਿ ਦਲ ਬਿਰਧਾਯਹੁ।ਜੋ ਰਿਸ ਧਰਿ ਇਤ ਕੋ ਚਲਿ ਆਵੈ।ਬਿਗਰਪਰੈ ਤਬਿਕੋ ਅਟਕਾਵੈ ॥ ੧੬ ॥ ਧਨੁ ਵਿੱਦ੍ਯਾ ਮਹਿੰ ਮਹਿਦ ਮਹਾਨਾ। ਬਲ ਤੇ ਤਜੈ ਸਰਪ ਸਮ ਬਾਨਾ। ਕੋਸਨ ਲਗਿ ਪਹੁੰਚਤਿ ਜਬ ਛੋਰੈ। ਕੋ ਅਸ ਜੋਧਾ ਤਿਨਹੁੰ ਬਹੋਰੈ॥੧੭॥ਧੀਰਜ ਨਹੀਂ ਰਹਿਤਿ ਮੁਰ ਉਰ ਕੋ। ਚਲਹੁ ਅਨਤ[6] ਤਜਿ

[1]ਭਾਵ ਮਤੀਦਾਸ ਨੇ। [2]ਚਲ ਆਇਆ ਸੀ (ਰਾਮ ਰਾਇ)। [3]ਆਪਣੇ ਕੰਨੀ ( ਰਾਮ ਰਾਇ ਨੇ ) ਸੁਣਿਆਂ ਕਿ ਸ਼ੱਤ੍ਰੂਆਂ ਦੇ ਨਾਸ਼ ਕਰਤਾ (ਗੁਰੂ ਜੀ) ....। [4](ਰਾਮ ਰਾਇ ਜੀ ਦੇ ਪਾਸ। [5](ਰਾਮ ਰਾਇ ਨੂੰ) ਕਹਿ ਕੇ ਘੱਲਿਆ ਸੀ (ਸਤਵੇਂ ਗੁਰੂ ਜੀ ਨੇ)। [6]ਹੋਰਥੇ। *ਹੁਣ ਤਕ ਮਹੰਤਾਂ ਪਾਸ ਰਾਜਿਆਂ ਦੇ ਦਿਤੇ ਤ੍ਰਾਮੇ ਦੇ ਪਟੇ ਪਏ ਹਨ। †ਪਾ:-ਸਹਿ।

ਕਰਿ ਨਿਜ ਪੁਰਿਕੋ।ਬਿਗਰਹਿ ਪਾਛੈ ਕੁਛ ਨ ਹਮਾਰਾ।ਡੇਰਾ ਰਹੈ ਬਸਯੋ ਇਹ ਸਾਰਾ ॥੧੮॥ ਜਬਹਿ ਦੂਨ ਇਹ ਤਜਿ ਕਰਿ ਜਾਵੈਂ। ਆਪਨਿ ਥਾਨ ਬਸਹਿੰ ਪੁਨ ਆਵੈਂ"। ਇਮ ਸੁਨਿ ਕਰਿ ਬੋਲਯੋ ਗੁਰਦਾਸ। 'ਨਹਿ ਕੀਜਹਿ ਚਿਤ ਮਹਿੰ ਇਮ ਤ੍ਰਾਸ ॥ ੧੯ ॥ ਬੈਠੇ ਰਹਹੁ ਆਪਨੇ ਪੁਰਿ ਮੈਂ। ਕਿਮ ਧੀਰਜ ਛੋਰਤਿ ਹਹੁ ਉਰ ਮੈਂ। ਮੇਰੋ ਭ੍ਰਾਤ ਨਾਮ ਜਿਸ ਤਾਰਾ। ਤੀਰ ਪ੍ਰਹਾਰਨਿ ਮਹਿੰ ਬਲਿ ਭਾਰਾ॥੨੦॥ਗੁਰਗੋਵਿੰਦ ਸਿੰਘ ਕੇ ਜਿਮ ਸੁਨੇ। ਤਿਸੀ ਪ੍ਰਕਾਰ ਚਲਾਵਤਿ ਘਨੇ।ਪ੍ਰਥਮੈਂ ਤੌ ਇਹ ਬਾਤ ਨ ਬਨੈ। ਤੁਮ ਲਗਿ ਆਵਨਿ ਗੁਰ ਨਹਿੰ ਭਨੈਂ ॥੨੧॥ ਹੌਰੀ ਬਾਤ ਨਹੀਂ ਅਸ ਕਰੈ। ਨਿਜ ਘਰ ਸੰਗ ਨਹੀਂ ਇਮ ਲਰੈ। ਬਨਹਿ ਕਦਾਚਿਤ ਜੋ ਅਸ ਆਇ। ਤੌ ਮਮ ਭ੍ਰਾਤਾ ਤੀਰ ਚਲਾਇ॥ ॥੨੨॥ ਕਰਹਿ ਮਵਾਸ ਆਪਨੇ ਪੁਰਿ ਕੋ। ਬੈਠੇ ਰਹਹੁ ਧੀਰ ਧਰਿ ਉਰ ਕੋ। ਜੇ ਬਹੁ ਪ੍ਰਬਲ ਪਿਖੈਂਗੇ ਤਬੈ। ਨਿਸ ਮਹਿੰ ਨਿਕਸਿ ਚਲੈਂਗੇ ਸਬੈ ॥ ੨੩ ॥ ਨਿਜ ਪਰ ਸਰ ਬਿਨ ਦੇਖਿ ਦਿਖਾਏ[1]।ਉਚਿਤ ਨ ਤੁਮ ਕੋ ਚਲਹੁ ਪਲਾਏ। ਨਿੰਦਾ ਪ੍ਰਗਟ ਹੋਇ ਜਗ ਮਾਂਹੀ। ਦਰਬ ਸੰਗਤਾਂ ਦੇਂ ਕੁਛ ਨਾਂਹੀ ॥ ੨੪ ॥ ਇੱਤਯਾਦਿਕ ਬਹੁ ਬਿਗਰਹਿ ਬਾਤ'। ਸੁਨਿ ਸ਼੍ਰੀ ਰਾਮਰਾਇ ਸਭਿ ਘਾਤ। ਕੁਛ ਧੀਰਜ ਧਰਿ ਥਿਰਤਾ ਕੀਨਿ। ਤਊ ਤ੍ਰਾਸ ਮਹਿੰ ਕੁਛ ਚਿਤ ਲੀਨਿ। ॥੨੫॥ ਰਾਖਿ ਨਿਕਟ ਕੁਛ ਆਯੁਧ ਧਾਰੀ। ਦ੍ਰਿੜ੍ਹਤਾ ਕਰਤਿ ਰਹਤਿ ਨਿਜ ਤਯਾਰੀ। ਵਹਿਰ ਦੂਰ ਨਹਿੰ ਕਿਤਹੁੰ ਸਿਧਾਵੈ।ਸੁਧ ਹਿਤ ਨਿਤ ਮਗ[2] ਨਰਨ ਬਿਠਾਵੈ ॥੨੬॥ ਕੌਤਿਕ ਆਇ ਪਾਂਵਟੇ ਜਾਈਂ। ਲੇ ਲੇ ਸੁਧਿ ਸਭਿ ਜਾਇ ਸੁਨਾਈਂ। 'ਆਜ ਸਿੰਘਾਸਨ ਪਰ ਥਿਰ ਰਹੇ'।'ਆਜ ਅਖੇਰ ਖੇਲਿਬੋ ਚਹੇ' ॥੨੭॥ 'ਇਤਿਕ ਸੈਨਾ ਹੈ ਅਬਿ ਤਯਾਰੀ'।'ਆਜ ਸਭਾ ਮੈਂ ਏਵ ਉਚਾਰੀ'। ਇੱਤਯਾਦਿਕ ਸੁਧ ਸਕਲ ਸੁਨਾਵੈਂ।ਦਿਨ ਪ੍ਰਤਿ ਧੀਰਜ ਧਰਿਤੋ ਜਾਵੈ॥੨੮॥ ਕ੍ਰਿਪਾ ਨਿਧਾਨ[3] ਸਕਲ ਗਤਿ ਜਾਨੀ।ਕਰਯੋ ਚਹਿਤ ਤਿਹ ਚਿਤ ਡਰਹਾਨੀ। ਨੰਦਚੰਦ ਕੋ ਸਭਿ ਸਮੁਝਾਯੋ। ਰਾਮਰਾਇ ਕੇ ਨਿਕਟ ਪਠਾਯੋ॥ ੨੯ ॥ ਦਯਾਰਾਮ ਪ੍ਰੋਹਿਤ ਦ੍ਵੈ ਮਿਲਿਕੈ। ਪਹੁੰਚੇ ਤਹਾਂ ਹਯਨਿ ਪਰ ਚਲਿਕੈ। ਪੂਰਬ ਸੁਧਿ ਸਮੀਪ ਪਹੁੰਚਾਈ। 'ਸ਼੍ਰੀ ਕਲਗੀਧਰ ਦਯਾ ਉਪਾਈ॥ ੩੦ ॥ ਹਮ ਕੋ ਪਠਯੋ ਆਪ ਕੇ ਪਾਸ। ਜਾਨੇ ਇਮ ਨ ਕਰਹਿ ਉਰ ਤ੍ਰਾਸ[4]"।

[1]ਆਪਣੇ ਪਰਾਏ ਤੀਰਾਂ ਦੇ ਬਿਨਾਂ ਦੇਖੇ ਦਿਖਾਏ। [2]ਰਾਹ ਵਿਚ। [3]ਭਾਵ ਗੁਰੂ ਜੀ ਨੇ। [4](ਕਿ ਰਾਮਰਾਇ) ਇਉਂ ਜਾਣ ਲਵੇ ਤੇ ਚਿੱਤ ਵਿਚ ਡਰੇ ਨਾਂ।

ਸੁਨਿ ਸ੍ਰੀ ਰਾਮਰਾਇ ਹਰਖਾਇ।ਤਤਛਿਨ ਦੋਨਹੁਂ ਨਿਕਟ ਬੁਲਾਇ॥੩੧॥
ਨਮੋ ਠਾਨਿ ਕਰਿ ਬੈਠੇ ਜਾਇ। ਗੁਰ ਦਿਸ਼ਿ ਕੀ ਸੁਧਿ ਸਕਲ ਸੁਨਾਇ।
'ਕੁਸ਼ਲ ਆਪ ਕੀ ਬੂਝਨ ਹੇਤੁ।ਹਮਹਿਂ ਪਠਾਯਹੁ ਕ੍ਰਿਪਾਨਿਕੇਤ॥੩੨॥ਏਕੋ
ਸਦਨ ਹਮਾਰ ਤੁਮਾਰੋ। ਨਹੀਂ ਭੇਦ ਕੁਛ ਉਰ ਮਹਿਂ ਧਾਰੋ। ਖ਼ਬਰ ਕੁਸ਼ਲ
ਕੀ ਲਿਖਹੁ ਪਠਾਵਹੁ। ਕਛੂ ਫਰਕ ਨਹਿਂ ਮਨ ਮਹਿਂ ਲ੍ਯਾਵਹੁ ॥ ੩੩ ॥
ਅਪਨੇ ਪਰ ਗੁਰ ਕਰੁਨਾ ਧਰੈਂ। ਇਹ ਬਿਧਿ ਬਿਰਦ ਤਿਨਹੁਂ ਲਖਿ ਪਰੈ।
ਤੁਮ ਤੇ ਬਡੋ ਸਥਾਨ ਪਛਾਨਹੁਂ। ਮੇਲਿ ਕਰਨਿ ਕੋ ਮਨ ਮਹਿ ਠਾਨਹੁ' ॥
॥੩੪॥ਦਯਾਰਾਮ ਸਭਿ ਬਿਧਿ ਸਮੁਝਾਈ। 'ਮੈਂ ਪ੍ਰੋਹਿਤ ਸੋਢਿਨ ਸਮੁਦਾਈ।
ਅਪਨੇ ਬਿਖੈ ਕਰੋਧ ਨ ਧਰੀਅਹਿ*। ਨਿਸ ਬਾਸੁਰ ਨਹਿ ਤਿਨ ਤੇ ਡਰੀ-
ਅਹਿ* ॥੩੫॥ ਧੀਰਮੱਲ ਕੇ ਧੀਰਜ ਨਾਂਹੀ। ਪਿਖਿ ਮਤਸਰ ਪਾਵਕ ਉਰ
ਮਾਹੀ।ਜਰਹਿ ਅਧਿਕ ਨਹਿਂ ਜਰਹਿ ਪ੍ਰਤਾਪੂ। ਇਸ ਪ੍ਰਕਾਰ ਨਹਿਂ ਚਹੀਏ
ਆਪੂ[1] ॥ ੩੬ ॥ ਸੋ ਆਛੋ ਦੁਹਿ ਦਿਸ਼ਿ ਕੋ ਨਾਂਹੀ। ਅਰੁ ਨਿੰਦਾ ਬਿਦਤਹਿ
ਜਗ ਮਾਂਹੀ। ਜਿਸ ਤੇ ਕਾਰਜ ਸੁਧਰੈ ਕੋਇ ਨ। ਤਿਸਕੋ ਗ੍ਰਹਨਿ ਕਰਨਿ
ਸ਼ੁਭਿ ਹੋਇ ਨ ॥ ੩੭ ॥ ਹਰਖਹੁ ਮਿਲਹੁ ਤ੍ਰਾਸ ਬਿਸਰਾਵਹੁ। ਏਕ ਰੂਪ
ਹੁਇ ਸੁਖ ਉਪਜਾਵਹੁ'। ਸੁਨਿ ਸ੍ਰੀ ਰਾਮਰਾਇ ਡਰ ਛੋਰਾ। ਮਿਲਬੇ ਹੇਤੁ
ਕੁਛਕ ਮਨ ਮੋਰਾ॥੩੮॥'ਦਯਾਰਾਮ ਪ੍ਰੋਹਿਤ ! ਸੁਨਿ ਲੀਜੈ। ਤਿਮ ਬਰਤ-
ਈਯਤਿ[2] ਜਥਾ ਜਨੀਜੈ॥ਆਸ਼ੈ ਲਖੇ ਬਿਨਾ ਕ੍ਯਾ ਜਾਨੈਂ। ਮਿਲਿ ਬੋਲਨਿ
ਤੇ ਸਕਲ ਪਛਾਨੈਂ ॥ ੩੯ ॥ ਅਬਿ ਤੁਮ ਆਇ ਜਥਾ ਸਮੁਝਾਈ। ਬਨਹਿ
ਮੇਲ ਸਭਿ ਭੇਦ ਮਿਟਾਈ। ਚਰੇ ਹਮਾਰੇ ਥਾਨ ਬਡੇਰੇ। ਬੰਦਨ ਕਰਿਬੋ
ਉਚਿਤ ਸੁ ਮੇਰੇ॥੪੦॥ਜੋ ਇਮ ਕਰੁਨਾਮੋ ਪਰ ਕਰੈਂ।ਤੌ ਕਿਮ ਫਰਕ ਬਿਧੀ
ਉਰ ਧਰੈਂ। ਜਿਮ ਉਚਰਹਿਂ ਤਿਮ ਹਮ ਅਨੁਸਾਰੇ। ਧੀਰਮੱਲ ਕੋ ਸਮ ਨ
ਬਿਚਾਰੇ'॥੪੧॥ਮੇਲ ਕਰਨਿ ਇੱਤ੍ਯਾਦਿਕ ਗਾਥਾ।ਕਹਤਿ ਭੁਯੇ ਦੋਨਹੁਂ ਕੇ
ਸਾਥਾ। ਪੁਨ ਆਛੇ ਦੇ ਕਰਿ ਸਿਰੁਪਾਊ। ਸਨਮਾਨੇ ਪੁਨ ਕੀਨਿ ਬਿਦਾਊ॥
॥੪੨॥ ਨੰਦ ਚੰਦ ਬੰਦਨ ਕਰਿ ਉਠ੍ਯੋ। ਦਯਾਰਾਮ ਨੇ ਆਸ਼ਿਖ ਪਠ੍ਯੋ[3]।
ਨਿਜਕੁਲ ਪ੍ਰੋਹਿਤ ਜਾਨਿ ਬਡੇਰਾ।ਕਿਤਿਕ ਦਰਬ ਦੀਨਿ ਸਿਤਿ ਸਬੇਰਾ॥੪੩।
ਚਢੇ ਤੁਰੰਗਨ ਪਰ ਚਲਿ ਆਏ।ਨਗਰ ਪਾਂਵਟੇ ਕੇ ਨਿਯਰਾਏ।ਨਿਜ ਡੇਰਨਿ

[1]ਆਪ ਨੂੰ। [2]ਵਰਤਾਉ ਕਰੀਏ। [3]ਅਸ਼ੀਰਵਾਦ ਪੜ੍ਹੀ ਭਾਵ ਦਿੱਤੀ।

*ਪਾ:—ਅਪਨੇ ਸੌਂ ਬਿਰੋਧ ਜੋ ਧਰੀਅਹਿ। ਨਿਸ ਬਾਸਰ ਤਿਨਹੂੰ ਤੇ ਡਰੀਅਹਿ।

ਮਹਿਂ ਉਤਰੇ ਆਇ। ਪਰੀ ਨਿਸਾ ਤੇ ਰਹਿ ਸੁਪਤਾਇ ॥ ੪੪ ॥ ਭਈ ਭੋਰ
ਉਠਿ ਕੀਨਿ ਸ਼ਨਾਨਾ। ਸ਼ਸਤ੍ਰ ਬਸਤ੍ਰ ਪਹਿਰੇ ਸਵਧਾਨਾ। ਸ੍ਰੀ ਕਲਗ਼ੀਧਰ
ਕੇ ਦਰਬਾਰ। ਸੁਨਿ ਕਰਿ ਪਹੁੰਚੇ ਆਨੰਦ ਧਾਰਿ ॥ ੪੫ ॥ ਇਤਿ ਸ੍ਰੀ ਗੁਰ
ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰੁਤੇ 'ਸ੍ਰੀ ਰਾਮ ਰਾਇ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤ੍ਵਾ-
ਰਿੰਸਤੀ ਅੰਸੂ ॥ ੪੮ ॥

## ੪੯. [ਬੁੱਧੂ ਸ਼ਾਹ। ਫਤੇਸ਼ਾਹ ਮਿਲਿਆ]।

ਦੋਹਰਾ ॥ ਨਿਕਟ ਪਹੁੰਚਿ ਸਤਿਗੁਰੂ ਕੇ ਪਦ ਅਰਬਿੰਦ ਨਿਹਾਰਿ।ਹਾਥ ਬੰਦਿ
ਬੰਦਨ ਕਰੀ ਬੈਠੇ ਸਭਾ ਮਝਾਰ ॥ ੧ ॥ ਚੌਪਈ ॥ ਸ੍ਰੀ ਕਲਗੀਧਰ ਕੋ ਰੁਖ਼
ਪਾਯੋ। ਜੋ ਪ੍ਰਸੰਗ ਭਾ ਸਕਲ ਸੁਨਾਯੋ। 'ਪ੍ਰਭੁ ! ਆਪ ਤੁਮ ਅੰਤਰਯਾਮੀ।
ਸਭਿ ਘਟ ਕੇ ਮਾਲਿਕ ਜਗ ਸੁਾਮੀ॥੨॥ਕਰੀ ਕ੍ਰਿਪਾ ਤਿਨ ਤ੍ਰਾਸ ਮਿਟਾਯੋ।
ਸਭਿ ਪੁਰਿ ਕੋ ਧੀਰਜ ਅਬਿ ਆਯੋ। ਕਹਯੋ ਆਪ ਕੋ ਜਬਹਿ ਸੁਨਾਇਵ।
ਬਨਯੋ ਮ੍ਰਿਦੁਲ ਅਰੁ ਮਿਲਨਿ ਅਲਾਇਵ ॥ ੩ ॥ ਹਰਖ੍ਯੋ ਉਰ ਕਹਿ-
ਹਮ ਅਨੁਸਾਰੇ। ਆਸ਼ੈ ਲਖੇ ਬਿਨਾ ਭ੍ਰਮ ਧਾਰੇ-। ਸੁਨਯੋ ਨਰਨਿ ਤੇ ਚਲਯੋ
ਪਲਾਈ।ਕਹਿ ਬਹਿਲੋ ਕੋ[1] ਧੀਰ ਉਪਾਈ ॥੪॥ ਤਊ ਨ ਠਹਿਰਤਿ ਜਾਨਯੋ
ਪਰੈ। ਅਨਤੈ[2] ਚਲਨਿ ਮਨੋਰਥ ਧਰੈ। ਆਸ਼ੈ ਤਿਸ ਕੋ ਜਾਨਯੋ ਜਾਈ।
ਮਿਲਹਿ ਕਿਤਿਕ ਦਿਨ ਮਹਿਂ ਤੁਮ ਤਾਈਂ' ॥੫॥ ਸਤਿਗੁਰ ਕਹਯੋ 'ਤ੍ਰਾਸ
ਕਨੋਂ ਧਾਰਾ। ਕਹਾਂ ਹਮਾਰੋ ਕਾਜ ਬਿਗਾਰਾ।ਬਸਹਿ ਨਿਸ਼ੰਕ ਦੂਣ ਕੇ ਮਾਂਹੀ।
ਬਿਨ ਕਾਰਨ ਕੁਛ ਕੋ ਕਹਿ ਨਾਂਹੀ' ॥ ੬ ॥ ਇਮ ਕਹਿ ਅਪਰ ਖ੍ਯਾਲ
ਬਿਰਮਾਇ।ਨਗਰ ਪਾਂਵਟੇ ਨਰ ਸਮੁਦਾਇ।ਆਇ ਹਜ਼ਾਰਹੁਂ ਨਿਤ ਦਰਸੈਹੈਂ।
ਕਿਤਿਕ ਜਾਇਂ ਅਰੁ ਕਿਤਿਕ ਬਸੈਹੈਂ ॥੭॥ ਕਿਤਿਕ[3] ਦੂਰ ਪੁਰਿ ਬਸਹਿ
ਸਢੌਰਾ*। ਬੁੱਧੂ ਸ਼ਾਹਿ ਸਦਨ ਤਿਸ ਠੌਰਾ। ਮਗ ਖ਼ੁਦਾਇ ਕੋ ਪ੍ਰੇਮੀ ਅਹੈ।
ਸੰਤਨਿ ਸੰਗ ਮਿਲਿਨਿ ਚਿਤ ਚਹੈ॥੮॥ 'ਆਏ ਨਿਕਟ ਗੁਰੂ'ਤਿਨ ਸੁਨੇ।
'ਜਿਨ ਕੀ ਉਪਮਾ ਨਰ ਗਨ ਭਨੇ। ਸ੍ਰੀ ਨਾਨਕ ਗਾਦੀ ਕੋ ਮਾਲਿਕ,

---

[1] ਬਹਿਲੋ ਕੇ (ਗੁਰਦਾਸ ਨੇ)। [2] ਹੋਰਥੇ। [3] ਕਿਤਨੀ ਕੁ ਦੂਰ ਸਢੌਰਾ ਨਾਮ ਨਗਰ ਵਸਦਾ ਸੀ।

*ਇਹ ਬਹੁਤ ਪੁਰਾਣਾ ਟਿਕਾਣਾ ਬੁੱਧ ਸਮੇਂ ਦਾ ਹੈ, ਤਦੋਂ ਇੱਥੇ ਉਹਨਾਂ ਦੇ ਬਹੁਤ ਮਠ ਸਨ ਤੇ ਸਾਧੂ ਟਿਕਦੇ ਸਨ। ਇਸ ਦਾ ਨਾਮ 'ਸਾਧਵਾਰਾ' ਕਰਕੇ ਸੀ,ਜਿਸ ਦਾ ਬਿਗੜ ਕੇ ਸਢੌਰਾ ਬਣ ਗਿਆ ਹੈ। ਫਿਰ ਇਹ ਮੁਸਲਮਾਨਾਂ ਦਾ ਇਕ ਜ਼ੋਰ ਵਾਲਾ ਟਿਕਾਣਾ ਰਿਹਾ ਹੈ। ਤਸੀਲ ਨਰਾਯਨ ਗੜ੍ਹ ਵਿਚ ਹੈ। ਪਾਉਂਟੇ ਤੋਂ ਸੋਲਾਂ ਸਤਾਰਾਂ ਮੀਲ ਹੋਸੀ।

ਦੀਨ ਦੁਨੀ ਸਭਿ ਜਿਸ ਕੋ ਤਾਲਿਕ[੧] ॥ ੯ ॥ ਜਿਸ ਪਰ ਕ੍ਰਿਪਾ ਕਰਹਿ ਅਧਿਕਾਇ।ਮਗ ਖ਼ੁਦਾਇ ਕੋ ਦੇਤਿ ਬਤਾਇ'। ਇੱਤ੍ਯਾਦਿਕ ਮਹਿਮਾ ਸੁਨਿ ਸ੍ਰੌਨ । ਤਯਾਰੀ ਕਰੀ ਚਲਨਿ ਕੀ ਤੌਨ[੨] ॥ ੧੦॥ ਬ੍ਰਿੰਦ ਮੁਰੀਦ ਦੇਸ਼ ਮਹਿ ਜਿਸ ਕੇ । ਨਿਤ ਅਨੁਸਾਰਿ ਕਹੇ ਮਹਿਂ ਤਿਸ ਕੇ। ਕਿਤਿਕ ਇਕੱਤ੍ਰ ਕਰੇ ਬੁਲਿਵਾਇ। ਦਰਸ਼ਨ ਹਿਤ ਗਮਨੇ ਉਤਲਾਇ॥੧੧॥ਆਨਿ ਪਾਂਵਟੇ ਡੇਰਾ ਕਰਯੋ । ਮਿਲਿਨਿ ਮਨੋਰਥ ਕੋ ਉਰ ਧਰਯੋ । ਬੈਠੇ ਗੁਰ ਲਾਗਯੋ ਦਰਬਾਰ । ਆਨਿ ਕਰਯੋ ਦਰਸ਼ਨ ਸੁਖਸਾਰ॥੧੨॥ਧਰਿ ਅਕੋਰਕੋ ਸੀਸਨਿਵਾਯੋ।ਪਿਖਿ ਸਰੂਪ ਕੋ ਨਹਿਂ ਤ੍ਰਿਪਤਾਯੋ। ਲਖਿ ਦਰਵੇਸ਼ ਗੁਰਨਿ ਸਨਮਾਨਾ । ਸਹਿਤ ਮੁਰੀਦਨਿ ਬੈਠਨਿ ਠਾਨਾ॥੧੩॥ਬੂਝਨਿ ਕਰੇ 'ਬਸਤ ਹਹੁ ਕਹਾਂ ? । ਕਿਸ ਕਾਰਜ ਤੇ ਆਵਨ ਇਹਾਂ ? । ਅਹੇ ਕੌਨ ਕਯਾ ਨਾਮ ਤੁਮਾਰਾ ? ਕਹਹੁ ਪ੍ਰਸੰਗ ਆਪਨੋ ਸਾਰਾ' ॥੧੪॥ ਸੁਨਿ ਕਰ ਜੋਰਤਿ ਬਾਕ ਬਖਾਨੇ । 'ਸੱਯਦ ਜਾਤਿ ਦੇਹ ਕੀ ਜਾਨੋ।ਸ਼ਹਿਰ ਸਢੌਰੇ ਮਹਿਂ ਘਰ ਅਹੈਂ।ਬੁੱਧੂਸ਼ਾਹ ਨਾਮ ਜਗ ਕਹੈਂ॥੧੫॥ਮਹਿਮਾ ਸੁਨੀ ਘਨੀ ਬਹੁ ਦਿਨ ਤੇ।ਚਹਤਿ ਮਿਲਨਿ ਕੋ ਪ੍ਰੀਤੀ ਮਨ ਤੇ। ਅਬਿ ਹਜ਼ੂਰ ਨੇ ਮੇਲਨਿ ਕੀਨਿ। ਬਨਹਿ ਨ ਬਿਛੁਰਨਿ ਮੈਂ ਲਖਿ ਲੀਨਿ॥੧੬॥ਐਸੀ ਮਿਲਨੀ ਅਬਿ ਮਿਲਿ ਗਯੋ । ਲੇ ਦਰਸ਼ਨ ਕੋ ਮਨ ਦੇ ਦਿਯੋ । ਅਸ ਬਿਵਹਾਰ ਬਿਨਾ ਮੁਖ ਬੋਲੇ।ਹੋਇ ਚੁਕਯੋ ਤੂਰਨ ਬਿਨ ਤੋਲੇ[੩] ॥੧੭॥ਜਿਸ ਤੇ ਫੇਰ ਨ ਵਿਰਨਾ ਹੋਇ।ਬਹੁ ਦਿਨ ਕੇ ਦਾਰਿਦ ਦੁਖ ਖੋਇ'। ਉਕਤਿ ਜੁਗਤਿ ਸਤਿਗੁਰ ਜਬਿ ਸੁਨੀ। ਰੀਝਿ ਮੌਜ ਕਰੁਨਾ ਕਿਯ ਘਨੀ[੪] ॥ ੧੮ ॥ ਗੁਰ ਦਰਬਾਰ ਰਹਯੋ ਲਗਿ ਜਾਵਤ[੫]। ਲੇਤਿ ਰਹਯੋ ਦਰਸ਼ਨ ਕੋ ਤਾਵਤ । ਪੁਨ ਉਠਿ ਪ੍ਰਭੁ ਜੀ ਭਏ ਇਕੰਤ। ਸਭਿ ਨਿਜ ਥਾਨ ਗਏ ਹਰਖੰਤਿ॥੧੯॥ਨੰਦ ਚੰਦ ਕੋ ਕਹਯੋ ਸੁਨਾਈ।'ਸੱਯਦ ਕੀ ਸੁਧਿ ਲੀਜਹਿ ਜਾਈ।ਆਛੇ ਥਾਨ ਕਰਾਇ ਨਿਵੇਸ਼। ਖਾਨ ਪਾਨ ਪਹੁੰਚਾਇ ਅਸ਼ੇਸ਼ ॥੨੦॥ ਬ੍ਰਿੰਦ ਮੁਰੀਦ ਸੰਗ ਜਿਸ ਅਹੈਂ । ਗੁਰ ਘਰ ਮਹਿ ਸ਼ਰਧਾ ਉਰ ਲਹੈ'। ਸੁਨਿ ਦਿਵਾਨ ਸਭਿ ਵਸਤੁ ਪੁਚਾਈ । ਸੁਖ ਸਮੇਤ ਨਿਸ ਤਿਨਹੁੰ ਬਿਤਾਈ॥੨੧॥ ਪ੍ਰਾਤਿ ਹੋਤਿ ਗੁਰ ਚਢੇ ਅਖੇਰ। ਜੁਰਰੇ[੬] ਬਾਜ ਸਮਾਜ ਬਡੇਰ।ਪਾਂਚਹੁ ਭ੍ਰਾਤ

[੧]ਜਿਸ ਦੇ ਅਧੀਨ ਹੈ। [੨]ਤਿਸਨੇ। [੩]ਬਿਨਾ ਤੋਲੇ ਤੇ ਬਿਨਾ ਮੁਖੋਂ ਬੋਲੇ ਹੀ ਐਸਾ ਵਿਹਾਰ ਦਰਸ਼ਨ ਲੈਕੇ ਮਨ ਦੇ ਦੇਣ ਦਾ) ਹੋ ਚੁਕਾ ਹੈ। [੪]ਖੁਸ਼ੀ ਦੀ ਲਹਿਰ ਵਿਚ ਕਿਰਪਾ ਕੀਤੀ ਬਹੁਤੀ। [੫]ਗੁਰ ਦਰਬਾਰ ਲੱਗਾ ਰਿਹਾ ਜਦ ਤਕ। [੬]ਨਰ ਬਾਜ਼। [ਫ਼ਾ:, ਜੁੱਰਹ੍]।

ਤੁਰੰਗ ਅਰੂਢੇ।ਸੈਨ ਸੰਗ ਗਮਨੇ ਬਨ ਗੂਢੇ[1]॥੨੨॥ਕਬਿ ਸਤਿਗੁਰ ਆਰੋਹਿ ਮਤੰਗੀ। ਕਬਿਹੂੰ ਚੰਚਲ ਬਲੀ ਤੁਰੰਗੀ। ਸੁਨਹਿਂ ਸ਼ੇਰ, ਤਿਤ ਕੋ ਚਢਿ ਜਾਵੈਂ। ਨਿਜ ਸੁਭਟਨਿ ਕੋ ਕਹਿ ਹਤਵਾਵੈਂ[2] ॥ ੨੩ ॥ ਅਨਿਕ ਜਾਤਿ ਕੇ ਮ੍ਰਿਗ ਸਮੁਦਾਯ। ਰੋਝ ਝੰਖਾਰਨ ਕੇਤਿਕ ਆਯ।ਹਤਹਿਂ ਸ਼ੇਰ*ਇਕਦੁਇ ਜਬਿ ਚਢਹਿਂ। ਭੈਦਾਯਕ ਬਨ ਬੀਨਤਿ ਕਢਹਿਂ[3] ॥ ੨੪ ॥ ਏਕ ਜਾਮ, ਜੁਗ ਜਾਮ ਬਿਹਾਰੈਂ। ਜਿਤ ਕਿਤ ਖੇਲਤਿ ਰੌਰ ਪਸਾਰੈਂ। ਬਡ ਬਾਜਤਿ ਰਣਜੀਤ ਨਗਾਰਾ। ਦੂਰ ਦੂਰ ਲਗਿ ਸੁਨਹਿਂ ਉਦਾਰਾ ॥ ੨੫॥ਭਏ ਦੁਪਹਿਰੇ ਲਗਿ ਗੁਰ ਆਵਹਿਂ। ਭੋਜਨ ਕਰਿ ਅਰਾਮ ਕੋ ਪਾਵਹਿਂ। ਉਠਹਿਂ ਛਕਹਿਂ ਸੁੱਖਾ† ਸੁਖ ਕੋਰਾ। ਸੌਚ ਸ਼ਨਾਨ ਕਰਹਿਂ ਤਿਸ ਬੇਰਾ ॥੨੬ ॥ਦੇਖਿ ਦੇਖਿ ਦਰਸ਼ਨ ਅਰੁ ਦਲ ਕੋ। ਸਕਲ ਦੂਨ ਬਹਿ ਬਰਨਹਿਂ ਬਲ ਕੋ[4]। ਪੁਰਿ ਸ੍ਰੀ ਨਗਰ ਰਾਜ ਕੋ ਕਰਿਹੀ।ਫਤੇਸ਼ਾਹ ਤਿਹ ਨਾਮ ਉਚਰਿਹੀ॥੨੭॥ ਤਿਹ ਸਮੀਪ ਬਹੁ ਜਾਇ ਕਹੰਤੇ।'ਸਤਿਗੁਰ ਜੋਧੇ ਅਤਿ ਬਲਵੰਤੇ। ਸੁੰਦਰ ਮੰਦਿਰ ਗੁਨਨਿ-ਸਰੂਪ[5]।ਸੁਨਯੋ ਮਦਨ[6]ਅਸ ਹੋਇ ਅਨੂਪ॥੨੮॥ਅਪਰ ਨ ਜਗ ਮਹਿਂ ਪਈਯਤਿ ਕੋਈ। ਰੁਚਿਰ ਸਰੀਰ ਹੋਇ ਸਮ ਜੋਈ[7]। ਅਧਿਕ ਸੁਸ਼ੀਲ ਬੀਰਤਾ ਭਰਯੋ।ਕਰਾਮਾਤ ਪੂਰਨ, ਦੁਖਦਰਯੋ[8]'॥੨੯॥ਇੱਤਯਾਦਿਕ ਜਸੁ ਕਹਿ ਸਭਿ ਕੋਈ। ਸੁਨਯੋ ਨ੍ਰਿਪਤਿ ਰੁਚਿ ਮਿਲਿਬੇ ਹੋਈ।ਸਗਰੀ ਸੈਨ ਬਟੋਰਨਿ ਕੀਨਿ। ਅਧਿਕ ਅਕੋਰਨ ਸੰਗਹਿ ਲੀਨਿ ॥ ੩੦ ॥ ਫਤੇਸ਼ਾਹ ਹੁਇ ਤ੍ਯਾਰ ਮਹੀਪਾ। ਆਯਹੁ ਮਿਲਿਬੇ ਹੇਤੁ ਸਮੀਪਾ। ਪ੍ਰਥਮ ਦਈ ਸੁਧਿ ਪਠਯੋ ਵਕੀਲਾ।ਗੁਰ ਦਰਬਾਰ ਲਗਾਇ ਛਬੀਲਾ॥੩੧॥ਨਰਨਿ ਹਜ਼ਾਰਨਿ ਕੋ ਸੰਗ ਲ੍ਯਾਯੋ। ਮਿਲਯੋ ਗੁਰੂ ਪਗ ਸੀਸ ਨਿਵਾਯੋ। ਸੁਭਟਨਿ ਸਹਿਤ ਸ਼ਸਤ੍ਰ ਤਨ ਧਾਰੇ। ਥਿਰਯੋ ਭੂਪ ਤਬਿ ਪ੍ਰਭੂ ਅਗਾਰੇ॥੩੨॥ਬੂਝਯੋ 'ਕੁਸ਼ਲ

---

[1]ਸੰਘਣੇ ਬਨ (ਵਿੱਚ)। [2]ਮਰਵਾ ਦੇਂਦੇ ਹਨ। [3]ਭਯਾਨਕ ਬਨ ਵਿਚੋਂ ਚੁਣ ਕੇ ਕੱਢਦੇ ਹਨ। [4]ਸਾਰੀ ਦੂਣ (ਦੇ ਲੋਕ) ਬੈਠਕੇ (ਗੁਰੂ ਜੀ ਦੇ) ਬਲ ਨੂੰ ਉਚਾਰਦੇ ਹਨ। [5]ਸੁੰਦਰ ਸਰੂਪ ਤੇ ਗੁਣਾਂ ਦੇ ਮੰਦਰ ਹਨ। [6]ਕਾਮਦੇਵ । [7]ਸੁੰਦਰ ਸਰੀਰ (ਜੋ ਗੁਰੂ ਜੀ ਦੇ ਸਰੀਰ ਦੇ) ਤੁਲ ਹੋਵੇ। [8]ਦੁਖਾਂ ਦੇ ਨਾਸ਼ ਕਰਤਾ ਹਨ।

*ਉਂਞ ਤਾਂ ਨਾਹਨ ਵਿਚ ਬੀ ਬੜਾ ਸ਼ਿਕਾਰ ਤੇ ਜੰਗਲ ਸਨ ਪਰ ਸ਼ਿਵਾਲਕ ਦੀਆਂ ਪਹਾੜੀਆਂ ਹਰਦੁਆਰ ਤਕ ਮਹਾਨ ਜੰਗਲਾਂ ਨਾਲ ਭਰਪੂਰ ਹਨ, ਜਿਨ੍ਹਾਂ ਵਿੱਚ ਸ਼ੇਰਾਂ ਤੇ ਹਾਥੀਆਂ ਦਾ ਬੀ ਨਿਵਾਸ ਹੈ।

†ਦੇਖੋ ਰਾਸ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।

ਸ਼ਰੀਰ ਸੁ ਦੇਸ਼। ਸੈਨਾ, ਮੰਤ੍ਰੀ, ਕੋਸ਼ ਅਸ਼ੇਸ਼'। “ਸਭਿ ਕੇ ਹੈ ਕੱਲਯਾਨ ਸਦੀਵਾ'[੧]। ਸੁਨਤਿ ਬਤਾਈ ਨ੍ਰਿਪ ਹ੍ਵੈ ਨੀਵਾ ॥੩੩॥'ਰਾਜ ਕਿਤਿਕ?'ਪੁਨ ਬੂਝਨ ਕਰਯੋ। ਜਥਾ ਜੋਗ ਗੁਰ ਤੀਰ ਉਚਰਯੋ'। ਕਰਨਿ ਅਖੇਰ ਅਨੇਕ ਪ੍ਰਸੰਗੀ। ਕਹੇ ਪਰਸਪਰ ਹਰਖਿ ਉਮੰਗੀ ॥ ੩੪ ॥ ਬਸਤ੍ਰ ਦਰਬ ਅਰੁ ਏਕ ਤੁਰੰਗਾ। ਅਰਪਨਿ ਕੀਨਿ ਭਾਵ ਕੇ ਸੰਗਾ। ਕਿਤਿਕ ਕਾਲ ਮਹਿ ਚਢਿਬੋ ਚਾਹਾ। ਪ੍ਰਭੁ ਬਹੁ ਕਹਿ ਡੇਰਾ ਉਤਰਾਹਾ॥ ੩੫ ॥ ਸੰਧਿ ਕਰਾਵਨਿ ਚਹਿ[੨] ਨ੍ਰਿਪ ਦੋਊ। 'ਬਧਯੋ ਬਿਰੋਧ ਅਧਿਕ, ਦਿਹੁ ਖੋਊ' । ਨਿਸ ਮਹਿ ਨ੍ਰਿਪ ਮੁਕਾਮ ਜਬਿ ਕੀਨਾ। ਸ਼੍ਰੀ ਪ੍ਰਭੁ ਤਬਿ ਕ੍ਰਿਪਾਲ[੩] ਪਠਿ ਦੀਨਾ[੪] ॥ ੩੬॥ਗੁਰ ਮਾਤੁਲ ਜਾਨਯੋ ਜਬਿ ਆਯੋ।ਕਰਿ ਸਨਮਾਨ ਸਮੀਪ ਬਿਠਾਯੋ। ਮ੍ਰਿਦੁਲ ਬਾਕ ਭਾਖੇ ਅਰੁ ਸੁਨੇ। ਜਿਸ ਤੇ ਹੋਇ ਪ੍ਰੇਮ ਰਸ ਸਨੇ ॥ ੩੭ ॥ [੫]'ਸੁਨਹੁ ਭੂਪ ਮੁਹਿ ਪ੍ਰਭੂ ਪਠਾਵਾ।ਅਭਿਲਾਖਤਿ ਚਿਤ ਬੈਰ ਮਿਟਾਵਾ।ਕਰੇ ਬੈਰ ਕਛੁ ਪ੍ਰਾਪਤਿ ਨਾਂਹੀ। ਤੌ ਜਾਨਹੁ ਨਿਸ਼ਫਲ ਨਿਜ ਮਾਂਹੀ ॥ ੩੮ ॥ ਨਾਹਿਨੇਸ਼ ਮਹਿਂ ਜੋ ਵਟ[੬] ਹੋਇ। ਸਤਿਗੁਰ ਕਹੇ[੭] ਸਕਲ ਦੇ ਖੋਇ। ਇਤ ਮਾਨਹੁ ਤੁਮ ਮਿਲਿਬੋ ਬਾਤੀ। ਤਿਸੇ ਹਕਾਰ ਲੇਤਿ ਪ੍ਰਭੁ ਪ੍ਰਾਤੀ ॥ ੩੯ ॥ ਸੋ ਨਹਿ ਮੋੜੈ ਗੁਰ ਕੋ ਕਹਯੋ। ਤੁਮ ਭੀ ਤਿਮ ਮਾਨਹੁ ਹਿਤ ਲਹਯੋ[੮]'।ਸੁਨਿ ਕਰਿ ਫਤੇਸ਼ਾਹ ਕਹਿ ਬਾਨੀ। 'ਭਨਹਿ ਪ੍ਰਭੂ ਹਮ ਸਾਦਰ ਮਾਨੀ ॥ ੪੦ ॥ ਦੋਨਹੁੰ ਕੇ ਉਗਾਹ ਗੁਰ ਹੋਇ।ਬਹੁਰ ਬਖੇਰਾ ਕਰੈ ਨ ਕੋਇ'।ਇੱਤਯਾਦਿਕ ਸੁਨਿ ਕਰਿ ਕਿਰਪਾਲ*। ਆਨਿ ਬਤਾਯੋ ਨਿਕਟ ਕ੍ਰਿਪਾਲ[੯] ॥ ੪੧ ॥ ਤਬਿ ਪ੍ਰਭੁ ਨੰਦ ਚੰਦ ਸੋਂ ਭਾਖਾ।'ਪ੍ਰਾਤਿ ਜਾਹੁ ਨਾਹਿਨ ਕਰਿ ਕਾਂਖਾ[੧੦]।ਸੰਗ ਪ੍ਰਕਾਸ਼ ਮੇਦਨੀ ਲਯਾਓ।ਜੁਗਮ ਮਹੀਪ ਸਮੀਪ† ਮਿਲਾਓ'॥੪੨॥ਫਤੇਸ਼ਾਹ ਕੀ ਜ਼ਾਫਤ ਕੀਨਿ[੧੧]। ਖਾਨ ਪਾਨ ਸਭਿ ਕੁਛ ਪਠਿ ਦੀਨਿ। ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਸਭਿ ਪ੍ਰਭਾਤਿ ਹੁਇ ਆਈ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਫਤੇਸ਼ਾਹ ਮਿਲਨ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤਿ ਅੰਸੂ ॥ ੪੯ ॥

---

[੧](ਰਾਜੇ ਨੇ) ਦੱਸਿਆ। [੨](ਸ਼੍ਰੀ ਗੁਰੂ ਜੀ) ਚਾਹੁੰਦੇ ਹਨ। [੩]ਮਾਮਾ ਕ੍ਰਿਪਾਲ ਜੀ ਨੂੰ। [੪]ਭੇਜ ਦਿਤਾ (ਸ੍ਰੀ ਨਗਰ ਦੇ ਰਾਜੇ ਪਾਸ)। [੫]ਮਾਮਾ ਕ੍ਰਿਪਾਲ ਜੀ ਨੇ ਕਹਿਆ। [੬]ਦਿਲ ਵਿਚ ਗੁੱਸੇ ਦੇ ਰਖੇ ਹੋਏ ਭਾਵ ਨੂੰ 'ਵੱਟ' ਕਹਿਦੇ ਹਨ। [੭]ਸਤਿਗੁਰ ਜੀ ਦੇ ਕਹਿਣ ਤੇ। [੮]ਭਲਾ ਦੇਖਕੇ। [੯]ਭਾਵ ਗੁਰੂ ਜੀ ਦੇ ਪਾਸ। [੧੦]ਚਾਹਨਾ ਕਰਕੇ, ਖੁਸ਼ੀ ਨਾਲ। [੧੧]ਪ੍ਰਾਹੁਣਚਾਰੀ ਕੀਤੀ।

*ਪਾ:—ਭਨੇ ਕ੍ਰਿਪਾਲ। †ਪਾ:—ਜੁਗਮ ਮਹੀਪਤ ਆਨਿ।

੫੦. [ਫਤੇਸ਼ਾਹ ਤੇ ਨਾਹਣੇਸ਼ ਦਾ ਮੇਲ ਕਰਾਇਆ। ਸ਼ੇਰ ਸ਼ਿਕਾਰ]।

ਦੋਹਰਾ ॥ ਬਡੀ ਪ੍ਰੀਤਿ ਉਠਿ ਕਰਿ ਗਯੋ ਨੰਦਚੰਦ ਨ੍ਰਿਪ ਪਾਸ। ਸਮੁਝਾਯਹੁ ਬਹੁ ਬਿਧਿ ਕਹਯੋ 'ਕੀਜੈ ਬੈਰ ਬਿਨਾਸ॥ ੧॥ ਚੌਪਈ ॥ ਫਤੇਸ਼ਾਹ ਨ੍ਰਿਪ ਨਿਕਟ ਰਹਾਯੋ[1]*। ਤੁਝ ਲੈਬੇ ਹਿਤ ਮੋਹਿ ਪਠਾਯੋ। ਸਭਿ ਗਿਨਤੀ ਤਜਿ ਹੂਜਹਿ ਸਾਥ[2]। ਕਰਹਿਂ ਪ੍ਰਤੀਖਨ ਤੋ ਕਹੁ ਨਾਥ' ॥ ੨ ॥ ਗੁਰ ਦਿਸ਼ਿ ਤੇ ਇਮ ਬਹੁ ਸਮੁਝਾਯੋ। ਜਯੋਂ ਕਯੋਂ ਕਰਿ ਨ੍ਰਿਪ ਸੰਗ ਚਲਾਯੋ। ਚਢਿ ਨਾਹਨ ਤੇ ਮਾਰਗ ਚਾਲਾ। ਸਾਥ ਅਨੀਕਹਿ[3] ਲੀਨਿ ਬਿਸਾਲਾ॥ ੩ ॥ ਸਗਰੋ ਪੰਥ ਉਲੰਘਤਿ ਆਯੋ। ਨਗਰ ਪਾਂਵਟੇ ਡੇਰਾ ਪਾਯੋ।ਇਕ ਦਿਸ਼ਿ ਫਤੇਸ਼ਾਹ ਦਲ ਪਰਯੋ। ਦਿਸ਼ਿ ਦੂਸਰਿ ਮਹਿਂ ਆਨਿ ਉਤਰਯੋ॥੪॥ਤਬਿ ਪ੍ਰਭੁ ਕੋ ਮਿਲਿਬੇ ਹਿਤ ਚਾਹਯੋ। ਪ੍ਰਥਮ ਬੂਝਿ ਆਵਤਿਭਾ ਪਾਹਯੋ[4]। ਪਗ ਪੰਕਜ ਕੋ ਕੀਨਿ ਪ੍ਰਨਾਮ। ਹਰਖਯੋ ਦਰਸ ਪਾਇ ਅਭਿਰਾਮ ॥ ੫ ॥ ਸ਼੍ਰੀ ਕਲਗ਼ੀਧਰ ਨ੍ਰਿਪ ਸਨਮਾਨਾ। ਮਿਟਨਿ ਬਿਰੋਧ ਪ੍ਰਸੰਗ ਬਖਾਨਾ। ਸੁਨਤਿ ਭਾਉ ਕੇ ਬਾਕ ਬਖਾਨੇ। 'ਕ੍ਰਹਯੋ ਆਪ ਕੋ ਹਮ ਸਭਿ ਮਾਨੈਂ॥੬॥ ਜਿਸ ਪ੍ਰਕਾਰ ਹਿਤ ਹੋਇ ਹਮਾਰਾ। ਕ੍ਰਿਪਾ ਧਾਰਿ ਸੋ ਕਰਹੁ ਉਚਾਰਾ'। ਸਤਿਗੁਰ ਕਹਯੋ 'ਪ੍ਰੀਤਿ ਜਬਿ ਹੋਇਕਰੈਂ ਹਕਾਰਨਿ ਆਵਹੁ ਦੋਇ॥੭॥ਮਿਲਹੁ ਪ੍ਰੇਮ ਤੇ ਤਜਹੁ ਬਿਕਾਰ[5]। ਹਮ ਨੇ ਤੁਮਰੋ ਹਿਤ ਨਿਰਧਾਰ'। ਇਮ ਠਹਿਰਾਇ ਗਯੋ ਨਿਜ ਡੇਰੇ। ਫਿਰੇ ਦੌਨ ਦਿਸ਼ਿ ਮਨੁਜ ਬਡੇਰੇ॥੮ ॥ਸੁਪਤਿ ਸਕਲ ਸਰਵਰੀ[6]ਬਿਤਾਈ। ਭਈ ਪ੍ਰਾਤਿ ਤਯਾਰੀ ਕਰਿਵਾਈ। ਕਰਯੋ ਫਰਾਸ਼ਨ ਫਰਸ਼ ਬਿਸਾਲਾ। ਰੰਗ ਅਨੇਕਨ ਕੋ, ਛਬਿਵਾਲਾ॥੯ ॥ ਬੀਚ ਸਿੰਘਾਸਨ ਕਰਯੋ ਡਸਾਵਨਿ। ਕਰੇ ਮਸੰਦ ਸੁਭਟ ਬੁਲਿਵਾਵਨਿ। ਲਗਯੋ ਦਿਵਾਨ ਮਹਾਨ ਸੁਜਾਨਾ। ਬਸਤ੍ਰ ਸ਼ਸਤ੍ਰ ਤੇ ਛਬਿ ਜਿਹ ਨਾਨਾ॥੧੦॥ ਪੁਨ ਕਲਗ਼ੀਧਰ ਗਰ ਸ਼ਮਸ਼ੇਰ।ਧਨੁ ਸਰ ਕਰ ਦੀਪਤਿ ਸਮ ਸ਼ੇਰ। ਆਵਤਿ ਪੇਖਿ ਉਠੇ ਸਭਿ ਆਗੇ। ਬੰਦਤਿ ਅਨੁਰਾਗੇ ਪਗ ਲਾਗੇ॥੧੧॥ਬੈਠੇ ਪੁਨ ਸੁੰਦਰ ਸਿੰਘਾਸਨ। ਨਿਕਟ ਨਿਠੁਰ ਬਡ ਧਰਯੋ ਸਰਾਸਨ। ਚਮਰ ਢੁਰਨਿ ਲਾਗਯੋ ਚਹੁੰ ਫੇਰੇ। ਖਰੇ ਦੰਡਧਰਿ ਕੰਚਨ ਕੇਰੇ ॥੧੨॥ ਰਾਜ ਸਾਜ ਇੱਤਯਾਦਿਕ ਸਾਰਾ। ਦੀਪਤਿ ਸਤਿਗੁਰ ਕੇ ਦਰਬਾਰਾ।ਪਠੇ ਦੁਹਨ ਨ੍ਰਿਪ ਨਿਕਟ ਮਸੰਦਾ। ਕਰੇ ਹਕਾਰਨਿ ਸੁਨਤਿ

---

[1](ਗੁਰੂ ਜੀ ਨੇ) ਰੱਖਿਆ ਹੈ ਪਾਸ। [2]ਭਾਵ ਮੇਰੇ ਨਾਲ ਚੱਲੋ। [3]ਸੈਨਾ। [4]ਪਹਿਲਾਂ ਪੁੱਛ ਕੇ ਪਾਸ ਆਇਆ (ਨਾਹਨ ਦਾ ਰਾਜਾ)। [5]ਵਿਗਾੜ। [6]ਰਾਤ। *ਪਾ:-ਟਿਕਾਯੋ।

ਅਨੰਦਾ ॥ ੧੩॥ਨਿਜ ਨਿਜ ਸੈਨਾ ਲੇ ਸਮੁਦਾਏ। ਦੁਹੁੰ ਦਿਸ਼ਿ ਤੇ ਦੋਨਹੁੰ ਚਲਿ ਆਏ। ਪਦ ਅਰਬਿੰਦ ਬੰਦਨਾ ਕਰੇ। ਸਨਮਾਨੇ ਸਭਿ ਕੇ ਮਧ ਥਿਰੇ ॥੧੪॥ ਸਤਿਗੁਰ ਕਹਜੋ 'ਪਰਸਪਰ ਕੌਰੀ'। ਭਰਿ ਕਰਿ ਮਿਲਹੁ ਮੁਦਤਿ ਇਸ ਠੌਰੀ।ਬਧਯੋ ਬਿਰੋਧ ਛੋਰਿ ਸਭਿ ਦੀਜੈ। ਪ੍ਰਥਮ ਬਾਰਤਾ ਨਹਿੰ ਸਿਮਰੀਜੈ' ॥ ੧੫ ॥ ਮਾਨਿ ਹੁਕਮ ਦੋਨਹੁੰ ਉਠਿ ਕਰਿਕੇ। ਮਿਲਿ ਆਪਸ ਮਹਿੰ ਬੈਰ ਬਿਸਰਿ ਕੈ। ਬੰਦਨ ਕਰਿ ਬੈਠੇ ਸਤਿਗੁਰ ਕੋ। ਭੇਦ ਮਿਟਾਇ ਅਨੰਦ ਭਰਿ ਉਰਕੋ ॥ ੧੬ ॥ ਕਰਹਿੰ ਪ੍ਰੇਮ ਕੀ ਬਾਤ ਬਹੋਰੀ। ਦੇਖਿ ਦੇਖਿ ਸ੍ਰੀ ਪ੍ਰਭੁ ਕੀ ਓਰੀ। ਕਰਨਿ ਅਖੇਰ ਸ਼ੇਰ ਕੋ ਮਾਰਨਿ। 'ਦੂਨ ਸੁੰਦਰੀ' ਕਰਹਿੰ ਉਚਾਰਨ ॥੧੭॥ਇੱਤਯਾਦਿਕ ਹੋਈ ਬਹੁ ਗਾਥਾ। ਦੋਨਹੁੰ ਭੂਪਨਿ ਕੋ ਪ੍ਰਭੁ ਸਾਥਾ। ਭਯੋ ਜਾਮ ਲਗਿ ਤਬਿ ਦਰਬਾਰਾ। ਕਲਗੀਧਰ ਕੋ ਲਖਿ ਰੁਖ ਸਾਰਾ ॥੧੮॥ ਉਠਿ ਭੂਪਤਿ ਕਰਿ ਬੰਦਨ ਗਏ। ਨਿਜ ਨਿਜ ਸਿਵਰ ਪਹੂੰਚਤਿ ਭਏ। ਉਠੇ ਆਪ ਭੋਜਨ ਤਬਿ ਖਾਯਹੁ। ਪੁਨ ਅਰਾਮ ਹਿਤ ਮਨ ਬਿਰਮਾਯਹੁ ॥੧੯॥ ਉਠੇ ਬਹੁਰ ਸੁੱਖਾ ਛਕਿ*ਲੀਨਿ।ਸੌਚ ਸ਼ਨਾਨ ਸਕਲ ਤਨ ਕੀਨਿ। ਜਾਮ ਦਿਵਸ ਤੇ ਹੇਤੁ ਅਖੇਰ। ਭਏ ਅਰੂਢਿ ਤੁਰੰਗਮ ਫੇਰ। ॥੨੦॥ ਦੋਨਹੁੰ ਭੂਪਤਿ ਸੰਗ ਚਢਾਏ।ਬਨ ਮਹਿੰ ਬਿਚਰੇ ਖਗ ਮ੍ਰਿਗ ਘਾਏ। ਅਨਿਕ ਬਿਲਾਸ ਬਿਪਨ ਮਹਿੰ ਕਰੇ।ਸੰਧਯਾ ਜਾਨਿ ਸਿਵਰ ਕੋ ਫਿਰੇ॥੨੧॥ ਦੌਰ ਕੋਹੀਆ[2] ਇਕ ਤਬਿ ਆਯੋ। ਊਚ ਪੁਕਾਰਤਿ ਬਾਕ ਸੁਨਾਯੋ। 'ਪ੍ਰਭੁ ਜੀ ! ਬਡੋ ਕੇਹਰੀ ਜੋਇ। ਸਗਰੀ ਦੂਨ ਜਾਨਤੀ ਸੋਇ ॥ ੨੨ ॥ ਕੋਇ ਨ ਮਾਰ ਸਕਯੋ ਬਡ ਦਾਰੁਨ। ਗੋ ਮਹਿਖੀ ਸੋ ਕਰਤਿ ਸੰਘਾਰਨ। ਕਿਤਿਕ ਦਿਵਸ ਮਹਿੰ ਇਹ ਦ੍ਰਿਸ਼ਟਾਯੋ।ਗਯੋਹੁਤੋ ਕਿਤ ਅਬਿ ਚਲਿ ਆਯੋ'॥੨੩॥

---

[1]ਜੱਫੀ। [2]ਪਹਾੜੀਆ।

*ਹੁਣ ਤਕ ਸਤਿਗੁਰ ਦੇ ਦਰਬਾਰ ਵਿਚ ਸੁੱਖੇ ਦਾ ਜ਼ਿਕਰ ਨਹੀਂ ਆਇਆ। ਅਚਾਨਕ ਏਥੇ ਤੇ ਪਿਛਲੇ ਅੰਸੂ ਦੇ ਅੰਕ ੨੬ ਵਿਚ ਆਇਆ ਹੈ। ਇਹ ਠੀਕ ਨਹੀਂ ਹੈ। ਕਵਿ ਜੀ ਆਪਣੇ ਸਮੇਂ ਸੁੱਖਾ ਸਿੱਖਾਂ ਵਿਚ ਪ੍ਰਧਾਨ ਦੇਖਕੇ ਲਿਖ ਰਹੇ ਹਨ। ਇਸ ਚੜ੍ਹਦੀ ਜਵਾਨੀ ਵਿਚ ਸੁੱਖੇ ਦਾ ਪ੍ਰਵੇਸ਼ ਹੋ ਸਕਣਾ ਤੇ ਉਸ ਗੁਰੂ ਦੇ ਘਰ ਵਿਚ, ਜੋ ਜੁੱਧ ਵਿਦਿਆ ਤੇ ਬੀਰਰਸ ਭਰ ਰਿਹਾ ਹੈ,ਦਲਿੱਦਰ ਕੱਢ ਰਿਹਾ ਹੈ ਤੇ ਤਮਾਕੂ ਤਕ ਮਨ੍ਹਾਂ ਕਰ ਰਿਹਾ ਹੈ ਤੇ ਸਭ ਨਸ਼ਿਆਂ ਤੋਂ ਵਰਜ ਰਿਹਾ ਹੈ, ਕਦ ਹੋ ਸਕਦਾ ਹੈ ਕਿ ਇਸ ਸ਼ਰੀਰ ਨਾਸ਼ਕ ਬਲ ਬੁਧਿ ਨਾਸ਼ਕ ਭੰਗ ਨੂੰ ਆਪਣੇ ਬੀਰਾਂ ਵਿਚ ਵਾੜੇ। ਸ਼ੋਕ ਹੈ ਕਿ ਇਸ ਸੁੱਖੇ ਨੇ ਨਿਹੰਗਾਂ ਸਿੰਘਾਂ ਜੈਸੀ ਬੀਤਰਾਗ ਤੇ ਬਲੀ ਸੰਪ੍ਰਦਾ ਨੂੰ ਸਖਤ ਹਾਨੀ ਪੁਚਾਈ ਹੈ।

ਦੋਨਹੁ ਰਾਵ ਗੁਰੂ ਜੁਤਿ ਸੁਨਯੋਂ। ਸਿੰਧਨਾ ਪਰੀ ਜਾਨਿ ਪ੍ਰਭੁ ਭਨਯੋਂ। 'ਅਬਿ ਨ ਸਮੋਂ ਮਾਰਨਿ ਕੋ ਰਹਯੋ। ਚਲਹਿਂ ਪ੍ਰਾਤ ਜਿਸ ਥਲ ਤੈਂ ਲਹਯੋ' ॥੨੪॥
ਪ੍ਰਭੁ ਬਚ ਜੁਗ ਭੂਪਨ ਸਨਮਾਨਾ। 'ਆਪ ਪ੍ਰਭਾਤੀ ਕਰਹੁ ਪਯਾਨਾ। ਹਮ ਸਭਿ ਚਢਹਿ ਤਮਾਸਾ ਲਹੈਂ[1]। ਮਾਰਹਿਂ ਘੇਰਿ, ਨਹੀਂ ਬਚ ਰਹੈ[2]' ॥੨੫॥ ਇਮ ਕਹਿ ਗਮਨੇ ਸਨਮੁਖ ਡੇਰੇ। ਕਰਹਿਂ ਸਰਾਹਨ, ਸ਼ੇਰ ਬਡੇਰੇ। ਪ੍ਰਥਮ ਹਤੇ ਤਿਨ ਗਾਥ ਸੁਨਾਵੈਂ[3]। ਭੀਰ ਅਨੀਕ ਸਹਿਤ[4] ਚਲਿ ਆਵੈਂ ॥੨੬॥
ਤਿਮਰ ਪ੍ਰਬਿਰਤੇ ਉਤਰੇ ਆਇ। ਨਿਜ ਨਿਜ ਸਿਵਰ ਬਿਖੈ ਸੁਖ ਪਾਇ। ਬਿਦਤ ਬ੍ਰਿਤੰਤ ਕੇਹਰੀ ਕੇਰਾ। 'ਹੋਹਿ ਜੰਗ ਤਿਹ ਸੰਗ ਸਬੇਰਾ' ॥ ੨੭ ॥
ਖਾਨ ਪਾਨ ਕਰਿ ਕੈ ਸਮੁਦਾਏ। ਸੁਪਤਿ ਜਥਾ ਸੁਖ ਰਾਤਿ ਬਿਤਾਏ। ਸੌਚ ਸ਼ਨਾਨ ਸਕਲ ਕਰਿ ਲੀਨਿ। ਤਬਿ ਰਣਜੀਤ ਬਜਾਵਨਿ ਕੀਨਿ ॥ ੨੮॥
ਸੁਨਿ ਸਭਿ ਜ਼ੀਨ ਤੁਰੰਗਨ ਪਾਏ। ਜੁਗ ਭੂਪਨਿ ਤਯਾਰੀ ਕਰਿਵਾਏ। ਸੁਭ-ਰਨ ਸਹਿਤ ਅਰੂੜ੍ਹਤਿ ਭਏ। ਆਯੁਧ ਖੜਗ ਧਾਰਿ ਕਰ ਲਏ ॥ ੨੯ ॥
ਸਤਿਗੁਰ ਕਲਗ਼ੀ ਸੀਸ ਉਤੰਗ। ਦਿਪਤਿ ਸਰੂਪ ਬਿਭੂਖਨ ਸੰਗ। ਗਰ ਸ਼ਮਸ਼ੇਰ ਸਿਪਰ ਕਹੁ ਧਾਰੀ। ਕਸ ਨਿਖੰਗ, ਗਹਿ ਕਰ ਧਨੁ ਭਾਰੀ[5] ॥੩੦॥
ਤੁਰੰਗ ਮਤੰਗ ਅਰੂੜ੍ਹਤਿ ਭਏ। ਵਹਿਰ ਸਿਵਰ ਤੇ ਨਿਕਸਤਿ ਭਏ। ਥਿਤ ਹੁਇ ਦੋਨਹੁ ਭੂਪ ਮਿਲਾਏ। ਸੋ ਕੋਹੀਆਂ[6] ਕੀਨਸਿ ਅਗੁਵਾਏ ॥ ੩੧ ॥
ਗਹਬਰ ਬਨ[7] ਕੋ ਪੰਥ ਪਧਾਰੇ। ਨ੍ਰਿਪ ਜੁਗ ਸੰਗ ਸੁਭਟ ਗਨ ਭਾਰੇ। ਦਲ ਕੋ ਪਰ੍ਹਾ[8] ਦੂਰ ਲਗਿ ਕਰਯੋ। ਖੋਜਤਿ ਭਏ, ਹੋਇ ਕਿਤ ਥਿਰਯੋਂ[9] ॥੩੨॥ ਜਬਿ ਬਿਸਾਲ ਬਨ ਗਾਹਨ ਕੀਨਾ। ਸੁਗਮ ਬਿਖਮ ਥਲ ਖੋਜਿ ਸੁ ਲੀਨਾ। ਕੇਤਿਕ ਪਾਹੜੇ ਸੂਕਰ ਮਾਰੇ। ਹੋਤਿ ਕੁਲਾਹਲ ਬਿਪਨ ਮਝਾਰੇ ॥੩੩॥ ਕੰਟਕ ਸਹਿਤ ਮਹੀਰੁਹ[10] ਖਰੇ। ਸ਼ਾਖਾ ਉਰਝੀ ਸਿੰਘਨੇ ਖਰੇ। ਊਚੀ ਸਰਲੀ[11] ਸਾਲ[12] ਬਿਸਾਲਾ। ਬਦਰੀ[13], ਖਦਰ[14], ਕਰੌਂਜੇ[15] ਜਾਲਾ ॥੩੪॥ ਨੀਠ ਨੀਠ ਜਹਿ ਗਮਨਯੋਂ ਜਾਇ। ਇਮ ਖੋਜਯੋ ਬਿਚਰਤਿ ਸਭਿ ਥਾਇਂ। ਕਹਯੋ ਕੋਹੀਏ

---

[1] ਦੇਖਾਂਗੇ। [2] (ਸ਼ੇਰ) ਬਚੇਗਾ ਨਹੀਂ। [3] ਸ੍ਰੀ ਗੁਰੂ ਜੀ ਨੇ ਪਹਿਲੋਂ ਜੋ ਬੜੇ ਸ਼ੇਰ ਮਾਰੇ ਸਨ ਤਿਨ੍ਹਾਂ ਦੀ ਗਲ ਬਾਤ ਸੁਣਾਂਵਦੇ ਹਨ। [4] ਸੈਨਾ ਦੀ ਭੀੜ ਨਾਲ। [5] ਵਡਾ ਧਨੁਖ ਹੱਥ ਵਿਚ ਲੈਕੇ। [6] ਓਹ ਪਹਾੜੀਆ। [7] ਸੰਘਣੇ ਬਨ ਦੇ। [8] ਫੌਜ ਦੀ ਕਤਾਰ। [9] ਕਿਧਰੇ ਇਸਥਿਤ ਹੋਵੇਗਾ (ਸ਼ੇਰ)। [10] ਬ੍ਰਿੱਛ। [11] ਚੀੜ। (ਅ) ਸਿੱਧੀ। [12] ਸਾਲ ਨਾਮੇ ਬ੍ਰਿੱਛ। [13] ਬੇਰੀ। [14] ਖੈਰ। [15] ਕਰੀਜ਼ੂਆ।

'ਕੇਹਰਿ ਕੇਰਾ। ਦੇਖਹੁ ਪਗ ਕੋ ਖੋਜ ਬਡੇਰਾ॥ ੩੫॥ ਅਬਿ ਹੀ ਗਯੋ ਰਹੋ ਸਵਧਾਨਾ। ਨਿਕਸਹਿ ਕਰਹਿ ਚੋਟ ਬਲਵਾਨਾ'। ਦੋਨਹੁ ਨ੍ਰਿਪ ਬਹੁ ਸੰਗ ਸੁ ਬੀਰਾ। ਗਮਨਤਿ ਜਾਤਿ ਅੱਗ੍ਰ ਗੁਰ ਧੀਰਾ ॥੩੬॥ ਸੰਘਨੇ ਬ੍ਰਿੱਖ ਉਲੰ-ਘਤਿ ਭਏ। ਪੁਨ ਆਛੇ ਥਲ ਮਹਿ ਚਲਿ ਗਏ। ਤਿਸ ਕੇ ਨਿਕਟ ਬਿਖਮ ਇਕ ਥਾਇਂ। ਕੰਟਕ ਸਹਿਤ ਬ੍ਰਿੱਖ ਕੀ ਛਾਇ॥ ੩੭॥ ਸੁਪਤਿ ਪਰਯੋ ਨਿਜ ਪਾਇਂ ਪਸਾਰੇ। ਤ੍ਰਿਪਤ੍ਯੋ ਆਮਿਖ ਕੀਨਿ ਅਹਾਰੇ। ਜਬਹਿ ਹਿਰੇਖਾ ਹਯ ਕੀ ਹੋਈ। ਸੁਨ੍ਯੋ ਸ਼ਬਦ ਔਚਕ ਤਿਨ ਸੋਈ ॥੩੮॥ ਤ੍ਯਾਗਿ ਨੀਂਦ ਬਲ ਤੇ ਗੁਰਜ੍ਯਾਯੋ[1]*। ਖਰੋ ਹੋਇ ਬੈਠ੍ਯੋ ਦ੍ਰਿਗ ਲਾਯੋ।ਬੋਲ੍ਯੋ ਸੁਨ੍ਯੋ ਜਾਨਿ ਤਿਨ ਲੀਨੋ। ਠਾਂਢੇ ਭਏ ਬਿਲੋਕਨ ਕੀਨੋ॥ ੩੯॥ ਦਾਰੁਨ ਪੰਚਾਨਨ ਕੋ ਆਨਨ[2]। ਜਿਸ ਸਮਾਨ ਕੋ ਨਾਹਿਨ ਆਨਨ[3]†। ਕਾਨਨ[4] ਸਬਦ ਸੁਨ੍ਯੋ ਤਹਿਂ ਜਬੈ।ਕਿਨਹੁਂ ਕਿਨਹੁਂ ਦ੍ਰਿਗ ਦੇਖ੍ਯੋ ਤਬੈ॥੪੦॥ ਨਖ ਪਾਇਨ ਤੇ ਅੰਕੁਸ ਮਨੋ[5]। ਦਾਰੁਨ ਤੇ ਦਾਰੁਨ ਮੁਖ ਘਨੋ।ਸਟਾ[6] ਕੰਠ ਪਰ ਦੀਰਘ ਦੀਖੇ। ਲਾਲ ਬਿਲੋਚਨ ਸ਼੍ਰੋਣ ਸਰੀਖੇ[7] ॥੪੧॥ ਲਾਂਗੁਲ[8] ਸਹਿਤ ਲਾਂਬਿਯੋ ਬੇਲਾ[9]। ਦੀਰਘ ਦਸਨ‡ ਸੁ ਦਿਖਨਿ ਦੁਹੇਲਾ[10]। ਛਾਤੀ ਗ੍ਰੀਵ ਉਦਰ ਹੈ ਸ੍ਵੇਤਾ[11]। ਕਦ ਬਿਸਾਲ ਬਲ ਅਧਿਕ ਨਿਕੇਤਾ॥ ੪੨॥ ਚੌਰੇ ਚਰਨ ਪੀਨ ਅਰੁ ਦੀਹਾ[12]।ਪੀਤ ਸੁ ਬਰਨ ਸ਼੍ਯਾਮ ਗਨਲੀਹਾ[13]।ਸੁਪਨੇ ਮਹਿਂ ਭੀ ਜਾਂਹਿ ਨ ਤ੍ਰਾਸਾ। ਸਭਿ ਚਾਹਿਤਿ ਹੈਂ ਪਿਖਿਨਿ ਤਮਾਸਾ॥ ੪੩॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰੁਤੇ 'ਅਖੇਰ' ਪ੍ਰਸੰਗ ਬਰਨਨੰ ਨਾਮ ਪੰਚਾਸਤਿ ਅੰਸੂ ॥ ੫੦ ॥

## ੫੧. [ਸ਼ੇਰ ਮਾਰਿਆ, ਬੁੱਧੂ ਸ਼ਾਹ ਵਿਦਾ ਹੋਯਾ]।

ਦੋਹਰਾ ॥ ਸ਼੍ਰੀ ਕਲਗੀਧਰ ਦੇਖਿਕੈ ਊਚੇ ਕਹ੍ਯੋ ਪੁਕਾਰਿ। 'ਛੋਰਹੁ ਨਹੀਂ ਤੁਰੰਗ ਕੋ ਟਿਕੇ ਰਹਹੁ ਬਨ ਲਾਰਿ[14]' ॥੧॥ ਚੌਪਈ ॥ ਦੋਨਹੁਂ ਨ੍ਰਿਪ ਜੁਤਿ ਸੈਨਾ ਸਾਰੀ। ਹੇਤ ਬੰਗਾਰਨਿ ਗਿਰਾ ਉਚਾਰੀ। 'ਇਕ ਸੁਭਟ ਲੇ ਖੜਗ ਸੁ ਢਾਲ।ਲਲਕਾਰਹਿ[15]ਸਭਿ ਆਗੇ ਚਾਲਿ॥੨॥ਛਾਲ ਸਹਾਰ ਵਾਰ ਕਰਵਾਰ[16]।

[1]ਗਰਜਿਆ। [2]ਸ਼ੇਰ ਦਾ ਮੁਖ। [3]ਮੁਖ ਨਹੀਂ ਕਿਸੇ ਹੋਰ ਦਾ। [4]ਕੰਨਾਂ ਵਿਚ। [5]ਪੈਰਾਂ ਉਤੇ ਨਹੁੰ (ਨਹੁੰਦਰਾਂ) ਅੰਕੁਸ ਵਾਂਙੂ (ਭਾਵ ਤਿੱਖੇ ਤੇ ਮੁੜਵੇਂ) ਹਨ। [6]ਗਰਦਨ ਦੇ ਵਾਲ। [7]ਲਹੂ ਵਰਗੇ। [8]ਪੂਛ। [9]ਭਾਵ ਪਿੱਠ ਲੰਮੀ ਹੈ। [10]ਦੇਖਣਾ ਦੁਖਦਾਈ ਹੈ। [11]ਚਿੱਟਾ। [12]ਮੋਟੇ ਤੇ ਬੜੇ ਭਾਰੀ। [13]ਲਕੀਰਾਂ। [14]ਕਤਾਰ ਬਣਾ ਕੇ। [15](ਸ਼ੇਰ ਨੂੰ) ਲਲਕਾਰੇ। [16](ਸ਼ੇਰ ਦੀ) ਛਾਲ ਨੂੰ ਸਹਾਰੇ ਤੇ ਵਾਰ (ਕਰੇ) ਤਲਵਾਰ ਦਾ (ਸ਼ੇਰ ਉਤੇ)।

*ਪਾ:-ਗੁਰੜਾਯੋ।

†ਪਾ:-ਕਾਨਨ ਕੋ ਆਨਨ।

‡ਪਾ:-ਦਰਸ਼ਨ।

ਕਰਹਿ ਜੁੱਧ ਲੇ ਕੇਹਰਿ ਮਾਰ। ਮੁਖ ਮਾਂਗੇ ਹਮ ਬਖਸ਼ਹਿੰ ਤਾਂਹੀ। ਨਿਕਸਹਿ ਧੀਰ ਧਾਰਿ ਉਰ ਮਾਂਹੀ' ॥੩॥ ਸੁਨਿ ਕਰਿ ਫਤੇਸ਼ਾਹ ਬਚ ਬੋਲਾ। 'ਪ੍ਰਭੁ ਜੀ ਕੇਹਰਿ ਓਜ ਅਤੋਲਾ। ਕੋ ਨਰ ਅਸ ਇਸ ਕੋ ਬਲ ਝਾਲੈ। ਹੁਇ ਸਵਧਾਨ ਵਾਰ ਪੁਨ ਘਾਲੈ ॥ ੪ ॥ ਚਿਰੰਕਾਲ ਕੋ ਇਤ ਉਤ ਫਿਰੈ। ਨਹਿ ਕੋ ਧਿਰ* ਧਰਿ[1] ਆਗੇ ਅਰੈ। ਸੈਲਨ ਦੇਸ਼ ਬਿਖੈ ਬੱਖ੍ਯਾਤ। ਕਿਸਹੂੰ ਨਹਿਂ ਕੀਨੋ ਇਹ ਘਾਤਿ ॥੫॥ ਕੋ ਹੈ ਸਮ ਰਾਵਰ ਕੇ ਕਹੋ। ਤਰੁਨ ਬੈਸ ਬਲ ਸਮਰਥ ਅਹੋ। ਨਾਂਹਿਤ ਚਲਨੈ ਦੇਹੁ ਤੁਫੰਗ। ਗੁਲਕਾਂ ਬ੍ਰਿੰਦ ਲਗਹਿਂ ਇਕ ਸੰਗ ॥ ੬ ॥ ਜੇ ਹਤਿ ਹੋਇ ਪਰੈ ਤਨ ਭੂਪਰ। ਨਤੁ ਪਹੁੰਚ੍ਯੋ ਜਾਨਹੁ ਕਿਸ ਊਪਰ। ਮਿਲ੍ਯੋ ਬੀਰਤਬਿਮੁਸ਼ਕਲ ਮਾਰਨਿ। ਕਰਹਿ ਪ੍ਰਹਾਰਅਨਿਕ ਕਰਵਾਰਨ[2]' ॥੭॥ ਤਬਿ ਕਲਗ਼ੀਧਰ ਦੇਖੇ ਸਬੈ। ਨਿਕਸ੍ਯੋ ਨਹਿਂ ਕੋ ਜੋਧਾ ਜਬੈ। ਨਿਜ ਹਾਥੀ ਕੋ ਕਹਿ ਬਿਠਵਾਇਵ। ਚਹੈਂ ਆਪਨੋ ਬਲ ਦਿਖਰਾਇਵ ॥੮॥ ਹੌਦੇ ਬਿਖੈ ਧਰ੍ਯੋ ਧਨੁ ਭਾਥਾ[3]। ਖੜਗ ਸਿਪਰ ਗਹਿ ਲੀਨਸਿ ਹਾਥਾ। ਨੰਦ ਚੰਦ ਆਦਿਕ ਪੰਚ ਭ੍ਰਾਤਾ। ਦੇਖ੍ਯੋ ਗੁਰੂ ਬੀਰ ਰਸ ਰਾਤਾ ॥੯॥ ਸਹਿਤ ਕ੍ਰਿਪਾਲ ਸੁ ਚਹਿਤ ਹਟਾਏ। ਕਹ੍ਯੋ ਨ ਜਾਇ ਤੇਜ ਦਿਪਤਾਏ। ਨਾਹਣੇਸ਼ ਕਰ ਜੋਰਿ ਉਚਾਰਾ। 'ਗਨ ਗੁਲਕਾਂ ਤਜਿ ਲੇਹਿਂ ਸੰਘਾਰ ॥੧੦॥ ਪਸ਼ੁ ਕੇ ਸਮੁਖ ਆਪ ਕ੍ਯੋਂ ਜਾਵਹੁ। ਗਹੋ ਧਨੁਖ ਕੋ ਬਾਨ ਚਲਾਵਹੁ'। ਸਤਿਗੁਰ ਬੋਲੇ 'ਪਿਖਹੁ ਤਮਾਸ਼ਾ। ਇਸ ਤੇ ਕਹਾਂ ਕਰੈਂ ਹਮ ਤ੍ਰਾਸਾ' ॥੧੧॥ ਇਮ ਕਹਿ ਆਗੇ ਪ੍ਰਭੂ ਸਿਧਾਰੇ। ਖਰੇ ਦੂਰ ਲੌ ਦੇਖਤਿ ਸਾਰੇ। ਕੋਚਿਤ ਕਹੈਂ 'ਕਹਾਂ ਗੁਰ ਕਰ੍ਯੋ! ਕੇਹਰਿ ਨਿਕਟ ਜਾਨਿ ਹਠ ਧਰ੍ਯੋ' ॥ ੧੨ ॥ ਕੋਚਿਤ ਕਹੈਂ 'ਗੁਰੂ ਬਡ ਜੋਧਾ। ਹਤਹਿ ਕ੍ਰਿਪਾਨ ਸੰਗ ਕਰਿ ਕ੍ਰੋਧਾ'। ਸਨਮੁਖ ਹੋਇ ਕਰ੍ਯੋ ਜਬਿ ਨੇਰ। ਪਿਖੇ ਪਰਸਪਰ ਅਧਿਕ ਦਲੇਰ ॥ ੧੩॥ ਉਠ੍ਯੋ ਨਹੀਂ ਬੈਠ੍ਯੋ ਤਬਿ ਰਹ੍ਯੋ। ਹੇਤੁ ਬੰਗਾਰਨਿ ਊਚੇ ਕਹ੍ਯੋ। 'ਹੋਹੁ ਖਰੋ ਕ੍ਯੋਂ ਬੈਠ੍ਯੋ ਅਬੈ। ਬਨਿ ਸਵਧਾਨ ਪਿਖਹਿਂ ਤੁਮ ਸਬੈ' ॥ ੧੪॥ ਸੁਨਿ ਪ੍ਰਭੁ ਤੇ ਨਿਜ ਸੀਸ ਨਿਵਾਯੋ। ਥਿਰ੍ਯੋ ਰਹ੍ਯੋ ਨਿਜ ਟੌਰ[4] ਭ੍ਰਮਾਯੋ। ਵਹਿਰ ਮਦਾਨ ਬਿਖੇ ਗੁਰ ਖਰੇ। ਬਿਖਮ ਬਿਰੂੰ[5] ਕੇ ਬੀਰ ਨ ਬਰੇ ॥੧੫॥ ਬਚ ਊਚੇ ਕਹਿ ਫੇਰ ਪ੍ਰਚਾਰ੍ਯੋ[6]। 'ਖਰੋ ਹੋਹੁ ਕੈਸੇ

[1]ਧੀਰਜ ਧਰਕੇ। [2]ਤਲਵਾਰਾਂ ਦੇ ਅਨੇਕਾਂ (ਵਾਰ) ਕੀਤਿਆਂ ਵੀ ( ਸ਼ੇਰ ) ਮਾਰ ਕਰੇਗਾ। [3]ਰਖ ਦਿਤਾ ਧਨੁਖ ਤੇ ਭੱਥਾ। [4]ਪੂਛ ਦੇ ਸਿਰੇ ਤੇ ਵਾਲਾਂ ਦਾ ਜੋ ਗੁੱਛਾ ਜੇਹਾ ਹੁੰਦਾ ਹੈ। [5]ਬਿੜਾ, ਬਿੜਾ। [6]ਵੰਗਾਰਿਆ। *ਪਾ:–ਸਿਰ।

ਬਲ ਹਾਰਯੋ। ਤੋਹਿ ਸੰਗ ਹੈ ਜੰਗ ਹਮਾਰਾ। ਟਰੇ ਬਨਹਿ ਨਹਿਂ, ਕਯੋਂ ਚਿਤ ਹਾਰਾ?'॥੧੬॥ ਬੈਠਯੋ ਸ਼ੇਰ ਆਪ ਤਹਿਂ ਖਰੇ। ਜੁਗ ਨ੍ਰਿਪ ਦਲ ਜੁਤਿ ਦੇਖਨਿ ਕਰੇ। ਬਿਸਮਾਵਹਿ ਕਿਮ ਕਿਮ ਨਰ ਕਹੈਂ। ਇਤ ਉਤ ਕਲਮਲਾਤਿ ਸਭਿ ਲਹੈਂ ॥ ੧੭ ॥ ਜਬਿ ਦ੍ਵੈ ਬਾਰ ਕਹਯੋ ਨਹਿਂ ਖਰਯੋ। ਬਹੁਰ ਕ੍ਰੋਧ ਕਰਿ ਊਚ ਉਚਰਯੋ। 'ਗੀਦੀ! ਕਹਾਂ ਬਨਯੋ ਸਮ ਸ੍ਯਾਲ। ਬੈਠਯੋ ਤ੍ਯਾਗ ਬੰਸ ਕੀ ਚਾਲ॥੧੮॥ ਕਰਮ ਕੇਹਰੀ ਕੇਰ ਕਰਾਲੇ। ਕਾਤੁਰ ਕੂਰ ਕਾਰ ਡਰ ਘਾਲੇ[1]। ਤੋਹਿ ਨ ਛੋਰਹਿਂ ਭਟਿ ਸਭਿ ਘਿਰੈਂ। ਕਿਮ ਗੀਦੀ ਗਾਦਰ[2] ਹੁਇ ਮਰੈਂ'॥੧੯॥ ਇਮ ਸੁਨ ਕੈ ਸਤਿਗੁਰ ਕੇ ਬੈਨ। ਉਠਯੋ ਕ੍ਰੋਧ ਕਰਿ ਰਾਤੇ ਨੈਨ। ਭਭਕਯੋ ਭੀਖਨ ਸਟਾ ਫੁਲਾਏ[3]। ਨਿਕਸਯੋ ਵਹਿਰ ਪਿਖਯੋ ਸਮੁਦਾਏ॥ ੨੦॥ ਬਲ ਬਿਸ਼ਾਲ ਕਰਿ ਛਾਲ ਉਤਾਲਾ। ਗਰਜਯੋ ਦੀਰਘ ਕਾਲ ਕਰਾਲਾ। ਪ੍ਰਭੁ ਕੇ ਸਨਮੁਖ ਕੀਨਸਿ ਨੇਰ। ਉਛਰਯੋ ਛਿੱਪ੍ਰ ਛਾਲ ਕਰਿ ਫੇਰ॥ ੨੧॥ ਬਲ ਤੇ ਜਬਿ ਪਹੁੰਚਯੋ ਪ੍ਰਭੁ ਊਪਰ। ਚਰਨ ਟਿਕਾਇ ਰਖੇ ਥਿਰ ਭੂਪਰ। ਆਗੇ ਸਿਪਰ ਕਰੀ[4] ਤਤਕਾਲਾ। ਛਿੱਪ੍ਰ[5] ਨਿਕਾਸਯੋ ਖੜਗ ਕਰਾਲਾ॥੨੨॥ ਊਚੀ ਛਾਲ ਢਾਲ ਪਰ ਲੈ ਕੈ। ਕਰਯੋ ਪ੍ਰਹਾਰ[6] ਆਪ ਬਲ ਕੈ ਕੈ। ਬਦਨ ਬਚਾਇ[7] ਲਾਕ ਪਰ ਮਾਰਾ। ਬਹਯੋ ਘਾਵ ਜਿਮ ਸਾਬਨ ਤਾਰਾ[8] ॥ ੨੩ ॥ ਪਿਛਲੇ ਪਾਇਨ ਪਰ ਗਿਰ ਰਹਯੋ। ਪਿਖਤਿ ਅਚੰਭਾ ਸਭਿ ਨੇ ਲਹਯੋ। ਜੁਗਮ ਨਰਿੰਦ ਮਤੰਗ ਧਵਾਇ। ਪਹੁੰਚਿ ਸਮੀਪ ਦੇਖਿ ਹਰਖਾਇ॥੨੪॥ 'ਧੰਨ ਧੰਨ ਪ੍ਰਭੁ ਬਡੇ ਦਲੇਰ। ਤੁਮ ਬਿਨ ਕੌਨ ਹਤਹਿ ਅਸ ਸ਼ੇਰ। ਅਵਨੀ ਤਲ ਮਹਿਂ ਆਪ ਮਨਿੰਦ। ਸੁਨਯੋਂ ਨ ਦੇਖਯੋ ਕਿਤਹੁੰ ਬਿਲੰਦ॥੨੫॥ ਅਸ ਕੇਹਰਿ ਦੀਰਘ ਨਹਿਂ ਹੇਰ। ਦਾਰੁਨ ਦਾੜਨ ਓਜ ਘਨੇਰ। ਕਰਯੋ ਸੰਘਾਰਨ ਤੂਰਨ ਐਸੇ। ਛਾਗ ਬਿਹੀਨੋ ਬਲ ਤੇ ਜੈਸੇ[9]॥ ੨੬ ॥ ਸ਼੍ਰੀ ਕਲਗ਼ੀਧਰ ਤਬਹਿ ਸੁਨਾਯੋ। 'ਇਹ ਪਾਂਡਵ ਕੁਲ ਮਹਿਂ ਨਰ ਜਾਯੋ। ਭਾਰਥ ਮਹਿਂ ਮਾਰਿ ਰਹਯੋ ਕੁਢਾਲਾ। ਭਾਵੀ ਬਸ ਤੇ ਧਰ ਤਨ ਜਾਲਾ[10]॥੨੭॥ ਪਾਛਲ ਜਨਮ ਹੁਤੋ ਇਸ ਕੇਰਾ[11]। ਕੇਹਰਿ ਭਯੋ

---

[1] ਹੇ ਕਾਇਰਾ! ਡਰ ਕਰਕੇ ਕੂੜਿਆਂ ਵਾਲੀ ਕਾਰ ਕਰਦਾ ਹੈਂ। [2] ਕਾਇਰ [ ਸਂ:, ਕਾਤੁਰ। ਹਿੰਦੀ, ਗਾਦਰ]। [3] ਭਯਾਨਕ ਗਰਦਨ (ਦੇ ਵਾਲ) ਫੁਲਾਕੇ। [4] ( ਗੁਰੂ ਜੀ ਨੇ ) ਢਾਲ ਕੀਤੀ ਅੱਗੇ। [5] ਛੇਤੀ। [6] ਮਾਰ ਕੀਤੀ। [7] ਮੂੰਹ ਬਚਾ ਕੇ ਲੱਕ (ਪੇਟ) ਵਿਚ ( ਤਲਵਾਰ) ਮਾਰ ਦਿਤੀ। (ਅ) (ਸ਼ੇਰ ਦੇ) ਮੂੰਹ (ਦੀ ਚੋਟ ਨੂੰ ਢਾਲ ਤੇ) ਬਚਾ ਕੇ। [8] ਜਿਵੇਂ ਸਾਬੁਨ ਨੂੰ ਤਾਰ ਵੱਢਦੀ ਹੈ। [9] ਜਿਵੇਂ ਨਿਰਬਲ ਬੱਕਰਾ ਹੁੰਦਾ ਹੈ। [10] ਬਹੁਤੇ ਸਰੀਰ ਧਾਰੇ ਸੀ (ਏਸ ਨੇ)। [11] (ਇਹ ਜਨਮ) ਇਸ ਦਾ ਅੰਤਲਾ ਹੈਸੀ।

ਕਰਾਲ ਬਡੇਰਾ।ਅਬਿ ਮ੍ਰਿਤੁ ਹੋਇ ਭਲੀ ਗਤਿ ਲਹੀ। ਜਗ ਮਹਿਂ ਬਹੁਰ ਜਨਮ ਇਸ ਨਹੀਂ"॥੨੮॥ਸੁਨਕਰਿ'ਧੰਨਧੰਨ'ਸਭਿਕਹੈਂ।ਮਹਾਂਪ੍ਰਤਾਪਵਾਨ ਮਨ ਲਹੈਂ।ਤਿਹ ਉਚਵਾਇ ਪਾਂਵਟੇ ਲਯਾਏ। ਕਰਤਿ ਬਤਕ ਨ੍ਰਿਪ ਜੁਤਿ ਪ੍ਰਭੁ ਆਏ॥੨੯॥ਉਤਰੇ ਨਿਜ ਨਿਜ ਸਕਲ ਠਿਕਾਨੇ।ਮਿਲਿ ਆਪਸ ਮਹਿਂ ਸੁਜਸੁ ਬਖਾਨੇ। ਸਗਰੇ ਲੋਕ ਕੇਹਰੀ ਹੇਰਹਿਂ। ਮਾਰਨ ਤੇ ਬਿਸਮਾਇ ਬਡੇਰਹਿਂ ॥ ੩੦ ॥ ਸੋ ਦਿਨ ਬੀਤਯੋ ਨਿਸਾ ਬਿਤਾਈ। ਬਿਦਾ ਹੋਇ ਪੁਨ ਦੋਨਹੁਂ ਰਾਈ। ਜਬਿ ਦਰਬਾਰ ਲਗਯੋ ਤਬਿ ਆਏ। ਕਰਿ ਬੰਦਨ ਕੋ ਬੈਨ ਸੁਨਾਏ॥੩੧॥'ਦੇਗ਼ ਹੇਤੁ ਲਿਹੁ ਹਮ ਤੇ ਗ੍ਰਾਮੂ। ਭਲੋ ਕਰਹੁ ਰਾਵਰਿ ਗੁਨ ਧਾਮੂ। ਅੰਗੀਕਾਰ ਭੇਟ ਕੋ ਕਰਹੁ। ਰਿਦੇ ਮਨੋਰਥ ਹਮਰੇ ਪੂਰਹੁ[1]'॥ ੩੨॥ ਫਤੇ ਸ਼ਾਹ ਤੇ ਸੁਨਿ ਕਰਿ ਬਾਨੀ। ਮੁਖ ਮੁਸਕਾਵਤਿ ਪ੍ਰਭੁ ਬਖਾਨੀ। 'ਗੁਰ ਘਰ ਕੀ ਤੁਮ ਸ਼ਰਨੀ ਆਵਹੁ। ਚਹਹੁ ਅਕਾਲ ਪੁਰਖ ਤੇ ਪਾਵਹੁ॥ ੩੩ ॥ ਕੋਇ ਨ ਕਮੀ ਦੇਗ਼ ਸਤਿਗੁਰ ਕੀ। ਪੂਰਹਿਂ ਕਾਮਨਾ ਦਾਸਨ ਉਰ ਕੀ। ਗੁਰ ਕੀ ਦੇਗ਼ ਰੁ ਤੇਗ਼ ਸਵਾਈ। ਦਿਨਪ੍ਰਤਿ ਵਧਹਿ ਸਰਬ ਲਗਿ ਜਾਈ[2]॥ ੩੪ ॥ ਗੁਰ ਸਿੱਖੀ ਜੇ ਤੁਮ ਕੋ ਭਾਵੈ। ਕਹਿ ਸ੍ਰੀ ਅਸਧੁਜ[3] ਤੇ ਬਖਸ਼ਾਵੈਂ'। ਸੁਨਿ ਮੁਸਕਾਵਤਿ ਬਾਕ ਪ੍ਰਕਾਸ਼ੇ। 'ਹਮ ਹੈਂ ਸਦਾ ਆਪ ਕੇ ਦਾਸੇ ॥ ੩੫ ॥ ਹਮਰੇ ਭਾਗਨਿ ਤੇ ਇਤ ਆਏ।ਜਿਸ ਕਰਿ ਇਸ ਪ੍ਰਕਾਰ ਦਰਸਾਏ'। ਤਬਿ ਸਤਿਗੁਰ ਦੇ ਕਰਿ ਸਿਰੁਪਾਊ। ਦੋਨਹੁਂ ਕੋ ਤਬਿ ਕੀਨਿ ਬਿਦਾਊ ॥ ੩੬ ॥ ਹਾਥ ਬੰਦਿ ਬਹੁ ਬੰਦਨ ਕਰਿਕੈ।ਗਮਨੇ ਗਜ ਬਾਜਿਨ ਪਰ ਚਰਿਕੈ। ਬੈਰ ਬਿਸਾਰ ਸੰਧ ਕਰਿ ਦੋਇ। ਨਿਜ ਨਿਜ ਰਜਧਾਨੀ ਗੇ ਸੋਇ ॥ ੩੭ ॥ ਬੁੱਧੂਸ਼ਾਹ ਬਹੁਤ ਦਿਨ ਰਹਯੋ।ਮਗ ਖ਼ੁਦਾਇਕੋ ਗੁਰ ਤੇ ਲਹਯੋ।ਬ੍ਰਿੰਦ ਮੁਰੀਦ ਸਹਿਤ ਨਿਤ ਦਰਸੈ। ਕਰ ਤੇ ਚਰਨ ਕਮਲ ਕੋ ਪਰਸੈ ॥੩੮॥ ਕਰੈ ਪ੍ਰੇਮ ਨਿਸ ਬਾਸੁਰ ਧਯਾਵੈ। ਗੁਰ ਮੂਰਤਿ ਉਰ ਬਿਖੇ ਟਿਕਾਵੈ। ਤਿਸ ਪਰ ਸ੍ਰੀ ਪ੍ਰਭੁ ਕਰੁਨਾ ਧਰੈਂ। ਮਗ ਖ਼ੁਦਾਇ ਉਪਦੇਸ਼ਨਿ ਕਰੈਂ ॥ ੩੯ ॥ ਕਹਿ ਕਹਿ ਦੇਹਿਂ ਦੇਗ਼ ਤੇ ਅਸਨਾ। ਨਿਕਟ ਬਿਠਾਇ ਬਾਕ ਮ੍ਰਿਦੁ ਰਸਨਾ। ਮਹਿਮਾ ਲਖੀ ਮਹਾਂ ਮਹੀਯਾਨਾ। ਸਕਲ ਕੁਬੰਧਨ ਕੀਨਸਿ ਹਾਨਾ ॥੪੦॥ ਭਯੋ ਨਿਹਾਲ ਪ੍ਰੇਮ ਉਪਜਾਯੋ। ਬਸਯੋ ਨਿਕਟ ਕੁਛ ਸਮਾ ਬਿਤਾਯੋ। ਪੁਨ ਸਤਿਗੁਰ ਕੋ ਬੰਦਨ ਕੀਨਿ।ਚਲਨਿ ਸਦਨ ਕੋ ਬਚ ਕਹਿ ਦੀਨ ॥੪੧॥ ਸਿਰੋਪਾਉ ਤਬਿ

[1]ਪੂਰਨ ਕਰੋ। [2]ਸਭ ਥਾਂ ਤਕ ਜਾਵੇਗੀ। [3]ਅਕਾਲ ਪੁਰਖ।

ਪ੍ਰਭੂ ਦਿਵਾਯੋ।ਪਗ ਛੁਵਾਇ ਲੇ ਸੀਸ ਚਢਾਯੋ। 'ਕੇਤਿਕ ਦਿਨ ਮਹਿਂ ਪੁਨ ਫਿਰ ਆਵੌ। ਕਰਿ ਦਰਸ਼ਨ ਕੋ ਤਨ ਸੁਫਲਾਵੌਂ ॥ ੪੨ ॥ ਸਦਾ ਰਿਦੇ ਮਹਿਂ ਬਾਸਾ ਕਰੀਅਹਿ। ਨਿਜ ਦਾਸਨਿ ਕੋ ਦਾਸ ਬਿਚਰੀਅਹਿ। ਅਪਨੋ ਜਾਨਿ ਬਿਸਾਰਹੁ ਨਾਂਹੀ। ਰਹੌਂ ਬਾਸ ਰਾਵਰਿ ਪਗ ਮਾਂਹੀ'॥੪੩॥ਇਮ ਬਹੁ ਬਿਨਤੀ ਕਰਿ ਘਰਿ ਚਾਲਾ। ਸੰਗ ਮੁਰੀਦ ਲੀਨਿ ਨਿਜ ਜਾਲਾ। ਸ਼ਹਿਰ ਸਢੌਰੇ ਕੋ ਚਲਿ ਗਯੋ। ਜਹਿਂ ਕਹਿਂ ਸੁਜਸੁ ਉਚਾਰਤਿ ਭਯੋ ॥ ੪੪ ॥ ਪ੍ਰਭੂ ਪਾਂਵਟੇ ਬਿਖੈ ਬਿਰਾਜੇ। ਜਿਨ ਦਰਸ਼ਨ ਤੇ ਕਲਮਲ ਭਾਜੇ।ਚਲੀ ਹਜ਼ਾਰਹੁਂ ਸੰਗਤਿ ਆਵੈ। ਅਨਿਕ ਪਦਾਰਥ ਆਨਿ ਚਢਾਵੈ ॥ ੪੫ ॥ ਚਾਰਹੁਂ ਦਿਸ਼ਿ ਤੇ ਦੇਸ਼ ਬਿਦੇਸ਼ੂ। ਧਰਹਿਂ ਭਾਉ ਸਿਖ ਆਇਂ ਵਿਸ਼ੇਸ਼ੂ। ਸ਼ਸਤ੍ਰ ਤੁਰੰਗਮ ਬਸਤ੍ਰ ਅਜਾਇਬ। ਅਰਪਹਿਂ ਕਰਿ ਕਰਿ ਦਰਸ਼ਨ ਸਾਹਿਬ ॥ ੪੬ ॥

ਪਾਧੜੀ ਛੰਦ ॥ ਇਸ ਭਾਂਤਿ ਪਾਂਵਟੇ ਮਹਿਂ ਬਿਲਾਸ। ਦਾਸਨ ਨਿਹਾਲ, ਦੇ ਸ਼ੱਤ੍ਰ ਤ੍ਰਾਸ। ਰਸ ਬੀਰ ਉਦੈ ਦਿਨ ਪ੍ਰਤਿ ਕਰੰਤਿ। ਭਟ ਆਇ ਰਹਨਿ ਦੇ ਧਨ ਰਖੰਤਿ॥੪੭॥ਅਨਗਿਨਤਿ ਦਰਬ ਲੇ ਸਰਬ ਆਇ।ਮਨ ਚਿਤਹਿਂ ਕਾਮਨਾ ਦਾਸ ਪਾਇ। ਬਨ ਮਹਿਂ ਸ਼ਿਕਾਰ ਚਢਿ ਬਾਰਿ ਬਾਰਿ। ਹਤਿ ਰੋਝ[1] ਕੋਲ[2] ਭਾਲਕ[3] ਝੁੰਖਾਰ[4] ॥ ੪੮ ॥ ਬਲਵਾਨ ਭਯਾਨਕ ਮਾਰਿ ਸਿੰਘ[5]। ਬਰਨੰਤਿ ਸੁ ਕਵਿ ਸੰਤੋਖ ਸਿੰਘ। ਮਾਨੰਤਿ ਆਨ ਜੋ ਰਾਜ ਸਿੰਘ[6]। ਬਿਦਤੇ ਬਿਸਾਲ ਗੋਬਿੰਦ ਸਿੰਘ ॥ ੪੯ ॥ ਦੀਨਾਨ ਨਾਥ, ਨਾਥਾਨ ਨਾਥ। ਨਿਜ ਸੇਵਕਾਨ ਕਰਤੇ ਸਨਾਥ। ਮਾਨੰਤਿ ਆਨ[7] ਸਭਿ ਸਿੱਧ ਨਾਥ।ਨਿਜ ਬੰਦਿ ਹਾਥ ਧਰਿ ਚਰਨ ਮਾਥ ॥ ੫੦ ॥ ਇਹ ਏਕ ਰਿਤੁ ਅਬਿ ਪੂਰਨਿ ਹੋਇ। ਗੁਰ ਜਸੁ ਬਿਸਾਲ ਬਰ ਬੀਚ ਪੋਇ[8]।ਸਿਖ ਪਠਤਿ ਸੁਨਤਿ,ਚਿਤ ਚਾਇ ਪਾਇ।ਸਭਿ ਕਰੇ ਇਕਾਵਨਿ[9] ਇਮ ਧਿਆਇ ॥ ੫੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪ੍ਰਥਮ ਰੁਤੇ 'ਕੇਹਰਿ ਹਤਨਿ' ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ ਪ੍ਰਸੰਗ ਬਰਨਨ ਨਾਮ ਏਕ ਪੰਚਾਸਤਿ ਅੰਸੂ ॥ ੫੧ ॥

ਇਤਿ ਪ੍ਰਥਮ ਰੁਤ ਸਮਾਪਤੰ ਮਸਤ ਸੁਭ ਮਸਤ ॥

## ਪਹਿਲੀ ਰੁਤ ਸਮਾਪਤਿ ਹੋਈ।

---

[1]ਨੀਲਗਾਇ। [2]ਸੂਰ। [3]ਰਿੱਛ। [4]ਬਾਰਾਸਿੰਗੇ। [5]ਸ਼ੇਰ ਮਾਰੇ। [6]ਰਾਜੇ ਤੇ ਸ਼ੇਰ। [7]ਆਨ ਮੰਨਦੇ ਹਨ। (ਅ) ਜੋ ਸ਼ੇਰਾਂ (ਵਤ) ਸੂਰਮੇ ਰਾਜੇ ਹਨ ਸੋ ਆਨ ਮੰਨਦੇ ਹਨ। ਈਨ। [8]ਬਹੁਤ ਸ੍ਰੇਸ਼ਟ ਗੁਰੂ ਜਸ (ਇਸ ਰੁਤ) ਵਿਚ ਪਰੋਇਆ ਹੈ। [9]ਇਕਵੰਜਾ।

# ਦੂਜੀ ਰਿਤੁ ਚੱਲੀ

੧ ਓ ਸਤਿਗੁਰ ਪ੍ਰਸਾਦਿ ॥ ਸ਼੍ਰੀ ਵਾਹਿਗੁਰੂ ਜੀ ਕੀ ਫਤਹ ॥

ਅਥ ਦੁਤਿਯ ਰੁੱਤ ਬਰਨਤੇ।

ਅੰਸੂ ੧ [ਮੰਗਲ। ਖਾਨ ਨੌਕਰ ਰੱਖੇ]।

## ੧. ਇਸ਼੍ਟ ਗੁਰੂ—ਦਸੋ ਗੁਰੂ ਸਾਹਿਬਾਂ ਦਾ—ਮੰਗਲ।

ਕਬਿੱਤ ॥ ਜਪ ਗੁਰੂ ਨਾਨਕ ਮੁਕੰਦ, ਗੁਰੂ ਅੰਗਦ, ਅਮਰ ਗੁਰੂ ਰਾਮਦਾਸ ਆਨੰਦ ਬਿਲੰਦ ਮੈਂ। ਸਤਿਗੁਰੂ ਅਰਜਨ, ਸ਼੍ਰੀ ਹਰਿਗੋਵਿੰਦ ਚੰਦ, ਗੁਰੂ ਹਰਿ ਰਾਇ ਬ੍ਰਿੰਦ ਬਿਘਨ ਨਿਕੰਦ ਮੈਂ। ਸ਼੍ਰੀ ਹਰਿ ਕ੍ਰਿਸ਼ਨ, ਨਵਮ ਗੁਰ ਪਾਤਸ਼ਾਹ, ਸ਼੍ਰੀ ਗੁਵਿੰਦ ਸਿੰਘ ਜੀ ਸਦੀਵ ਸੁਖਕੰਦ ਮੈਂ। ਸਭਿ ਕੇ ਪਦਾਰ-ਬਿੰਦ ਮਨਕੋਮਲਿੰਦ ਕਰਿ,ਗਯਾਨ ਮਕਰੰਦ ਹਿਤ ਬੰਦੌਂ ਹਾਥ ਬੰਦਿਮੈਂ॥੧॥

ਜਪ=ਜਪਦਾ ਹਾਂ, ਅਰਾਧਨਾ ਕਰਦਾ ਹਾਂ, ਸਿਮਰਨ ਕਰਦਾ ਹਾਂ।
ਮੈਂ=ਮੈਂ। (ਅ) ਜੇ 'ਮੈਂ' ਨੂੰ 'ਮਯ' ਸਮਝੀਏ ਤਾਂ ਅਰਥ ਬਣੂ:—ਵਾਲੇ। ਸਰੂਪ।
ਸੁਖਕੰਦ=ਸੁਖਾਂ ਦਾ ਮੂਲ। ਮਲਿੰਦ=ਭੌਰਾ।

ਅਰਥ—ਮੈਂ ਸਿਮਰਨ ਕਰਦਾ ਹਾਂ ਮੁਕਤੀ ਦਾਤੇ ਗੁਰੂ ਨਾਨਕ ਜੀ ਦਾ, (ਅਤੇ) ਅਤਿ ਆਨੰਦ (ਦਾਤੇ) ਗੁਰੂ ਅੰਗਦ, ਸ਼੍ਰੀ ਗੁਰੂ ਅਮਰ ਦੇਵ ਤੇ ਗੁਰੂ ਰਾਮਦਾਸ ਜੀ ਦਾ, (ਫਿਰ) ਮੈਂ (ਸਿਮਰਨ ਕਰਦਾ ਹਾਂ) ਸਾਰੇ ਵਿਘਨਾਂ ਨੂੰ ਕੱਟਣ ਹਾਰੇ (ਸ਼੍ਰੀ) ਸਤਿਗੁਰੂ ਅਰਜਨ (ਦੇਵ ਜੀ), ਸ਼੍ਰੀ ਹਰਿ ਗੋਵਿੰਦ ਚੰਦ (ਅਤੇ) ਗੁਰੂ ਹਰਿ ਰਾਇ ਜੀ ਦਾ; (ਫਿਰ) ਮੈਂ (ਸਿਮਰਨ ਕਰਦਾ ਹਾਂ) ਸਦੀਵੀ ਸੁਖਦਾਤੇ ਸ਼੍ਰੀ (ਗੁਰੂ) ਹਰਿ ਕ੍ਰਿਸ਼ਨ (ਜੀ, ਸ਼੍ਰੀ) ਗੁਰੂ (ਤੇਗ ਬਹਾਦੁਰ ਜੀ) ਨੌਵੇਂ ਪਾਤਸ਼ਾਹ (ਤੇ) ਸ਼੍ਰੀ (ਗੁਰੂ) ਗੋਵਿੰਦ ਸਿੰਘ ਜੀ ਦਾ; (ਹਾਂ,) ਮੈਂ ਸਾਰੇ (ਗੁਰੂ ਸਾਹਿਬਾਂ ਦੇ) ਚਰਨਾਂ ਕਮਲਾਂ ਦਾ (ਆਪਣੇ) ਮਨ ਨੂੰ ਭਉਰਾ ਬਣਾ ਕੇ ਗਯਾਨ (ਰੂਪ) ਮਕਰੰਦ (ਪ੍ਰਾਪਤ ਕਰਨ) ਲਈ (ਦੋਵੇਂ) ਹਥ ਜੋੜਕੇ (ਉਨ੍ਹਾਂ ਚਰਨਾਂ ਉਤੇ) ਨਮਸਕਾਰ ਕਰਦਾ ਹਾਂ।

## ੨. 'ਕਵਿ—ਸੰਕੇਤ' ਮਿਰਯਾਦਾ ਦਾ ਮੰਗਲ।

ਦੋਹਰਾ ॥ ਸਾਰਦ ਬਾਰਦ ਭਾਰਦੀ ਨਾਰਦ, ਪਾਰਦ, ਕੁੰਦ।
ਬਰਨ ਸਾਰਦਾ ਸਾਰਦਾ ਪਦ ਅਰਵਿੰਦਨਿ ਬੰਦਿ ॥ ੨ ॥

{ਸਾਰਦ ਬਾਰਦ=ਸਰਦ ਰੁੱਤ ਦਾ ਬੱਦਲ।
ਭਾ ਰਦੀ=ਸ਼ੋਭਾ ਰੱਦ ਕਰ ਦਿਤੀ ਹੈ, ਭਾਵ ਮਾਤ ਕਰ ਦਿਤੀ ਹੈ।
ਨਾਰਦ=ਨਾਰਦ, ਜਿਸ ਦਾ ਰੰਗ ਚਿੱਟਾ ਮੰਨਿਆਂ ਹੈ।
ਪਾਰਦ=ਪਾਰਾ। ਕੁੰਦ—ਮਰਤਬਾਨ ਦਾ ਫੁੱਲ ਜੋ ਚਿੱਟਾ ਹੁੰਦਾ ਹੈ। ਬਰਨ ਸਾਰਦਾ=ਅਖਰਾਂ (ਦੁਆਰਾ ਵਿੱਦਯਾ ਵਿੱਗ੍ਯਾਨ ਰੂਪੀ) ਤੱਤ੍ਵ ਦੀ ਦਾਤੀ ਭਾਵ ਗ੍ਯਾਨ ਦਾਤੀ। ਸਾਰਦਾ=ਸਰਸ੍ਵਤੀ।
ਬੰਦਿ=ਬੰਦਨਾ ਕਰਦਾ ਹਾਂ।}

**ਅਰਥ**—ਸਰਦ ਰਿਤੁ ਦੇ ਬੱਦਲ, ਨਾਰਦ, ਪਾਰੇ ਤੇ ਕੁੰਦ (ਦੀ) ਸ਼ੋਭਾ (ਜਿਸ ਨੇ) ਮਾਤ ਕਰ ਦਿਤੀ ਹੈ, (ਉਸ) ਗ੍ਯਾਨ ਦਾਤੀ ਸਰੱਸ੍ਵਤੀ ਦੇ ਚਰਨਾਂ ਕਵਲਾਂ ਪਰ ਬੰਦਨਾ ਕਰਦਾ ਹਾਂ।

[ਬਿਨਯ]

ਉਚਰੌਂ ਰੁਤ ਅਬਿ ਦੂਸਰੀ ਗੁਰ ਕੀ ਕਥਾ ਰਸਾਲ।
ਸੁਨੀਅਹਿ ਸ਼੍ਰੋਤਾ ਪ੍ਰੀਤਿ ਧਰਿ ਹੁਇ ਸ਼ਰਧਾਲੁ ਬਿਸਾਲ॥ ੨॥

{ਰਸਾਲ ਰਸ+ਆਲਯ=ਰਸਾਂ ਦਾ ਘਰ, ਜਿਸ ਵਿਚ ਨਵੇਂ ਹੀ ਰਸ ਹੋਣ। (ਅ) ਅੰਬ, ਭਾਵ ਸ੍ਵਾਦੀਕ ਅਥਵਾ ਰੋਚਕ। (ੲ) ਸੁੰਦਰ।}

**ਅਰਥ**—ਹੁਣ ਮੈਂ ਦੂਸਰੀ ਰੁਤ ਵਿਖੇ (ਸ੍ਰੀ) ਗੁਰੂ (ਗੋਬਿੰਦ ਸਿੰਘ) ਜੀ ਦੀ ਰਸਮਈ ਕਥਾ ਉਚਾਰਦਾ ਹਾਂ, (ਹੇ ਸ਼੍ਰੋਤਾ (ਜਨੋ! ਤੁਸੀਂ) ਬੜੇ ਸ਼ਰਧਾਲੂ ਹੋਕੇ ਪ੍ਰੀਤੀ ਨਾਲ ਸੁਣੋ:—

ਚੌਪਈ॥ ਬੁੱਧੂਸ਼ਾਹਿ ਗਯੋ ਨਿਜ ਡੇਰੇ। ਦਿਨ ਕੇਤਿਕ ਜਬਿ ਕੀਨਿ ਬਸੇਰੇ। ਨਗਰ ਦਾਮਲਾ[1] ਏਕ ਸੁ ਜਾਨਿ। ਤਹਾਂ ਹੁਤੇ ਕਛੁ ਖਾਨਹਿ ਖਾਨ[2]॥ ੪॥ ਸਦਾ ਰਹਤਿ ਨੌਕਰ ਪਤਿਸ਼ਾਹੀ। ਕਰਤਿ ਜੀਵਕਾ ਨਿਜ ਨਿਰਬਾਹੀ। ਕੁਛ ਕਾਰਜ ਤਿਨ ਦੀਨਿ ਬਿਗਾਰੇ। ਰਿਸਿ ਨੌਰੰਗ ਸੌ[3] ਵਹਿਰ ਨਿਕਾਰੇ॥੫॥ ਸਭਿ ਮਹਿਂ ਹੁਕਮ ਬਿਦਤਿ ਇਮ ਭਾਖੇ। 'ਇਨ ਕੋ ਚਾਕਰ ਨਹਿਂ ਕੋ ਰਾਖੇ। ਖਤਾਵਿੰਦ[4] ਪਤਿਸ਼ਾਹੀ ਅਹੈਂ। ਰਾਖਹਿ ਜੋ ਸਜ਼ਾਇ ਸੋ ਲਹੈਂ'॥ ੬॥ ਭਏ ਬਿਨੌਕਰ ਰੋਜ਼ੀ ਹੀਨੇ। ਫਿਰੇ ਬਹੁਤ, ਨਹਿਂ ਰਾਖਨਿ ਕੀਨੇ। ਹੁਤੇ ਪੰਚ ਸੈ ਗਿਨਤੀ ਬਿਖੇ। ਭਏ ਦੀਨ, ਜਬਿ ਨਹਿਂ ਕਿਹ ਰਖੇ॥ ੭॥ ਬਿਚਰਤਿ ਪਹੁੰਚੇ ਸ਼ਹਿਰ ਸਢੌਰੇ। ਡੇਰਾ ਕਰਯੋ ਵਹਿਰ ਕਿਸ ਠੌਰੇ। ਜਾਨਿ ਪੀਰ ਨਿਜ

---

[1]ਨਾਮ ਹੈ ਨਗਰ ਦਾ, ਕਰਨਾਲ ਦੇ ਜ਼ਿਲੇ ਵਿਚ ਹੈ। [2]ਖਾਨਾਂ ਦੇ ਘਰ। [3]ਓਹ (ਪਠਾਣ)। [4]ਕਸੂਰਵਾਰ।

ਬੁੱਧੂਸ਼ਾਹਾ। ਜ਼ਾਰਤ ਹੇਤੁ[1] ਗਏ ਸਭਿ ਪਾਹਾ ॥ ੮ ॥ ਕੁਛ ਅਕੋਰ ਧਰਿ ਕੀਨਿ ਸਲਾਮੂ। ਬੈਠੇ ਜਾਇ ਸਮੀਪ ਤਮਾਮੂ। ਬੂਝਨ ਕਰਯੋ 'ਕਹਾਂ ਤੇ ਆਏ ?' । ਤਿਨ ਬ੍ਰਿਤੰਤ ਸਭਿ ਦੀਨਿ ਸੁਨਾਏ॥੯॥'ਰੋਜ਼ੀ ਹੇਤੁ ਫਿਰੇ ਹਮ ਸਾਰੇ। ਨਹਿਂ ਕਿਨ ਰਾਖਨਿ ਬਾਕ ਉਚਾਰੇ।ਹੁਇ ਨਿਰਾਸ ਹਮ ਚਲੇ ਅਵਾਸ। ਕਰਹਿਂ ਸ਼ਾਹ ਤੇ ਸਗਰੇ ਤ੍ਰਾਸ ॥ ੧੦ ॥ ਜੋ ਨੌਰੰਗ ਤੇ ਨਹਿ ਉਰ ਡਰੇ। ਹਮਹਿ ਸਮੀਪ ਸੁ ਰਾਖਨਿ ਕਰੈ। ਅਬਿ ਜਗ ਮਹਿਂ ਅਸ ਦਿਖਤਿ ਨ ਕੋਈ। ਰਾਖਹਿ ਤ੍ਰਾਸ ਤਯਾਗ ਕਰਿ ਸੋਈ ॥ ੧੧ ॥ ਭਏ ਲਚਾਰ ਜੀਵਕਾ ਹੇਤੁ। ਕਰਹਿਂ ਖੇਤ ਕ੍ਰਿਤ[2] ਜਾਇ ਨਿਕੇਤ। ਵਸਤੂ ਆਦਿਕ ਅਧਿਕ ਦਰਬ ਕੋ। ਖਰਚਯੋ ਪਹਿਰਨਿ ਖਾਨ ਸਰਬ ਕੋ[3] ॥ ੧੨ ॥ ਜੋ ਕਰਿ ਤੁਮ ਤੇ ਹੁਇ ਉਪਕਾਰ। ਕਰੋ ਪੀਰ ਜੀ ਮਿਹਰ ਉਦਾਰ' । ਅਰਜ਼ੀ ਸੁਨੀ ਭਨੀ ਹੁਇ ਦੀਨ। ਬੁੱਧੂਸ਼ਾਹ ਬਿਚਾਰਨਿ ਕੀਨਿ ॥ ੧੩ ॥–ਇਕ ਸ੍ਰੀ ਕਲਗ਼ੀਧਰ ਤੇ ਬਿਨੈ[4]। ਅਪਰ ਨ ਸਮਰਥ ਰਾਖਨਿ ਇਨੈ–।'ਸੁਨੋ ਖਾਨਜ਼ਾਦੇ[5]! ਮਮਏਨਾ। ਕੋ ਅਸ ਜਾਇ[6]* ਸ਼ਾਹਿ ਜਿਸ ਭੈ ਨਾ ॥ ੧੪ ॥ ਸ੍ਰੀ ਨਾਨਕ ਗਾਦੀ ਪਰ ਅਹੈ। ਸੋ ਨਹਿਂ ਤ੍ਰਾਸ ਕਿਸੂ ਤੇ ਲਹੈ। ਰਾਖਿ ਸਕਹਿ ਤੁਮ ਕੋ ਗੁਰ ਸੋਈ। ਅਪਰ ਬਿਖੇ ਨਿਸ਼ਚੈ ਨਹਿਂ ਕੋਈ॥੧੫॥ਦਲ ਕੋ ਕਰਹਿ ਸਕੇਲਨਿ ਬ੍ਰਿੰਦ। ਪਰਖਿ ਸੁਭਟ ਦੇ ਦਰਬ ਬਿਲੰਦ।ਕਿਤਿਕ ਦਿਵਸ ਮੈਂ ਤਿਨ ਢਿਗ ਰਹਯੋ[7]। ਤਬਿ ਆਵਤਿ ਪਾਵਤਿ ਚਿਤ ਚਹਯੋ[8] ॥ ੧੬ ॥ ਸੁਨਿ ਬੋਲਯੋ ਪੁਨ ਭੀਖਨ ਖਾਨ। 'ਤੁਮਰੇ ਸਕਲ ਮੁਰੀਦ ਪਠਾਨ। ਜੋ ਇਨ ਕੋ ਰੋਜ਼ੀ ਸਿਰ[9] ਕਰਿਹੌ। ਅਧਿਕ ਅਸਾਨ ਆਪਨੋ ਧਰਿ ਹੌ[10] ॥੧੭॥ਪਰਉਪਕਾਰ ਸਬਾਬ[11] ਮਹਾਨਾ। ਰਿਜ਼ਕ ਹੋਇ ਤੁਮ ਬਨਹੁ ਬਹਾਨਾ। ਹਮਰੇ ਹੇਤੁ ਪਯਾਨਹੁ ਵੋਰ। ਗੁਰ ਢਿਗ ਕਰਹੁ ਤਰੀਫ ਬਡੇਰ ॥੧੮ ॥ਖਾਨ ਪੰਚ ਸੈ ਰੋਜ਼ੀ ਬਨੇ। ਅਬਿ ਲਾਚਾਰ ਭਏ ਇਹ ਘਨੇ' । ਕਾਲੇਖਾਂ ਹਯਾਤਖਾਂ ਕਹਯੋ। 'ਏਕ ਆਸਰਾ ਰਾਵਰਿ ਲਹਯੋ॥੧੯॥ਕਰਹੁ ਸਬਾਬ[11] ਦੇਹੁ ਰਖਵਾਇ। ਨਤੁ ਹਯ

[1]ਦਰਸ਼ਨ ਕਰਨ ਵਾਸਤੇ। [2]ਖੇਤੀ ਦਾ ਕੰਮ। [3]ਪਹਿਰਨੇ ਤੇ ਖਾਣੇ ਲਈ ਸਭ ਧਨ ਤੇ ਵਸਤਾਂ ਖਰਚ ਦਿੱਤੀਆਂ ਹੈਨ। [4]ਬਿਨਾਂ। [5]ਹੇ ਪਠਾਣਾਂ ਦੇ ਪੁੱਤ੍ਰੋ। [6]ਕੇਹੜੀ ਐਸੀ ਜਗ੍ਹਾ ਹੈ (ਅ) ਕੌਣ ਐਸਾ ਜੰਮਿਆਂ ਹੈ ? [7]ਭਾਵ ਮੈਂ ਗੁਰਾਂ ਪਾਸ ਰਹਿ ਆਇਆ ਹਾਂ। [8]ਭਾਵ ਜੇ ਤੁਸੀਂ ਤਦੋਂ ਆ ਜਾਂਦੇ ਤਾਂ ਚਿਤ ਚਾਹੀ ਪਾ ਲੈਂਦੇ ਭਾਵ ਮੈਂ ਉਥੇ ਤੁਸਾਂ ਨੂੰ ਨੌਕਰ ਰਖਾ ਦੇਂਦਾ। [9]ਰੋਜ਼ੀ ਦੇ ਸਿਰ। [10]ਆਪਣਾ ਅਹਿਸਾਨ (ਸਾਡੇ ਤੇ) ਕਰੋਗੇ। [11]ਪੁੰਨ। *ਪਾ:–ਸਾਹ।

ਸ਼ਸਤ੍ਰ ਬੇਚ ਕਰਿ ਖਾਇੰ। ਬਹੁਰ ਨ ਬਾਨਾ ਬਨਹਿ ਸਿਪਾਹੀ। ਰੁਲ ਜੈਹੈਂ ਕ੍ਰਿਤ ਕਰਿ ਕਰਿ ਖਾਹੀਂ ॥ ੨੦ ॥ ਗਮਨਹੁ ਤਹਿਂ ਲਗਿ ਸੰਗ ਹਮਾਰੇ। ਦਿਹੁ ਰਖਵਾਇ ਮੁਰੀਦ ਤੁਮਾਰੋ[1]।ਇੱਤਯਾਦਿਕ ਜਬਿ ਬਹੁ ਘਿਘਿਆਏ। ਬੁੱਧੂ ਸ਼ਾਹ ਮਿਹਰ ਮਨ ਲ੍ਯਾਏ॥੨੧॥ਕਹ੍ਯੋ ਕਿ 'ਮੈਂ ਚਾਲਹੁੰ ਤੁਮ ਸਾਥ। ਗਹਿਵਾਵੌਂ ਹਾਥਹਿ ਗੁਰ ਨਾਥ[2]'। ਇਮ ਕਰਿ ਨਿਸਾ ਬਾਸ ਕੋ ਕੀਨਾ। ਭਈ ਪ੍ਰਾਤਿ ਚਲਿਬੇ ਚਿਤ ਦੀਨਾ॥੨੨॥ਖਾਨ ਪੰਚਸੈ ਲੈ ਕਰਿ ਸੰਗ।ਚਲ੍ਯੋ ਪਾਂਵਟੇ ਚਢੇ ਤੁਰੰਗ। ਮਗ ਮਹਿਂ ਇਕ ਨਿਸ ਬਸਿ ਕਰਿ ਗਏ।ਪਿਖਿ ਥਲ ਆਛੋ ਉਤਰਤਿ ਭਏ॥੨੩॥ਦੁੰਦਭਿ ਬਜਤਿ ਸੁਨ੍ਯੋ ਜਬਿ ਕਾਨ।ਸੁਧਿ ਮੰਗ-ਵਾਇ ਗੁਰੂ ਭਗਵਾਨ[3]।'ਹੇਤੁ ਨੌਕਰੀ ਰਹਿਬੇ ਆਏ। ਬੁੱਧੂਸ਼ਾਹੁ ਸੰਗ ਨਿਜ ਲ੍ਯਾਏ'॥੨੪॥ਉਤਰਿ ਜਾਮਨੀ ਏਕ ਬਿਤਾਈ। ਭਈ ਪ੍ਰਾਤਿ,ਨਿਜ ਵਜੀ* ਵਧਾਈ[4]। ਗੁਰ ਦਰਬਾਰ ਲਗ੍ਯੋ ਜਿਹ ਸਮੋ।ਬੁੱਧੂਸ਼ਾਹਿ ਜਾਇ ਕਰਿ ਨਮੋ। ॥੨੫॥ਸਗਲੀ ਸੁਧਿ ਬੂਝੀ ਤਿਸ ਪਾਸ।ਸੁਨਿ ਗੁਰ ਤੇ ਸਭਿ ਕੀਨਿ ਪ੍ਰਕਾਸ਼। 'ਹੇਤੁ ਚਾਕਰੀ ਏ ਚਲਿ ਆਏ। ਰਹਨਿ ਹੇਤੁ ਮੋ ਕੋ ਸੰਗ ਲ੍ਯਾਏ ॥ ੨੬ ॥ ਲਰਿਬੇ ਕੋ ਪਠਾਨ ਹੁਇੰ ਗਾਢੇ[5]। ਰਣ ਮਹਿਂ ਰਿਪੁ ਆਗੇ ਰਹਿਂ ਠਾਢੇ। ਹੱਥ੍ਯਾਰਨ ਕੋ ਬਹੁ ਅੱਭ੍ਯਾਸੈਂ।ਪ੍ਰਸ਼ਤਨ ਲਗਿ ਇਨ ਸੰਘਰ ਆਸ਼ੈ[6]'॥੨੭॥ ਸੁਨਿ ਸਤਿਗੁਰ ਕਹਿ ਖ਼ਾਨ ਬੁਲਾਏ।ਬ੍ਰਿੰਦ ਹਯਨਿ ਪਰ ਚਢਿ ਕਰਿ ਆਏ। ਜਿਸ ਮਹਿਂ ਚਾਰ ਅਹੈਂ ਸਿਰਦਾਰ। ਭੀਖਨਖਾਂ ਇਕ ਨਾਮ ਉਦਾਰ॥੨੮॥ ਕਾਲੇਖਾਨ, ਨਿਜਾਬਤ ਖਾਨ। ਚੌਥੇ ਕੋ ਹਯਾਤਖਾਂ ਜਾਨਿ। ਹਯਨਿ ਸਮੇਤ ਸੈਨ ਲਖਿ[7] ਬਨੀ। ਪੁਨ ਬੁੱਧੂ ਫੁਰਮਾਇਸ਼ ਭਨੀ॥ ੨੯ ॥ ਨੰਦ ਚੰਦ ਸੰਗ ਸਤਿਗੁਰ ਭਾਖਾ। 'ਚਿਹਰੇ[8] ਲਿਖਹੁ, ਲੇਹੁ ਇਨ ਰਾਖਾ। ਏਕ ਰਜਤਪਣ ਇਕ ਅਸਵਾਰ। ਪੰਚ ਪੰਚ ਸਿਰਦਾਰਨ ਚਾਰ[9]' ॥੩੦॥ਭਯੋ ਹੁਕਮ ਹਰਖੇ ਉਰ ਖਾਨ। 'ਧੰਨ ਧੰਨ ਗੁਰ' ਕਰਹਿ ਬਖਾਨ। ਬੁੱਧੂਸ਼ਾਹ ਪੀਰ ਰਖਵਾਏ।

---

[1]( ਅਸੀਂ ) ਤੁਸਾਂ ਦੇ ਮੁਰੀਦ ਹਾਂ। [2]ਫੜਾਵਾਂਗਾ ( ਤੁਹਾਡਾ ) ਹੱਥ ਗੁਰੂ ਸੁਆਮੀ ਨੂੰ। [3]ਭਾਵ ਪਠਾਣਾਂ ਦਾ ਨਗਾਰਾ ਵਜਦਾ ਗੁਰੂ ਜੀ ਨੇ ਸੁਣਿਆਂ ਤਾਂ ਖਬਰ ਮੰਗਵਾਈ (ਕਿ ਕੌਣ ਆ ਗਿਆ ਹੈ ਤਾਂ ਇਹ ਖਬਰ ਆਈ ਕਿ......)। [4]ਸਵੇਰ ਹੋਣ ਤੇ ਆਪਣੀ (ਵਲੋਂ) ਵਧਾਈ ਦਿਤੀ ( ਭਾਵ ਪਠਾਣਾਂ ਨੇ ਸ਼ਦਯਾਨਾ ਵਜਾਇਆ) (ਅ) ਨਿਜ (ਆਪਣੀ ਭਾਵ ਗੁਰੂ ਜੀ ਦੀ) ਵਧਾਈ ਵੱਜੀ, ਧੌਂਸੇ ਆਦਿ ਵਜੇ। [5]ਤਕੜੇ ਹੁੰਦੇ ਹਨ। [6]ਜੰਗ ਹੀ ( ਇਹਨਾਂ ਦਾ ) ਆਸ਼ਾ ਹੈ ਭਾਵ ਪੇਸ਼ਾ ਹੀ ਜੰਗ ਹੈ। [7]ਦੇਖੀ (ਗੁਰੂ ਜੀ ਨੇ)। [8]ਹੁਲੀਏ। [9]ਚਾਰੋਂ ਸਰਦਾਰਾਂ ਦੇ ਪੰਜ ਪੰਜ (ਰੁਪੱਯੇ ਰੋਜ਼ ਕਰ ਦਿਤੇ)।

*ਪਾ:-ਵਧੀ।

ਰੋਜ਼ੀ ਕਰੀ ਵਿਰਤਿ ਅਕੁਲਾਏ॥ ੩੧॥ ਨੰਦ ਚੰਦ ਹੁਇ ਖਰੋ ਕਿਨਾਰੇ[1] ਲਿਖਨਿ ਹੇਤੁ ਸਭਿ ਨਿਕਟ ਹਕਾਰੇ।ਚਿਹਰੇ[2] ਨਾਮ ਸਰਬ ਲਿਖਵਾਇ।ਜਿਤ ਪ੍ਰਵਾਹਿ ਜਮਨਾ ਜਲ ਜਾਇ॥ ੩੨॥ ਤਿਤ ਦਿਸ਼ਿ ਡੇਰਾ ਦੀਨਿ ਕਰਾਇ। ਤੰਬੂ ਲਗੇ ਤੀਰ ਸਮੁਦਾਇ।ਬੁੱਧੂ ਸ਼ਾਹ ਅਧਿਕ ਸਨਮਾਨਾ। ਗੁਰ ਸੁਸ਼ੀਲ ਤੇ ਉਰ ਹਰਖਾਨਾ॥ ੩੩॥ ਰਹਯੋ ਨਿਕਟ ਜੇਤਿਕ ਮਨ ਭਾਯੋ। ਬਹੁਰ ਸਢੌਰੇ ਸ਼ਹਿਰ ਸਿਧਾਯੋ। ਖਾਨ ਪਾਂਚ ਸੈ ਢਿਗ ਰਖਵਾਏ।ਜਾਇ ਜਹਾਂ ਕਹਿ ਸੁਜਸੁ ਬਢਾਏ ॥੩੪॥ ਸਤਿਗੁਰ ਚਢਹਿ ਅਖੇਰ ਸਿਧਾਰਹਿਂ। ਬੀਨ ਬੀਨ ਸ਼ੇਰਨਿ ਕਹੁ ਮਾਰੈਂ। ਦੁਸ਼ਟ ਜੀਵ ਬਨਿ ਰਹਯੋ ਨ ਕੋਈ। ਚਰਹਿਂ[3] ਮਹਿਖ ਗੋ ਚਿੰਤ ਨ ਕੋਈ ॥੩੫॥ ਜਿਤ ਕਿਤ ਸੁਖੀ ਭਏ ਨਰ ਨਾਰੀ। ਬਿਚਰਹਿ ਸਗਰੀ ਦੂਨ ਮਝਾਰੀ। ਕਹੈਂ ਸਗਲ 'ਗੁਰ ਰੌਣਕ ਕੀਨੀ। ਜਗੇ ਭਾਗ ਅਵਨੀ ਇਸ ਚੀਨੀ' ॥ ੩੬॥ ਪੁਨ ਸਤਿਗੁਰ ਥਿਰ ਹੋਇ ਮਦਾਨ। ਸਭਿ ਸੁਭਟਨਿ ਸੋਂ ਕਰਹਿਂ ਬਖਾਨ।'ਤੀਰ ਤੁਪਕ ਤੋਮਰ ਤਰਵਾਰੈਂ। ਕਰਹੁ ਵਾਰ ਹਮ ਖਰੇ ਨਿਹਾਰੈਂ' ॥੩੭॥ ਮਾਤੁਲ ਸੰਗੋ ਆਦ ਕਰੰਤੇ।ਪੁਨ ਪਠਾਨ ਗਨ ਹਯ ਧਾਵੰਤੇ।ਤੁਪਕ ਚਲਾਇ ਤਾਕਿ ਲਛ[4] ਮਾਰੈਂ। ਤਿਮ ਹੀ ਗੁਰ ਕੇ ਸਿੱਖ ਸਿਧਾਰੈਂ॥ ੩੮॥ ਤੋਮਰ ਕੋ ਭਰਮਾਇ ਦਿਖਾਵੈਂ। ਧਨੁ ਕੋ ਐਂਚਤਿ ਬਾਨ ਚਲਾਵੈਂ। ਇਸ ਪ੍ਰਕਾਰ ਬਹੁ ਧਰਹਿਂ ਪ੍ਰਕਾਸ਼। ਕਰਹਿਂ ਬਿਲੋਕਨਿ ਬੀਰ ਬਿਲਾਸਾ॥ ੩੯॥ ਗੁਰ ਘਰ ਤੇ ਸਭਿ ਲੇਤਿ ਰੁਜ਼ੀਨਾ। ਜਥਾ ਜੋਗ ਜਿਸ ਕੋ ਕਰਿ ਦੀਨਾ। ਕੇਤਿਕ ਨਗਦੀ ਲੇ ਗੁਰ ਘਰ ਤੇ। ਕਿਤਿਕ ਚੂਨ ਚਾਵਰ ਲੇ ਬਰਤੇਂ॥ ੪੦॥ ਕਿਤਿਕ ਦੇਗ਼ ਤੇ ਅਚਹਿਂ ਅਹਾਰਾ। ਰਾਜ ਸਮਾਜ ਬਧਯੋ ਤਬਿ ਭਾਰਾ। ਦਰਬ ਇਕੱਤ੍ਰ ਅਧਿਕ ਚਹੁੰ ਦਿਸ਼ਿ ਤੇ। ਭਯੋ ਕੋਸ਼ ਪਰਿ ਪੂਰਣ ਜਿਸਤੇ॥ ੪੧॥ ਕਬਹੂੰ ਸੈਨਾ ਚਢਹਿ ਅਕੇਲੇ[5]। ਬਾਂਛਤਿ ਜਿਤਿਕ ਅਖੇਰਹਿਂ ਖੇਲੇ।ਸ਼ਲਖ ਬੰਦੂਕਨਿ ਕੀ ਮੁਚਕੰਤੀ[6]।ਸ਼ਬਦ ਮਹਿਦ ਇਕ ਬਾਰ ਉਠੰਤੀ॥ ੪੨॥ ਜਬਿ ਪ੍ਰਤਾਪ ਇਮ ਬਧਯੋ ਬਧੇਰਾ। ਸ਼ੰਕਤਿ ਗਨ ਮਹੀਪ[7] ਤਿਸ ਬੇਰਾ। 'ਛੀਨ ਲੇਹਿਂ ਨਹਿਂ ਰਾਜ ਹਮਾਰਾ। ਕੋ ਕਰਿ ਸਾਕਹਿ ਜੰਗ ਅਖਾਰਾ ॥੪੩॥ਚਹੈਂ ਜਿ ਕਿਹ ਨ੍ਰਿਪ ਕੀ ਰਜਧਾਨੀ। ਬਿਨਾਂ ਬਿਲਮ ਲੇਂ ਤਿਨ ਕਰਿ ਹਾਨੀ। ਕੋ ਅਰ ਸਕਹਿ ਬੀਰਤਾ ਧਰਿਕੈ। ਜਾਇ

[1]ਪੁਲੀਏ। [2]ਚੰਗੇ ਸੁਭਾਵ। [3]ਚਰਦੀਆਂ ਹਨ। [4]ਨਿਸ਼ਾਨਾ। [5]ਚੜ੍ਹਦੀ ਹੈ ਇਕੇਲੀ। [6]ਛੱਡਦੇ ਹਨ। [7]ਸ਼ੰਕਾਵਾਨ ਹੋਏ ਸਾਰੇ ਰਾਜੇ।

ਪਲਾਇ ਨਤੁ ਮਰਿ ਹੈ ਡਰਿ ਕੈ' ॥ ੪੪ ॥ ਸਭਿ ਕੇ ਮਨ ਖਟਪਟ ਹੁਇ ਆਈ। ਲਖਹਿਂ ਸੁਭਟ ਗੁਰ ਕੋ ਅਧਿਕਾਈ। ਦਿਨ ਪ੍ਰਤਿ ਦਲ ਬਧਾਇ ਬਲ ਭਾਰਾ। ਗਿਰਪਤਿ ਸਗਰੇ ਕਰਹਿਂ ਬਿਚਾਰਾ ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਖਾਨ ਰਾਖਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥ ੧ ॥

## ੨. [ਰਾਮ ਰਾਇ ਦਾ ਮਸੰਦ ਮੇਲ ਠਹਿਰਾਉਣ ਹਿਤ ਆਇਆ]।

ਦੋਹਰਾ॥ਇਸ ਪ੍ਰਕਾਰ ਸ਼੍ਰੀ ਸਤਿਗੁਰੂ ਰਾਜ ਸਮਾਜ ਬ੍ਰਿਧਾਇ।ਕਰੀ ਸਕੋਲਨਿ ਬਾਹਿਨੀ ਤ੍ਰਾਸ ਨ੍ਰਿਪਨਿ ਉਪਜਾਇ ॥ ੧ ॥ ਚੌਪਈ ॥ ਸੁਨਿ ਸ਼੍ਰੀ ਰਾਮਰਾਇ ਬਡਿਆਈ ।-ਦਿਨ ਪ੍ਰਤਿ ਬਧਤਿ ਜਾਤਿ ਅਧਿਕਾਈ[1]-। ਮਿਲਿਨਿ ਪਿਖਿਨਿ ਕੀ ਪ੍ਰੀਤਿ ਉਪਾਵੈ ।-ਕਹਨਿ ਸੁਨਨਿ ਹੁਇ-ਮਨ ਮਹਿਂ ਆਵੈ[2] ॥ ੨ ॥ ਕੇਤਿਕ ਦਿਨ ਲੌ ਰਹ੍ਯੋ ਬਿਚਾਰਤਿ। ਕੁਛ ਜਗ ਦਿਸ਼ਿ ਤੇ ਸ਼ੰਕਾ ਧਾਰਤਿ।-ਡੇਰੇ ਬਿਖੈ ਨ ਬਨਿ ਹੈ ਜਾਨ[3]।ਅਲਪ ਲਖਹਿਂਮੋਕਹੁ ਸਭਿਥਾਨ ॥੩॥ ਸੋ ਸਭਿ ਬਿਧਿ ਤੇ ਅਹੈਂ ਬਿਸਾਲਾ। ਅਹੌਂ ਭਤੀਜਾ, ਰਹੌਂ ਨਿਰਾਲਾ। ਮੁਰ ਪਿਤ ਤੇ ਗੁਰਤਾ ਲਘੁ ਭ੍ਰਾਈ[4]। ਤਿਨ ਤੇ ਪੁਨ ਇਨ ਕੇ ਘਰ ਆਈ ॥ ੪॥ ਅਹੈ ਜਥਾਰਥ ਇਹ ਸਭਿ ਬਾਤੀ।ਤਊ ਅਧਿਕ ਮੈਂ ਜਗ ਬੱਖ੍ਯਾਤੀ[5] । ਬ੍ਰਿੰਦ ਸੰਗਤਾਂ ਜੋ ਮੁਹਿ ਮਾਨਹਿ।ਸਭਿ ਤੇ ਅਧਿਕ ਰਿਦੇ ਪਹਿਚਾਨਹਿਂ॥੫॥ ਜੋ ਪਹੁੰਚੌਂ ਮੈਂ ਚਲਿ ਤਿਸ ਥਾਨ।ਤਿਸ ਤੇ ਅਲਪ ਮੋਹਿ ਲੈਂ ਜਾਨਿ। ਸਿੱਖ ਮਸੰਦ ਸੰਗਤਾਂ ਜੋਈ। ਮਿਲਿ ਮਿਲਿ ਕਰੈਹਿਂ ਬਿਚਾਰਨ ਤੇਈ ॥੬॥ ਮਗ ਮਹਿ ਮੇਲਕਿਤਹੂੰ ਜੇ ਹੋਇ।ਨਿਜ ਨਿਜਥਲ ਤੇ ਚਲਿ ਦਿਸ਼ਿ ਦੋਇ।ਤਬਿ ਸਮਤਾ ਮੋਰੀ ਰਹਿ ਆਵੈ। ਹੋਇ ਮੇਲ ਸੰਸੈ ਨ ਉਠਾਵੈਂ-॥ ੭ ॥ ਇਮ ਬਿਚਾਰ ਕਰਿ ਪਠ੍ਯੋ* ਮਸੰਦ। ਦੇ ਕਰਿ ਤਿਸਹਿ ਸਮਾਜ ਬਿਲੰਦ। ਬਸਤ੍ਰ ਬਿਭੂਖਣ ਨਰ ਸਮੁਦਾਯਾ। ਸਕਲ ਭੇਵ ਕਹਿ ਤਬਹੂੰ ਪਠਾਯਾ ॥ ੮ ॥ ਸੋ ਚਲਿ ਕਰਿ ਆਯਹੁ ਤਤਕਾਲਾ। ਪਿਖੀ ਪਾਂਵਟੈ ਭੀਰ ਬਿਸਾਲਾ। ਦੂਰ ਦੂਰ ਲੌ ਸੁਭਟ ਤੁਰੰਗ। ਉਤਰੇ ਧਰੇ ਸ਼ਸਤ੍ਰ ਨਿਜ ਅੰਗ ॥ ੯ ॥ ਪੌਰਦਾਰ ਢਿਗ ਮਨੁਜ ਪਠਾਯੋ।'ਕਰੀਅਹਿ ਸੁਧਿ-ਮਸੰਦ ਚਲਿ ਆਯੋ-'। ਸ਼੍ਰੀ ਕਲਗ਼ੀਧਰ ਸੁਨ ਕਰਿ ਕਹ੍ਯੋ।'ਪ੍ਰਾਤਿ ਹਕਾਰਹਿਂ ਮਿਲਿਨਿ ਜਿ ਚਹ੍ਯੋ'॥੧੦॥ਨੰਦ ਚੰਦ

---

[1] ਬਹੁਤ ਵਧਦੀ ਜਾਂਦੀ ਹੈ (ਵਡਿਆਈ)। [2] ਮਨ ਵਿਚ ਆਉਂਦੀ ਹੈ ( ਰਾਮ ਰਾਇ ਦੇ )। [3] ਗੁਰੂ ਜੀ ਦੇ ਡੇਰੇ ਵਿਚ ਤਾਂ ਜਾਣਾ ਨਹੀਂ ਬਣਦਾ। [4] ਭਾਵ ਸ਼੍ਰੀ ਹਰਿਰਾਇ ਜੀ ਤੋਂ ਗੁਰਤਾ ਸ਼੍ਰੀ ਕ੍ਰਿਸ਼ਨ ਜੀ ਨੂੰ ਹੋਈ। [5] ਤਾਂ ਬੀ ਮੈਂ ਜਗਤ ਵਿਚ ਵੱਡਾ ਪ੍ਰਗਟ ਹਾਂ।

*ਪਾ:-ਗਯੋ।

ਸੋਂ ਹੁਕਮ ਬਖਾਨਾ। 'ਸਭਿ ਸੁਧਿ ਲੇਹੁ ਖਾਨ ਅਰੁ ਪਾਨਾ'। ਤਿਸ ਕੌ ਕਹਿ ਡੇਰਾ ਕਰਿਵਾਯੋ। ਬਾਂਛਤਿ ਏਕ ਬਾਰਿ ਪਹੁੰਚਾਯੋ॥ ੧੧ ॥ ਨਿਸਾ ਬਿਤਾਇ ਕੀਨਿ ਦਰਬਾਰਾ। ਦਰਸਹਿ ਸੰਗਤਿ ਮਿਲੀ ਹਜ਼ਾਰਾ। ਲਗੇ ਅਕੋਰਨ ਕੇ ਅੰਬਾਰੇ। ਖਰੇ ਮੇਵਰੇ ਅਰਜ਼ ਗੁਜ਼ਾਰੇ ॥ ੧੨ ॥ ਸੁਭਟਨਿ ਕੋ ਲਾਗਯੋ ਦੀਵਾਨ। ਬੈਠੇ ਪਾਂਚਹੁ ਭ੍ਰਾਤ ਸੁ ਥਾਨ।ਨਿਕਟ ਕ੍ਰਿਪਾਲ ਸੁ ਮਾਤੁਲ ਅਹੈ। ਸਿੱਖਨ ਦਿਸ਼ਿ ਕ੍ਰਿਪਾਲ ਕਬਿ ਲਹੈ[1]॥੧੩॥ਨੰਦ ਚੰਦ ਕਰ ਬੰਦਿ ਬਖਾਨਾ। 'ਨਰ ਸ੍ਰੀ ਰਾਮਰਾਇ ਠਹਿਰਾਨਾ। ਹੁਕਮ ਹੋਇ ਤਿਸ ਲੇਹਿ ਬੁਲਾਇ। ਪਰਸਹਿ ਚਰਨ ਕਮਲ ਕੋ ਆਇ'॥੧੪॥ਆਇਸੁ ਦਈ 'ਹਕਾਰਹੁ ਤਾਂਹਿ'। ਭੇਜਯੋ ਛਰੀਦਾਰ ਤਿਸ ਪਾਹਿ। ਸੁਨਿ ਮਸੰਦ ਨਰ ਬ੍ਰਿੰਦ ਸਮੇਤ। ਪਹੁੰਚਯੋ ਦਰਸ਼ਨ ਲੈਬੇ ਹੇਤੁ॥ ੧੫ ॥ ਸਭਾ ਸੁਧਰਮਾ ਕੇ ਸਮ[2] ਹੇਰੀ। ਸੁਰ ਸਿੱਖਨਿ ਤੇ ਸ਼ੁਭ ਤਿਸ ਬੇਰੀ। ਇੰਦ੍ਰ ਮਨਿੰਦ ਪ੍ਰਤਾਪ ਬਿਲੰਦ। ਸ੍ਰੀ ਗੋਬਿੰਦ ਸਿੰਘ ਦਿਪਤਿ ਮੁਕੰਦ ॥ ੧੬॥ਕਦਮ ਪਦਮ ਕੌ ਬੰਦਨ ਕੀਨਿ।ਬੈਠਿ ਸਮੁਖ ਸ਼ੁਭ ਦਰਸ਼ਨ ਲੀਨਿ। ਭਾਖਿ ਬੂਝਿ ਨਿਜ ਅਰਜ਼ ਗੁਜ਼ਾਰੀ। 'ਮੋਹਿ ਪਠਾਇਸਿ ਪਾਇ ਅਗਾਰੀ[3]॥੧੭॥ਰਿਦੇ ਪ੍ਰੇਮ ਧਰਿ ਗੁਰੂ ਹਮਾਰੇ[4]। ਮਿਲਿਬੇ ਕੀ ਬਾਂਛਾ ਮਨ ਧਾਰੇ।ਆਇ ਨ ਸਕਹਿਂ ਪਾਂਵਟਾ ਪੁਰਿ ਮੈਂ।—ਦਰਸਹਿਂ ਅਨਤ ਥਾਨ— ਇਹ ਉਰ ਮੈਂ ॥ ੧੮ ॥ ਕੇਤੇ ਕਾਰਨ ਕਰਹਿਂ ਬਿਚਾਰਨ। ਸੋ ਮੁਹਿ ਢਿਗ ਨਹਿਂ ਕੀਨਿ ਉਚਾਰਨਿ। ਚਹਤਿ ਰਹਤਿ ਰਿਦ ਹੇਤਿ ਸਹਿਤ ਹੈਂ[5]। ਇਤ ਆਵਨਿ ਚਿਤ ਮਹਿਂ ਨ ਲਹਿਤਿ ਹੈਂ ॥ ੧੯ ॥ ਚਢਹੁ ਅਖੇਰ ਹੇਤੁ ਉਤਿ ਦਿਸ਼ਿ ਮੈਂ।ਸੁਧ ਦਿਹੁ ਆਵਹਿਂ ਤਿਸੀ ਦਿਵਸ ਮੈਂ। ਵਹਿਰ ਮੇਲ ਕਰਿ ਨਿਜ ਘਰ-ਜਾਇ। ਕਹਿਬੋ ਸੁਨਿਬੋ ਤਹਿਂ ਹੁਇ ਜਾਇ॥੨੦॥ ਨਹਿਂ.ਨਿਸ ਬਸਿਬੇ ਤਿਨ ਕੋ ਆਸ਼ੈ। ਨਹਿ ਸਮੁਦਾਇ ਹੋਇਂ ਸਿਖ ਪਾਸੈ। ਨਹਿਂ ਬਹੁ ਬਿਦਤਹਿ ਜਗ ਕੇ ਮਹੀਆ। ਮੁਲਾਕਾਤ ਇਸ ਬਿਧਿ ਕੀ ਚਹੀਆ' ॥ ੨੧ ॥ ਹੁਇ ਮਸੰਦ ਇਮ ਨਿਕਟ ਬਖਾਨੀ। ਗੁਰੁ ਅਰੁ ਗੁਰੁ ਮਾਤੁਲ ਸੁਨਿ ਕਾਨੀ। ਨਹੀਂ ਅਪਰ ਕੋ ਕੀਨਿ ਸੁਨਾਵਨਿ।ਸਨੇ ਸਨੇ ਸਭਿ ਕੀਨਿ ਬਤਾਵਨਿ॥੨੨॥ ਸੁਨਿ ਕ੍ਰਿਪਾਲ ਮਾਤੁਲ ਨੇ ਕਹਯੋ।'ਇਤੋ ਦੁਰਾਵ[6] ਕਰਨਿ ਕਯੋਂ ਚਹਯੋ ?।

---

[1]ਭਾਵ ਸ੍ਰੀ ਗੁਰੂ ਜੀ ਦੇਖਦੇ ਹਨ। [2]ਇੰਦ੍ਰ ਦੀ ਸਭਾ ਵਾਂਗ। [3](ਆਪ ਦੇ) ਚਰਨਾਂ ਅੱਗੇ। [4]ਭਾਵ ਰਾਮ ਰਾਇ ਨੇ। [5]ਚਾਹੁੰਦੇ ਰਹਿੰਦੇ ਹਨ ਰਿਦੇ ਦੇ ਪਿਆਰ ਨਾਲ। [6]ਲੁਕਾਉ।

*ਪਾ:—ਗਯੋ।

ਸਗਰੋ ਇਕ ਘਰ ਹੈ ਗੁਰ ਕੇਰਾ।ਸ੍ਰੀ ਹਰਿਗੋਬਿੰਦ ਬੰਸ ਬਡੇਰਾ ॥ ੨੩ ॥ਅਰੁ ਕਲਗੀਧਰ ਬਡੋ ਸਥਾਨੇ। ਬੈਠੇ ਤਖਤ ਸਗਲ ਜਗ ਜਾਨੇ। ਬੇਦੀ ਤੇਹਣ ਭੱਲੇ ਜੋਧ। ਧੀਰਮੱਲ ਬਿਨ ਸੋਢੀ ਵੋਧ[1] ॥ ੨੪ ॥ ਗੁਰ ਗਾਦੀ ਕੋ ਲਖਿ ਅਧਿਕਾਰਾ। ਮਿਲੇ ਸਕਲ, ਨਹਿੰ ਸੰਸੈ ਧਾਰਾ। ਆਇ ਪਾਂਵਟੇ ਮਿਲਿਬੋ ਠਾਨਹੁ। ਕੋ ਦਿਨ ਬਸਹੁ ਰਸਹੁ ਸੁਖ ਮਾਨਹੁ ॥ ੨੫ ॥ ਜੋ ਸ੍ਰੀ ਰਾਮਰਾਇ ਵਡਿਆਈ।ਛਪੀ ਨਹੀਂ ਸਭਿ ਜਗ ਬਿਦਤਾਈ। ਦੇਸ਼ ਬਿਦੇਸ਼ਨਿ ਸੰਗਤਿ ਬ੍ਰਿੰਦ। ਦਰਸਹਿੰ ਪੂਜਹਿੰ ਭਾਵ ਬਿਲੰਦ ॥ ੨੬ ॥ ਤੁਰਕੇਸ਼ੁਰ ਕੀ ਸਭਾ ਮਝਾਰੀ। ਜੀਤੇ ਅਜ਼ਮਤਿ ਅਰੁ ਮਤਿਧਾਰੀ[2]।ਜਸੁ ਬਿਸਾਲ ਕੋ ਨਿਤਪ੍ਰਤਿ ਪਾਯੋ। ਜਹਿਂ ਕਹਿਂ ਅਪਨੋ ਤੇਜ ਬਧਾਯੋ॥੨੭॥ਇਨ ਕੇ ਮਿਲਹਿ ਸੁ ਘਟਿ ਨਹਿ ਜਾਈ। ਕਰੋਂ ਚਿਤ ਮਹਿ ਅਸ ਸ਼ੰਕ ਉਪਾਈ'। ਪੁਨ ਮਸੰਦ ਬੋਲਯੋ ਕਰ ਜੋਰਿ। 'ਬਹੁ ਬਿਚਾਰਿ[3] ਭੇਜਯੋ ਇਤ ਓਰ ॥ ੨੮ ॥ ਪਾਵ ਨ ਬੀਚ ਪਾਂਵਟੇ ਘਾਲਹਿ।ਵਹਿਰ ਮਿਲਨਿ ਕੀ ਰਿਦੇ ਸਮਾਲਹਿ[4]।–ਸ੍ਰੀ ਪ੍ਰਭੁ ਨਿਤ-ਅਖੇਰ ਬਿਚਰੈਂਤੇ।ਬਨਹਿ ਮੇਲ ਤਹਿਂ–ਇਮ ਚਿਤਵੈਤੇ॥ ੨੯॥ਪੁਰਹੁ ਮਨੋ-ਰਥ ਇਮ ਹੀ ਤਿਨ ਕੋ।ਤੁਮ ਹੋ ਬਡੇ ਅਨੰਦ ਦਿਹ ਮਨ ਕੋ'।ਸੁਨਿ ਕਰਿ ਸ੍ਰੀ ਕਲਗੀਧਰ ਭਾਖਾ। 'ਕਰਹਿੰ ਤਥਾ ਹਮ ਤਿਨ ਅਭਿਲਾਖਾ ॥ ੩੦ ॥ ਸ੍ਰੀ ਜਮਨਾ ਕੇ ਰੁਚਿਰ ਪ੍ਰਵਾਹਾ।ਥਿਰਹਿੰ ਤਰੀ[5]ਬਿਚਰਹਿ ਜਲ ਮਾਹਾ।ਆਇਤ-ਵਾਰ ਦੂਜ ਤਿਥਿ ਜਾਨਹੁ।ਤਿਸ ਦਿਨ ਆਇ ਮੇਲ ਕੋ ਠਾਨਹੁ॥੩੧॥ਸੰਗਤਿ ਰਾਮਰਾਇ ਕੀ ਖੋਟੀ। ਬਿਨ ਉਪਦੇਸ਼ ਰਹੀ ਮਤਿ ਮੋਟੀ। ਬਿਨਾ ਤ੍ਰਾਸ ਤੇ ਤਾਂਹਿ ਮਸੰਦ। ਗਰਬੇ ਧਨ ਕੋ ਪਾਇ ਬਿਲੰਦ॥੩੨॥ ਤਿਨ ਤੇ[6] ਸ਼ੰਕਤਿ ਹੈ ਚਿਤ ਸੋਇ। ਇਸ ਕਾਰਨ ਬਿਨ ਦੁਤਿਯ ਨ ਕੋਇ। ਯਾਂ ਤੇ ਹਮ ਨੀਕੇ ਮਨ ਜਾਨੀ। ਬਿਗਰੇ ਕਬਿ ਕਾਰਜ ਤੇ ਹਾਨੀ[7] ॥ ੩੩ ॥ ਜਿਮ ਮਹਿਪਾਲਕ ਕੋ ਪਰਧਾਨ। ਬਨਹਿੰ ਧਨੀ ਧਾਰਹਿ ਅਭਿਮਾਨ।ਤਿਮ ਹੀ ਸੁਭਟ ਬਿਗਰ ਕਰਿ ਜਾਇੰ। ਨਿਜ ਸ੍ਵਾਮੀ ਕੋ ਨਾਸ਼ ਉਪਾਇੰ ॥ ੩੪ ॥ ਯਾਤੇ ਰਾਮਰਾਇ ਕੋ ਕਹੋ।–ਸਾਵਧਾਨ ਬਨਿ ਸਭਿ ਤੇ ਰਹੋ। ਸ੍ਰੀ ਜਮਨਾ ਮਹਿ ਤਰਨੀ ਤਰੈਂ[8]॥

---

[1]ਉਹ (ਹੋਰ ਸਾਰੇ)। [2]ਅਜ਼ਮਤੀ ਤੇ ਬੁੱਧੀਵਾਨ ਜਿੱਤੇ ਹਨ। [3]ਵਿਚਾਰਾਂ ਕਰ ਕੇ। [4]ਭਾਵ ਬਾਹਰ ਮਿਲਨ ਦੀ (ਇੱਛਾ) ਰਿਦੇ ਵਿਚ ਕਰਦੇ ਹਨ। [5]ਬੇੜੀ ਪਰ। [6]ਤਿਨਾਂ ( ਮਸੰਦਾਂ ) ਪਾਸੋਂ। [7]ਕਦੇ ਵਿਗੜਨਗੇ (ਤੇ) ਉਹਨਾਂ ਦੇ ਕੰਮ ਨੂੰ ਹਾਨੀ ਪੂਜੇਗੀ। [8]ਨੌਕਾ ਵਿਚ ਤਰਾਂਗੇ।

ਤਿਹਠਾਂ ਆਇ ਮੇਲ ਕੋ ਕਰੈ–'॥੩੫॥ਹਰਖ੍ਯੋ ਸੁਨਿ ਮਸੰਦ ਗੁਰ ਬਾਨੀ। 'ਰਾਵਰ ਭਨੀ ਸਕਲ ਹਮ ਮਾਨੀ। ਅਭਿਲਾਖਾ ਸਭਿ ਪੂਰਨ ਕਰੀ। ਚਲ੍ਯੋ ਚਹੌਂ ਤਿਤ ਮੈਂ ਇਸ ਘਰੀ' ॥ ੩੬ ॥ ਤਬਿ ਸਤਿਗੁਰ ਸਿਰੁਪਾਉ ਦਿਵਾਯੋ।ਉਠਿ ਤਤਛਿਨ ਪਦ ਸੀਸ ਨਿਵਾਯੋ।ਆਇਤੁਰੰਗਅਰੂਢਤਿਭਯੋ। ਰਾਮਰਾਇ ਕੀ ਦਿਸ਼ਿ ਚਲਿ ਗਯੋ ॥ ੩੭ ॥ ਜਾਇ ਮਿਲ੍ਯੋ ਸਭਿ ਕਹ੍ਯੋ ਪ੍ਰਸੰਗ।'ਜਮਨਾ ਮਹਿਂ ਮਿਲਿਬੋ ਹਿਤ ਸੰਗ।ਹੁਇਂ ਨਉਕਾਮਹਿਂ ਮਾਨਵ ਥੋਰੇ। ਆਦਿਤਵਾਰ ਚਲੌ ਤਿਸ ਓਰੇ ॥ ੩੮॥ਉਤ ਤੇ ਹਿਤ ਅਖੇਰ ਚਲਿ ਆਵੈਂ। ਕੁਛ ਮਾਨਵ ਅਪਨੇ ਸੰਗ ਲ੍ਯਾਵੈਂ। ਜਿਸ ਪ੍ਰਕਾਰ ਮਿਲਿਬੇ ਅਭਿਲਾਖਾ। [1]ਗਮਨਤਿ ਮੋਹਿ ਜਥਾ ਤੁਮ ਭਾਖਾ॥੩੯॥–ਹੁਇ ਬਿਧਿ ਸੋਂ–ਰਚਿ ਮੈ ਚਤੁਰਾਈ*।ਕਹਿ ਸ਼ੁਭ ਬਾਤਿ ਸੁ ਭਾਂਤਿ ਬਨਾਈ'*'।ਸੁਨਿਸ੍ਰੀਰਾਮਰਾਇ ਹਰਖਾਯੋ। ਤਿਸ ਮਸੰਦ ਕੁਛ ਦਰਬ ਦਿਵਾਯੋ ॥ ੪੦॥ਆਦਿਤਵਾਰ ਪ੍ਰਤੀਖਤਿ ਰਹ੍ਯੋ।ਪੁਨ ਸਮਾਜ ਬੂਝਨਿ ਕੋ ਕਹ੍ਯੋ।'ਕੇਤਿਕ ਦਲ,ਕੇਤਿਕ ਉਤਸਾਹ। ਕਿਤਿਕ ਅਕੋਰਨ ਅਰਪਹਿਂ ਪਾਹ'॥੪੧॥ਤਬਿ ਮਸੰਦ ਕਰ ਬੰਦਿਬਖਾਨ। 'ਦਿਨ ਪ੍ਰਤਿ ਬਧਤਿ ਸਮਾਜ ਮਹਾਨਾ।ਜਥਾ ਅਧਿਕ ਮਹਿਪਾਲਨਿ ਕੇਰਾ। ਖਰਚ ਆਮਦਨ ਤਥਾ ਬਡੇਰਾ ॥ ੪੨ ॥ ਪ੍ਰਥਮ ਗੁਰੂ ਸ਼੍ਰੀ ਹਰਿਗੋਵਿੰਦ। ਸੁਨ੍ਯੋਂ ਜਥਾ ਉਤਸਾਹ ਬਿਲੰਦ। ਤਿਨ ਤੇ ਦੂਨ ਚਊਨ ਬਿਸਾਲਾ। ਵਧਤੋ ਜਾਤਿ ਸਰਬਥਾ ਕਾਲਾ॥੪੩॥ਕੌਨ ਕੌਨ ਗਿਨ ਭਨੌਂ ਸਮਾਜਾ।ਸ਼ੋਭਤਿ ਬੈਠਿ ਜਥਾ ਮਹਾਰਾਜਾ। ਗਰ ਸ਼ਮਸ਼ੇਰ ਦਿਪਤਿ ਸਮ ਸ਼ੇਰਿ। ਊਚੀ ਦ੍ਰਿਸ਼ਟਿ ਲਖਹਿਂ ਸਭਿ ਜ਼ੇਰ[2]'॥੪੪॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਮਾਮ ਦੁਤੀਓ ਅੰਸੂ ॥ ੨ ॥

### ੩. [ਬੇੜੀ ਉਤੇ ਰਾਮਰਾਇ ਨਾਲ ਮੇਲ]।

ਦੋਹਰਾ ॥ ਦਿਵਸ ਜਾਨਿ ਕਰਿ ਜਾਨਿ ਕੋ[3] ਕੁਛਕ ਫਕੀਰਨਿ ਸੰਗ। ਕੇਤਿਕ

[1]ਤੁਰਨ ਵੇਲੇ ਜਿਵੇਂ ਤੁਸਾਂ ਕਿਹਾ ਸੀ ਮੈਨੂੰ ਕਿ (ਮੇਰਾ ਮੇਲ ਇਸ) ਵਿਧਿ ਨਾਲ ਹੋਵੇ ਭਾਵ ਪਾਂਵਟੇ ਨਾ ਜਾਣਾ ਪਵੇ, ਕਿਤੇ ਰਾਹ ਖਹਿੜੇ ਮੇਲ ਹੋਵੇ (ਸੋ) ਤਿਵੇਂ ਮੈਂ ਚਤੁਰਾਈ ਕਰਕੇ ਸਭ ਗਲਾਂ ਕਰਕੇ ਉਸੀ ਭਾਂਤ (ਵਿਧੀ) ਬਨਾਈ ਹੈ। [2](ਉਹਨਾਂ ਦੀ) ਨਿਗਾਹ ਉੱਚੀ ਹੈ ਹੋਰ ਸਾਰੇ ਉਸ ਨਿਗਾਹ ਦੇ ਹੇਠਾਂ (ਤਾਬੇ) ਨਜ਼ਰ ਪੈਂਦੇ ਹਨ। (ਇਹ ਚੜ੍ਹਦੀਆਂ ਕਲਾਂ ਸੂਚਿਤ ਕਰ ਰਿਹਾ ਹੈ)। [3](ਗੁਰੂ ਜੀ ਨੂੰ ਮਿਲਨ) ਜਾਣ ਦਾ ਦਿਨ ਜਾਣਕੇ।

*ਐਉਂ ਅਹਿਲਕਾਰ ਗੱਲਾਂ ਬਨਾਕੇ ਆਪਣੀ ਕੀਮਤ ਮਾਲਕਾਂ ਪਾਸ ਵਧਾਕੇ ਉਹਨਾਂ ਦੀਆਂ ਵਾਗਾਂ ਹੱਥ ਲੈਂਦੇ ਹਨ।

ਸਿਖ ਜੁਤਿ ਤਯਾਰ ਹੁਇ ਚਢਿ ਕਰਿ ਚਲ੍ਯੋ[1] ਤੁਰੰਗ ॥੧॥ ਚੌਪਈ॥ ਸਤਿ-
ਗੁਰ ਪੂਰਨ ਸ਼੍ਰੀ ਹਰਿਰਾਇ। ਸੁਤ ਸ਼੍ਰੀ ਰਾਮਰਾਇ ਹਰਖਾਇ।ਮਿਲਿਬੇ ਹਿਤ
ਗਮਨ੍ਯੋਂ ਤਤਕਾਲ।ਸੂਰਜ ਸੁਤਾ ਤੀਰ ਕੋ ਚਾਲ॥੨॥ਇਤਿ ਸ਼੍ਰੀ ਕਲਗ਼ੀ-
ਧਰ ਭੇ ਤਯਾਰ। ਚਪਲ ਤੁਰੰਗਮ ਪਰ ਅਸਵਾਰ। ਦਯਾਰਾਮ ਪ੍ਰੋਹਤ
ਹੁਇ ਨਾਲੇ। ਪੰਚਹੁੰ ਬੀਰ ਅਰੂੜ੍ਹਤਿ ਚਾਲੇ ॥ ੩ ॥ ਮਾਤੁਲ ਲੇ ਕ੍ਰਿਪਾਲ ਕੋ
ਸਾਥ।ਗਮਨ ਕੀਨ ਕਲਗ਼ੀਧਰ ਨਾਥ।ਅਪਰ ਸੁਭਟ ਸਭਿ ਬਰਜਿਹਟਾਏ।
ਖਰੇ ਬਿਲੋਕਤਿ ਹੈਂ ਸਮੁਦਾਏ॥੪॥ ਜਮਨਾ ਤੀਰ ਤੀਰ ਗਮਨੰਤੇ। ਰੁਚਿਰ
ਪ੍ਰਵਾਹ ਹੇਰਿ ਹਰਖੰਤੇ। ਨੰਦ ਚੰਦ ਸੋਂ ਬੋਲਤਿ ਜਾਤੇ।ਸੁੰਦਰ ਨਦੀ ਬਿਪਨ
ਬਹੁ ਭਾਂਤੇ ॥ ੫ ॥ ਸੰਗੋਸ਼ਾਹਿ ਜੀਤਮਲ ਸੰਗ । ਗੰਗਾਰਾਮ ਅਨੇਕ
ਪ੍ਰਸੰਗ। ਬਹੁਰ ਮਾਹਰੀਚੰਦ ਪ੍ਰਬੀਨ।ਸੰਗ ਗੁਲਾਬ ਚੰਦ ਬਲ ਪੀਨ[2] ॥ ੬॥
ਪੰਚਹੁੰ ਬੀਰਨਿ ਕੋ ਗੁਰ ਹੇਰਿ। ਖਰੇ ਹੋਇ ਬੋਲੇ ਤਿਸ ਬੇਰ। 'ਹਯ ਧਵਾਇ
ਹੱਥ੍ਯਾਰ ਪ੍ਰਹਾਰਨਿ। ਕਰਹੁ ਕੁਵਾਇਦ ਅਬਹਿ ਦਿਖਾਰਨਿ' ॥ ੭ ॥ ਪਿਖਿ
ਮਦਾਨ ਆਛੋ ਉਮਗਾਏ। ਪ੍ਰਿਥਕ ਪ੍ਰਿਥਕ ਹਯ ਬਲੀ ਧਵਾਏ। ਦੇਖਤਿ
ਸਤਿਗੁਰ ਠਾਂਢੇ ਰਹੇ। ਨਿਪੁਨ ਸ਼ਸਤ੍ਰ ਬਿੱਦ੍ਯਾ ਮਹਿ ਲਹੇ ॥ ੮ ॥ਨੰਦਚੰਦ
ਉਤਸਾਹ ਵਧਾਯੋ।ਹੇਤੁ ਦਿਖਾਵਨਿ ਤੁਰੰਗ ਧਵਾਯੋ। ਸ਼ਸਤ੍ਰ ਹਤਨਿ ਕੀ
ਘਾਤ ਬਿਸਾਲ।ਬਾਮ ਦਾਹਿਨੀ ਕਰਿ ਕਰਿ ਚਾਲ[3]॥੯॥ਦਯਾਰਾਮ ਕੋ ਚਿਤ
ਹੁਲਸਾਯੋ। ਤੁੰਦ ਤੁਰੰਗਮ ਕਰਿ ਵੰਧਾਯੋ। ਬਹੁਰ ਧਵਾਇ ਘਾਤ ਹੱਥ੍ਯਾਰ।
ਕਰੀ ਦਿਖਾਵਨਿ ਸਰਬ ਪ੍ਰਕਾਰ॥੧੦॥ ਪੁਨ ਕ੍ਰਿਪਾਲ ਮਾਤੁਲ ਬਰ ਬੀਰ।
ਸਰਬ ਪ੍ਰਕਾਰਨਿ ਪੁਨ ਧਰਿ ਧੀਰ। ਚੰਚਲ ਬਲੀ ਫੇਰ ਬਹੁ ਭਾਂਤਿ। ਜਥਾ
ਹੋਤਿ ਜੋਧਨਿ ਕੀ ਘਾਤ ॥ ੧੧ ॥ ਸਭਿ ਬਿਧਿ ਕੀ ਕਰਿ ਕਰਿ ਦਿਖਰਾਈ।
ਭਗਨੀ ਸੁਤ ਕੋ[4] ਖੁਸ਼ੀ ਉਪਾਈ। ਪ੍ਰਿਥਕ ਪ੍ਰਿਥਕ ਇਮ ਸਭਿ ਕੀ ਦੇਖਿ।
ਸ਼੍ਰੀ ਕਲਗ਼ੀਧਰ ਤੁਰੰਗ ਵਿਸ਼ੇਖ ॥ ੧੨ ॥ ਕਰ੍ਯੋ ਤੇਜ਼,ਪਗ ਮੋਰਤਿ ਦੌਨ[5]।
ਰਿਸ੍ਯੋ–ਨ ਗਮਨੈ ਅੱਗ੍ਰਯ ਪੌਨ[6]–।ਅਹੈ ਕੌਨ ਮ੍ਰਿਗਛੌਨ ਪਲਾਵੈ[7]। ਫਾਂਧਿ
ਉਤੰਗ[8] ਅਧਿਕ ਉਤਲਾਵੈ ॥ ੧੩ ॥ਤੀਰ ਤੁਰੰਗਨਿ ਤੋਮਰ ਮਾਰਨਿ।ਹਾਥ

[1](ਰਾਮ ਰਾਇ) ਚਲਿਆ। [2]ਬੜਾ ਬਲਵਾਨ । [3]ਖੱਬੇ ਸੱਜੇ ਸ਼ਸਤ੍ਰ ਚਲਾਉਣ ਦੀਆਂ ਘਾਤਾਂ ਕਰ ਕਰਕੇ (ਦੱਸਦਾ)ਚਲਦਾ ਹੈ। [4]ਭਾਵ ਸਤਿਗੁਰੂ ਜੀ ਨੂੰ। [5](ਘੋੜੇ ਨੇ)ਦੋਵੇਂ ਪੈਰ ਮੋੜੇ। [6](ਐਸਾ) ਗੁੱਸੇ ਵਿੱਚ ਆਇਆ ਕਿ (ਚਾਹੇ ਕਿ ਹਵਾ) ਬੀ (ਮੈਥੋਂ) ਅੱਗੇ ਨਾ ਲੰਘ ਸਕੇ। [7]ਹਿਰਨ ਦਾ ਬੱਚਾ ਕੌਣ ਹੈ (ਜੋ ਉਸ ਦੇ ਬਰਾਬਰ) ਦੌੜ ਸਕੇ। [8]ਉੱਚੀ ਛਾਲ।

ਸਿਪਰ ਧਰਿ ਖਿਚਿ ਤਰਵਾਰਨਿ । ਸਕਲ ਕਵਾਇਦ ਕੀਨਿ ਬਿਲਾਸਾ* ।
ਥਲ ਸੁੰਦਰਜਮਨਾ ਤਟ ਪਾਸਾ॥੧੪॥ਕਰਹਿੰ ਪਰਸਪਰ ਅਧਿਕਸਰਾਹਨ।
'ਇਮ ਕੀਜਹਿ ਸ਼ੱਤ੍ਰ ਦਲ ਗਾਹਨ[1]' । ਤੀਰ ਤੀਰ ਰਵਿ ਤਨੁਜਾ ਗਏ[2]† ।
ਤਰਨੀ ਹੇਰਿ ਸਥਿਰੈਤਾ ਲਏ[3] ॥੧੫॥ ਉਤਰਿ ਤੁਰੰਗਨ ਤ ਹੁਇ ਤਰੇ[4] ।
ਤਰੇ ਚਹੈਤਿ,ਤੀਰ ਪਰ ਖਰੇ[5]।ਖਰੇ ਤਰੋਵਰ ਹੇਰਤਿ ਹਰੇ[6]। ਹਰੇ ਪਾਪ, ਜਲ
ਜਿਹ ਥਲ ਢਰੇ[7]॥੧੬॥ਪਿਖਿ ਮਲਾਹ ਆਨੀ ਤਬਿ ਤਰਨੀ‡।ਤਰਨੀ ਬਧ
ਸੁਖ ਕੀ ਗੁਰ ਕਰਨੀ[8] । 'ਕਰਨੀ ਕਰੀ ਪਗਨਿ ਗਨ ਖੋਜ। ਖੋਜਤਿ ਦੇ ਦੈ
ਦ੍ਰਿਗਨਿ ਸਰੋਜ[9] ॥ ੧੭ ॥ ਬੋਲੇ ਸਤਿਗੁਰ ਸਾਰੰਗਪਾਨੀ । 'ਪਾਨੀ ਪਿਯਬੇ
ਥਾਇ ਪਛਾਨੀ[10] । [11]ਛਾਨੀ ਨਹਿਂ, ਜਗ ਬਿਦਤ ਕਹਾਨੀ। ਹਾਨੀ ਤਰਨਿ
ਬਹੁਤ ਇਸ ਥਾਨੀ[11]' ॥੧੮॥ ਇਮ ਬੋਲਤਿ ਸਭਿਹਿਨਿ ਲੇ ਸਾਥ। ਨੌਕਾ
ਪਰ ਅਰੋਹਿ ਗੁਰ ਨਾਥ।ਠੇਲਿ ਨੀਰ ਪਰ ਕੀਨਿ ਚਲਾਵਨਿ। ਲਾਵੰਨਤਾ[12]
ਦੇਖਤਿ ਜਲ ਪਾਵਨ ॥ ੧੯ ॥ ਉਤ ਸ਼੍ਰੀ ਰਾਮਰਾਇ ਚਲਿ ਆਯੋ। ਦੇਖਿ
ਕਮਲ ਦ੍ਰਿਗ ਤੇ ਬਿਗਸਾਯੋ। ਉਤਲਾਵਤਿ ਪਹੁੰਚ੍ਯੋ ਤਬਿ ਘੋਰਾ। ਕੇਵਟ
ਪ੍ਰੇਰ੍ਯੋ ਗੁਰ ਤਿਸ ਓਰਾ ॥ ੨੦ ॥ ਤਟ ਆਵਤਿ ਲੌ ਪਹੁੰਚੀ ਤਰੀ। ਚਢਿਬੇ
ਮਹਿਂ ਤੂਰਨਤਾ ਕਰੀ[13] । ਬੰਦਿ ਵ੍ਰਿੰਦ ਕਰ ਪਦ ਅਰਬਿੰਦ। ਬੰਦਨ ਕੀਨਿ

---

[1]ਨਾਸ਼। [2]ਜਮਨਾ ਦੇ ਕਿਨਾਰੇ। [3]ਬੇੜੀ ਵੇਖਕੇ ਠਹਿਰ ਗਏ। [4]ਹੇਠਾਂ ਉਤਰ ਕੇ। [5]ਤਰਨਾ ਚਾਹੁੰਦੇ ਹਨ ( ਪਰ ਅਜੇ ) ਕੰਢੇ ਤੇ ਖੜੇ ਹਨ। [6]ਹਰੇ ਹਰੇ ਸੁਹਣੇ ਬ੍ਰਿੱਛ ਖੜੇ ਦੇਖ ਰਹੇ ਹਨ। [7]ਜਿੱਥੇ ਚਲਦਾ ਹੈ ਪਾਣੀ ਪਾਪਾਂ ਨੂੰ ਹਰਨ ਵਾਲਾ। [8]ਜੋਬਨ ਆਪੂ ਸ਼੍ਰੀ ਗੁਰੂ ਜੀ ਦੀ ਸੁਖ ਦਾਤੀ ਹੈ। (ਅ) ਜੁਆਨ ਅਵਸਥਾ ਵਾਲੇ ਗੁਰੂ ਜੀ ਨੂੰ ਸੁਖ ਦੇਣ ਵਾਲੀ( ਬੇੜੀ )। [9]ਬਹੁਤ ਹਥਨੀਆਂ ਤੇ ਹਾਥੀਆਂ ਦੇ ਪੈਰਾਂ ਦਾ ਖੋਜ ਨੇਤ੍ਰ ਕਵਲ ਦੇ ਦੇਕੇ ਭਾਲਿਆ ਭਾਵ ਦੇਖਿਆ। [10](ਹਾਥੀਆਂ ਦੇ) ਪਾਣੀ ਪੀਣ ਦੀ ਥਾਂ ਪਛਾਣੀ ਜਾ ਰਹੀ ਹੈ। [11]ਗੁੱਝੀ ਬਾਤ ਨਹੀਂ ( ਇਹ ) ਜਗਤ ਵਿਚ ਗਲ ਪ੍ਰਸਿੱਧ ਹੈ ਕਿ (ਜਿੱਥੇ) ਹਾਥੀ ਪਾਣੀ ਪੀਣ ਉਸ ਥਾਂ ਤੇ ਬ੍ਰਿੱਛ ਟੁੱਟਦੇ ਹਨ। ( ਅ ) ਇਸ ਥਾਂ ਤੇ ਤਰਨੇ ਵਿਚ ਬਹੁਤ ਹਾਨੀ ਹੈ। [12]ਸੁੰਦਰਤਾ। [13](ਸ੍ਰੀ ਰਾਮ ਰਾਇ ਜੀ ਨੇ) ਛੇਤੀ ਕੀਤੀ।

*ਇਥੋਂ ਸਪਸ਼ਟ ਹੈ ਕਿ ਗੁਰੂ ਜੀ ਨੇ ਆਪਣੇ ਦਲ ਨੂੰ ਆਪਣੀ ਕਿਸੇ ਕਵਾਯਦ ਨਾਲ ਕਵਾਯਦ ਦਾਨ ਬਣਾਇਆ ਹੋਯਾ ਸੀ। †ਇਸ ਤੋਂ ਜਾਪਦਾ ਹੈ ਕਿ ਉਪਰਲੇ ਪਾਸੇ ਦੇ ਪਹਿਲੇ ਪੱਤਣ ਨੂੰ ਆਏ ਜੋ ਡੇਹਰਾਦੂਨ ਦੀ ਸਿੱਧੀ ਸੜਕ ਦੇ ਸਾਹਮਣੇ ਹੈ। ‡ਇਸ ਤੋਂ ਜਾਪਦਾ ਹੈ ਕਿ ਮੌਸਮ ਸਿਆਲੇ ਦਾ ਸੀ, ਕਿਉਂਕਿ ਏਥੇ ਹੁਨਾਲ ਵਿਚ ਮਰਨਾ ਅਤੇ ਤੁਲਿਹਾਂ ਆਦਿ ਨਾਲ ਪਾਰ ਹੁੰਦੇ ਹਨ, ਬੇੜੀ ਨਹੀਂ ਪਾਉਂਦੇ। ਬੇੜੀ ਬਰਸਾਤ ਮਗਰੋਂ ਪੈਂਦੀ ਹੈ। ਅਗਲੇ ਅੰਸੂ ਦੇ ਅੰਕ ੧੪ ਵਿਚ ਕੱਤਕ ਦੀ ਰੁੱਤ ਸਹੀ ਹੋ ਜਾਂਦੀ ਹੈ।

ਬਿਲੰਦ ਅਨੰਦ ॥੨੧॥ ਸ੍ਰੀ ਕਲਗੀਧਰ ਬਹੁ ਸਨਮਾਨਾ। ਨਿਕਟ ਬਿਠਾਵਨਿ ਅਪਨੇ ਠਾਨਾ। ਦੇਖਤਿ ਚੰਦ ਬਦਨ ਕੀ ਓਰਾ। ਲੋਚਨ ਮਨਹੁ ਚਕੋਰਨ ਜੋਰਾ[1]॥੨੨॥[2]–ਦੀਰਘ ਦੀਪਤਿ ਤੇਜ ਉਚੇਰਾ[3]। ਭਰਯੋ ਸ਼ਕਤਿ ਬਲ ਬਿਖੈ ਬਡੇਰਾ। ਉਚਿਤ ਪ੍ਰਤਾਪ ਬਧਾਵਨ ਮਾਂਹੀ। ਚਹਹਿਂ ਸੁ ਕਰਹਿਂ ਮਿਟਹਿ ਕਿਮ ਨਾਂਹੀ–॥ ੨੩ ॥ ਗੁਰਨੰਦਨ ਸ੍ਰੀ ਗੁਰ ਕੋ ਦੇਖਾ[4]। ਅਧਿਕ ਲਾਯਕੀ ਉਚਿਤ ਪਰੇਖਾ।ਕੁਸ਼ਲ ਪ੍ਰਸ਼ਨ ਕਹਿ ਆਪਸ ਮਾਂਹੀ। ਪ੍ਰੇਮ ਸਹਿਤ ਮੋਦ ਉਪਜਾਹੀ ॥ ੨੪ ॥ ਬਹਿਲੋ ਕਾ ਗੁਰਦਾਸ ਰੁ ਤਾਰਾ[5]। ਇਕ ਦੁਇ ਨਿਕਟ ਮਸੰਦ ਉਦਾਰਾ। ਸਤਿਗੁਰ ਸੰਗ ਅਸ਼ਟ ਇਹ ਬੀਰ। ਅਪਰ ਖਰੇ ਸਭਿ ਜਮਨਾ ਤੀਰ ॥੨੫॥[6]–ਬੰਧਨ* ਸੋਂ ਸ਼ਰੀਕਪਨ ਕਰਿਬੋ। ਮਤਸਰ ਆਦਿ ਅਸੂਆ ਧਰਿਬੋ।ਪੂਰਬ ਅਨਿਕ ਪ੍ਰਕਾਰ ਉਠਾਵਾ[7]–। ਚਿਤ ਸ੍ਰੀ ਰਾਮ ਰਾਇ ਪਛੁਤਾਵਾ॥੨੬॥ਧਰੀ ਸਰਲਤਾ ਉਰ ਮਹਿਂ ਭਲੇ।–ਭਈ ਸਫਲਤਾ ਗੁਰ† ਸੰਗ ਮਿਲੇ–। ਬੂਝਤਿ ਭਯੋ ਅਨੰਦਪੁਰ ਗਾਥਾ। 'ਕਿਮ ਬਿਰੋਧ ਉਪਜਯੋ ਨ੍ਰਿਪ ਸਾਥਾ ?॥੨੭॥ ਛਿਮਾ ਧਾਰਿ ਇਤ ਦਿਸ਼ ਕੋ ਆਇ।ਨਹਿਂਨ ਜੰਗ ਤਿਨ ਸੰਗ ਮਚਾਏ'।ਸੁਨਿ ਕਲਗੀਧਰ ਸਕਲ ਬਖਾਨਾ। 'ਮੂਢ ਚਹੈਂ ਹਮ ਸੋਂ ਛਲ ਠਾਨਾ ॥੨੮॥ ਕਪਟ ਸੰਗ ਚਹਿ ਲਹਯੋ ਮਤੰਗਾ। ਗੁਰ ਘਰ ਸੋਂ ਕਿਮ ਪੁਜਹਿ ਕੁਢੰਗਾ[8]। ਸਰਬ ਪ੍ਰਕਾਰ ਭਈ ਰਣ ਤਯਾਰੀ। ਮਿਲਿ ਭ੍ਰਾਤਨਿ ਸੋਂ ਤਬਹਿ ਬਿਚਾਰੀ[9]॥੨੯॥–ਬਯਾਹ ਬਿਖੈ ਹੁਇ ਸ਼ੋਕ ਮਹਾਨਾ–। ਟਰ ਕਰਿ ਗਯੋ ਬੀਰਰਸ ਹਾਨਾ[10]। ਨਾਹਣੇਸ਼ ਇਤ ਹਮਹਿਂ ਬੁਲਾਯੋ। ਚਹਤਿ ਆਪਕੇ ਨਿਕਟ ਟਿਕਾਯੋ ॥ ੩੦ ॥ ਜਮਨਾ ਤਟ ਸੁੰਦਰ ਕੋ ਹੇਰਾ। ਘਾਲਯੋ ਆਨਿ ਆਪਨੋ ਡੇਰਾ‡। ਕਾਰਨ ਅਨਿਕ ਜਾਨਿ ਕਰਿ ਆਏ। ਬਸਤਿ ਸੁ ਬਿਹਰਤਿ[11] ਅਨੰਦ ਉਪਾਏ' ॥੩੧॥ ਸੁਨਿ ਸ੍ਰੀ ਰਾਮਰਾਇ ਪੁਨ

---

[1]ਜੋੜਾ। [2](ਰਾਮਰਾਇ ਜੀ ਨੇ ਇਹ ਕੁਛ ਡਿੱਠਾ:–)। [3](ਸ੍ਰੀ ਗੁਰੂ ਜੀ ਦਾ) ਉਚੇਰਾ ਤੇਜ। [4]ਗੁਰੂ ਪੁਤ੍ਰ ਭਾਵ ਸ੍ਰੀ ਰਾਮਰਾਇ ਜੀ ਨੇ ਗੁਰੂ ਜੀ ਨੂੰ (ਐਸਾ) ਦੇਖਿਆ। [5](ਦੋਵੇਂ ਮਸੰਦ) ਗੁਰਦਾਸ ਤੇ ਤਾਰਾ। [6](ਇਹ ਵਿਚਾਰ ਕੇ ਕਿ:–) ਸਨਬੰਧੀਆਂ (ਸ੍ਰੀ ਹਰਿ ਕ੍ਰਿਸ਼ਨ ਜੀ ਭਿਰਾ ਤੇ ਗੁਰੂ ਤੇਗ ਬਹਾਦਰ ਜੀ ਬਾਬੇ) ਨਾਲ ਜੋ ਸ਼ਰੀਕਪੁਣਾ ਕਰਦਾ ਰਿਹਾ ਹਾਂ। [7]ਉਠਾਏ (ਮਤਸਰ, ਅਸੂਯਾ ਆਦਿ)। [8]ਕਿਵੇਂ ਖੋਟ ਪੁੱਜੇ। [9](ਭੀਮਚੰਦ ਨੇ) ਵਿਚਾਰ ਕੀਤੀ। [10]ਬੀਰਰਸ ਨਾਸ਼ ਕਰਕੇ ਟਲ ਗਿਆ। [11]ਵਸਦੇ ਤੇ ਵਿਚਰਦੇ ਹਾਂ। *ਪਾ:–ਬੰਦਨ। †ਪਾ:–ਉਨ।
‡ਪਾ:–ਰਚਿ ਕਰਿ ਕੋਟ ਕੀਯੋ ਤਹਿਂ ਡੇਰਾ।

ਭਾਖਾ । 'ਕ੍ਵੈ ਨ ਹਟਾਇ ਸਕਹਿ ਤੁਮ ਕਾਂਖਾ[1]। ਜਾਨੀ ਪਰੈ ਬੈਸ ਮਮ ਥੋਰੀ।
ਠਾਨਤਿ ਰਹੌ ਕ੍ਰਿਪਾ ਹਮ ਓਰੀ ॥ ੩੨ ॥ ਭੇਦ ਭਾਵ ਜੋ ਅਨਿਕ ਪ੍ਰਕਾਰੀ।
ਨਹਿਂ ਕੁਛ ਰਾਖਹੁ ਰਿਦੈ ਮਝਾਰੀ । ਬਿਗਰੇ ਬ੍ਰਿੰਦ ਮਸੰਦ ਹਮਾਰੇ । ਜੋ ਕਰਿ
ਪੀਛੇ ਕਰਹਿਂ ਬਿਗਾਰੇ ॥ ੩੩ ॥ ਸਭਿ ਡੇਰੇ ਕੀ ਕਾਰ ਸੁਧਾਰਹੁ। ਉਚਿਤ
ਅਨੁਚਿਤ ਬਿਚਾਰਿ ਸੰਭਾਰਹੁ। ਬੰਸ ਬਿਭੂਖਨ ਭਏ ਅਦੂਖਨ । ਬਿਘਨ
ਤਿਮਰ ਗਨ ਕੋ ਜਨੁ* ਪੂਖਨ[2]॥੩੪॥ਬਹੁ ਕਾਰਨ ਕਰਿ ਜਨਮ ਤੁਹਾਰਾ।
ਮੈਂ ਨਿਰਨੈ ਕਰਿ ਲੀਨਿ ਬਿਚਾਰਾ । ਭਵਜਲ ਸਾਗਰ ਤਰਨ ਦੁਹੇਲਾ।
ਇਸ ਕੋ ਤਰਿਬੇ ਹੇਤੁ ਸੁਹੇਲਾ ॥ ੩੫ ॥ ਸ੍ਰੀ ਨਾਨਕ ਜੀ ਭਰਯੋ ਜਹਾਜਾ ।
ਅਨਿਕ ਰੀਤਿ ਕੇ ਜੀਵ ਸਮਾਜਾ। ਤਿਸ ਮਹਿਂ ਬਿਘਨ ਬਿਸਾਲ ਪ੍ਰਚੰਡ[3] ।
ਜਿਸ ਤੇ ਫਟਯੋ ਭਯੋ ਖੰਡ੍ਹ ਖੰਡ[4] ॥ ੩੬ ॥ ਤਿਹ ਸਕੇਲਿ[5] ਪੁਨ ਏਕ
ਬਨਾਵਹੁ । ਭਰਯੋ ਜਹਾਜ ਪਾਰ ਉਤਰਾਵਹੁ । ਪਿਤਾ ਗੁਰੂ[6] ਇਕ ਬਾਰਿ
ਬਖਾਨੀ।ਸਿਖ ਢਿਗ ਤੇ ਮੈਂ ਸੁਨਿਬੋ[7] ਬਾਨੀ†॥੩੭॥– ਗੁਰ ਕੋ ਭਰਯੋ ਜਹਾਜ
ਉਦਾਰਾ।ਲਾਇ ਧਯਾਨ ਕੋ ਹੇਰਿ ਬਿਚਾਰਾ।ਭਾ ਬਹੁ ਖੰਡ ਮਿਲਹਿ ਪੁਨ ਸੋਈ।
ਹੁਇ ਅਸ ਪੁਰਖ ਮਿਲਾਵਹਿ ਜੋਈ–॥ ੩੮ ॥ ਤਬਿ ਕੋ ਮੈਂ ਬਿਚਾਰਤੋ
ਰਹਯੋ । ਅਬਿ ਸੋ ਹੋਇ ਭਲੇ ਮੈਂ ਲਹਯੋ । ਦਰਸ਼ਨ ਦੇਖਤਿ ਭਈ ਪ੍ਰਤੀਤ।
ਬਿਗਰੇ ਕਰਹੁ ਸੁਧਾਰਨ ਚੀਤ[8] ॥ ੩੯ ॥ ਸੁਨਿ ਸ੍ਰੀ ਕਲਗ਼ੀਧਰ ਸਭਿ
ਲਹਯੋ।ਗੁਰ ਸੁਤ ਨਿਜ ਆਸ਼ੈ ਜਿਮ ਕਹਯੋ।ਬੋਲੇ'ਰਾਮਰਾਇ' ਗੁਰ 'ਸਾਚਾ[9]'।
ਗੁਰ ਪਰ ਕੋ ਹਿਤ ਸੋਂ ਚਿਤ ਰਾਚਾ'॥੪੦॥ਪੁਨ ਤਟ ਦਿਸ਼ਾ ਦ੍ਰਿਸ਼ਟਿ ਗੁਰ
ਪ੍ਰੇਰੀ।ਕੇਤਿਕ ਸੰਗਤਿ ਥਿਤ ਤਿਸ ਕੇਰੀ।ਬੇਮੁਖ ਹੁਇ ਕਰਿ ਖਰੇ ਕੁਚਾਰੀ[10]।
ਸਤਿਗੁਰ ਕੀ ਦਿਸ਼ਿ ਕੀਨਿ ਪਿਛਾਰੀ ॥ ੪੧ ॥ ਮੰਦ ਭਾਗ ਮਤਿਮੰਦ
ਮਲੀਨੇ।ਸਨਮੁਖ ਹੋਇ ਨ ਦਰਸ਼ਨ ਕੀਨੇ। ਗਨ ਪਾਪਨ ਅਸ ਫਲ ਉਪ-
ਜਾਯੋ । ਜਿਸ ਤੇ ਨਹਿਂ ਗੁਰ ਦਰਸ਼ਨ ਪਾਯੋ ॥੪੨॥ ਪ੍ਰਭੁ ਬਿਲੋਕਿ ਤਿਨ ਕੋ
ਮੁਸਕਾਨੇ । ਸਭਿ ਕੇ ਸੁਨਤਯੋ ਪੁਨਹਿ ਬਖਾਨੇ । 'ਰਾਮਰਾਇ ਤੋ ਹੈ ਗੁਰ

[1]ਆਪਦੀ ਇੱਛਾ। [2]ਸੂਰਜ ਰੂਪ। [3]ਤਿੱਖੇ। [4]ਟੁਕੜੇ ਟੁਕੜੇ ( ਜਹਾਜ਼ )। [5]ਇਕੱਠਾ ਕਰਕੇ।
[6]ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ। [7]ਸੁਣੀ ਸੀ। [8]ਵਿਗੜੇ ਚਿੱਤਾਂ ਨੂੰ ਤੁਸੀਂ ਸੁਧਾਰੋਗੇ।
[9]ਗੁਰੂ ਜੀ ਬੋਲੇ ਰਾਮ ਰਾਇ ਸੱਚਾ ਹੈ। (ਅ) ਬੋਲੇ ਰਾਮਰਾਇ ਸਚਾ ਗੁਰੂ ਹੈ। 'ਗੁਰੂ' ਦਾ ਅਰਥ ਭਾਵ ਅਵਤਾਰ ਗੁਰੂ ਨਹੀਂ, ਪਰ ਅਪਣੀ ਸੰਗਤ ਦਾ ਮੁਹਰੀ ਯਾ ਮੁਰਸ਼ਿਦ ਜਿਵੇਂ ਮੰਜੀਆਂ ਦੀ ਬਖਸ਼ਸ਼ਾਂ ਵਾਲੇ ਹੁੰਦੇ ਸਨ। ਦੇਖੋ ਟੂਕ* ਅਗਲਾ ਸਫਾ। [10]ਖੋਟੀ ਚਾਲ ਵਾਲੇ।

*ਪਾ:–ਜਗ। †ਪਾ:–ਸਾਕੀ।

ਸਾਚੇ*।ਇਸ ਕੇ ਸਿਖ ਮੂਰਖ ਮਤਿ ਕਾਚੇ॥੪੩॥ਅਹੈ ਭੂਤਨੀ ਸੰਗਤਿ ਸਾਰੀ। ਜਿਨਹੁੰ ਗੁਰਨਿ ਦਿਸ਼ਿ[1] ਕੀਨਿ ਪਿਛਾਰੀ।ਗੁਰੂ ਪ੍ਰਲੋਕ ਨ ਬਨਹਿਂ ਸਹਾਈ। ਇਹੈ ਕਾਮਨਾ ਕਛੁ ਲੇ ਪਾਈ[2]" ॥ ੪੪ ॥ ਇਮ ਕਹਿ ਪੁਨ ਗੁਰਦਾਸਹਿਂ ਹੇਰਾ। ਥਿਰ ਸ੍ਰੀ ਰਾਮਰਾਇ ਕੈ ਨੇਰਾ।'ਸੁਨਿ ਬਹਿਲੋ ਕੇ ਹਮਹਿ ਬਤਾਵਹੁ। ਹਮਰੇ ਸਨਮੁਖ ਤੀਰ ਚਲਾਵਹੁ ? ॥ ੪੫ ॥ ਕਿਸ ਕੋ ਬਲ ਲੇ ਕਰਤਿ ਪ੍ਰਹਾਰਾ?ਜਿਸਤੇ ਮਹਿਦ ਗਰਬਕੋ ਧਾਰਾ'।ਤਬਿ ਲੱਜਤਿ ਹੁਯਸਿਗੁਰਦਾਸ। ਤਰੇ ਦ੍ਰਿਸ਼ਟਿ ਕਰਿ ਹਿਰਦੇ ਤ੍ਰਾਸ ॥ ੪੬ ॥ ਹਹਿਰਤਿ ਬੋਲਯੋ ਦ੍ਵੈ ਕਰਿ ਜੋਰਿ।'ਪ੍ਰਭੁ ਜੀ!ਹਮ ਕੌ ਤੁਮਰਾ ਜੋਰ। ਲਘੁ ਦੀਰਘ ਜੋ ਕਾਰਜ ਸਾਰੇ।ਹਮ ਕਰਿ ਸਕਹਿਂ ਪ੍ਰਤਾਪ ਤੁਮਾਰੇ' ॥ ੪੭ ॥ ਪੁਨ ਗੁਰ ਭਨਯੋ 'ਧਨੁਖ ਜਿਨ ਧਾਰਾ। ਤਜਹਿ ਬਾਨ, ਤਿਹ ਨਾਮ ਸੁ ਤਾਰਾ।ਉਦੈ ਭਯੋ ਤਬਿਹੂੰ ਤੇ ਕਹਯੋ[3]। ਅਬਿ ਸੋ ਅਸਤ ਹੋਇ ਹਮ ਲਹਯੋ[4]'॥ ੪੮ ॥ ਸੁਨਿ ਕਰਿ ਕੰਪਤਿ ਤੂਸ਼ਨਿ ਠਾਨੀ।ਰਹਯੋ ਜੋਰਿ ਕਰ ਗੁਰ ਅਗੁਵਾਨੀ।ਵਧਿਕੇ ਬਾਕ ਬਿਅਦਬੀ ਕਹਯੋ। ਪਛੁਤਾਵਤਿ ਤਿਸ ਕੋ ਫੁਲ ਲਹਯੋ ॥ ੪੯ ॥ ਇਮ ਸ੍ਰੀ ਰਾਮਰਾਇ ਅਰੁ ਸਤਿਗੁਰ। ਬਾਕ ਬਿਲਾਸ ਕਰੇ ਭਰਿ ਮੁਦ ਉਰ। ਬੰਦਨ ਠਾਨਿ ਬਿਦਾ ਹੁਇ ਗਯੋ। ਤੀਰ ਤੁਰੰਗ ਅਰੂਢਤਿ ਭਯੋ ॥ ੫੦ ॥ ਸਿਖ ਮਸੰਦ ਲੇ ਸੰਗ

---

[1]ਜਿਨ੍ਹਾਂ ਨੇ ਗੁਰਾਂ ਵਲ ਭਾਵ ਆਪਣੇ ਮੁਰਸ਼ਿਦ ਤੇ ਗੁਰੂ ਅਵਤਾਰ ਦੋਹਾਂ ਵਲ। [2]ਏਥੇ ( ਮਾਤ ਲੋਕ ਵਿਚ) ਕੁਛ ਕਾਮਨਾ ਪਾ ਲੈਣਗੀ। [3]ਉਦੈ ਹੋਇਆ ਤਦ ਤੋਂ (ਜਦੋਂ ਤੂੰ ਉਹ) ਵਾਕ ਕਿਹਾ ਸੀ। [4]ਹੁਣ ਓਹ ਛੁਪ ਗਿਆ ਅਸਾਂ ਡਿੱਠਾ ਹੈ।

*ਏਥੇ 'ਗੁਰੂ' ਦਾ ਅਰਥ ਗੁਰਮੁਖ ਯਾ ਮੁਰਸ਼ਿਦ ਹੈ, ਕਿ ਆਪਣੀ ਸੰਗਤ ਦੇ ਆਗੂ ਹਨ। ਇੱਥੇ ਗੁਰ ਅਵਤਾਰ ਤੋਂ ਭਾਵ ਨਹੀਂ ਹੈ। 'ਗੁਰ ਅਵਤਾਰ' ਤਾਂ ਕਦੇ ਦੋ ਹੋ ਨਹੀਂ ਸਕਦੇ, ਓਹ ਕੇਵਲ ਇਕ ਸਮੇਂ ਇਕ ਹੀ ਹੋ ਸਕਦਾ ਹੈ, ਜੋ ਇਸ ਵੇਲੇ ਕਲਗੀਧਰ ਜੀ ਆਪ ਹਨ, ਜਿਨ੍ਹਾਂ ਨੂੰ ਸ੍ਰੀ ਰਾਮਰਾਇ ਜੀ ਨੇ ਖੁਦ ਗੁਰੂ ਅਵਤਾਰ ਮੰਨਿਆ ਹੈ ਤੇ ਬੰਦਨਾਂ ਕੀਤੀ ਹੈ ਤੇ ਮੁਖੋਂ ਜਸ ਕਿਹਾ ਹੈ। ਦੇਖੋ ਅੰਕ ੨੧ ਅਤੇ ੩੮, ੩੯। 'ਬੋਲੇ ਰਾਮਰਾਇ ਗੁਰ ਸਾਚਾ' ਤੇ ਇਹ ਤੁਕ 'ਰਾਮਰਾਇ ਤੋਂ ਹੈਂ ਗੁਰ ਸਾਚੇ' ਇਨ੍ਹਾਂ ਤੁਕਾਂ ਦਾ ਇਹ ਭਾਵ ਭੀ ਜਾਪਦਾ ਹੈ ਕਿ ਪਿੱਛੇ ਤਾਂ ਸ੍ਰੀ ਰਾਮਰਾਇ ਜੀ ਭੀ ਗੁਰੂ ਘਰ ਨਾਲ ਵਿਰੋਧ ਕਰਕੇ ਵਿੱਥ ਤੇ ਰਹੇ ਹੈਨ ਹੁਣ ਪਿਛਲੀ ਭੁੱਲ ਤੇ ਪਛੁਤਾਵਾ (ਵੇਖੋ ਅੰਕ ੨੬ ਵਿਚ ਕਰਕੇ ਗੁਰੂ ਘਰ ਦੇ ਹਿਤੂ ਬਣਕੇ ਸਤਿਗੁਰੂ ਨਾਲ 'ਸੱਚੇ' ਹੋ ਗਏ ਹਨ, ਪਰ ਰਾਮਰਾਇ ਜੀ ਦੀ ਸੰਗਤ ਪਿੱਠ ਕਰਨ ਦੇ ਕਾਰਨ ਭੂਤਨੀ ਹੈ, ਭਾਵ ਸਤਿਗੁਰਾਂ ਤੋਂ ਬੇਮੁਖ ਹੀ ਰਹੀ ਹੈ। ਤੁਕ ਦਾ ਇਹ ਅਰਥ ਬਣੇਗਾ, ਕਿ (ਭੁੱਲ ਮੰਨਕੇ) ਸਚੇ ਹੋ ਗਏ ਹਨ।

ਸਿਧਾਰਾ । ਕਛੁ ਬ੍ਰਿਤੰਤ ਤਿਨ ਮਹਿਂ ਨ ਉਚਾਰਾ[1]।ਜਾਇ ਪ੍ਰਵੇਸ਼ਯੋ ਆਪਨਿ ਡੇਰੇ। ਉਤਰਯੋ ਹਯ ਤੇ ਕੀਨਿ ਬਸੇਰੇ ॥ ੫੧॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

## ੪. [ਕਪਾਲ ਮੋਚਨ]।

ਦੋਹਰਾ ॥ ਸ਼੍ਰੀ ਕਲਗੀਧਰ ਤਰੀ ਕੋ ਪ੍ਰੇਰਨਿ ਕਰਿ ਜਲ ਮਾਂਹਿ।ਰਵਿ ਤਨੁਜਾ ਕੇ ਬੀਚ ਹੀ ਚਲੇ ਆਇਂ ਹਰਖਾਹਿਂ॥੧॥ਚੌਪਈ॥ਚਲੇ ਨਊ ਜਲ ਕੇ ਅਨੁਕੂਲੈ[2] । ਅਵਿਲੋਕਹਿਂ ਸੁੰਦਰ ਦ੍ਵੈ ਕੂਲੈ। ਗਨ ਪੰਕਤਿ ਤਰੁਵਰੁ ਕੀ ਖਰੀ[3]। ਹੇਰਹਿਂ ਹਰੀ ਹਰੀ ਜਬਿ ਖਰੀ[4]॥੨॥ਸਨੇ ਸਨੇ ਗਮਨੈ ਜਲ ਤਰਨੀ।ਸ਼੍ਰੀ ਮੁਖ ਤੇ ਸ਼ੋਭਾ ਬਹੁ ਬਰਨੀ । ਪਸ਼ੁਪਤਿ[5] ਬਨ ਕੋ ਕਰਹਿਂ ਦਿਖਾਵਨਿ । ਤਰੁਵਰ ਕੀ ਬਹੁ ਜਾਤਿ ਬਤਾਵਨਿ ॥ ੩ ॥ ਬਿਨਾ ਪੰਕ[6] ਤੇ ਚਾਰੁ ਪ੍ਰਵਾਹੂ।ਸ਼ਯਾਮਲ ਬਰਨ ਬਿਲੋਕਹਿਂ ਤਾਹੂ। ਨਗਰ ਪਾਂਵਟਾ ਤਟ ਪਰ ਜਾਂਕੇ । ਆਵਤਿ ਚਲੇ ਨੀਰ ਪਰ ਤਾਂਕੇ ॥੪॥ ਤੀਰ ਤੀਰ ਪਰ ਹਯ ਢੁਰਿਆਏ[7] । ਸਭਿਹਿਨਿ ਕੇ ਸੇਵਕ ਲੇ ਧਾਏ। ਜਹਿਂ ਬੈਠਨਿ ਕੀ ਰੁਚਿਰ ਸਥਾਈ।ਸਿਲਾ ਬਿਸਾਲ ਪਰੀ ਤਟ ਛਾਈ ॥ ੫ ॥ ਅਬਿ ਲੌ ਥਲ ਬਿਨ ਕਰਦਮ ਸੋਊ। ਦਿਖੀਅਤਿ ਹੈ ਸੁੰਦਰ ਤਟ ਦੋਊ । ਕਰੀ ਖਰੀ ਤਰਨੀ ਤਹਿਂ ਆਇ। ਸ਼੍ਰੀ ਗੋਬਿੰਦ ਸਿੰਘ ਉਤਰੇ ਰਾਇ॥੬॥ ਖਾਨ ਪਾਨ ਕਰਿ ਨਿਸਾ ਬਿਤਾਈ। ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ। ਸੌਚ ਸ਼ਨਾਨ ਠਾਨਿ ਗੁਰ ਪੂਰੇ। ਕਵਿਤਾ ਕਰਨਿ ਲਗੇ ਪ੍ਰਭੁ ਰੂਰੇ ॥ ੭ ॥ ਪ੍ਰਥਮੈ ਸ਼੍ਰੀ ਕ੍ਰਿਸ਼ਨਾ ਅਵਤਾਰੂ। ਛੰਦ ਸਵੈਯੇ ਕਰਤਿ ਉਚਾਰੂ। ਰੁਚਿਰ ਰਾਸ ਮੰਡਲ ਬਹੁ ਬਰਨਯੋਂ। ਉਪਮਾਨਹਿਂ ਉਪਮੇਯਹਿ ਕਰਨਯੋਂ[8] ॥੮॥ ਕਰਿ ਸ਼ਨਾਨ ਬੈਠਹਿਂ ਤਿਸ ਤੀਰ। ਸਿਲਾ ਸੰਗ ਖਸ[9] ਚਾਲਤਿ ਨੀਰ। ਜਾਮ ਦਿਵਸ ਜਬਿ ਲੌ ਚਢਿ ਆਵੈ।ਰਹੈਂ ਇਕਾਕੀ ਗਿਰਾ ਬਨਾਵੈਂ ॥ ੯ ॥ ਨਹਿਂ ਕਿਸਹੂ ਕੋ ਦਰਸ਼ਨ ਹੋਇ।ਦੂਰ ਦੂਰ ਰਹਿਂ ਥਿਰ ਸਭਿ ਕੋਇ।

---

[1] ਤਿਨ੍ਹਾਂ ਆਪਣੇ ਮਸੰਦਾਂ) ਵਿਚ (ਮਿਲਣ ਦਾ ਨਹੀਂ ਦੱਸਿਆ। [2] ਨਾਓ ਪਾਣੀ ਦੇ ਪ੍ਰਵਾਹ ਅਨਕੂਲ (ਹੇਠਾਂ ਨੂੰ) ਜਾ ਰਹੀ ਹੈ। [3] ਖੜੀ ਹੈ। [4] ਜਦ ਵੇਖਦੇ ਹਨ ਹਰੀ ਕਤਾਰ ਰੁੱਖਾਂ ਦੀ ਤਾਂ) ਸੁਹਣੀ ਲਗਦੀ ਹੈ। [ਖਰੀ=ਸੁਹਣੀ]। [5] ਫੁਲਾਂ ਨਾਲ ਭਰੇ ਹੋਏ। [6] ਚਿਕੜ ਤੋਂ ਬਿਨਾਂ ਭਾਵ ਨਿਰਮਲ। ਚਿਕੜ ਬਿਨ ਪਾਣੀ ਵੀ ਸਿਆਲੇ ਦੀ ਨਿਸ਼ਾਨੀ ਹੈ । [7] ਕੰਢੇ ਕੰਢੇ ਘੋੜੇ ਲਈ ਆਏ। [8] ਉਪਮਾਨ ਤੇ ਉਪਮੇਯ ਕਰਕੇ।(ਅ) ਉਪਮਾਂ ਨਹਿਂ=ਕਿਸੇ ਉਪਮੇਯ ਨਾਲ ਉਪਮਾ ਨਹੀਂ ਕਰੀ ਜਾ ਸਕਦੀ; ਭਾਵ ਬਾਣੀ ਅਲੌਕਿਕ ਹੈ। [ਉਪਮਾਨ=ਜਿਸ ਦੀ ਉਪਮਾ ਦਿੱਤੀ ਜਾਵੇ ਜੈਸੇ, ਚੰਦ। ਉਪਮੇਯ=ਜਿਸਨੂੰ ਉਪਮਾ ਦਿੱਤੀ ਜਾਵੇ। ਜੈਸੇ ਮੁਖ]। [9] ਖਹਿਕੇ।

ਮਨ ਟਿਕਾਇ ਬਰ ਬਾਨੀ ਰਚੈਂ। ਕ੍ਰਿਸ਼ਨ ਬਿਲਾਸਾਦਿਕ ਬਿਧਿ ਸਚੈਂ[1] ॥ ੧੦॥ ਆਦਿ ਰਾਧਕਾ ਗੋਪੀ ਬ੍ਰਿੰਦ। ਤਿਨ ਸੋਂ ਮਿਲਿ ਜਿਮ ਕੀਨਿ ਅਨੰਦ। ਬਰਨਹਿਂ ਸਤਿਗੁਰ ਪ੍ਰੇਮ ਲਗਾਇ। ਪੁਨ ਤੁਕਾਂਤ ਮਹਿਂ ਪੈਂਤੀ ਪਾਇ ॥੧੧॥ ਆਦਿ ਕਕਾਰ ਸੁ ਅੰਤ ੜਕਾਰ[2]। ਜਿਹ ਜੋ ਬਰਨ ਜਥਾ ਕ੍ਰਮ ਧਾਰ[3]।ਪਾਇ ਸਵੈਯਨਿ ਕੋ ਜੁਤਿ ਕ੍ਰਾਂਤਿ[4]। ਪਾਠਕ ਸੁਮਤਿ ਲਖੈ ਬੱਖ੍ਯਾਤ ॥ ੧੨ ॥ ਇੱਤ੍ਯਾਦਿਕ ਕੀ ਬਹੁ ਚਤੁਰਾਈ।ਸੁੰਦਰ ਕਵਿਤਾ ਕਰਿ ਕਰਿ ਪਾਈ। ਜਲ ਖਸਿ[5] ਚਲੈ ਸਿਲਾ ਕੇ ਸਾਥ। ਤਹਾਂ ਬਿਰਾਜੈਂ ਸ੍ਰੀ ਜਗਨਾਥ ॥੧੩॥ ਕਾਤਕ ਮਾਸ ਸੁੰਦਰੀਰੁਤਮੈਂ।–ਚਵੈਂ ਅਖੇਰਅਬਹਿ–ਹੁਇ ਰਿਤ ਮੈਂ।ਸਿੱਖ ਮਸੰਦਨ ਬ੍ਰਿੰਦਨਿ ਬ੍ਰਿੰਦ। ਭਯੋ ਆਨਿ ਬਹੁ ਮੇਲ ਬਿਲੰਦ ॥੧੪॥ ਸਿਰੇ ਪਾਉ ਸਭਿ-ਹਿਨਿ ਹਿਤ ਦੈਬੇ। ਪਠੇ ਦਾਸ ਹਿਤ ਮੋਲਹਿ ਲੈਬੇ। ਨਗਰ ਨਿਕਟ ਜੇਤਿਕ ਤਹਿਂ ਜਾਨੇ। ਸਭਿਨਿ ਬਿਖੈ ਗਨ ਮਨੁਜ ਪਯਾਨੇ ॥ ੧੫ ॥ ਹੁਤੋ ਬੂੜੀਆ ਨਗਰ ਸਢੌਰਾ। ਇੱਤ੍ਯਾਦਿਕ ਪਹੁੰਚੇ ਸਭਿ ਠੌਰਾ। ਸੌ ਦੋ ਸੌ ਪਗੀਆ ਤਹਿਂ ਲੀਨਿ।ਅਪਰ ਨ ਪ੍ਰਾਪਤਿ ਖੋਜਨ ਕੀਨਿ॥੧੬॥ਹਟਿ ਆਏ ਜਹਿਂ ਕਹਿ ਤੇ ਦਾਸਿ। ਜੇਤਿਕ ਹੁਤੀ ਸੁ ਆਨੀ ਪਾਸ। ਕਾਰਜ ਨਹੀਂ ਸਰਯੋ ਸਭਿ ਕੇਰਾ। ਦਿਵਸ ਪੰਚਮੀ ਚਢੇ ਅਖੇਰਾ ॥ ੧੭ ॥ ਪੰਥ ਦੂਨ ਕੇ ਚਲਿ ਕਰਿ ਆਏ। ਵਹਿਰਿ ਗਿਰਨ ਤੇ ਥਲ[6] ਦਿਖਰਾਏ। ਇਕ ਸਮ ਅਵਨੀ ਮਹਿਂ ਕਰਿ ਡੇਰਾ। ਬਿਚਰੇ ਕੇਤਿਕ ਦਿਵਸ ਅਖੇਰਾ ॥ ੧੮ ॥ ਇਕ ਕਪਾਲ ਮੋਚਨ[7] ਸ਼ੁਭ ਤਾਲ। ਤਹਿਂ ਕੋ ਮੇਲਾ ਅਧੋ ਬਿਸਾਲ। ਸੁਨਯੋਂ ਸੁ ਤੀਰਥ ਸਤਿਗੁਰ ਜਬੈ।ਸਭਿਹਿਨਿ ਮਹਿਂ ਬੋਲਹਿਂ ਇਮ ਤਬੈ ॥੧੯॥ 'ਚਲਹੁ ਕਰਹਿ ਮੇਲਾ ਤਿਸ ਥਾਨਾ। ਆਵਤਿ ਖਿਲਹਿਂ ਅਖੇਰ ਮਹਾਨਾ'। ਇਮ ਕਹਿ ਕਰਿ ਤਯਾਰੀ ਕਰਿਵਾਈ। ਸੈਨਾ ਸੰਗਿ ਚਢੀ ਸਮੁਦਾਈ ॥ ੨੦ ॥ ਬਜਤਿ ਬਡੋ ਰਣਜੀਤ ਨਗਾਰਾ। ਆਨਿ ਪਹੂੰਚੇ ਥਾਨ ਨਿਹਾਰਾ। ਡੇਰਾ ਕਰਯੋ ਤਾਨਿ ਸ਼ਮਿਯਾਨੇ।'ਸਤਿਗੁਰ ਥਿਰੇ ਸਭਿਨਿ ਸੁਨਿ ਕਾਨੇ॥੨੧॥ਸੇਵਕ ਸਿੱਖ ਆਨਿ

[1]ਅਸਲ ਵਿਧੀ ਪੂਰਬਕ (ਸੰਚਦੇ=) ਸੰਕਲਤ ਕਰਦੇ ਭਾਵ ਰਚਦੇ ਹਨ। [2]ਭਾਵ ਕ੍ਰਿਸ਼ਨਾ ਅਵਿਤਾਰ ਦੇ ਦਸਮ ਸਕੰਧ ਵਿਚ ਪਹਿਲੇ ਕਕਾ ਤੁਕ ਦੇ ਅੰਤ ਵਿਚ ਰਖਕੇ ੜਾੜੇ ਤਕ ਪੈਂਤੀ ਪੂਰੀ ਕੀਤੀ ਹੈ। [3]ਜੋ ਅੱਖਰ ਕ੍ਰਮ ਅਨੁਸਾਰ ਪਾਇਆ ਹੈ। [4]ਸ੍ਵੈਯਾਂ ਵਿੱਚ ਅੱਖਰ ਪਾਏ ਹਨ ਸ਼ੋਭਾਸਹਿਤ। [5]ਖਹਿਕੇ। [6]ਪਹਾੜਾਂ ਤੋਂ ਬਾਹਰ ਥਾਂ। [7]ਨਾਮ ਹੈ ਤੀਰਥ ਦਾ, ਜਗਾਧਰੀ ਤੋਂ ਸਤ ਅੱਠ ਮੀਲ ਉਪਰ ਨੂੰ ਇਹ ਟਿਕਾਣਾ ਹੈ।

ਪਗ ਪਰਸਹਿਂ।ਪਾਇਂ ਕਾਮਨਾ ਦਰਸ਼ਨ ਦਰਸਹਿਂ।ਕਾਤਕ ਕੀ ਪੂਰਨਮਾ* ਨੇਰੇ†। ਮੇਲਾ ਭਯੋ ਸਕੇਲ ਘਨੇਰੇ ॥ ੨੨ ॥ ਤਬਹਿ ਮਸੰਦਨ ਸਤਿਗੁਰ ਪਾਸ। ਹਾਥ ਜੋਰਿ ਕੀਨਸਿ ਅਰਦਾਸ। 'ਮਹਾਰਾਜ ਹਮ ਬਹੁ ਪੁਰਿ ਫਿਰੇ। ਪਗੀਯਾ ਥੋਰੀ ਲਯਾਵਨਿ ਕਰੇ ॥੨੩॥ ਖਰਚ ਹਜ਼ਾਰ ਪਾਗ ਕੋ ਅਬੈ। ਕਰੇ ਉਪਾਇ ਨ ਪ੍ਰਾਪਤਿ ਸਬੈ।ਹੁਕਮ ਆਪ ਕੋ ਹੋਇ ਸੁ ਕਰੀਅਹਿ। ਕਿਤ ਤੇ ਆਨਹਿਂ ? ਨਹੀਂ ਨਿਹਰੀਅਹਿ' ॥ ੨੪ ॥ ਤਬਿ ਸਤਿਗੁਰ ਉਰ ਚਰਿਤ ਬਿਚਾਰਾ।–ਬਲ ਤੇ ਛੀਨਹਿਂ ਕਰਹਿਂ ਪੁਕਾਰਾ। ਭਾਗ ਜਾਇਂ, ਮੇਲਾ ਡਰ-ਪਾਵੈ। ਬਿਗਰੇ, ਜੰਗ ਕਰਨਿ ਬਨਿ ਆਵੈ[੧] ॥੨੫॥ਤਊ ਨ ਸਰਿ ਹੈ ਕਾਰਜ ਕੋਊ। ਕਰਹਿਂ ਸੁ ਇਮ ਸੁਖ ਤੇ ਸਿਧ ਹੋਊ–। ਨਿਜ ਸੁਭਟਨ ਸੋਂ ਹੁਕਮ ਬਖਾਨਾ।'ਬਿਚਰਹੁ ਮੇਲੇ ਮਾਂਹ ਸਵਧਾਨ॥੨੬॥ਕਰਹਿਂ ਬਿਅਦਬੀ ਤੀਰਥ ਕੇਰੀ। ਤਜਾਗਹਿ ਲਘੁ ਸ਼ੰਕਾ[੨] ਲਿਹੁ ਹੇਰੀ। ਨਿਕਟ ਤਾਲ ਕੇ ਜੋ ਨਰ ਹੋਇ। ਕਰਹਿ ਪਖਾਰਨ‡ ਕਰ ਬਿਚ ਕੋਇ[੩] ॥ ੨੭ ॥ ਤਿਨਕੀ ਪਗੀਯਾ ਲੇਹੁ ਉਤਾਰੀ§। ਨਹਿਂ ਮਾਰਹੁ ਦੀਜਹਿ ਬਹੁ ਗਾਰੀ¶। ਬਿਚਰਹੁ ਚਹੁੰਦਿਸ਼ਿ ਤੀਰਥ ਕੇਰ। ਕਰਹਿ ਬਿਅਦਬੀ ਫਲ ਦਿਹੁ ਹੇਰਿ[੪]' ॥ ੨੮ ॥ ਸੁਨਿ ਗੁਰ

---

[੧]ਡਰ ਖਾਕੇ ਮੇਲਾ ਭਜ ਜਾਏਗਾ, ਜੇ ਵਿਗੜ ਖੜੋਤੇ ਤਾਂ ਜੰਗ ਕਰਨਾ ਪਵੇਗਾ। [੨]ਪਿਸ਼ਾਬ। [੩]ਭਾਵ (ਤਾਲ) ਵਿਚ (ਜੋ) ਕੋਈ ਹੱਥ ਪਾਣੀ ਕਰੇ ਤਾਂ...... । [੪]ਦੇਖਕੇ, ਭਾਵ ਸੁਣੇ ਸੁਣਾਏ ਤੇ ਦੰਡ ਨਹੀਂ ਦੇਣਾ, ਅੱਖੀਂ ਦੇਖਕੇ ਦੇਣਾ।

*ਇਹੋ ਦਿਨ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦਾ ਸੀ ਜੋ ਏਥੇ ਮਨਾਇਆ ਗਿਆ।

†ਪਾঃ–ਡੇਰੇ ‡ਪਾঃ–ਬਿਚਾਰਨਿ।

§ਲੋਕੀ ਉਸੇ ਤਾਲ ਵਿਚੋਂ ਹੱਥ ਪਾਣੀ ਕਰਦੇ ਤੇ ਪੇਸ਼ਾਬ ਪਖਾਨਾ ਵੀ ਕਿਨਾਰੇ ਹੋਣ ਕਰਕੇ ਬੀਮਾਰੀ ਪਾ ਦਿਆ ਕਰਦੇ ਸਨ। ਗੁਰੂ ਜੀ ਦਾ ਸਫਾਈ ਰੱਖਣ ਲਈ ਹੁਕਮ ਸੀ ਕਿ ਤਾਲ ਤੋਂ ਦੂਰ ਦੂਰ ਮਲ ਮੂਤ੍ਰ ਤੇ ਸ਼ੌਚ ਕਰਨ, ਜੋ ਇਹ ਹੁਕਮ ਨਾ ਮੰਨੇ ਉਸ ਲਈ ਹਲਕੀ ਸਜ਼ਾ ਪੱਗ ਲਾਹ ਲੈਣ ਦੀ ਤਜਵੀਜ਼ ਕੀਤੀ। ਪਗਾਂ ਦੀ ਲੋੜ ਲਈ ਇਹ ਕੌਤਕ ਨਹੀਂ ਰਚਿਆ। ਇਹ ਹੁਕਮ ਯਾਤ੍ਰੂਆਂ ਦੇ ਆਪਣੇ ਭਲੇ ਲਈ ਸੀ, ਹਲਕੇ ਦੰਡ ਦਾ ਕਾਰਨ ਅੰਕ ੨੫ ਵਿਚ ਦੱਸਿਆ ਹੈ ਕਿ ਬਹੁਤਾ ਡਰ ਨਹੀਂ ਦੇਣਾ ਜੋ ਲੋਕੀ ਭੱਜ ਹੀ ਨਾਂ ਜਾਣ।

¶ਕਹਿੰਦੇ ਹਨ ਕਿ ਨਾ ਬਹੁਤੀਆਂ ਗਾਲਾਂ ਦਿਓ ਤੇ ਨਾ ਮਾਰੋ। ਭਾਵ ਇਹ ਹੋਇਆ ਕਿ ਹਲਕੀ ਜੇਹੀ ਝਾੜ ਪਾਓ ਤੇ ਪੱਗ ਲਾਹ ਲਓ।

ਹੁਕਮ ਸੁਭਟ ਸਵਧਾਨੇ।ਗਹੇ ਸਿਪਰ ਅਰੁ ਹਾਥ ਕ੍ਰਿਪਾਨੇ।ਲਘੁ ਸ਼ੰਕਾ[1] ਤਜਾ-ਗਤਿ ਜੋ ਨੇਰੇ।ਬਿਚਰਤਿ ਜਿਤ ਕਿਤ ਨਰ ਕੋ ਹੇਰੇਂ॥੨੯॥ਤਿਸ ਕੀ ਤੁਰਨ ਪਾਗ ਉਤਾਰੈਂ। ਸਮੁਝਾਵਹਿਂ ਅਰੁ ਗਾਰਿ ਨਿਕਾਰੈਂ*।'ਮੂਢਹੁ ਪਾਪ ਕਰਨਿ ਕੌ ਆਏ।ਕੈ ਸ਼ਨਾਨ ਤੇ ਚਹਤਿਗਵਾਏ'॥੩੦॥ਸੁਨਿ ਤੂਸ਼ਨਿ ਹੁਇ ਕਰਤਿ ਨ ਬੈਨ। ਭਾਜਹਿਂ ਇਤ ਉਤ ਕਰਿ ਤਰੁ ਨੈਨ[2]।—ਆਛੀ ਭਨਹਿਂ—ਸਕਲ ਮਨ ਜਾਨੈ[3]। ਪਾਗ ਛਿਨਾਇ ਕਛੂ ਨ ਬਖਾਨੈਂ ॥ ੩੧॥ ਇਮ ਲੇ ਲੇ ਜੋਧਾ ਬਲਵਾਨ। ਕਰਹਿਂ ਸੰਭਾਰਨਿ ਕਰਿ ਇਕ ਥਾਨ। ਤੀਨ ਦਿਵਸ ਲੌ ਬਿਚ-ਰਤਿ ਐਸੇ। ਪਗੀਆ ਕਰਹਿਂ ਉਤਾਰਨਿ ਤੈਸੇ ॥ ੩੨ ॥ ਸਭਿ ਨਰ ਜਹਿਂ ਕਹਿਂ ਮਿਲੈਂ ਅਲਾਵੈਂ।'ਤੀਰਥ ਅਦਬ ਗੁਰੂ ਰਖਵਾਵੈਂ।ਨਰ ਮੂਰਖ ਮਹਿਮਾਂ ਨਹਿਂ ਜਾਨਹਿਂ। ਅਘ ਨਹਿਂ ਹਰਹਿਂ ਉਲਟ ਗਨ ਠਾਨਹਿਂ[4] ॥੩੩॥ ਧੰਨ ਧੰਨ' ਭਾਖਹਿਂ ਸਭਿ ਲੋਗ। 'ਸ਼੍ਰੀ ਗੋਬਿੰਦ ਸਿੰਘ ਠਾਨਹਿਂ ਜੋਗ[5]। ਆਛੋ ਕਰਨ ਹੇਤੁ ਉਪਦੇਸ਼। ਮਹਾਂ ਪੁਰਖ ਕੋ ਹੋਨਿ ਵਿਸ਼ੇਸ਼'॥੩੪॥ ਇੱਤਜਾਦਿਕ ਕਹਿ ਮਿਲਿ ਸਮੁਦਾਏ। ਪਾਗ ਛਿਨਾਇ ਸੁ ਪੁਨ ਪਛੁਤਾਏ। ਤੀਨ ਦਿਵਸ ਲਗਿ ਮੇਲ ਸਕੇਲੇ। ਕਰਿ ਪਗੀਅਨਿ ਕੋ ਕਾਜ ਸੁਹੇਲੇ॥੩੫॥ ਜਗ ਮਹਿਂ ਸੁਜਸੁ ਲੀਨਿ ਬਹੁਤੇਰੋ। ਦਰਸਹਿਂ ਪੂਜਹਿਂ ਭਾਵ ਘਨੇਰੋ। ਪਗੀਆ ਗਿਨੀ ਸਾਤ ਸੈ ਭਈ। ਧੋਵਨ ਹਿਤ ਧੁਬੀਆ ਕੌ ਦਈ ॥ ੩੬ ॥ ਕਰਿਕੈ ਤਯਾਰ ਗੁਰੂ ਢਿਗ ਆਨੀ। ਮਲ ਬਿਨ ਰੁਚਰ ਸੁਪੈਦ ਮਹਾਨੀ। ਆਗਲ ਪਾਛਲ[6] ਕਰਿ ਇਕਠਾਈ। ਗਨ ਮਸੰਦ ਸਿਖ ਲਏ ਬੁਲਾਈ ॥ ੩੭ ॥ ਸਭਿ ਕੋ ਸੀਸ ਦਈ ਬੰਧਵਾਇ। ਇਸ ਪ੍ਰਕਾਰ ਦੇ ਕਰਿ ਸਿਰੁਪਾਇ। ਸੰਗਤਿ ਬ੍ਰਿੰਦ ਮਸੰਦ ਜਿ ਆਏ। ਕਰੇ ਬਿਦਾ ਸਭਿ ਸਦਨ ਸਿਧਾਏ॥੩੮॥ ਕੇਤਿਕ ਦਿਨ ਰਾਖਯੋ ਤਹਿਂ ਡੇਰਾ।ਕਈ ਬਾਰ ਚਢਿਗਏ ਅਖੇਰਾ।ਅਨਿਕ ਬਿਧਿਨਿ ਕੇ ਕਰੇ ਬਿਲਾਸਾ। ਜੁਗ ਤੀਰਥ[7] ਪਰ ਕੀਨਿਸਿ ਬਾਸਾ ॥ ੩੯॥ ਸੁਨਿ ਸੁਨਿ ਜਸੁ ਸੇਵਕ ਸਮੁਦਾਏ। ਧਰਿ ਧਰਿ ਭਾਵ ਦਰਸ ਕੋ ਆਏ। ਜਥਾ

[1]ਪਿਸ਼ਾਬ। [2]ਅੱਖਾਂ ਨੀਵੀਆਂ ਕਰਕੇ। [3]ਸਾਰੇ ਸਮਝਦੇ ਹਨ ਕਿ ਇਹ ਠੀਕ ਗਲ ਕਹਿ ਰਹੇ ਹਨ। [4]ਪਾਪਾਂ ਨੂੰ (ਤੀਰਥ ਤੇ ਆਕੇ) ਦੂਰ ਨਹੀਂ ਕਰਦੇ ਸਗੋਂ ਬਹੁਤੇ (ਪਾਪ) ਕਮਾਉਂਦੇ ਹਨ। [5]ਮੁਨਾਸਬ ਬਾਤ ਕਰ ਰਹੇ ਹਨ। [6]ਪਹਿਲੀਆਂ ਤੇ ਮਗਰਲੀਆਂ। [7]ਕਪਾਲ ਮੋਚਨ ਦੇ ਪਾਸ ਰਿਣ ਮੋਚਨ ਨਾਮੇ ਇਹ ਦੂਸਰਾ ਤਲਾਉ ਬੀ ਤੀਰਥ ਮੰਨਿਆ ਹੋਇਆ ਹੈ।

*ਇਸ ਦਾ ਮਤਲਬ ਗਾਲ੍ਹੀ ਤੋਂ ਨਹੀਂ ਪਰ ਦਬਕੇ ਦੇਣ ਤੋਂ ਹੈ, ਗਾਲ ਦਾ ਨਮੂਨਾ ਅੱਗੇ ਨਾਲ ਹੀ ਹੈ।

ਸ਼ਕਤਿ ਕੀ ਧਰਹਿਂ ਅਕੋਰ। ਕਦਮ ਪਦਮ ਬੰਦਹਿਂ ਕਰ ਜੋਰਿ॥੪੦॥ਧਰਹਿਂ ਕਾਮਨਾ ਪਾਇ ਸਿਧਾਰਹਿਂ। ਅਨਿਕ ਪ੍ਰਕਾਰ ਸੁਜਸੁ ਬਿਸਥਾਰਹਿਂ। ਪੁਨ ਸਤਿਗੁਰ ਕਰਿਕੈ ਇਸ਼ਨਾਨਾ। ਚਹਿਤਿ ਪਾਂਵਟੇ ਕਿਯਸਿ ਪਯਾਨ॥੪੧॥ ਗਰਜਤਿ ਬਹੁ ਰਣਜੀਤ ਨਗਾਰਾ। ਚਢੀ ਬਾਹਿਨੀ ਹੁਇ ਹੁਇ ਤਯਾਰਾ। ਪੰਥ ਪਾਂਵਟੇ ਚਲਿ ਕਰਿ ਗਏ।ਇਕ ਨਿਸ ਮਗ ਬਸਿ ਪਹੁੰਚਤਿ ਭਏ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਕਪਾਲ ਮੋਚਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥ ੪ ॥

## ੫. [ਰਾਜ ਕੌਰ ਦਾ ਹਾਲ ]।

ਦੋਹਰਾ ॥ ਬਸੇ ਪਾਂਵਟੇ ਪੁਰਿ ਬਿਖੇ ਹਯ ਸੈਨਾ ਸਮੁਦਾਇ। ਮੰਗਲ ਅਨਿਕ ਪ੍ਰਕਾਰ ਕੇ ਦਿਨ ਪ੍ਰਤਿ ਗਨ ਸੁਖਦਾਇ ॥੧॥ਚੌਪਈ ॥ਜਿਤ ਕਿਤ ਤੇ ਗਨ ਸੰਗਤਿ ਆਵੈ। ਬਸਤ੍ਰ ਸ਼ਸਤ੍ਰ ਬਹੁ ਬਿਧਿ ਅਰਪਾਵੈ। ਬਹੁ ਮੋਲੇ ਹਯ ਤੁਰਕੀ ਤਾਜ਼ੀ।ਚਪਲ ਬਲੀ ਆਨਹਿਂ ਬਰ ਬਾਜੀ[੧]॥੨॥ਬਿਦਤ ਬਾਤ ਸਭਿ ਜਗਤ ਮਝਾਰ।'ਸਤਿਗੁਰ ਚਾਹਤਿ ਹਯ ਹੱਥਯਾਰ'। ਸੁਨਿ ਸੁਨਿ ਸਿਖ ਬਹੁ ਜਤਨ ਉਪਾਵੈਂ।ਜਿਤ ਕਿਤ ਦਰਬ ਦੇਤਿਹਯ ਲ੍ਯਾਵੈਂ॥੩॥ਬ੍ਰਿੰਦ ਬਲਾਇਤ ਤੇ ਹੱਥਯਾਰ। ਖਰਚਹਿਂ ਧਨ ਕੌ ਰੁਚਿਰ ਨਿਹਾਰਿ। ਜਬਿ ਅਰਪਹਿਂ ਸਤਿ-ਗੁਰ ਕੇ ਤੀਰ। ਖੁਸ਼ੀ ਦੇਤਿ ਸਿੱਖਨ ਗੰਭੀਰ ॥ ੪ ॥ ਸੈਫ਼, ਤੁਫੰਗ, ਤਿਖੀ ਤਰਵਾਰੈਂ।ਬਿਛੂਏ ਬਾਂਕ ਦੁਧਾਰਨਿ ਧਾਰੈ[੨]।ਕੌਨ ਕੌਨਕੋ ਗਿਨੀਅਹਿ ਨਾਮੂ। ਆਨਹਿਂ ਸ਼ਸਤ੍ਰ ਮਹਿਦ ਅਭਿਰਾਮੂ ॥ ੫॥ਜਬਿ ਅਰਪਹਿਂ ਗੁਰ ਕਰ ਮਹਿਂ ਧਾਰੈਂ। ਲੋਹਾ ਪਰਖਹਿਂ ਭਲੇ ਨਿਹਾਰੈਂ।ਕਰਹਿਂ ਸਰਾਹਨਿ ਅਨਿਕ ਪ੍ਰਕਾਰਾ। ਦੇਂ ਸਿਖ ਕੌ ਪੁਨ ਖੁਸ਼ੀ ਅਪਾਰਾ ॥੬॥ਤਿਮ ਹੀ ਤਰਲ[੩] ਤੁਰੰਗਮ ਹੇਰੈਂ।ਜੋ ਆਨਹਿਂ ਦੇਂ ਖੁਸ਼ੀ ਬਡੇਰੈਂ।ਯਾਂਤੇ ਚਿਤ ਮਹਿਂ ਚੋਪ ਚਹੰਤੇ। ਜਿਤ ਕਿਤ ਤੇ ਆਨਹਿਂ ਧਨਵੰਤੇ॥੭॥ਨਿਤਪ੍ਰਤਿ ਰਹਤਿ ਭੀਰ ਦਰਬਾਰ।ਕਾਂਖੀ ਦਰਸ਼ਨ ਕਈ ਹਜ਼ਾਰ।ਬਰ ਕੋ ਪਾਇ ਕਾਮਨਾ ਪੂਰਹਿਂ। ਨਹਿਂ ਤ੍ਰਿਪਤਹਿਂ ਪਿਖਿ ਸ਼੍ਰੀ ਮੁਖ ਰੂਰਹਿਂ॥ ੮ ॥ ਅਬਿ ਸ਼੍ਰੀ ਰਾਮਰਾਇ ਕੁਛ ਕਥਾ।ਸੁਨੀਯਹਿ ਸ਼੍ਰੋਤਾ ਬਾਤੀ ਜਥਾ। ਕਰਯੋ ਅਰਾਧਨ ਕਿਹ ਸਿਖ ਭੀਰ[੪]।ਅਧਿਕ ਦੂਰ ਕਿਤ ਸਿਮਰਯੋ ਧੀਰ ॥੯॥ ਚਿਤ ਮਹਿਂ ਚਾਹਤਿ-ਕਰਨ ਸਹਾਈ-। ਦਾਸ ਜਾਨਿ ਮਨ ਰਹਯੋ ਨ ਜਾਈ[੫]। ਮਹਿਲਾ ਹੁਤੀ ਚਾਰ ਤਿਸ ਕੇਰੀ। ਰਾਜਕੁਵਰ

[੧]ਸ੍ਰੇਸ਼ਟ ਘੋੜੇ। [੨]ਟੇਢੇ ਤੇ ਦੋ ਧਾਰਾਂ ਵਾਲੇ ਬਿਛੂਏ [ਬਿਛੂਆ ਇਕ ਪ੍ਰਕਾਰ ਦੀ ਕਟਾਰ ਹੈ ਜੋ ਬਿੱਛੂ ਦੇ ਡੰਗ ਵਾਂਙੂ ਟੇਢਦਾਰ ਹੁੰਦੀ ਹੈ। ਬਾਂਕ=ਟੇਢਾ ]। (ਅ) ਬਾਂਕ=ਇਕ ਖਮਦਾਰ ਸ਼ਸਤ੍ਰ ਬੀ ਹੈ। [੩]ਚੰਚਲ। [੪]ਭੀੜ ਪਈ ਤੇ। [੫]ਰਾਮਰਾਇ ਜੀ ਕੋਲੋਂ।

ਸਭਿ ਬਿਖੇ ਬਡੇਰੀ ॥ ੧੦ ॥ ਸੋ ਲਰਿ ਪਰੀ ਕੰਤ ਕੇ ਸੰਗ। ਸੁਨਿ ਸ੍ਰੋਤਾ ਕੁਛ ਤਾਂਹਿ ਪ੍ਰਸੰਗ। ਰਿਸ ਉਰ ਧਾਰਿ ਬਿਚਾਰਤਿ ਸੋਈ।'ਮੇਰੋ ਰਹਨਿ ਨਹੀਂ ਅਬਿ ਹੋਈ ॥ ੧੧ ॥ ਬਨੌਂ ਇਕਾਂਕੀ ਹਰਿ ਗੁਨ ਗਾਵੌਂ। ਪ੍ਰਥਕ[1] ਤੁਮਹਿ ਤੇ ਬੈਸ ਬਿਤਾਵੌਂ'। ਸੁਨਿ ਕਰਿ ਰਾਮਰਾਇ ਤਬਿ ਕਹਯੋ। 'ਇਤ ਤੇ ਪਯਾਨ ਕਰਨਿ ਕੋ ਚਹਯੋ? ॥ ੧੨ ॥ ਜਹਿਂ ਸਿਖ ਸੰਗਤਿ ਹੋਇ ਹਮਾਰੇ। ਤਹਿਂ ਹੀ ਬੈਠੇ ਕਰਹਿਂ ਗੁਜ਼ਾਰੇ। ਅਪਰ ਕੌਨ ਸੇ ਥਲ ਚਲਿ ਜਾਵੈਂ। ਮਮ ਸਿੱਖਨ ਤੇ ਆਪ ਪੁਜਾਵੈਂ॥੧੩॥[2]ਔਰ ਕਹਾਂ ਸ਼ਕਤੀ ਕੋ ਧਾਰਹਿਂ।ਅਪਨੇ ਸਿੱਖ ਬਨਾਇ ਉਧਾਰਹਿਂ"। ਸੁਨਿ ਪਤਿ ਤੇ ਰਿਸ ਅਤਿ ਉਪਜਾਈ।ਮੁਖ ਤੇ ਮਹਿਦ ਕਠੋਰ ਅਲਾਈ ॥ ੧੪ ॥ 'ਗ੍ਰਾਮ ਨਗਰ ਜਹਿਂ ਤੁਵ ਸਿਖ ਹੋਇ। ਤਹਿਂ ਬਾਸਾ ਮੈਂ ਕਰੌਂ ਨ ਕੋਇ। ਜਿਸ ਥਲ ਨਹੀਂ ਨਾਮ ਸਿਖ ਦਾਸ। ਤਹਿਂ ਅਵਾਸ ਕਰਿ ਲੈਹੌਂ ਬਾਸ'॥੧੫॥ਇਮ ਪ੍ਰਨ ਕਰਿ ਕਸਵਾਯੋ ਡੇਰਾ। ਲੇ ਕਛੁ ਦਾਸ ਚਲੀ ਗਿਰ ਓਰਾ। ਤੀਰ ਤੀਰ ਸੈਲਨਿ ਕੇ ਜਾਤਿ। ਉਤਰਹਿ ਕਹੂੰ ਬਸਨ ਹਿਤ ਰਾਤਿ ॥ ੧੬ ॥ ਬਸਹਿਂ ਸਿੱਖ ਤਹਿਂ ਸੁਨਿ ਕਰਿ ਆਵੈਂ। ਜਥਾ ਸ਼ਕਤਿ ਕਛੁ ਭੇਟ ਚੜਾਵੈਂ। ਤਹਿਂ ਤੇ ਪਿਖਿ ਉਠਿਵਾਵਹਿ ਡੇਰਾ।ਨਹੀਂ ਲੇਤਿ ਕਿਸ ਪਾਸ ਅਕੋਰਾ॥੧੭॥ ਕਿਤ ਕਿਤ ਨਿਸਾ ਬਸਹਿ ਤਮ ਹੋਏ। ਖੋਜਤਿ ਥਲ ਜਹਿਂ ਸਿੱਖ ਨ ਕੋਏ। ਬਹੁਤੇ ਗ੍ਰਾਮ ਨਗਰ ਫਿਰਿ ਹੇਰੇ। ਇਮ ਚਲਿ ਆਈ ਦੂਰ ਬਡੇਰੇ ॥ ੧੮॥ ਮਿਲਿ ਸਿਖ ਜੂਥ[3] ਤੁਰਤ ਉਠਿ ਚਾਲਹਿ।ਤਿਮਰ ਪ੍ਰਬਿਰਤੇ ਡੇਰਾ ਘਾਲਹਿ। ਗਮਨਤਿ ਗਮਨਤਿ ਆਈ ਤਹਿਂਵਾ। ਮਨਸਾ ਦੇਵੀ ਮੰਦਿਰ ਜਹਿਂਵਾ॥੧੯॥ਮਨੂਮਾਜਰਾ[4]ਪੁਰਿ ਤਿਹ ਪਾਸ। ਉਤਰੀ ਤਹਾਂ ਜਾਇ ਤਿਹ ਬਾਸ। 'ਕੌਨ ਅਹੈ ਇਹ' ਬੂਝਯੋ ਆਨਿ। ਮਾਨਵ ਮਿਲੇ ਕਿਤਿਕ ਤਿਸ ਥਾਨ॥੨੦॥ ਕਹਯੋ ਕਹਾਰਨਿ ਬਚ ਤਿਸ ਬੇਰੀ। 'ਪਤਨੀ ਰਾਮਰਾਇ ਗੁਰ ਕੇਰੀ। ਬਸਿਓ ਚਾਹਿਤਿ ਤੁਮਰੇ ਪੁਰਿ ਮਾਹਿਂ।ਕਰਨਿ ਸਦਨ ਕੀ ਬਾਂਛਾ ਉਰ ਮਾਹਿਂ'॥੨੧॥ਸੁਨਿ ਕਰਿ ਨਰਨਿ ਅਨਾਦਰ ਕਰਯੋ।'ਕੌਨ ਗੁਰੂ?ਹਮ ਭਾਉ ਨ ਧਰਯੋ। ਲੇ ਕਰਿ ਜਾਹੁ ਉਠਾਵਹੁ ਡੇਰਾ। ਹਮ ਨਹਿਂ ਮਾਨਹਿਂ, ਹੈ ਕਿਸ

---

[1]ਵੱਖਰੀ ਹੋਕੇ। [2]ਹੋਰ ਤੂੰ ਕੇਹੜੀ ਤਾਕਤ ਰਖਦੀ ਹੈਂ ਜੋ ਆਪਣੇ ਸਿਖ ਬਣਾਕੇ ਉਧਾਰ ਕਰੇਂਗੀ? [3](ਜਿੱਥੇ) ਸਿੱਖਾਂ ਦੀ ਭੀੜ ਮਿਲੇ (ਉਥੋਂ)। [4]ਮਨੀਮਾਜਰਾ ਜੋ ਅੰਬਾਲੇ ਦੇ ਜ਼ਿਲੇ ਵਿੱਚ ਹੈ। ਇਹ ਥਾਂ ਕੈਥਲ ਵਾਂਗੂ ਕਦੇ ਸਿਖ ਰਿਆਸਤ ਸੀ।

ਓਰਾਂ[1]॥੨੨॥ਸੁਨਿਕੈ ਰਾਜ ਕੁਵਰ ਹਰਖਾਨੀ।ਬਸਿਬੇ ਹੇਤੁ ਥਾਉਂ ਸੋ ਜਾਨੀ।
-ਇਸ ਪੁਰਿ ਮੋਂ ਨਹਿ ਗੁਰ ਕੋ[2]ਸਿੱਖ।ਬੈਸ ਬਿਤਾਊਂ ਬੈਸਿ ਭਵਿੱਖ[3]-॥੨੩॥
ਜਸੋਂ ਕਸੋਂ ਕਰਿ ਸੋ ਨਰ ਸਮੁਝਾਇ।ਕਹਿ ਕਰਿ ਡੇਰਾ ਲੀਨਿ ਜਮਾਇ। ਸਨੇ
ਸਨੇ ਤਹਿਂ ਸਦਨ ਬਨਾਇ। ਕੀਨਸਿ ਬਾਸ ਰਿਦੈ ਹਰਖਾਇ॥੨੪॥ ਬਸ-
ਤਸੋ ਕੇਤਿਕ ਮਾਸ ਬਿਤਾਇ।ਗ੍ਰੀਖਮ ਤੇ ਬਰਖਾ ਰਿਤੁ ਆਇ।ਬਰਖਹਿ ਮੇਘ
ਘਟਾ ਹੁਇ ਭਾਰੀ। ਪਰਹਿ ਬਿਸਾਲ ਧਰਾ ਪਰ ਬਾਰੀ[4]॥ ੨੫॥ ਅਰਧ
ਰਾਤ੍ਰਿ ਬਹੁ ਬਰਖਤਿ ਨੀਰ। ਗਯੋ ਛਾਤ ਕੋ ਟੂਟ ਛਤੀਰ। ਜਲ ਘਰ ਬਿਖੈ
ਪਰਨਿ ਬਹੁ ਲਾਗੇ। ਠਾਨਹਿਂ ਜਤਨ ਦਾਸ ਤਿਸ ਜਾਗੇ ॥੨੬॥ ਰਾਜ ਕੌਰ
ਲਖਿ ਬਿਘਨ ਬਡੇਰਾ।ਹੁਤੋ ਚੌਧਰੀ ਬਡ ਪੁਰਿਕੇਰਾ।ਕਹਿ ਕਰਿ ਤਹਾਂ ਪਠਾ-
ਇਸਿ ਦਾਸ। 'ਜਾਹਿ ਤੁਰਤ ਭਨੀਅਹਿ ਤਿਸ ਪਾਸ॥ ੨੭॥ ਇਕ ਸ਼ਤੀਰ
ਉਚਵਾਇ ਸੁ ਲਯਾਊ। ਨਰ ਗਨ ਸੰਗ ਤੁਰਤ ਅਬਿ ਆਊ। ਸਦਨ ਗਿਰ
ਗਯੋ ਚਲੈਂ ਉਧਾਰਹੁ[5]। ਪੁਰਹੁ ਕਾਮਨਾ ਜਿਮ ਉਰ ਧਾਰਹੁ'॥੨੮॥ ਸੁਨਤਿ
ਦਾਸ ਗਮਨਯੋ ਤਤਕਾਲਾ।ਜਾਇ ਜਗਾਯੋ ਸਦਨਉਤਾਲਾ।'ਘਰ ਮਾਤਾਕੋ[6]
ਤੁਟਯੋ ਸ਼ਤੀਰ। ਤੋਹਿ ਹਕਾਰਯੋ ਚਲੀਅਹਿ ਤੀਰ'॥ ੨੯ ॥ ਅਪਰ ਬਾਰਤਾ
ਸਕਲ ਸੁਨਾਈ। ਹੁਤੋ ਧਨੀ ਕੁਛ ਮਨ ਨਹਿ ਭਾਈ। [7]'ਬਰਖਾ ਅਧਿਕ
ਤਿਮਰ ਘਨ ਛਾਯੋ।ਜਤਨ ਨ ਬਨੈ ਅਬੈ ਕਿਤ ਜਾਯੋ[8]'॥੩੦॥ਜਾਇ ਦਾਸ
ਤਤਕਾਲ ਬਖਾਨੀ।ਰਾਜਕੁਅਰ ਪੁਨ ਸੁਨਿ ਕਹਿ ਬਾਨੀ। 'ਅਲਪ[9] ਚੌਧਰੀ
ਦੂਸਰ ਜੋਈ। ਪਹੁੰਚਹੁ ਤੁਰਤ ਹਕਾਰਹੁ ਸੋਈ॥੩੧॥ਘਰ ਕੇ ਨਰ[10] ਅਰੁ
ਲਯਾਇ ਸ਼ਤੀਰ[10]।ਤੂਰਨ ਆਇ, ਜਾਹੁ ਤਿਸ ਤੀਰ[11]'। ਧਾਇ ਦਾਸ ਤਿਸ
ਕੇ ਘਰ ਗਯੋ। ਕਾਰਜ ਸਕਲ ਸੁਨਾਵਤਿ ਭਯੋ॥ ੩੨॥ 'ਚਲਹੁ ਜਤਨ
ਕਰਿ ਛਾਤ ਸੁਧਾਰਹੁ। ਪੁਰਵਹੁ ਅਭਿਲਾਖਾ ਜਿਮ ਧਾਰਹੁ'। ਸੁਨਤਿ ਜਾਟ
ਚਿਤ ਬਿਖੈ ਬਿਚਾਰੈ।-ਮਮ ਕੁਲ ਰਾਜ ਕਰਹਿ ਦੁਖ ਟਾਰੈ-॥ ੩੩ ॥ ਲੇ
ਸ਼ਤੀਰ ਘਰ ਕੇ ਨਰ ਜਾਲਾ। ਬਰਖਾ ਤਿਮਰ ਬਿਖੈ ਤਹਿਂ ਚਾਲਾ। ਜਾਇ
ਤੁਰਤ ਕਰ ਬੰਦਿ ਸੁਨਾਯੋ। 'ਫੁਰਮਾਵਹੁ ਮੈਂ ਲੇ ਕਰਿ ਆਯੋ'॥ ੩੪॥

[1]ਹੋਊ ਕਿਸੇ ਪਾਸੇ (ਰਾਮਰਾਇ ਗੁਰੂ)। (ਅ) ਕਿਸ ਪਾਸੇ ਹੈ ? [2]ਭਾਵ ਰਾਮਰਾਇ ਦਾ। [3]ਬੈਠਕੇ ਇਥੇ ਬਿਤਾਵਾਂਗੀ ਅਗਲੀ ਆਯੂ। [4]ਜਲ। [5]ਬਚਾਓ। [6]ਮਾਤਾ(ਰਾਜਕੌਰ) ਦੇ ਘਰ ਦਾ। [7]( ਚੌਧਰੀ ਨੇ ਕਿਹਾ:-)। [8]ਐਸ ਵੇਲੇ ਕਿੱਥੇ (ਕੋਈ) ਜਾਵੇ। [9]ਛੋਟਾ। [10](ਚੌਧਰੀ) ਆਪਣੇ ਘਰ ਦੇ ਪੁਰਸ਼ ਤੇ ਸ਼ਤੀਰ ਲਿਆਵੇ। [11]ਤਿਸ ਦੇ ਪਾਸ ਜਾਓ।

ਰਾਜਕੁਵਰ ਤਿਹ ਸਾਥ ਉਚਾਰਾ। 'ਛਾਤ ਬਨਾਵਹੁ ਤਿਸੀ ਪੁਕਾਰਾ'। ਓਢਿ ਕਾਮਰੀ[1] ਲਗੇ ਬਨਾਵਨਿ। ਪੂਰਬ ਦੀਪਕ ਕਰੇ ਜਲਾਵਨਿ ॥ ੩੫ ॥ ਕਰੇ ਉਪਾਵ ਸ਼ਤੀਰ ਟਿਕਾਵਾ। ਊਪਰ ਗਨ ਕਾਸ਼ਟ ਤੇ ਛਾਵਾ। ਮ੍ਰਿਤਕਾ ਖਨਿ ਖਨਿ ਤਿਸ ਪਰ ਪਾਈ। ਹੋਤਿ ਪ੍ਰਾਤ ਲੌ ਭਲੀ ਬਨਾਈ ॥੩੬॥ ਰਾਜਕੁਵਰ ਪਿਖਿ ਹਰਖ ਉਪੰਨਾ। ਕਹਯੋ 'ਲੇਹੁ ਬਰ' ਹੋਇ ਪ੍ਰਸੰਨਾ। 'ਜੋ ਇਸ ਸਮੈਂ ਜਾਚਨਾ ਕਹੈਂ। ਨਿਹਸੰਸੈ ਮੁਝ ਤੇ ਸੋ ਲਹੈਂ'॥੩੭॥ਸੁਨਤਿ ਜਾਟ ਕਰ ਜੋਰਿ ਬਖਾਨਾ। 'ਰੱਯਤ ਹੋਨਿ ਮਹਾਂ ਦੁਖ ਜਾਨਾ। ਜੋ ਤੁਮਰੋ ਮਨ ਕਰੁਨਾ ਧਰਯੋ। ਦੀਜਹਿ ਰਾਜ ਮਹਿਦ ਸੁਖ ਭਰਯੋ॥ ੩੮॥ ਮਮ ਕੁਲ ਮਹਿਂ ਨਹਿਂ ਦਾਰਿਦ ਰਹੈ। ਅਬਿ ਤੇ ਐਸ਼੍ਵਰਜ ਘਰ ਮਹਿਂ ਲਹੈ'[2]।ਸੁਨੀ ਕਾਮਨਾ ਜਾਚਨ ਕੀਨਿ। ਰਾਜਕੁਅਰ ਸੋਈ ਬਰ ਦੀਨ॥੩੯॥'ਅਬਿ ਤੇ ਹੋਇ ਬੈਸ ਮਹਿਂ ਰਾਜਾ। ਸਨੇ ਸਨੇ ਸਭਿ ਵਧੈ ਸਮਾਜਾ। ਮੋਰ ਹਕਾਰਯੋ ਆਇ ਨ ਜੋਈ[3]। ਰੱਯਤ ਬਨਹਿ ਤੋਹਿ ਕੁਲ ਸੋਈ[4]' ॥੪੦॥ ਇਮ ਬਰ ਦੇ ਕਰਿ ਕਰਯੋ ਨਿਹਾਲਾ। ਵਧਨਿ ਲਗਯੋ ਐਸ਼੍ਵਰਜ ਬਿਸਾਲਾ। ਮਨੂ ਮਾਜਰੇ ਮੈਂ ਸੋ ਰਾਜੇ। ਅਬਿ ਲੌ ਲਖੀਅਤਿ ਅਧਿਕ ਸਮਾਜੇ*॥੪੧॥ਰਾਜਕੁਵਰ ਬਸਿ ਬੈਸ ਬਿਤਾਈ।ਤਹਿਂ ਤਨ ਤਜਿ ਸੁਰ ਲੋਕ ਸਿਧਾਈ। ਪੂਜਹਿਂ ਤਹਾਂ ਦੇਹੁਰਾ ਸੋਈ। ਅਬਿ ਲੌ ਅਹੈ ਪਿਖਹਿਂ ਸਭਿ ਕੋਈ॥੪੨॥ ਇਮ ਸ਼੍ਰੀ ਰਾਮਰਾਇ ਕੀ ਘਰਨੀ। ਹੁਤੀ ਬਡ਼ੀ ਤਿਸ ਕੀ ਕਥ[5] ਬਰਨੀ। ਅਪਰ ਤੀਨ ਮਹਿਲਾ ਤਿਸ ਕੇਰੀ। ਬਸਤਿ ਨਿਕਟ ਕਰਿ ਪ੍ਰੀਤਿ ਬਡੇਰੀ ॥ ੪੩ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮ ਰਾਇ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

## ੬. [ਰਾਮ ਰਾਇ ਜੀ ਦਾ ਅੰਤ]।

ਦੋਹਰਾ ॥ ਤੀਨੋ ਮਹਿ ਮੁਖਿ ਏਕ ਤ੍ਰਿਯ ਨਾਮ ਕੁਵਰ ਪੰਜਾਬ[6]। ਚਹਿਂ ਸਹਾਇਤਾ ਸਿੱਖ ਕੀ,ਨਿਕਟ ਬੁਲਾਇ ਸ਼ਿਤਾਬ[7] ॥੧॥ ਚੌਪਈ ॥ ਪਾਸ ਬਿਠਾਇ ਅਧਿਕ ਸਤਿਕਾਰੀ। ਰਾਮਰਾਇ ਤਿਹ ਸਾਥ ਉਚਾਰੀ। 'ਅੰਤਰ ਕੋਸ਼ਠ[8] ਕੇ ਤਨ ਮੋਰੋ। ਥਿਰਯੋ ਰਹੈ, ਕੋ ਇਸਹਿ ਨ ਹੇਰੋ[9] ॥੨॥ ਮੋ ਕਹੁ ਕਾਰਜ ਹੈ

[1]ਕੰਬਲ ਉਪਰ ਲੈਕੇ। [2]ਦੇਖਾਂ। [3]ਭਾਵ ਵੱਡਾ ਚੌਧਰੀ। [4]ਰੱਯਤ ਬਣੇਗਾ ਤੇਰੀ ਕੁਲ ਦੀ ਉਹ ਭਾਵ ਵੱਡਾ ਚੌਧਰੀ। [5]ਕਥਾ। [6]ਪੰਜਾਬ ਕੌਰ। [7]( ਸ਼੍ਰੀ ਰਾਮਰਾਇ ਜੀ ) ਸਿੱਖ ਦੀ ਸਹਾਇਤਾ ਕਰਨੀ ਚਾਹੁੰਦੇ ਹਨ ਇਸ ਕਰਕੇ ਪਾਸ ਬੁਲਾਇਆ ਛੇਤੀ ( ਪੰਜਾਬ ਕੁਇਰ ) ਨੂੰ। [8]ਕੋਠੇ। [9]ਕੋਈ ਦੇਖੇ ਨਾ ਇਸ ਨੂੰ।

*ਕਵੀ ਜੀ ਦੇ ਸਮੇਂ ਇਸ ਦੀ ਵੰਸ਼ ਦੇ ਸਿਖ ਰਾਜੇ ਰਾਜ ਕਰਦੇ ਸੀ। ਹੁਣ ਰਿਆਸਤ ਜ਼ਬਤ ਹੋ ਚੁਕੀ ਹੈ।

ਅਤਿ ਭਾਰੀ। ਬਹੁਰ ਆਇ ਕਰਿ ਲੇਹੁਂ ਸੰਭਾਰੀ। ਕਿਸਹੂੰ ਨਿਕਟ ਨ ਆਵਨਿ ਦੀਜੈ। ਸਭਿਹਿਨਿ ਤੇ ਰੱਖਨਾ ਤਨ ਕੀਜੈ' ॥ ੩ ॥ ਇਮ ਪੰਜਾਬ ਕੁਇਰ ਸਮੁਝਾਈ।ਕੋਸ਼ਠ ਮਹਿਂ ਪ੍ਰਵਿਸ਼ਯੋ ਸਹਿਸਾਈ। ਕਰੇ ਕਿਵਾਰ ਅਸੰ-ਜਤਿ[1] ਠਾਢੇ। ਅੰਤਰ ਸਾਂਕਰ ਦੇ ਕਰਿ ਗਾਢੇ[2]॥੪॥ਆਸਤਰਨ[3] ਪਰ ਤਤ-ਛਿਨ ਪਰਯੋ। ਨਿਜ ਸ਼ਕਤੀ ਬਲ ਕੌ ਬਹੁ ਕਰਯੋ। ਤਨ ਕੌ ਤ੍ਯਾਗਿ ਗਯੋ ਜਹਿ ਜਾਨਾ। ਨਿਜ ਸਿਖ ਕੋ ਲਖਿ ਕਾਜ ਮਹਾਨਾ ॥੫॥ਜਬਿ ਇਕ ਜਾਮ ਬਿਤੀਤਨਿ ਕਰਯੋ। ਬੀਚ ਮਸੰਦਨ ਰੌਰਾ ਪਰਯੋ। 'ਨਹਿਂ ਨਿਕਸੇ ਗੁਰ ਵਹਿਰ ਹਮਾਰੇ। ਜਥਾ ਦੇਤਿ ਨਿਤ ਦਰਸ ਉਦਾਰੇ ॥੬ ॥ ਕਹਾਂ ਭਯੋ ਕੁਛ ਜਾਇ ਨ ਜਾਨਾ'। ਮਿਲਹਿਂ ਪਰਸਪਰ ਕਰਹਿਂ ਬਖਾਨਾ।ਚਿਤਵਤਿ ਘਟਿਕਾ ਚਤੁਰ ਬਿਤਾਈ। ਇਕ ਥਲ ਭੇ ਮਸੰਦ ਸਮੁਦਾਈ ॥ ੭ ॥ ਤਿਨ ਮਹਿਂ ਮੁੱਖਿ ਸੁ ਨਿਕਟਿ ਬੁਲਾਏ। ਕਹਿ ਪੰਜਾਬ ਕੁਵਰ ਸਮੁਝਾਏ। 'ਇਮ ਕਰਿ ਹੁਕਮ ਗਏ ਜਿਤ ਜਾਨੋ। ਨਹਿੰਨ ਬਿਲੋਕਹੁ ਚਿੰਤ ਨ ਠਾਨੋ ॥੮ ॥ਤੂਸ਼ਨ ਰਹਹੁ ਲਖਹੁ ਉਰ ਐਸੇ। ਕਾਰ ਕਰਹੁ ਨਿਜ ਪੂਰਬ ਜੈਸੇ'। ਸੁਨਯੋਂ ਸੁ ਮਾਨਯੋਂ ਸਭਿ ਜਿਮ ਕਹ੍ਯੋ। ਤਊ ਸਚਿੰਤ ਤਿਨਹਿ ਮਨ ਰਹ੍ਯੋ[4]*॥੯॥ਬਚ ਪੰਜਾਬ ਕੁਵਰ ਜੋ ਭਾਖਾ। ਦ੍ਰਿੜ੍ਹ ਨਿਸ਼ਚਾ ਨਹਿਂ ਤਿਸ ਪਰ ਰਾਖਾ। ਦਿਵਸ ਬਿਤ੍ਯੋ ਸੋ ਨਿਸਾ ਬਿਤਾਈ। ਮਿਲੇ ਮਸੰਦ ਪ੍ਰਾਤਿ ਸਮੁਦਾਈ ॥ ੧੦ ॥ ਕਹੈਂ ਸੁ 'ਹਮ ਗੁਰ ਤਨ ਤਜਿ ਗਯੋ।ਸੋ ਅਬਿ ਲੌ ਨਿਕਸਤਿ ਨਹਿਂ ਭਯੋ।ਜੋ ਸਹਾ-ਇਤਾ ਕੌ ਕਿਤ ਜਾਤੇ।ਤੌ ਉਠਿ ਦਰਸ਼ਨ ਦੇਤਿ ਪ੍ਰਭਾਤੇ॥੧੧॥ ਕਹਾਂ ਪੰਜਾਬ ਕਵਰ ਲਖਿ ਭੇਵ। ਅਚਰਜ ਚਰਿਤ ਕਰਹਿਂ ਗੁਰਦੇਵ। ਤ੍ਰਿਯ ਕੇ ਤਨ ਮਹਿਂ ਹ੍ਵੈ ਨ ਮਹਾਨੀ[5]। ਇਸ ਕੀ ਕਹੀ ਕਹਾਂ ਸਚ ਜਾਨੀ ॥ ੧੨॥ ਅਪਨਿ ਭੇਵ ਪਰਲੋਕ ਸਿਧਾਰਨ। ਨਿਕਟਿ ਨ ਕਿਸ ਕੇ ਕੀਨਿ ਉਚਾਰਨ। ਧੀਰਜ ਦੇਨ ਹੇਤੁ ਇਸ ਮਨ ਕੋ। ਧਰਹਿ ਸ਼ੋਕ ਨਹਿਂ ਕਰਹਿ ਰੁਦਨ ਕੌ॥੧੩॥ ਯਾਂ ਤੇ ਕਛੁ ਫਰੇਬ ਸੰਗ ਬਾਨੀ। ਕਹੀ ਹੋਇਗੀ, ਨਹਿਂ ਇਸ ਜਾਨੀ। ਕਰਹੁ ਜਤਨ ਜਿਮ ਖੁਲਹਿਂ ਕਿਵਾਰ।ਸਭਿਮਿਲਿ ਕਰੋਂ ਨਹਿਲੇਤਿਨਿਹਾਰ'॥੧੪॥

---

[1]ਬੰਦ। [2]ਸੰਗਲੀ ਮਾਰਕੇ ਚੰਗੀ ਤਰ੍ਹਾਂ। [3]ਵਿਛੌਣ ਉਪਰ। [4]ਤਿਨ੍ਹਾਂ ਦਾ ਮਨ ਚਿੰਤਾਤੁਰ ਰਿਹਾ। [5]ਇਸਤ੍ਰੀ ਸ਼ਰੀਰ ਵਿੱਚ ਵਿਸ਼ਾਲਤਾ ਨਹੀਂ ਹੁੰਦੀ ਮੁਰਾਦ ਹੈ ਕਿ ਇਸਤ੍ਰੀਆਂ ਮੁਆਮਲਾ ਫਹਿਮ ਨਹੀਂ ਹੁੰਦੀਆਂ। (ਅ) ਇਸਤ੍ਰੀ ਸਰੀਰ ਵਿੱਚ ਬਹੁਤੀ (ਬੁੱਧੀ) ਨਹੀਂ ਹੁੰਦੀ।

*ਪਾ:—ਤਨਹਿ ਮਨ ਰਹਯੋ।

ਗਰਬਤਿ ਧਨੀ ਮਸੰਦ ਬਿਲੰਦ। ਧਰਹਿਂ ਨ ਤ੍ਰਾਸ ਮਹਾਂ ਮਤਿ ਮੰਦ।ਜਥਹਿ ਜਤਨ ਕਛੁ ਲਾਗਹਿਂ ਕਰਨੇ। ਤੋਰ ਕਿਵਾਰਨ ਚਹਤਿ ਉਘਰਿਨੇ[1] ॥੧੫॥ ਸੁਨਿ ਪੰਜਾਬ ਕੁਵਰ ਤਬਿ ਦਾਸੀ। ਭੇਜੀ ਤੂਰਨ ਤਿਨ ਕੇ ਪਾਸੀ। ਕਰੈ ਹਟਾਵਨਿ 'ਤੁਮ ਕਲਾ ਕਰੋ। ਗੁਰੂ ਹੁਕਮ ਕੋ ਤ੍ਰਾਸ ਨ ਧਰੋ ॥੧੬॥ਮੁਝ ਸੋਂ ਕਹਿ ਕਰਿ ਆਪ ਸਿਧਾਰੇ।ਬਰਜੇ ਕਰੇਂ ਨਹਿਂ ਰਹਿਤਿ ਹਮਾਰੇ। ਪੁਨ ਆਵੈਂ ਨਿਜ ਦੇਹਿ ਸੰਭਾਰਹਿਂ। ਬੈਠਿ ਸਭਾ ਮਹਿਂ ਦਰਸ ਦਿਖਾਰਹਿਂ'॥੧੭॥ ਸੁਨਿ ਮਸੰਦ ਪੁਨ ਗਮਨੇ ਪਾਸ। 'ਗੁਰ ਬਚ ਮਹਿਂ ਕਿਮ ਧਾਰਤਿ ਆਸ। ਰੁਦਨ ਸ਼ੋਕ ਨਹਿਂ ਉਪਜੈ ਤੋਹੀ।ਹਿਤ ਧੀਰਜ ਕੇ ਭਾਖਯੋ ਹੋਹੀ ॥੧੮॥ ਕਰੋਂ ਗਤਿ ਕਰਨਿ ਦੇਤਿ ਨਹਿਂ ਆਛੇ। ਅਜਹੁ ਜੀਵਬੋ ਪਤਿ ਕੋ ਬਾਂਛੇ। ਆਠ ਪਹਿਰ ਬੀਤੇ ਤਨ ਤਯਾਗੇ। ਅਬਿ ਦੁਰਗੰਧਤਿ ਹੋਵਨਿ ਲਾਗੇ॥੧੯॥ਕਰੈਂ ਸਸਕਾਰ ਨ ਦੇਤਿ ਸਰੀਰ। ਕਹਾਂ ਕਹੇ ਪਰ ਬਾਂਧਤਿ ਧੀਰ[2]। ਜਿਮ ਭਾਖੀ ਸੋ ਭੇਵ ਨ ਜਾਨਹਿ। ਨਾਹਕ ਬੈਠੀ ਹਠ ਕੋ ਠਾਨਹਿ'॥੨੦॥ਸੁਨਿ ਪੰਜਾਬ ਕੁਵਰ ਪੁਨ ਕਹੀ।'ਤਨ ਤਜਿਬੇ ਗਤਿ ਕੁਛ ਨਹਿਂ ਲਹੀ।ਜੁਤਿ ਉਤਸਾਹ ਧੀਰਕੇ ਸਾਥ। ਆਛੀ ਰੀਤਿ ਕਹਯੋ ਬਚ ਨਾਥ॥ ੨੧ ॥ -ਨਹਿਂ ਕਿਵਾਰ ਕਿਮ ਖੋਲਨਿ ਕਰੀਅਹਿ-। ਗੁਰ ਦਿਸ਼ ਤੇ ਡਰ ਉਰ ਮਹਿਂ ਧਰੀਅਹਿ। ਨਾਂਹਿ ਤ ਸ੍ਰਾਪ ਦੇਹਿਗੇ ਭਾਰੇ।ਲਖਹਿਂ ਅਵੱਗਯਾ ਜਰਹਿਂ[3] ਉਖਾਰੇ'॥੨੨॥ਨੀਠ ਨੀਠ ਇਮ ਬਰਜਿ ਹਟਾਏ।ਚਾਹਤਿ ਚਿਤ ਅਬਿ ਦੇਹਿਂ ਜਰਾਏ।ਰੌਰਾ ਕਰਤਿ ਰਹੇ ਦਿਨ ਸਾਰੇ। ਪਰੀ ਜਾਮਨੀ ਤਿਮਰ ਪਸਾਰੇ ॥੨੩ ॥ ਮਿਲਿ ਮਸੰਦ ਤਬਿ ਮਤਾ ਪਕਾਏ। 'ਅਬਿ ਨਹਿਂ ਮਿਟਹੁ ਜਿ ਕਿਮਹੁ ਹਟਾਏ। ਹੋਤਿ ਪ੍ਰਾਤਿ ਕੇ ਦਿਹੁ ਸਸਕਾਰ।ਕੀਜਹਿ ਜਥਾ ਜੋਗ ਸਭਿ ਕਾਰ'॥੨੪॥ਕਰਿ ਮਸਲਤ ਇਮਨਿਸ ਮਹਿਂ ਸੋਏ। ਉਠੇ ਪ੍ਰਾਤਿ ਅਰਜੋਂਦੇ ਹੋਏ। ਤਤਛਿਨ ਤੋਰਿ ਕਿਵਾਰ ਉਘਾਰੇ। ਸਿਹਜਾ ਉਪਰ ਪਰੇ ਨਿਹਾਰੇ॥੨੫॥ ਕਹਿ ਪੰਜਾਬ ਕੁਵਰ ਬਹੁ ਰਹੀ।ਗਰ-ਬਤਿ ਮੂਢਨ ਮਾਨੀ ਨਹੀਂ। ਮਿਲਿ ਸਭਿਹਿਨਿ ਤਨ ਲੀਨਿ ਉਚਾਈ। ਸਸਕਾਰਨਿ ਤਯਾਰੀ ਕਰਿਵਾਈ॥੨੬॥ਆਦਿ ਪੰਜਾਬ ਕੁਇਰ ਰੁਦਨਾਵੈ। ਦੇਖਿ ਦੇਖਿ ਬਡ ਸ਼ੋਕ ਬਧਾਵੈ। ਦਿਨਕਰ ਚਢਯੋ ਬਿਮਾਨ ਬਨਾਯੋ। ਅਧਿਕ ਦਰਬ ਤਿਹ ਊਪਰ ਲਾਯੋ॥੨੭॥ਦਾਸ ਮਸੰਦ ਸਿੱਖ ਸਮੁਦਾਏ।ਸੁਨਿ

---

[1]ਖੋਲ੍ਹਣੇ। [2]ਸ੍ਰੀ ਰਾਮਰਾਇ ਜੀ ਦੇ ਕਹੇ ਪਰ ਕਿਉਂ ਧੀਰਜ ਬੰਨ੍ਹ ਰਹੀ ਹੈਂ। [3]ਜੜ੍ਹਾਂ।

ਸੁਨਿ ਜਿਤ ਕਿਤ ਤੇ ਸਭਿ ਆਏ। ਫੂਲਨ ਮਾਲਾ ਚੰਦਨ ਆਨਯੋਂ।ਸ਼ਬਦ ਕੀਰਤਨ ਮਿਲਤਿ ਬਖਾਨਯੋਂ ॥੨੮॥ ਕੇਤਿਕ ਰੋਦਤਿ ਸ਼ੋਕ ਵਧਾਵਹਿਂ। ਗਨ ਧਨਵਾਨ ਮਸੰਦ ਅਲਾਵਹਿਂ। 'ਪਿਖਹੁ ਪੰਜਾਬ ਕੁਇਰ ਕਯਾ ਕੀਨਿ। ਗੁਰ ਕੋ ਭੇਦ ਸਕੀ ਨਹਿਂ ਚੀਨ ॥੨੯॥ ਖੋੜਸ਼ ਜਾਮ ਰਹਯੋ ਤਨ ਖਾਲੀ। ਸਸਕਾਰਨਿ ਕੀ ਕੀਨਿ ਨ ਚਾਲੀ। ਅਬਿ ਭੀ ਤਿਸਕੋ ਕਹਯੋ ਮਿਟਾਯੋ। ਅੰਤਰ ਹੇਰਿ ਵਹਿਰ ਨਿਕਸਾਯੋ॥੩੦॥ਬਿਨਾ ਸ੍ਵਾਸਤੇ ਪਰਯੋ ਸਰੀਰ।ਹਮ ਨੇ ਜਾਨ ਲੀਨਿ ਬਿਨ ਤੀਰ[1]' ।ਕਹਹਿਂ ਪਰਸਪਰ ਤ੍ਯਾਗੀ ਠਾਨਹਿਂ। ਚੰਦਨ ਕਾਸ਼ਟ ਸੰਚਹਿਂ, ਆਨਹਿਂ ॥ ੩੧ ॥ ਪੁਨ ਮਸੰਦ ਮਿਲਿਕੈ ਸਮੁਦਾਇ।ਹਿਤ ਸ਼ਨਾਨ ਕੇ ਜਲ ਸੁਚ ਲ੍ਯਾਏ। ਹੁਤੇ ਮੁੱਖਿ ਤਨ ਤਿਨਹੁਂ ਉਠਾਯੋ।ਜੀਵਤਿ ਮਨਹੁਂ ਸਭਿਨਿ ਦਰਸਾਯੋ ॥੩੨॥ ਪੁਨ ਪੰਜਾਬ ਕੁਇਰ ਬਰ ਭਾਖ੍ਯਾ। 'ਬੁਰਾ ਕੀਯੋ ਤੁਮ ਤਨ ਨਹਿ ਰਾਖਾ। ਦੁਤਿ ਜੀਵਤਿ ਸਮ ਦੇਖੀ ਪਰੈ।ਇਮ ਨਹਿਂ ਰਹੈ ਜਿ ਪ੍ਰਾਨੀ ਮਰੈ'॥੩੩॥ਚਿਤ ਮਹਿਂ ਲਗੀ ਅਰਾਧਨਿ ਪਤਿਕੋ।–ਕਹਾਂ ਕੀਨਿ ਤੁਮ ਪਾਛਲ ਗਤਿਕੋ।ਅਬਿ ਭੀ ਪਹੁਂਚਹੁ ਦੇਹਸੰਭਾਰੋ।ਖੋਟ ਮਸੰਦਨ ਕੋ ਨਿਰਧਾਰੋ ॥੩੪॥ ਮੇਰੋ ਕਹਯੋ ਨ ਮੂਰਖ ਮਾਨਹਿਂ। ਨਹਿਂ ਪ੍ਰਤਾਪ ਕੁਛ ਰਾਵਰਿ ਜਾਨਹਿਂ–।ਲੋਚਨ ਮੂੰਦਿ ਧ੍ਯਾਨ ਜਬਿ ਠਾਨਾ।ਲਗੇ ਕਰਾਵਨ ਤਨ ਇਸ਼ਨਾਨਾ॥੩੫॥ਜਲ ਘਟ ਕੋ ਜਲ ਊਪਰ ਡਾਰਾ।ਅਰੁਸਾਧ੍ਵੀ ਕਰਿ ਧ੍ਯਾਨ ਹਕਾਰਾ। ਜਹਿਂ ਥਿਰ ਹੁਤੇ ਸਰਬਗਤਿ ਜਾਨੀ। ਕੀਨਿ ਆਗਵਨ ਤੂਰਨ ਠਾਨੀ॥੩੬॥ਗਗਨਪੰਥ[3]ਮਹਿਂ ਤਤਛਿਨਆਇ।ਦੇਖੇ–ਮਿਲੇਲੋਕ ਸਮੁਦਾਇ। ਤਨ ਨਿਕਾਸ ਕਰਿਵਾਇ ਸ਼ਨਾਨਾ। ਸਸਕਾਰਨ ਹਿਤ ਸਭਿ ਕੁਛੁ ਠਾਨਾ ॥ ੩੭ ॥ ਮਹਾਂ ਬਿਘਨ ਕੀਨਸਿ ਮਤਿਮੰਦਨਿ। ਨਿਜ ਬਲ ਤੇ ਮਮ ਪ੍ਰਾਨ ਨਿਕੰਦਨ।ਅਬਿ ਜੀਵਨ ਕੀ ਬਾਤ ਨ ਆਛੇ। ਦੇਖਯੋ ਤਨ ਸਭਿਹਿਨਿ ਮੁਝ ਪਾਛੇ–॥ ੩੮ ॥ ਪੁਨ ਪੰਜਾਬਕੁਵਰ ਦਿਸ਼ਿ ਹੇਰਾ। ਥਿਰੀ ਧ੍ਯਾਨ ਉਰ ਸ਼ੋਕ ਬਡੇਰਾ।ਮਹਾਂ ਕ੍ਰੋਧ ਤੇ ਸ਼ਬਦ ਸੁਨਾਯੋ।'ਮਿਲਿ ਮੂਢਨਿ ਬਡ ਬਿਘਨ ਉਠਾਯੋ ॥੩੯॥ਪਰਿਹੋ ਘੋਰ ਆਪਦਾ ਮਾਂਹੀ।ਵਧਹਿ ਬਿਖਾਦ ਮਿਟਹਿ ਕਿਮ ਨਾਂਹੀ। ਮਹਾਂ ਪਾਤਕੀ ਤੁਮ ਅਬਿ ਹੋਏ। ਗੁਰ ਕੇ ਪ੍ਰਾਨ ਘਾਤਿ ਕਰਿ ਜੋਏ ॥ ੪੦ ॥ ਮ੍ਰਿੱਤੁਮਸੰਦਨ ਕੀ ਨਿਯਰਾਈ।ਜਿਸ ਤੇ ਕੀਨ ਕੁਕਰਮਬਨਾਈ'।ਬੋਲਤਿ ਸੁਨਯੋ ਸ਼ਬਦ ਤਹਿਂ ਮਾਨਵ। ਤਊ ਨ ਤ੍ਰਾਸ ਰਿਦੈ ਕੁਛ ਠਾਨਵ ॥ ੪੧ ॥

[1]ਕੋਲ ਹੋਏ ਤੋਂ ਬਿਨਾਂ। [2]ਇਸਤ੍ਰੀ ਨੇ। [3]ਆਕਾਸ਼ ਮਾਰਗ।

ਪੁਨ ਪੰਜਾਬ ਕੁਵਰ ਸੋਂ ਭਾਖਾ। 'ਮਮ ਪਲਟੇ ਕੀ ਰਖਿ ਅਭਿਲਾਖਾ। ਤੁਮ ਦੇਖਤਿ ਇਹ ਅਪਦਾ ਪਾਵੈਂ।ਫਲ ਕੋ ਭੋਗੈਂ ਪ੍ਰਾਨ ਗਵਾਵੈਂ॥੪੨॥ ਅਬਿ ਤੌ ਬੀਤ ਗਈ ਸਭਿ ਬਾਤੀ। ਗੁਰਮਤਿ ਚਿਤ ਧਰਿ ਠਾਨਹੁ ਸ਼ਾਂਤੀ। ਉੱਦਮ ਕਰਿ, ਪਲਟੇ ਕੋ ਪੈਹੈਂ। ਨਾਂਹਿਤ ਇਹ ਤੁਝ ਬਹੁ ਦੁਖ ਦੇਹੈਂ॥ ੪੩ ॥ ਤੇਜ ਪ੍ਰਤਾਪ ਸਮੇਤ ਉਦਾਰਾ। ਤੋਹਿ ਸਮੀਪ ਬਸਹਿ ਗੁਰ ਭਾਰਾ॥ ਤਿਨ ਸੋਂ ਕਹਿ ਆਪਨ ਬਿਰਤੰਤਾ। ਸਭਿ ਮਸੰਦ ਕੌ ਕੀਜਹਿ ਅੰਤਾ'॥੪੪॥ ਇਮ ਪੰਜਾਬ ਕੁਇਰ ਸਮੁਝਾਈ। ਬਹੁਰ ਨ ਗਿਰਾ ਗਗਨ ਤੇ ਆਈ। ਸੁਰ ਪੁਰਿ ਪਹੁੰਚੇ ਕੀਨਸਿ ਬਾਸਾ। ਇਸ ਪ੍ਰਕਾਰ ਭਾ ਅਜਬ ਤਮਾਸ਼ਾ॥੪੫॥ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

੭. [ਪੰਜਾਬ ਕੌਰ ਦੀ ਸਤਿਗੁਰਾਂ ਨੂੰ ਚਿੱਠੀ]।

ਦੋਹਰਾ॥ਸੰਸਕਾਰ* ਸਮਿੱਗ੍ਰੀ ਸਹਿਤ ਤਨ ਲੀਯੋ ਵਹਿਰ ਨਿਕਾਸ॥ਜਲ ਤੇ ਦਯੋ ਸ਼ਨਾਨ ਕਰਿ ਪਿਖਿ ਗੁਰ ਪੁੱਤ੍ਰ ਉਦਾਸ॥੧॥ਚੌਪਈ॥ ਤਨ ਮਹਿ ਨਹਿ ਪ੍ਰਵੇਸ਼ ਪੁਨ ਕੀਨੋ। ਹੁਇ ਨਿਰਾਸ ਸੁਰਿ ਪੁਰਿ ਮਗ ਲੀਨੋ। ਭ੍ਰਾਤ ਗੁਰੂ ਕੋ ਸ੍ਰਾਪ ਚਿਤਾਰਾ। ਨਹਿੰ ਜੀਵਨ ਮਹਿੰ ਨਿਜ ਮਨ ਧਾਰਾ॥੨॥ਗਗਨ ਗਿਰਾ[1] ਕਿਨ ਕਿਨ ਸੁਨਿ ਲੀਨੀ। ਗਰਬਤਿ ਮਹਿਦ ਮਸੰਦ ਨ ਚੀਨੀ[2]। ਇਕ ਪੰਜਾਬ ਕੁਇਰ ਉਰ ਧਾਰੀ॥ਦੁਖਤਿ ਬਾਪੁਰੀ[3]ਭਈ ਲਚਾਰੀ॥੩॥ਨਹਿੰ ਕੁਛ ਜਤਨ ਬਨਯੋ ਤਿਸ ਪਾਸਾ॥ਰੋਦਤਿ ਅਧਿਕ ਲੇਤਿ ਬਡ ਸ੍ਵਾਸਾ॥ਜੁਗਸੌਤਨ[4] ਜੁਤਿ ਬਿਲਪਹਿੰ ਦਾਸੀ। ਸਭਿ ਕੋ ਆਨਿ ਪਰਯੋ ਦੁਖ ਰਾਸੀ ॥ ੪ ॥ ਬ੍ਰਿੰਦ ਮਸੰਦਨ ਕਰਿ ਸਭਿ ਤਯਾਰੀ। ਦੇਹਿ ਚਿਖਾ ਪਰਿ ਧਰਿ ਕਰਿ ਜਾਰੀ॥ਮੱਜਨ ਕਰਿ ਬੈਠੇ ਸਮੁਦਾਏ॥ਪੁਨ ਉਠਿ ਉਠਿ ਨਿਜ ਸਦਨ ਸਿਧਾਏ॥ ੫ ॥ ਦਰਬ ਆਦਿ ਵਸਤੁਨਿ ਸੰਭਾਰੇ॥ਲਗੇ ਦੁਰਾਵਨਿ ਜਿਸ ਅਨੁਸਾਰੇ॥ਸੁਰ ਪੁਰਿ ਰਾਮ-ਰਾਇ ਚਲਿ ਗਏ। ਅਪਰਨ ਤੇ ਨਹਿੰ ਤ੍ਰਾਸਤਿ ਭਏ॥੬॥ ਜਹਿੰ ਜਹਿੰ ਛੋਰੇ ਹੁਤੇ ਮਸੰਦ। ਸਿਖ ਸੰਗਤਿ ਤੇ ਲੇ ਧਨ ਬ੍ਰਿੰਦ। ਹੁਤੇ ਪ੍ਰਥਮ ਹੀ ਤ੍ਰਾਸ ਨ ਮਾਨਤਿ।–ਹਮਰੋ ਕਰਯੋ ਗੁਰੂ–ਯਹ ਜਾਨਤਿ†॥੭॥ ਗਰਬਤਿ ਰਿਦੇ ਸੁਨੀ ਪੁਨ ਐਸੇ[5]।ਅਬਿ ਹਮ ਕੋ ਡਰ ਰਹਯੋ ਨ ਕੈਸੇ†।ਜਹਿੰ ਕਹਿੰ ਤੇ ਗਨ ਦਰਬ

[1]ਆਕਾਸ਼ ਬਾਣੀ। [2]ਬਹੁਤੇ ਹੰਕਾਰੀ ਮਸੰਦਾਂ ਨੇ ਨਾ ਪਛਾਣੀ।[3]ਵਿਚਾਰੀ। [4]ਦੋ ਸੌਂਕਣਾਂ। [5]ਫਿਰ ਇਸ ਤਰ੍ਹਾਂ ਸੁਣਕੇ (ਕਿ ਸ੍ਰੀ ਰਾਮਰਾਇ ਜੀ ਗੁਜ਼ਰ ਗਏ ਹਨ ਰਿਦੇ ਵਿੱਚ (ਮਸੰਦ) ਹੰਕਾਰ ਕਰਨ ਲੱਗੇ। *ਇਸ ਪਦ ਵਿਚ ਦੋ ਮਾਤ੍ਰਾਂ ਵਧ ਹਨ। †ਇਸ ਤੋਂ ਸਪਸ਼ਟ ਹੈ ਕਿ ਮਸੰਦਾਂ ਨੇ ਜਾਣਕੇ ਰਾਮਰਾਇ ਜੀਨੂੰ ਸਾੜਿਆ ਸੀ ਕਿਅਸੀਂ ਮਾਲਕ ਬਣ ਜਾਈਏ ਥਾਓਂ ਥਾਈਂ।

ਸੰਭਾਰ।ਮਿਲਿ ਆਪਸਮਹਿਂ ਚੋਰਯੋ ਸਾਰਾ॥੮॥ਕਹੇਪੰਜਾਬ ਕੁਵਰਬਹੁਤੇਰੇ।
ਹਟਹਿਂ ਨ ਮਾਨਹਿਂ ਦੁਸ਼ਟ ਬਡੇਰੇ। ਕੁਛ ਬਸ ਚਲੇ ਨ, ਭਈ ਲਚਾਰੀ।
ਨਹਿਂ ਮਾਨਹਿਂ ਬਿਨ ਦੰਡ ਕੁਚਾਰੀ॥ ੯॥ ਗੁਰ ਕੇ ਤਰਫ ਲਿਖੀ ਤਬਿ
ਅਰਜ਼ੀ। 'ਘਰ ਰਾਵਰਿ ਕੋ, ਹਮ ਇਹ ਅਰਜ਼ੀ[2]। ਹੁਤੇ ਭਤੀਜਾ, ਆਪ
ਬਡੇਰੇ[3]। ਤੁਮ ਮਾਲਿਕ ਸਾਂਭਹੁ ਇਸ ਬੇਰੇ॥੧੦॥ ਦੁਸ਼ਟ ਮਸੰਦਨ ਕੀਨਿ
ਬਿਗਾਰਾ। ਤਨਕ ਨ ਤ੍ਰਾਸ ਕਿਸਹੂੰ ਤੇ ਧਾਰਾ। ਅਬਿ ਨਚਿੰਤ ਧਰਿ ਗਰਬ
ਬਿਸਾਲੇ।ਜਿਤ ਕਿਤ ਦਰਬ ਦੁਰਾਇ ਸੰਭਾਲੇਂ॥੧੧॥ਮੁਝ ਕੋ ਭਨੈਂ-ਤ੍ਰਿਯਾ
ਤਨ ਤੇਰੋ। ਲਖਹਿ ਕਹਾਂ ਅਸ ਭਾਵ* ਬਡੇਰੋ[4]-। ਕ੍ਰਿਪਾ ਧਾਰਿ ਆਵਹੁ ਜੇ
ਆਪ। ਦਿਹੁ ਫਲ ਇਨਹੂੰ ਕਿਯੋ ਜਿਮ ਪਾਪ॥੧੨॥ਦੰਡ ਉਚਿਤ ਜੋ ਦੰਡ
ਨ ਪਾਯੋ। ਉਲਟੇ ਮਿਲਿ ਸਭਿ ਗਰਬ ਬਢਾਯੋ। ਮਨ ਭਾਵਤਿ ਕ੍ਰਿਤ ਕੋ
ਸਭਿ ਕਰੈਂ।ਵਸਤੁ ਦੁਰਾਵੈਂ ਲੈ ਲੈ ਧਰੈਂ॥੧੩॥ਅਬਿ ਤੁਮ ਬਿਨ ਨਹਿਂ ਕੋਇ
ਹਮਾਰਾ। ਦੁਖ ਸਮੁੰਦ੍ਰ ਤੇ ਕਰਹੁ ਉਧਾਰਾ'। ਹੁਤੋ ਜੁ ਬਹਿਲੋ ਕੋ ਗੁਰ-
ਦਾਸਿ। ਮਿਲਿ ਪੰਜਾਬ ਕੁਵਰ ਕੇ ਪਾਸ ॥੧੪॥ ਸਕਲ ਮਸੰਦਨ ਤੇ ਛਪਿ
ਕਰਿਕੈ। ਇਹ ਪੱਤ੍ਰੀ ਸਭਿ ਲਿਖੀ ਬਿਚਰਿਕੈ। ਸਭਿਹਿਨਿ ਤੇ ਦੁਰਾਇ
ਪਹੁੰਚਾਈ। ਕਲਗ਼ੀਧਰ ਸਮੀਪ ਤਬਿ ਆਈ॥੧੫॥ ਨੰਦ ਚੰਦ ਲੇ ਕਰਿ
ਢਿਗ ਗਯੋ। ਸਰਬ ਪ੍ਰਸੰਗ ਸੁਨਾਵਤਿ ਭਯੋ। ਤਿਸ ਨਰ ਕੋ ਭੀ ਨਿਕਟ
ਹਕਾਰਾ। ਬੂਝਯੋ,ਤਾਂਹਿ ਬ੍ਰਿਤੰਤ ਉਚਾਰਾ॥੧੬॥ 'ਬਰਜ ਰਹੀ ਸਭਿ ਕੋ ਬਹੁ
ਬਾਰੀ।ਨਹਿਂ ਮਾਨੀ ਕਾਯਾਂ ਮਿਲਿ ਜਾਰੀ। ਭੈ ਨਿਰਭੈ[5] ਮਨ ਭਾਵਤਿ ਕਰੈਂ।
ਦਰਬ ਚੁਰਾਵਹਿਂ ਨਿਜ ਨਿਜ ਧਰੈਂ[6]॥੧੭॥ ਇਕ ਗੁਰਦਾਸ ਕੁਛਕ ਅਨੁ-
ਸਾਰੀ। ਅਪਰ ਸੁ ਬਿਗਰੇ ਹੁਇ ਹੰਕਾਰੀ। ਅਬਿ ਸਹਾਇਤਾ ਚਹੌਂ ਤੁਮਾਰੀ।
ਅਹੋ ਅਲੰਬ ਏਕ ਨਿਰਧਾਰੀ' ॥੧੮॥ ਸ੍ਰੀ ਕਲਗ਼ੀਧਰ ਸੁਨਤਿ ਬਿਚਾਰੇ।
-ਬ੍ਰਿੰਦ ਮਸੰਦ ਬਿਲੰਦ ਬਿਗਾਰੇ। ਡਰਤਿ ਨ ਰਾਮਰਾਇ ਤੇ ਜੇਈ। ਕਯੋਂ
ਨ ਬੈਰ ਠਾਨਹਿਂ ਅਬਿ ਤੇਈ॥ ੧੯॥ ਸ੍ਰੀ ਗੁਰ ਨਾਨਕ ਕੇ ਘਰ ਸਾਰੇ।
ਧਨੀ ਮਸੰਦ ਅਧਿਕ ਹੰਕਾਰੇ।ਅਦਬ ਨ ਕਰਹਿਂ ਨ ਸ਼ਰਧਾ ਧਾਰਹਿਂ।ਅਪਰ
ਨਰਨਿ ਸਮ ਗੁਰੂ ਬਿਚਾਰਹਿਂ॥ ੨੦॥ ਗਨ ਸਿੱਖਨ ਕੇ ਮਹਿਦ ਸੰਤਾਪੀ।

[1]ਉਜਾੜਿਆ। [2]ਬੇਨਤੀ ਹੈ। [3]ਰਾਮਰਾਇ ਜੀ ਆਪ ਦੇ ਭਤੀਜੇ ਸਨ ਆਪ ਵਡੇ (ਥਾਂ) ਹੋ। [4]ਤੇਰਾ ਇਸਤ੍ਰੀ ਸਰੀਰ ਹੈ ਐਸੇ ਮਹਾਨ ਭਾਵ ਨੂੰ ਤੂੰ ਕੀ ਸਮਝ ਸਕਦੀ ਹੈਂ ਅਰਥਾਤ ਸੰਗਤਾਂ ਦੇ ਸੰਭਾਲਣ ਆਦਿ ਨੂੰ। [5]ਡਰ ਤੋਂ ਨਿਡਰ ਹੋਏ। [6]ਆਪੋ ਆਪਣੇ (ਘਰੀਂ) ਰੱਖਦੇ ਹਨ। *ਪਾ:-ਭੇਦ।

ਧਨ ਲੇ ਬਨਹਿਂ ਸੁਰਾਪੀ[1] ਪਾਪੀ। ਬੇਸ੍ਵਾ ਭੋਗਨਿ ਆਦਿ ਬਿਕਾਰਾ। ਸਭਿ ਮਹਿ ਵਸਹਿਂ ਪੁਨਹਿਂ ਹੰਕਾਰਾ ॥੨੧॥ ਜਬਿ ਕਬਿ ਸਿੱਖੀ ਰੀਤਿ ਬਿਗਾਰੈਂ। ਕਰਹਿਂ ਅਨਾਦਰ ਸਿੱਖਨ ਤਾਰੈਂ[2]। ਇਨ ਕੋ ਮੂਲ ਉਖਾਰਿ ਨ ਹੋਇ[3]।ਸੁਖ ਪ੍ਰਾਪਤਿ ਸਤਿਸੰਗ ਨ ਸੋਇ[4]–॥੨੨॥ ਇੱਤ੍ਯਾਦਿਕ ਗੁਰ ਰਿਦੈ ਬਿਚਾਰੀ। ਪੱਤ੍ਰੀ ਲਿਖਿਬੇ ਹੇਤੁ ਉਚਾਰੀ। 'ਜਹਿਂ ਕਹਿਂ ਤੁਮਰੇ ਅਹੈਂ ਮਸੰਦ। ਕਰਹੁ ਹਕਾਰਨਿ ਨਿਜ ਢਿਗ ਬ੍ਰਿੰਦ ॥ ੨੩ ॥ ਲਿਖਹੁ ਸਭਿਨਿ ਪ੍ਰਤਿ ਤੁਮ ਚਲਿ ਆਵਹੁ।ਸਿਰੋ ਪਾਉ ਗੁਰ ਘਰ ਤੇ ਪਾਵਹੁ। ਪੁਨ ਗਮਨਹੁ ਨਿਜ ਨਿਜ ਅਸ-ਥਾਨ।ਭੇਤ ਨ ਦੇਹੁ, ਨ ਲੇਹਿ ਪਛਾਨ॥੨੪॥ਜਬਹਿ ਆਨਿ ਮਿਲਿਹੈਂ ਸਮੁ-ਦਾਇ। ਹਮ ਸਮੀਪ ਦਿਹੁ ਸੁਧ ਪਹੁੰਚਾਇ। ਤਤਛਿਨ ਚਢਿ ਕੈ ਆਇ ਸੁਧਾਰੈਂ। ਜਿਮ ਕਹਿਬੋ ਹੁਇ ਤਥਾ ਬਿਚਾਰੈ' ॥੨੫॥ ਇੱਤ੍ਯਾਦਿਕ ਲਿਖਿ ਧੀਰਜ ਹੇਤੁ। ਪਠੀ ਪੱਤ੍ਰਿਕਾ ਛਿੱਪ੍ਰ ਸਮੇਤ।ਲੇ ਪਹੁੰਚ੍ਯੋ ਗੁਰਦਾਸਹਿ ਪਾਸ। ਪਠਿ ਕਰਿ ਬਹੁ ਛਪਾਇ ਕਰਿ ਤਾਸ[5]॥ ੨੬ ॥ ਜਾਇ ਪੰਜਾਬ ਕੁਇਰ ਸਮੁਝਾਈ। 'ਆਇ ਕਰਹਿਂ ਗੁਰ ਸਕਲ ਉਪਾਈ'। ਨਿਕਟ ਮਸੰਦ ਜਿਤੇ ਕੁਰਿਆਰ। ਗੁਰ ਸੁਤ ਤ੍ਰਿਯ ਨੇ[6] ਲਿਏ ਹਕਾਰ ॥ ੨੭ ॥ ਜੁਤਿ ਗੁਰਦਾਸ ਸਭਿਨਿ ਸੋਂ ਭਾਖਾ।'ਚਹੀਅਹਿ ਰੀਤਿ ਕਰੀ ਇਮ ਕਾਂਖਾ[7]'। ਜਿਤਿਕ ਮਸੰਦ ਗੁਰੂ ਘਰ ਕੇਰੇ। ਪਹੁੰਚਹਿਂ ਸਕਲ ਇਹਾਂ ਇਸ ਬੇਰੇ॥੨੮॥ ਨਏ ਨਏ ਦੇ ਕਰਿ ਸਿਰੁਪਾਇ। ਪੁਨ ਤਿਸ ਦੇਸ਼ਨਿ ਦੇਹਿਂ ਪਠਾਇ। ਪ੍ਰਥਮ ਰੀਤਿ ਇਮ ਹੀ ਚਲਿ ਆਈ। ਤੁਮ ਸਜਾਨੇ ਸਮਝਹੁ ਸਮੁਦਾਈ ॥੨੯॥ ਲਿਖਹੁ ਮਾਸ ਕੀ ਤਿਥ ਇਕ ਸਾਰੇ[8]। ਮਿਲਹਿਂ ਆਨ ਤਿਸ ਦਿਵਸ ਹਕਾਰੇ'। ਸੁਨਿ ਮਸਲਤ ਸਭਿਹਿਨਿ ਮਨ ਮਾਨੀ। ਰੀਤਿ ਆਦਿ ਗੁਰ ਕੀ ਘਰ ਜਾਨੀ ॥ ੩੦॥ ਲਿਖੇ ਹੁਕਮਨਾਮੇ ਤਬਿ ਸਾਰੇ।'ਪਹੁੰਚਹੁ ਇਸ ਥਲ ਬਿਲਮ ਬਿਸਾਰੇ। ਗੁਰੁ ਘਰ ਤੇ ਬਖ਼ਤਾ ਅਬਿ ਪਾਵੇ। ਪੁਨ ਸਿੱਖਨ ਤੇ ਧਨ ਉਗਰਾਵੇ ॥੩੧॥ ਜਹਿਂ ਕਹਿਂ ਲਿਖਿ ਕਰਿ ਤੁਰਤ ਪਠਾਏ। ਪਠਿ ਪਠਿ ਹੁਕਮ ਸਕਲ ਚਲਿ ਆਏ। ਹਰਖ ਉਪਾਇ ਅਧਿਕ ਮਨ ਮਾਂਹੀ। 'ਹਮ ਬਿਨ ਗੁਰੂ ਬਨੈ ਕਿਮ

---

[1]ਸ਼ਰਾਬ ਪੀਣ ਵਾਲੇ। [2]ਤਾੜਨਾ ਕਰਦੇ ਹਨ। [3]( ਜੇ ) ਨਾ ਪੁੱਟਿਆ ਗਿਆ। [4]ਸੁਖ ਨੂੰ ਪ੍ਰਾਪਤ ਕਰਨ ਵਾਲਾ ਸਤਿਸੰਗ ਨਹੀਂ ਦਿੱਸ ਸਕੇਗਾ। [5]ਤਿਸ ਨੇ। [6]ਭਾਵ ਸ੍ਰੀ ਰਾਮਰਾਇ ਜੀ ਦੀ ਇਸਤ੍ਰੀ ਨੇ। [7]ਮੇਰੀ ਇੱਛਾ ਹੈ ਇਸ ਤਰ੍ਹਾਂ ਰੀਤ ਕਰਨੀ ਚਾਹੀਦੀ ਹੈ। [8]ਸਾਰਿਆਂ ਨੂੰ ਮਹੀਨੇ ਦੀ ਇੱਕੋ ਹੀ ਤਿੱਥ ਲਿਖੋ।

ਨਾਂਹੀ ॥ ੩੨ ॥ ਧਾਂਤੇ ਖਾਤਰ ਕਰਹਿਂ ਹਮਾਰੀ। ਕਯੋਂ ਨ ਲੇਹੁ ਸਿਰੁਪਾਉ ਉਦਾਰੀ।'ਦੇਸ਼ ਬਿਦੇਸ਼ਨਿ ਤੇ ਸਮੁਦਾਇ। ਗਨ ਮਸੰਦ ਲਘੁ ਦੀਰਘ ਆਇ ॥ ੩੩ ॥ ਭਈ ਆਨਿ ਕਰਿ ਭੀਰ ਘਨੇਰੀ। ਮਿਲਹਿਂ ਪਰਸਪਰ ਪ੍ਰੀਤਿ ਬਡੇਰੀ। ਬਹੁ ਉਤਸਾਹ ਕਰਤਿ ਮਿਲਿ ਮਿਲਿ ਕੈ। ਪਹੁੰਚੇ ਜਬਹਿ ਸਕਲ ਚਲਿ ਚਲਿ ਕੈ ॥ ੩੪ ॥ ਪੁਨ ਪੰਜਾਬ ਕੁਇਰ ਲਿਖਿ ਪਾਤੀ। ਛਪਿ ਕਰਿ ਸਭਿ ਤੇ ਜੇਤਿਕ ਬਾਤੀ।'ਮਿਲੇ ਆਨ ਕਰਿ ਦੁਸ਼ਟ ਮਸੰਦਾਧਨ ਪ੍ਰਾਪਤਿਤੇ ਅਨੰਦ ਬਿਲੰਦ ॥ ੩੫ ॥ ਬਿਨਾ ਬਿਲੰਬ ਆਪ ਚਲਿ ਆਵਹੁ। ਬੁਧਿ ਬਲ ਤੇ ਸਭਿ ਜਤਨ ਬਨਾਵਹੁ। ਇਕ ਆਸਰਾ ਰਾਵਰ ਕੇਰਾ। ਨਹਿਂ ਇਸ ਸਮੈਂ ਅਪਰ ਕੋ ਮੇਰਾ' ॥ ੩੬ ॥ ਇੱਤਯਾਦਿਕ ਲਿਖਿ ਬਿਨੈ ਪਠਾਈ। ਗਯੋ ਦੂਤ ਲੇ ਕਰਿ ਸਹਿਸਾਈ। ਆਨਿ ਪਾਂਵਟੇ ਪਹੁੰਚਯੋ ਸੋਇ। ਸਿੰਘ ਪੌਰ ਪਰ ਥਿਰ ਤਬਿ ਹੋਇ ॥ ੩੭ ॥ ਕਲਗ਼ੀਧਰ ਢਿਗ ਸੁਨਿ ਪਹੁੰਚਾਈ। ਸੁਨਿ ਕਰਿ ਅੰਤਰ ਲੀਨਿ ਬੁਲਾਈ। ਬੂਝਨਿ ਕੀਨਿ ਸਕਲ ਹੀ ਬਾਤਿ। ਸਤਿ-ਗੁਰ ਪਾਸ ਕਹੀ ਬੱਖਯਾਤਿ ॥੩੮॥ 'ਜਿਤਕ ਮਸੰਦ ਅਹੈਂ ਤਿਸ ਘਰ ਕੇ। ਲਿਏ ਬਟੋਰ ਹਕਾਰਨਿ ਕਰਿਕੇ। ਰਾਵਰ ਕੀ ਪ੍ਰਤੀਖਨਾ ਕਰਿ ਹੀ। ਸਿਖ ਸੰਗਤਿ ਅਭਿਲਾਖਾ ਧਰਿ ਹੀ॥੩੯॥ਬਿਨ ਬਿਲੰਬ ਅਬਿ ਕੀਜਹਿ ਤਯਾਰੀ। ਦੇਖਤਿ ਹੈਂ ਸਭਿ ਦਿਸ਼ਾ ਤੁਮਾਰੀ'। ਸੁਨਿ ਗੁਰ ਨੰਦਚੰਦ ਸੋਂ ਕਹਯੋ। 'ਸਮਾ ਚਹਤਿ ਸੋ ਅਬਿ ਹਮ ਲਹਯੋ ॥ ੪੦ ॥ ਪ੍ਰਾਤਿ ਹੋਤਿ ਹੀ ਕੀਜਹਿ ਤਯਾਰੀ।ਕੇਤਿਕ ਸੈਨਾ ਲੇਹੁ ਸੰਗਾਰੀ। ਅਪਰ ਟਿਕਹਿਂ ਸਭਿ ਧੀਰਜ ਦੀਜੈ। ਅਬਿ ਤੇ ਸਕਲ ਬੁਲਾਇ ਭਨੀਜੈ'' ॥ ੪੧ ॥ ਇਤਿ ਸ੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਰਾਮਰਾਇ ਪ੍ਰਲੋਕ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥ ੭ ॥

੮. [ਗੁਰੂ ਜੀ ਡੇਹਰੇ ਆਏ। ਮਸੰਦਾਂ ਨੂੰ ਦੰਡ ਦੇਣ ਹਿਤ ਤਯਾਰੀ]।

ਦੋਹਰਾ ॥ ਨਿਸਾ ਬਸੇ ਬਿਸਰਾਮ ਕਰਿ ਸ੍ਰੀ ਗੁਰ ਕ੍ਰਿਪਾ ਨਿਧਾਨ। ਬਡੀ ਪ੍ਰਾਤਿ ਤਯਾਰੀ ਕਰੀ ਕਹਿ ਬਜਵਾਇ ਨਿਸ਼ਾਨ ॥ ੧ ॥ ਚੌਪਈ ॥ ਤਤਛਿਨ ਜ਼ੀਨ ਤੁਰੰਗਨਿ ਡਾਰੇ। ਸ੍ਰੀ ਗੁਰ ਸ਼ਸਤ੍ਰ ਬਸਤ੍ਰ ਤਨ ਧਾਰੇ। ਡੀਲ ਬਿਲੰਦ ਮਤੰਗ ਮੰਗਾਯੋ।ਜਰੀਦਾਰ ਜਿਹ ਝੂਲ ਸੁਹਾਯੋ॥੨॥ਭਏ ਅਰੂਢਨਿ ਸ਼ੋਭਤਿ ਐਸੇ। ਐਰਾਵਤਿ ਪਰ ਸੁਰਪਤਿ° ਜੈਸੇ। ਤਬਿ ਮਾਤੁਲ ਕਿਰਪਾਲ ਬੁਲਾਯੋ। ਹਾਥੀ ਪਰ ਪਸ਼ਚਾਤਿ ਚਢਾਯੋ ॥ ੩ ॥ ਨੰਦ ਚੰਦ ਹੱਥਯਾਰਨਿ ਧਾਰੇ।

---

'ਹੁਣ ਤੋਂ ਸਾਰਿਆਂ ਨੂੰ ਬੁਲਾਕੇ ਕਹਿ ਦਿਓ। °ਇੰਦ੍ਰ।

ਚਢ੍ਯੋ ਤੁਰੰਗਮ ਪਰ ਬਲ ਭਾਰੇ। ਸੰਗੋ ਸੰਗ ਪੰਚ ਜੋ ਭ੍ਰਾਤਾ। ਹਯ ਅਰੋਹਿ ਮਗ ਕੀਨਿ ਪ੍ਰਯਾਤਾ[1] ॥੪॥ ਸੈਨਾ ਸੰਗ ਪੰਚ ਸੈ ਔਰ। ਗਮਨੇ ਕੁਲ ਸੋਢੀ ਸਿਰਮੌਰ। ਅਪਰ ਸਭਿਨਿ ਕੋ ਨਗਰ ਟਿਕਾਯੋ। ਚਲਤਿ ਭਏ ਦੁੰਦਭਿ ਗਰਜਾਯੋ ॥ ੫ ॥ 'ਰਾਮਰਾਇ ਕੀ ਜਾਹਿ ਮੁਕਾਨ[2]'। ਮਿਲਹਿ ਜਹਾਂ ਕਹਿ ਕਰਹਿ ਬਖਾਨਿ[3]। ਦੂਨ ਮਹਾਂ ਰਮਨੀਕ ਨਿਹਾਰਤਿ।ਦਲ ਫਲ ਫੂਲ ਬ੍ਰਿੱਛ ਗਨ ਧਾਰਤਿ ॥੬॥ ਦੋਨਹੁਂ ਦਿਸ਼ਿ ਸੈਲਨਿ ਕੀ ਸੈਲ[4]।ਨੀਕੇ ਕਰਤਿ ਜਾਤਿ ਗੁਰ ਗੈਲ[5]। ਸਭਿ ਕੇ ਅੱਗ੍ਰ ਨਾਥ ਕੋ ਹਾਥੀ। ਨਿਕਟ ਚਲਹਿਂ ਬੋਲਹਿਂ ਤਿਨ ਸਾਥੀ[6] ॥ ੭ ॥ ਪੰਕਤਿ ਕਰੇ ਬਾਹਨੀ[7] ਗਮਨੇ। ਸ਼ਸਤ੍ਰ ਬਸਤ੍ਰ ਹਯ ਤੇ ਭਟ ਰਵਨੇ। ਕਿਤਿਕ ਅਖੇਰ ਕਰਤਿ ਗੁਰ ਚਾਲੇ। ਕਰਹਿਂ ਪ੍ਰਹਾਰਨਿ ਬਾਨ ਬਿਸਾਲੇ।੮॥ਸਗਰੇ ਦਿਨ ਇਮ ਕਰਤਿ ਪਯਾਨਾ।ਪਹੁੰਚੇ ਰਾਮਰਾਇ ਅਸਥਾਨਾ। ਅੱਗ੍ਰ ਪੰਜਾਬ ਕੁਇਰ ਸਭਿ ਤ੍ਯਾਰੀ। ਕਰਤਿ ਰਹੀ, ਲਖਿ ਕਰਿ ਦਲ ਭਾਰੀ ॥੯॥ ਤ੍ਰਿਣ ਦਾਨਾ ਗਨ ਕੀਨਿ ਬਿਟੋਰਨਿ। ਕਰੇ ਸੁਚੇਤ ਦਾਸ ਸਭਿ ਠੌਰਨਿ। ਸਗਲ ਮਸੰਦ ਰਿਦੈ ਧਰਿ ਗ਼ਮ ਕੋ[8]।–ਇਨ ਕੋ ਮੇਲ ਭਲੌ ਨਹਿ ਹਮ ਕੋ–॥ ੧੦ ॥ ਮਿਲਹਿਂ ਬਿਚਾਰਹਿਂ ਕਰਹਿਂ ਉਚਾਰਨਿ। 'ਆਵਨਿ ਇਨ ਬਤਰਾਵਨਿ ਕਾਰਨ[9]।ਬਹੁਦਿਨ ਠਹਿਰਨ ਹੋਇ ਨ ਇਨ ਕੋ।ਅਧਿਕ ਖਰਚ ਸੰਗੀ ਦਲ ਗਨ ਕੋ' ॥੧੧॥ ਇੱਤ੍ਯਾਦਿਕ ਮਿਲਿ ਕਹੈਂ ਮਸੰਦ।ਤਊ ਰਿਦੈ ਮਹਿਂ ਚਿੰਤ ਬਿਲੰਦ। ਮਹਾਂ ਕੁਸ਼ਗਨ ਹੋਇ ਸਭਿਹੂੰਨਿ। ਜਿਤ ਕਿਤ ਮਿਲਿਬੈਠਹਿ ਮਨਊਨ[10]॥੧੨॥ਸ਼੍ਰੀਕਲਗ਼ੀਧਰ ਪਹੁੰਚੇ ਜਾਇ। ਕੇਤਿਕ ਆਨਿ ਮਿਲੇ ਅਗੁਵਾਇ। ਜਲ ਛਾਯਾ ਕੋ ਸੁੰਦਰ ਹੇਰਾ। ਸਹਿਤ ਬਾਹਿਨੀ ਕੀਨਸਿ ਡੇਰਾ।੧੩॥ਗਜ ਤੇ ਉਤਰਿ ਗੁਰੂ ਕੁਛ ਥਿਰੇ। ਸ਼ੁਭ ਨਰ ਨਿਕਟ ਹਕਾਰਨਿ ਕਰੇ। ਸਭਿ ਸੁਭਟਨਿ ਕੋ ਭਲੇ ਟਿਕਾਇ।ਅੰਤਰ ਆਪ ਪ੍ਰਵੇਸ਼ੇ ਜਾਇ॥ ੧੪ ॥ ਪਰਦੇ ਮਹਿ ਪੰਜਾਬ ਕੁਇਰ ਥਿਰ।ਮਹਾਂ ਫਰਸ਼ ਤੇ ਛਾਇ ਰਖੀ ਧਰ[11]।ਤਨ ਕੇ ਪੁਸ਼ਟ ਮਸੰਦ ਬਿਲੰਦ। ਬਨ ਬਨ ਜਹਿਂ[12] ਬੈਠੇ

[1]ਘੋੜੇ ਤੇ ਸਵਾਰ ਹੋਕੇ ਰਸਤੇ ਤੇ ਤੁਰ ਪਏ। [2]ਮੁਕਾਣ ਦੇਣ ਚੱਲੇ ਹਨ। [3](ਇਸ ਤਰ੍ਹਾਂ) ਕਰਿੰਦੇ ਹਨ। [4]ਸੈਰ। [5]ਰਾਹ ਵਿਚ। [6]ਜੇਹੜੇ ਨੇੜੇ ਨੇੜੇ ਜਾਂਦੇ ਹਨ ਤਿਨ੍ਹਾਂ ਨਾਲ ਗਲਾਂ ਕਰਦੇ ਜਾਂਦੇ ਹਨ (ਗੁਰੂ ਜੀ)। [7]ਸੈਨਾ ਕਤਾਰ ਵਿਚ ਕਰਕੇ। [8]ਚਿੰਤਾ ਕਰਦੇ ਹਨ। [9](ਰਾਮਰਾਇ ਦੇ ਮਰਨੇ ਤੇ) ਬੁਲਾਵਨ ਵਾਸਤੇ ਇਹਨਾਂ ਦਾ ਆਵਣਾ ਹੈ। [10]ਉਦਾਸ ਮਨ। [11]ਧਰਤੀ ਛਾ ਰਖੀ ਸੀ ਭਾਵ ਫਰਸ਼ ਕੀਤਾ ਹੋਇਆ ਸੀ। [12]ਜਿੱਥੇ।

ਮਤਿਮੰਦ॥੧੫॥ਤੇਜ ਬਿਲੋਕਤਿ ਸ਼੍ਰੀ ਗੁਰ ਕੇਰਾ। ਉਠੇ ਅੱਗ੍ਰ ਤੇ ਸਭਿ ਤਿਸ ਬੇਰਾ। ਬੈਠੇ ਜਾਇ ਸਭਿਨਿ ਕੇ ਮਾਂਹਿ। ਸੁਭਟ ਬਿਸਾਲ ਕਿਤਿਕ ਥਿਤ ਪਾਹਿ ॥੧੬॥ ਬੂਝੋ:'ਕੋ ਕਾਰਨ ਤਨ ਭਯੋ? । ਜਿਸ ਤੇ ਸੁਰ ਪੁਰਿ ਕੋ ਚਲਿ ਗਯੋ'। ਸੁਨਿ ਪੰਜਾਬ ਕੁਇਰ ਤਬਿ ਬੋਲੀ। ਭਰੀ ਕਸ਼ਟ ਜਨੁ ਕੁਠੀਆ ਖੋਲੀ¹ ॥੧੭॥ 'ਮੋ ਕਹੁ ਭਲੀ ਭ੍ਰਾਂਤਿ ਸਮੁਝਾਏ। -ਤਨ ਕਉ ਰਾਖੋ-ਕਹਤਿ ਸਿਧਾਏ। ਨਹੀਂ ਮਸੰਦਨਿ ਕੁਛ ਕਰਿ ਮਾਨਾ। ਬਰਜ ਰਹੀ ਬਹੁ ਕਨੌਂਹੁ ਨ ਜਾਨਾ ॥ ੧੮ ॥ ਦ੍ਵਾਰ ਕਿਵਾਰ ਅਸੰਜਤਿ ਤੋਰੇ²। ਪੌਢਯੋ ਤਨ ਦੇਖਯੋ ਤਿਸ ਠੌਰੇ। ਲਿਯੋ ਉਠਾਇ ਵਹਿਰ ਕੋ ਆਨਾ। ਕਰੇ ਅਰਾਧਨ ਮੈਂ ਧਰਿ ਧਜ਼ਾਨਾ॥ ॥੧੯॥ਗਗਨ ਪੰਥ ਤਤਛਿਨ ਚਲਿਆਏ।ਲਖਿ ਕਸੂਤ ਰਿਸਵਾਕ ਸੁਨਾਏ*। ਨਹੀਂ ਪ੍ਰਵੇਸ਼ਨਿ ਭਏ ਸਰੀਰ।ਗਮਨੇ ਪੁਨ ਸੁਰ ਪੁਰਿ ਕੋ ਧੀਰ'॥੨੦॥ਪਿਖਿ ਮਸੰਦ ਦਿਸ਼ਿ ਗੁਰੂ ਬਖਾਨਾ। 'ਕਨੌਂ ਨ ਕਹਯੋ ਧਾ ਕੋ ਤੁਮ ਮਾਨਾ? ।ਮਹਾਂ-ਪੁਰਖ ਕੇ ਅਚਰਜ ਚਰਿਤਾ। ਕਾਰਜ ਗਨ ਸਿੱਖਨਿ ਕੇ ਕਰਿਤਾ ॥ ੨੧ ॥ ਮਤਿਮੰਦਹੁ! ਤੁਮ ਕੀਨਿ ਕੁਕਰਮਾ।ਜਿਸ ਤੇ ਬਡੋ ਨ ਅਪਰ ਅਧਰਮਾ।ਨਿਜ ਗੁਰ ਕੋ ਤੁਮ ਭਲੋ ਨ ਚਾਹਾ। ਜਿਯਤਿ ਸਰੀਰ ਚਿਖਾ ਧਰਿ ਦਾਹਾ'॥੨੨॥ ਗੁਰ ਪ੍ਰਤਾਪ ਪਿਖਿ ਠਾਨੀ ਮੌਨ। ਉੱਤਰ ਦਿਯੋ ਮਸੰਦ ਨ ਕੌਨ³। ਪੁਨ ਧੀਰਜ ਜੁਤਿ ਬਾਕ ਅਲਾਇ। ਜਿਸ ਤੇ ਡਰ ਕਰਿ ਭਾਜ ਨ ਜਾਇ॥੨੩॥ 'ਭਈ ਸੁ ਭਈ ਰਹਹੁ ਸਵਧਾਨਾ।ਕਰਹੁ ਸੰਭਾਰਨਿ ਘਰਬਿਧਿ ਨਾਨਾ'।ਭੀਰ ਮਸੰਦਨਿ ਬਿੰਦਨਿ ਹੇਰੀ। ਜਹਿਂ ਕਹਿਂ ਥਿਰੀ ਹਜ਼ਾਰਨਿ ਕੇਰੀ॥੨੪॥ਚਲਿ ਆਏ ਕਲਗ਼ੀਧਰ ਡੇਰੇ।ਕਰਿਬਿਸਰਾਮ ਰਹੇ ਤਿਸਬੇਰੇ। ਤਬਿਪੰਜਾਬਕੁਇਰ ਪਠਿ ਦਾਸ। ਤ੍ਰਿਣ ਦਾਨਾ ਪਠਿਯੋ ਸਭਿ ਪਾਸ ॥੨੫॥ ਨਾਨਾ ਬਿਧਿ ਕੀ ਸੇਵ ਕਰਾਈ।ਲੈ ਲੈ ਪਹੁੰਚੇ ਨਰ ਸਮੁਦਾਈ।ਸੁਪਤਿ ਜਥਾ ਸੁਖ ਨਿਸਾ ਬਿਤਾਇ। ਉਠੇ†ਪ੍ਰਾਤਿ ਕਰਿ ਸ਼ੌਚ ਨਹਾਇ॥੨੬॥ਕੁਛ ਦਿਨ ਚਢੇ ਤਯਾਰ ਤਬਿ ਹ੍ਵੈਕੈ। ਆਦਿ ਕ੍ਰਿਪਾਲ ਸੰਗ ਸਭਿ ਲੈ ਕੈ। ਅੰਤਰ ਪਹੁੰਚੇ ਜਾਇ ਗੁਸਾਈਂ। ਬ੍ਰਿੰਦ ਮਸੰਦਨ ਸਭਾ ਲਗਾਈ॥੨੭॥ਗਨ ਫਕੀਰ ਬੈਠੇ ਜਿਨ ਮਾਂਹੀ।ਊਚੀ ਕੁਲਹਿ ਸੀਸ ਪਰ ਜਾਂਹੀ। ਪਰਦੇ ਮਹਿਂ ਪੰਜਾਬ ਕੁਇਰ ਥਿਰ। ਅਧਿਕ ਭੀਰ ਸੈਂ ਪਹੁੰਚੇ ਸਤਿਗੁਰ ॥ ੨੮ ॥ ਉਠਿ ਸਭਿਹਿਨਿ ਸਨਮਾਨਿ ਬਿਠਾਏ। ਦੇਖਹਿਂ

¹ਕਸ਼ਟ ਦੀ ਭਰੀ ਹੋਈ ਕੋਠੀ ਮਾਨੋ ਖੋਹਲੀ ਹੈ। ²ਬੰਦ ਕੀਤੇ ਹੋਏ ਤੋੜੇ ਬੂਹੇ। ³(ਕਿਸੇ) ਮਸੰਦ ਨੇ ਕੋਈ ਉਤਰ ਨਾ ਦਿੱਤਾ। *ਪਾ:-ਬੈਕੁੰਠ ਸਿਧਾਏ। †ਪਾ:-ਬੈਠੇ।

ਤ੍ਰਾਸ ਰਿਦੈ ਉਪਜਾਏ। ਬਹੁਤ ਮੋਲ ਕੋ ਸੇਤ ਦੁਸ਼ਾਲਾ। ਦਰਬ ਸਮੂਹ ਦੀਨਿ ਤਿਸ ਨਾਲਾ ॥ ੨੯ ॥ ਉਠਿ ਕਰਿ ਦਯਾਰਾਮ ਕਰ ਲੀਨਿ। ਜਾਇ ਪੰਜਾਬ ਕੁਇਰ ਕੌ ਦੀਨਿ। ਤਤਛਿਨ ਲੇ ਕਰਿ ਸੀਸ ਚਢਾਯੋ। ਬੰਦਨ ਕੀਨਿ ਭਾਵ ਬਿਰਧਾਯੋ ॥੩੦॥ ਨੰਦ ਚੰਦ ਢਿਗ ਲੀਨਿ ਬੁਲਾਇ। ਅਪਨੋ ਸੰਕਟ ਸਕਲ ਸੁਨਾਇ। 'ਕਰਹੁ ਮਸੰਦਨ ਕੌ ਉਪਚਾਰ। ਨਹਿਂ ਚਹੀਅਹਿ ਅਬਿ ਕਰੀ ਅਵਾਰ[1]' ॥੩੧॥ ਬੋਲਯੋ ਦਯਾਰਾਮ ਤਿਸ ਬੇਰੀ। 'ਇਮ ਮਰਜ਼ੀ ਹੈ ਸਤਿਗੁਰ ਕੇਰੀ।–ਬੰਦੁ ਬਸਤ ਕਰਿ ਤਨਹੁ ਕਨਾਤ। ਕੋਇ ਨ ਜਾਨਿ ਸਕਹਿ ਬੱਖਯਾਤ ॥ ੩੨ ॥ ਦਰ ਪਰ ਸੁਭਟ ਰਹੈਂ ਸਵਧਾਨ। ਹੁਇ ਮਸੰਦ ਇਕ ਇਕ ਕੋ ਜਾਨਿ[2]। ਸਿਰੋਪਾਉ ਕੋ ਮਿਸ ਕਰਿ ਧਾਰੋ।ਇਮ ਸਭਿ ਪ੍ਰਿਥਕ ਸੁ ਲੇਹੁ ਹਕਾਰੇ ॥੩੩॥ ਬੰਧਿ ਬੰਧਿ ਕਰ ਪਗ[3] ਤਿਨ ਕੇਰਾ। ਅੰਤਰ ਕੋਸ਼ਠ ਕੇ ਦਿਹੁ ਗੇਰਾ। ਪੀਛੇ ਜਿਸ ਪ੍ਰਕਾਰ ਮਨ ਭਾਵੈ। ਦਿਹੁ ਸਜ਼ਾਇ ਕੋ ਜੋ ਗਰਬਾਵੈਂ[4]–॥੩੪॥ਇਹ ਮਸਲਤ ਨਿਸ ਮਹਿਂ ਗੁਰ ਕੀਨਿ। ਇਕ ਇਕ ਕੋ ਪਕਰਨਿ ਸ਼ੁਭ ਚੀਨ। ਹੋਤਿ ਪ੍ਰਾਤ ਕੇ ਕੀਜਹਿ ਤਯਾਰੀ।ਨਹਿਂ ਆਛੀ ਅਬਿ ਕਰਨਿ ਅਵਾਰੀ' ॥੩੫॥ ਸੁਨਿ ਪੰਜਾਬ ਕੁਇਰ ਲਖਿ ਨਿਜ ਹਿਤ। 'ਜਿਮ ਗੁਰ ਠਟੀ ਰੁਚਹਿ ਸੋ ਮਮ ਚਿਤ। ਬਹੁ ਜੋਧਾ ਲਖਿ ਪ੍ਰਾਤੀ ਆਵੈਂ।ਪਕਰਨਿ ਕੋ ਸਭਿ ਬਯੋਂਤ ਬਨਾਵੈਂ ॥ ੩੬ ॥ ਮਮ ਅਨੁਸਾਰੀ ਨਰ ਕੁਛ ਥੋਰੇ। ਅਸ ਨਹਿਂ ਹੋਹਿ ਪਰਹਿ ਬਡ ਰੌਰੇ। ਬਿਗਰ ਨ ਜਾਇ ਗਹਿਨ ਮੈਂ ਬਾਤ[5]। ਹੁਇ ਨ ਮਸੰਦਨ ਮੈਂ ਬੱਖਯਾਤ' ॥ ੩੭ ॥ ਇਸ ਪ੍ਰਕਾਰ ਕਰਿ ਨੀਕੇ ਮਤ ਕੋ। ਅਰੁ ਸਤਿਸੰਗਤਿ* ਕੇ ਬਹੁ ਹਿਤ ਕੋ। ਥਿਰੇ ਮਸੰਦਨ ਮਹਿਂ ਗੁਰ ਰਹੇ। ਅਨਿਕ ਪ੍ਰਕਾਰਨਿ ਬਾਤਨਿ ਕਹੇ॥੩੮॥ਚਤੁਰ ਘਟੀ ਮਹਿਂ ਉਠਿਬੋ ਚਾਹੇ। ਦਯਾਰਾਮ ਆਯੋ ਚਲਿ ਪਾਹੇ। ਨੰਦ ਚੰਦ ਕੋ ਲੇ ਕਰਿ ਸਾਥ। ਸੁਭਟਨ ਸਹਿਤ ਕਹਿਤਿ ਭਬਿ ਨਾਥ ॥੩੯॥ ਸਭਿਨਿ ਬਿਖੈ ਤਿਨ ਦਈ ਸੁਨਾਇ। 'ਸਿਰੋਪਾਉ ਸੰਚੇ ਸਮੁਦਾਇ। ਹੋਤਿ ਪ੍ਰਾਤਿ ਕੋ ਦੈ ਹੈਂ ਆਇ। ਨਿਜ ਨਿਜ ਦੇਸ਼ਨ ਤਥਾ ਪਠਾਇ' ॥੪੦॥ ਕੇਤਿਕ ਚਤੁਰ ਮਸੰਦਨਿ ਜਾਨਾ। ਤਊ ਨ ਕਿਹ ਸੋਂ ਕਹੂੰ ਬਖਾਨਾ। ਆਪਦਾ ਮੂਢਨ ਕੀ ਨਿਯਰਾਈ। ਹਤੈ ਗੁਰੂ, ਕੋ ਸਕੈ ਬਚਾਈ[6] ? ॥ ੪੧ ॥ ਸੇਵਾ ਸਰਬ ਭਾਂਤਿ ਲੇ ਸੁਧਿ ਕੋ। ਕਹਿ ਪੰਜਾਬ

[1]ਦੇਰ। [2]ਜਾਣਾ। [3]ਹੱਥ ਪੈਰ। [4]ਜੋ ਹੰਕਾਰੀ ਹੋਏ ਸਨ। [5]ਵਜ਼ਨ ਵਿਚ ਗਲ ਵਿਗੜ ਨਾ ਜਾਵੇ। [6]ਗੁਰੂ ਮਾਰੇ ਤਾਂ ਕੌਣ ਬਚਾ ਸਕੇ ?

*ਪਾ:–ਕਰਿ ਮਤਿ ਸੰਗਤਿ।

ਕੁਵਰ ਕਰਿ ਬੁਧਿ ਕੋ। ਸੋ ਦਿਨ ਬਹੁਰ ਬਿਤਾਵਨਿ ਕਰਯੋ। ਰਚਹਿਂ ਉਪਾਇ ਜਥਾ ਚਿਤ ਧਰਯੋ ॥ ੪੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

੯. [ਮਸੰਦਾਂ ਨੂੰ ਦੰਡ]।

ਦੋਹਰਾ॥ਕਹਯੋ ਫਰਾਸ਼ਨ ਕੌ ਤਬੈ 'ਤਨਹੁ ਕਨਾਤ ਬਨਾਇ।ਦੂਰ ਦੂਰ ਥਲ ਘੇਰੀਯੇ ਅੰਤਰ ਕੋਇ ਨ ਜਾਇ' ॥੧॥ ਚੌਪਈ ॥ ਬ੍ਰਿੰਦ ਕਰਾਹੇ ਤਹਿਂ ਧਰਿਵਾਏ। ਤੇਲ ਬਿਸਾਲ ਸੰਗ ਭਰਿਵਾਏ। ਬੰਦੁਬਸਤ ਨਰ ਗਨ ਕੋ ਭਯੋ। ਅੰਤਰ ਪ੍ਰਵਿਸ਼ਨਿ ਕੋ ਨਹਿਂ ਦਯੋ ॥੨॥ ਈਂਧਨ ਅਧਿਕ ਮੰਗਾਇ ਧਰਾਏ। ਰਸਰਨਿ[1] ਬ੍ਰਿੰਦ ਭਾਰੁ ਅਨਵਾਏ।ਇਹ ਨਿਸ ਮਹਿਂ ਸਭਿ ਕੀਨਿਸਿ ਤਯਾਰੀ। ਉਤ ਮਸੰਦ ਹਰਖਤਿ ਉਰ ਭਾਰੀ ॥ ੩ ॥–ਭੋਰ ਹੋਤਿ ਲੇ ਕਰਿ ਸਿਰੁਪਾਉ। ਨਿਜ ਨਿਜ ਸੰਗਤਿ ਬਿਖੈ ਸਿਧਾਊਂ–। ਸੁਪਤਿ ਜਾਮਨੀ ਸਭਿਨਿ ਬਿਤਾਈ। ਭਈ ਪ੍ਰਭਾਤਿ ਉਠੇ ਸਮੁਦਾਈ ॥ ੪ ॥ ਸੌਚ ਸ਼ਨਾਨ ਸਭਿਨਿਹੁਂ ਕੀਨਿ। ਚੀਰ ਸ਼ਰੀਰ ਭਲੇ ਧਰਿ ਲੀਨਿ। ਬਸਤ੍ਰ ਸ਼ਸਤ੍ਰ ਸਤਿਗੁਰੂ ਸਜਾਏ। ਲੇ ਮਾਤੁਲ ਕੋ ਸੰਗ ਸਿਧਾਏ ॥ ੫ ॥ ਨੰਦ ਚੰਦ ਅਰੁ ਪਾਂਚਹੁਂ ਭ੍ਰਾਤਾ। ਦਯਾਰਾਮ ਆਯੁਧ ਧਰਿ ਗਾਤਾ। ਇੱਤਯਾਦਿਕ ਲੇ ਜੋਧਾ ਔਰ। ਪਹੁੰਚੇ ਬੰਦੁਬਸਤ ਕੇ ਠੌਰ॥੬॥ਅਪਰ ਸੈਨ ਸਵਧਾਨ ਬਨਾਈ। ਸਗਰੇ ਦ੍ਵਾਰਨਿ ਥਾਨ ਟਿਕਾਈ। ਪਰਦਾ ਕਰਿ ਸਤਿਗੁਰ ਕੇ ਨੇਰੇ। ਥਿਰੀ ਪੰਜਾਬ ਕੁਇਰ ਤਿਸ ਥੇਰੇ ॥ ੭ ॥ ਭਾਈ ਬਹਿਲੋ ਕੋ ਗੁਰਦਾਸ। ਤਾਂਹਿ ਬੁਲਾਇ ਬਿਠਾਯੋ ਪਾਸ। ਇਸ ਤੇ ਆਦਿ ਜਿਤਿਕ ਅਨੁਸਾਰੀ।ਸੋ ਸਗਰੇ ਢਿਗ ਲੀਨਿ ਹਕਾਰੀ॥੮॥ ਪਕਰਨਿ ਹੇਤੁ ਬਲੀ ਕੁਛ ਬੀਰ।ਕਰੇ ਹਕਾਰਨਿ ਰਾਖੇ ਤੀਰ। ਇੱਤਯਾਦਿਕ ਸਭਿ ਕਰਿ ਤਕਰਾਈ। ਜੋ ਮਸੰਦ ਸਭਿ ਮਹਿਂ ਬਡਿਆਈ ॥੯॥ ਪਠਿ ਨਰ ਤਿਸਕੋ ਪ੍ਰਥਮ ਬੁਲਾਯੋ। ਸਿਰੋਪਾਉ ਹਿਤ ਬਾਕ ਸੁਨਾਯੋ। ਸੁਨਿ ਅਨੰਦ ਕਰਿ ਪਹੁੰਚਯੋ ਜਾਈ। ਬੈਠੇ ਕਲਗ਼ੀਧਰ ਤਿਸ ਠਾਂਈ॥੧੦॥ਥਿਰਯੋ ਆਨ ਕਰਿ ਨਿਕਟੀ ਜਬੈ।ਸ਼ਾਰਤ ਕਰੀ ਭਟਨ ਕੋ ਤਬੈ। ਗਹਿ ਲੀਨੋ ਸਿਰ ਪਾਗ ਉਤਾਰੀ। ਕਰ ਪਗ ਤੇ ਜੁੜਯੋ ਦ੍ਰਿੜ੍ਹ ਭਾਰੀ ॥੧੧ ॥ ਤਿਮ ਹੀ ਦੁਤੀ ਮਸੰਦ ਹਕਾਰਾ। ਕਰ ਪਗ ਜੁੜਿ ਤਿਸੀ ਢਿਗ ਡਾਰਾ। ਨਹਿਂ ਬੋਲਨ ਦੀਨੋ ਕਹਿ ਤ੍ਰਾਸ।ਕੋਸ਼ਠ ਬਿਖੈ ਬਿਠਾਯੋ ਤਾਸ॥੧੨॥ਪੁਨ ਤੀਸਰ ਕੋ ਲੀਆ ਬੁਲਾਇ।

[1]ਰੱਸਿਆਂ ਦੇ।

ਕਰ ਪਗ ਬਾਂਧੇ ਦੇਤਿ ਬਿਠਾਇ। ਵਹਿਰ ਸਭਿਨਿ ਮਹਿਂ ਇਮ ਬ੍ਰਿਦਤਾਏ। 'ਦੈਬੋ ਕਰਹਿਂ ਬ੍ਰਿੰਦ ਸਿਰੁਪਾਏ' ॥ ੧੩ ॥ ਪਹਿਰ ਪਹਿਰ ਤਨ ਮਹਿਂ ਪਟ ਆਛੇ। ਹਰਖ ਧਰਤਿ ਅੰਤਰ ਕੋ ਗਾਛੇ[1]। ਇਕ ਦੁਇ ਤ੍ਰੈ ਮਿਲਿ ਨਿਕਟ ਸਿਧਾਏ। ਪਕਰਹਿਂ ਅੰਤਰ ਦੇਤਿ ਗਿਰਾਏ ॥੧੪॥ ਆਵਤਿ ਹੋਤਿ ਪ੍ਰਵੇਸ਼ ਅਨੇਕ। ਹਟਿ ਕਰਿ ਨਿਕਸੈ ਨਾਂਹਿ ਨ ਏਕ। ਬਾਂਧਿ ਬਾਂਧਿ ਕੋਸ਼ਠ ਮਹਿਂ ਗੇਰਹਿ। ਖਰੇ ਨਿਕਟ ਕਯੋਂਹੂੰ ਨਹਿਂ ਟੇਰਹਿਂ[2]॥੧੫॥ ਜਬਿ ਗਹਿ ਮੁਸ਼ਕਹਿਂ ਦੇਤਿ ਗਿਰਾਵਹਿਂ। ਤਬਿ ਪਕਰਨਿ ਕੀ ਸੁਧ ਕੋ ਪਾਵਹਿਂ। ਜਾਤਿ ਵਹਿਰ ਤੇ ਹਰਖ ਉਦੋਤਿ। ਅੰਤਰ ਪ੍ਰਵਿਸ਼ਹਿਂ ਬੰਧਨ ਹੋਤਿ ॥ ੧੬ ॥ ਜਬਹਿ ਪੰਚਸੈ ਪਕਰੇ ਗਏ। ਕਛੁ ਸੰਸੈ ਸ਼ੇਖਨ[3] ਕੋ ਭਏ। ਸਭਿ ਵਿਗ ਪਹੁੰਚੇ ਭਟ ਸਵਧਾਨ। 'ਤੂਰਨ ਚਲੀਅਹਿ' ਕਰਤਿ ਬਖਾਨਿ ॥ ੧੭ ॥ ਘੇਰ ਘੇਰ ਸਭਿ ਅੰਤਰ ਕਰੇ। ਰਸਰਨਿ ਸੰਗ[4] ਬੰਧ ਤਹਿ ਧਰੇ। ਕਹੌਂ ਕਹਾਂ ਲਗਿ ਕਥਾ ਅਗੇਰੀ। ਗਹੇ ਇਕਾਦਸ਼ ਸੌ ਤਿਸ ਬੇਰੀ ॥ ੧੮ ॥ ਬਹੁ ਕੋਠਨਿ ਮਹਿਂ ਗਹਿ ਗਹਿ ਪਾਏ। ਦ੍ਵਾਰ ਕਿਵਾਰਨਿ ਕੁਲਫ ਲਗਾਏ। ਦਿਨ ਮੱਧਯਾਨ ਭਯੋ ਗੁਰੁ ਜਾਨਾ। ਉਠਿ ਕਲਗ਼ੀਧਰ ਕੀਨਿ ਪਯਾਨ॥੧੯॥ ਸੁਭਟ ਸੈਂਕਰੇ ਤਹਿਂ ਠਹਿਰਾਏ। ਗਈ ਪੰਜਾਬਕੁਇਰ ਨਿਜ* ਥਾਏ। ਖਾਨ ਪਾਨ ਕਰਿ ਗੁਰ ਬਿਸਰਾਮੇ। ਸਿਹਜਾ ਮਾਂਹਿ ਬਿਸਦ ਅਭਿਰਾਮੇ[5] ॥ ੨੦ ॥ ਜਾਮ ਦਿਵਸ ਉਠਿ ਹੁਕਮ ਬਖਾਨ। 'ਕਰਹੁ ਮਸੰਦਨ ਤਾੜ ਮਹਾਨਾ'। ਤਬਿ ਪੰਜਾਬ ਕੁਇਰ ਸੋਂ ਭਾਖਾ। 'ਲਿਹੁ ਪਲਟਾ ਜਿਮ ਉਰ ਅਭਿਲਾਖਾ' ॥ ੨੧॥ ਤਪਨ ਲਗੇ ਤਬਿ ਤੇਲ ਕੜਾਹੇ। ਲਯਾਇ ਮਸੰਦਨ ਕੋ ਤਿਨ ਪਾਹੇ। ਕਰਛੇ ਭਰਿ ਭਰਿ ਸਿਰ ਮਹਿਂ ਪਾਵੈਂ। ਸੰਕਟ ਪਰੇ ਅਧਿਕ ਬਿਲਲਾਵੈਂ॥੨੨॥ ਕਿਸਹੂੰ ਪਰਹੁਇ ਬੈਤਨ ਮਾਰ। ਹਨਤਿ ਹਨਤਿ ਭੇ ਪ੍ਰਾਨ ਸੰਘਾਰ[6]। ਬਡੇ ਮਸੰਦ ਬਡੇ ਅਪਰਾਧੀ। ਬਡੀ ਸਜ਼ਾਇ ਪਾਇ ਮ੍ਰਿਤੁ ਲਾਧੀ ॥੨੩॥ ਨਿਸ ਦਿਨ ਬਨਹਿ ਤਾੜਨਾ ਭਾਰੀ। ਮ੍ਰਿਤਕ ਭੁਏ ਬਾਹਿਰ ਦੇਂ ਡਾਰੀ। ਕੇਤਿਕ ਦਿਨ ਗੁਰ ਰਾਖਯੋ ਡੇਰਾ। ਸੇਵ ਪੰਜਾਬ ਕੁਇਰ ਬਹੁਤੇਰਾ॥੨੪॥ਬਾਰਿ ਬਾਰਿ ਕਹਿ ਰਖਹਿ ਮੁਕਾਮੂ। 'ਜਾਨ ਲੇਹੁ ਇਹ ਆਪਨ ਧਾਮੂ'। ਕਹਿਂ ਲਗਿ ਕਹੌਂ ਸਜ਼ਾਇ ਮਸੰਦਨ। ਜਿਹ ਹਨੀਯਤਿ ਭੇ ਪ੍ਰਾਨ ਨਿਕੰਦਨ॥੨੫॥ਕੋਠਨ ਤੇ ਬਾਹਰ ਗਹਿ ਲਯਾਵਹਿਂ।

---

[1]ਅੰਦਰ ਜਾਂਦੇ ਹਨ। [2](ਸੂਰਮੇ) ਪਾਸ ਖਲੋਤੇ ਹਨ (ਇਸ ਲਈ) ਕਿਸੇ ਤਰ੍ਹਾਂ (ਕੋਈ) ਬੋਲ ਨਹੀਂ ਸਕਦਾ। [3]ਬਾਕੀਆਂ ਨੂੰ। [4]ਰੱਸਿਆਂ ਨਾਲ। [5]ਉੱਜਲ ਸੁੰਦਰ ਸੇਜਾ ਪਰ। [6]ਨਾਸ਼। *ਪਾ:-ਤਿਸ।

ਤਪਤ ਤੇਲ ਬਹੁ ਊਪਰ ਪਾਵਹਿ। ਕਿਤਿਕ ਬੰਧਿ ਸਿਰ ਤਰੰ¹ ਲਟਕਾਏ। ਚਾਬਕ ਗਨ ਤੇ ਧਰ ਹਤਵਾਏ² ॥੨੬॥ ਜਸ ਅਪਰਾਧ ਕਰਯੋ ਹੰਕਾਰੇ*। ਤਸ ਦੁਖ ਦੇ ਕਰਿ ਪ੍ਰਾਨ ਸੰਘਾਰੇ। ਇਮ ਮਾਰਤਿ ਮਾਰਤਿ ਮਰਿ ਗਏ। ਮਹਾਂ ਪਾਪ ਤੇ ਬਚਤਿ ਨ ਭਏ॥੨੭॥ ਗੁਰ ਪੂਜਾ ਕੋ ਲੇ ਧਨ ਪਾਪੀ। ਭੋਗਹਿਂ ਬਾਰ-ਬਧੂਨ ਸੁਰਾਪੀ³*। ਸਿਖ ਕੌ ਕਰਹਿਂ ਅਨਾਦਰ ਭਾਰੀ। ਜਨੋਂ ਕਨੋਂ ਲੇਤਿ

¹ਸਿਰ ਹੇਠਾਂ, ਭਾਵ ਪੁੱਠੇ। ²ਮਰਵਾਏ। ³ਵੇਸ਼ਵਾ ਭੋਗਦੇ ਤੇ ਸ਼ਰਾਬ ਪੀਂਦੇ।

*ਮਸੰਦਾਂ ਨੂੰ ਜਿਨਾਂ ਦੇ ਪਾਪ ਇੱਥੇ ਦੱਸੇ ਹਨ ਅਤੇ ਜਿਨ੍ਹਾਂ ਨੇ ਰਾਮਰਾਇ ਜੀ ਨੂੰ ਜੀਉਂਦਿਆਂ ਸਾੜ ਦਿਤਾ ਸੀ ਦੰਡ ਦੇਣਾ ਨੀਤੀ ਅਨਕੂਲ ਸੀ। ਇਹ ਗਲ ਕਿ ਕਿਤਨੇ ਮਸੰਦ ਸਨ ਤੇ ਕੀਹ ਕੀਹ ਸਜ਼ਾ ਸੀ ਇਸ ਪਰ ਇਹੋ ਤੁਕ ਕੁਛ ਰਸਤਾ ਪਈ ਦੇਂਦੀ ਹੈ 'ਜਸ ਅਪਰਾਧ ਕਰਯੋ ਹੰਕਾਰੇ' ਜੈਸਾ ਜੈਸਾ ਅਪਰਾਧ ਹੰਕਾਰੀਆਂ ਨੇ ਕੀਤਾ ਸੀ ਤੈਸਾ ਤੈਸਾ ਦੰਡ ਸੀ।

ਜਿਨ੍ਹਾਂ ਨੇ ਜੀਂਦਵਦੇ ਜੀ ਰਾਮਰਾਇ ਜੀ ਨੂੰ ਸਾੜ ਦਿਤਾ ਸੀ ਉਹਨਾਂ ਦਾ ਦੰਡ ਤਾਂ ਮੌਤ ਹੋਣਾ ਹੀ ਸੀ। ਉਹਨਾਂ ਨੇ ਆਪਣੇ ਅਪਰਾਧ ਦਾ ਇਕਰਾਰ ਨਹੀਂ ਸੀ ਕੀਤਾ। ਤਦੋਂ ਤੇਲ ਤੱਤਾ ਕਰਕੇ ਕੜਿਹਾ ਵਿਚ ਹੱਥ ਪਾ ਤਾਂ ਸੱਚ ਪਤੀਜੇਗਾ, ਇਹ ਆਮ ਤ੍ਰੀਕਾ ਸੀ ਅਪਰਾਧੀ ਪਰਖਣੇ ਦਾ। ਇਸ ਤਰ੍ਹਾਂ ਡਰਾ ਡਰਾ ਰਾਮਰਾਇ ਜੀ ਦੇ ਪ੍ਰਾਣਾਂਤ ਕਰਨ ਵਾਲੇ ਖੂਨੀ ਲੱਭਣ ਤੇ ਪਰਖਣ ਦਾ ਜਤਨ ਕੀਤਾ ਹੋਣਾ ਹੈ। ਇਸਤੋਂ ਸਮਾਂ ਪਾਕੇ ਰਵਾਯਤ ਚੱਲ ਪਈ ਕਿ ਸਾਰੇ ਤੇਲ ਪਾ ਪਾ ਸਾੜੇ। ਇਹ ਤਾਂ ਤ੍ਰੀਕਿਆਂ ਵਿਚ ਇਕ ਤ੍ਰੀਕਾ ਸੀ ਅਪਰਾਧ ਸਹੀ ਕਰਨੇ ਦਾ। ਸੋ ਜੋ ਮੌਤ ਦੀ ਸਜ਼ਾ ਦੇ ਲਾਇਕ ਸਨ ਉਹ ਮੌਤ ਦੀ ਸਜ਼ਾ ਨਾਲ ਦੰਡੇ ਗਏ ਤੇ ਬਾਕੀ ਦੇ ਆਪਣੇ ਆਪਣੇ ਅਪਰਾਧਾਂ ਮੂਜਬ ਸਜ਼ਾਯਾਬ ਹੋਏ। ਯਾਰਾਂ ਸੌ ਦਾ ਸਾੜੇ ਜਾਣਾ ਸਮਝ ਲੈਣਾ ਠੀਕ ਨਹੀਂ। ਯਾਰਾਂ ਸੌ ਮਸੰਦ ਗਿਣਤੀ ਵਿਚ ਹੋਣਾ ਬੀ ਸੰਸੇ ਵਾਲੀ ਗਲ ਹੈ। ਯਾਰਾਂ ਸੌ ਨੂੰ ਡੱਕਣ ਵਾਸਤੇ ਕੋਠੇ ਕਿੰਨੇ ਕੁ ਚਾਹੀਏ ਤੇ ਬੰਨ੍ਹਣ, ਨਿਆਂ ਕਰਨ ਤੇ ਸਾੜ ਦੇਣ ਵਾਸਤੇ ਵਕਤ ਕਿੰਨਾ ਕੁ ਲੋੜੀਏ? ਅੰਕ ੩੧ ਦੱਸਦਾ ਹੈ ਕਿ ਮਸੰਦ ਜੋ ਚੰਗੇ ਸਨ ਦੇਸ਼ਾਂ ਬਦੇਸ਼ਾਂ ਨੂੰ ਟੋਰੇ। ਸੋ ਸਹੀ ਹੋਇਆ ਕਿ ਚੋਖੇ ਮਸੰਦ ਬਚ ਰਹੇ ਜੋ ਪ੍ਰਦੇਸ਼ਾਂ ਨੂੰ ਟੋਰੇ ਤੇ ਅਦਾਲਤ ਬੀ ਜ਼ਰੂਰ ਹੋਈ ਜਿਸ ਵਿਚ ਚੰਗੇ ਬੁਰੇ ਪਰਖੇ ਗਏ। ਤ੍ਵਾਰੀਖ ਖਾਲਸਾ ਦੇ ਲੇਖਕ ਨੇ ਬੀ ਤੇਲ ਵਿਚ ਸਾੜੇ ਜਾਣਾ ਸ੍ਵੀਕਾਰ ਨਹੀਂ ਕੀਤਾ।

ਮਸੰਦਾਂ ਦੇ ਅਪਰਾਧ ਵਿਚਾਰਿਆਂ ਜੋ ਉਹਨਾਂ ਨੇ ਸੰਗਤਾਂ ਨੂੰ ਦੁੱਖ ਦਿਤੇ ਸਨ ਤੇ ਜੋ ਵਿਭਚਾਰ ਕਮਾਏ ਸਨ ਤੇ ਅੱਗੇ ਜਿਨ੍ਹਾਂ ਦੁਖਾਂ ਦੇ ਸੰਗਤਾਂ ਨੂੰ ਵਾਪਰਨ ਦਾ ਡਰ ਸੀ ਸੋ ਉਹਨਾਂ ਨੂੰ ਅਪਰਾਧ ਮੂਜਬ ਦੰਡ ਦੇਣਾ ਸੰਗਤਾਂ ਨਾਲ ਪਿਆਰ ਕਰਨਾ ਸਿੱਧ ਹੁੰਦਾ ਹੈ। ਦੇਖੋ ਅੰਸੂ ੮ ਅੰਕ ੩੮ ਦੀ ਤੁਕ 'ਅਰ ਸਤਿਸੰਗਤ ਕੇ ਬਹੁ ਹਿਤ ਕੋ' ਤਥਾ ਅੰਸੂ ੧੦ ਦਾ ਅੰਕ ੧ 'ਨਿਜ ਸਿੱਖਨ ਕੋ ਸੁਖ ਦਯੋ ਬਿਗਰਤਿ ਪੰਥ ਸੁਧਾਰਿ।' ਰਾਮਰਾਇ ਜੀ ਦੇ ਦੇਹੁਰੇ ਦੇ ਨਾਲ ਹੀ ਉੱਤਰ ਦੇ ਪਾਸੇ ਉਹ ਟਿਕਾਣਾ ਹੈ ਜਿੱਥੇ ਬੈਠਕੇ ਸਤਿਗੁਰੂ ਜੀ ਨੇ ਨਿਆਂ ਕੀਤਾ ਸੀ, ਇਹ ਟਿਕਾਣਾ ਹੁਣ ਤਕ ਹੈ। ਪਹਿਲੋਂ ਮਹੰਤ ਜੀ ਤੇ ਸੇਵਾਦਾਰ ਆਪ ਜਗ੍ਹਾ ਦਿਖਾਲਦੇ ਤੇ ਦੱਸਿਆ ਕਰਦੇ ਸਨ ਕਿ ਐਥੇ ਦਸਮ ਗੁਰੂ ਜੀ ਬੈਠੇ ਸਨ, ਐਥੇ ਦਿਵਾਨ ਲਾਇਆ ਸੀ, ਐਥੇ ਦੰਡ ਦਿਤਾ ਸੀ, ਪਰ ਅਕਾਲੀ ਅੰਦੋਲਨ ਤੋਂ ਮਗਰੋਂ ਭੈ ਕਰਕੇ ਕਿ ਮਤਾਂ ਅਕਾਲੀ ਨਾਂ ਆ ਜਾਣ, ਟਿਕਾਣੇ ਦੱਸਣ ਵੇਲੇ ਹੁਣ ਝੁਜਕ ਸੰਕੋਚ ਤੋਂ ਕੰਮ ਲੈਂਦੇ ਹਨ।

ਦਰਬ ਦੇ ਗਾਰੀ॥੨੮॥ਬਹੁਰ ਗੁਰਨ ਕੀ ਸਮਤਾ ਚਹੈਂ। –ਹਮ ਬਡਿਆਇ
ਤ ਪੂਜਾ ਲਹੈਂ। ਕਰਯੋ ਹਮਾਰੋ ਹੀ ਗੁਰ ਹੋਇ। ਹਮਰੇ ਬਿਨ ਧਨ ਦੇਇ ਨ
ਕੋਇ–॥ ੨੯ ॥ ਇੱਤਯਾਦਿਕ ਹੰਕਾਰ ਅਫਾਰੇ। ਪਾਪ ਬ੍ਰਿੰਦ ਨੇ ਅਵਗਤਿ
ਡਾਰੇ। ਛੁਟਯੋ ਨ ਕੋਊ ਜੋ ਗਹਿ ਲਯੋ।ਹਨੀਅਤਿ ਇਮ ਹੀ ਮਰਿ ਮਰਿ ਗਏ
॥੩੦॥ ਹੁਤੋ ਪੰਜਾਬ ਕੁਵਰ ਅਨੁਸਾਰੀ। ਤਿਨਹੁਂ ਮਸੰਦੀ ਦੇ ਤਿਸ ਬਾਰੀ।
ਦੇਸ਼ ਬਿਦੇਸ਼ਨਿ ਬਿਖੈ ਪਠਾਏ।ਪਹੁੰਚਿ ਜਹਾਂ ਕਹਿਂ ਗੁਰ ਧਨ ਲ੍ਯਾਏ॥੩੧॥
ਇਮ ਸਭਿ ਰੀਤਿ ਸੁਧਾਰਨਿ ਕੀਨੀ। ਨਿਸ਼ਕੰਟਕ ਤਿਸਕੋ ਕਰਿ ਦੀਨੀ।
ਮਨਭਾਵਤ ਕਰਿ ਹਰਖਤਿ ਹੋਈ। ਕਾਰ ਕਰਨਿ ਲਾਗੇ ਸਭਿ ਕੋਈ।
॥੩੨॥ਬੰਦੁਬਸਤ ਸਭਿ ਘਰ ਕੋ ਕਰਯੋ।ਮਾਨਵ ਦੁਸ਼ਟ ਨਿਕਾਰਨਿ ਕਰਯੋ।
ਚਿਤ ਕੀ ਚਿੰਤਾ ਦੂਰ ਬਿਦਾਰੀ।ਪੁਨ ਕਲਗ਼ੀਧਰ ਕੀਨਸਿ ਤ੍ਯਾਰੀ॥੩੩॥
ਦੁਸ਼ਟ ਮਸੰਦ ਪ੍ਰਹਾਰ ਸੰਘਾਰੇ[1]।ਅੰਤਰ ਸਤਿਗੁਰ ਬੈਠਿ ਉਚਾਰੇ।ਃ'ਅਬਿ ਤੁਮ
ਭਯੋ ਮਨੋਰਥ ਪੂਰਾ। ਨਿਰਬਾਹਹੁ ਘਰ ਕਾਰਜ ਰੂਰਾ'॥੩੪॥ਬਿਨੈ ਪੰਜਾਬ
ਕੁਇਰ ਬਹੁ ਕਹੀ। 'ਤੁਮ ਬਿਨ ਕੋ ਕਰਿ ਸਕਿ ਇਮ ਨਹੀਂ। ਬਡੇ ਆਪ
ਮਮ ਕਾਜ ਸੁਧਾਰੀ। ਸਭਿ ਬਿਧਿ ਕੀ ਮਮ ਚਿੰਤ ਨਿਵਾਰੀ ॥ ੩੫ ॥ ਆਗੈ
ਸਦਾ ਸੰਭਾਰਤਿ ਰਹੀਅਹਿ। ਮੋ ਵਿਧਵਾ ਕੀ ਕਾਰ ਨਿਬਹੀਅਹਿ'। ਸੁਨਿ
ਕਲਗ਼ੀਧਰ ਧੀਰਜ ਦੀਨਿ।'ਨਿਜ ਅਨੁਸਾਰਿ ਸਕਲ ਅਬਿ ਕੀਨਿ[2]॥੩੬॥
ਜਥਾ ਕਹੈਂ[3] ਤਿਮ ਕਾਰਜ ਕਰੈਂ। ਤ੍ਰਾਸ ਲਹੈਂ, ਨਹਿਂ ਬਿੱਪ੍ਰ ਧਰੈਂ[4]'। ਕਹਿ
ਇੱਤਯਾਦਿ ਉਠੇ ਤਿਸ ਕਾਲਾ। ਸ਼੍ਰੀ ਗੋਬਿੰਦ ਸਿੰਘ ਬਾਹੁ ਬਿਸਾਲਾ ॥ ੩੭ ॥
ਤਬਿ ਪੰਜਾਬ ਕੁਵਰ ਕਰ ਬੰਦੇ। ਬੰਦਨ ਕਰੀ ਚਰਨ ਅਰਬਿੰਦੇ। ਹੁਇ
ਰੁਖ਼ਸਦ ਬਾਹਰ ਕੋ ਆਏ। ਕਰਯੋ ਕੂਚ ਦੁੰਦਭਿ ਬਜਵਾਏ॥੩੮॥ਤਤਛਿਨ
ਜ਼ੀਨ ਤੁਰੰਗਮ ਡਾਰੇ। ਨਿਜ ਬਾਹਨ[5] ਪਰ ਹੁਇ ਅਸਵਾਰੇ।ਪਸ਼ਚਮ ਦਿਸ਼ਿ
ਕੌ ਮੁਖ ਕਰਿ ਚਾਲੇ। ਭਈ ਬਾਹਨੀ[6] ਨਾਲ ਬਿਸਾਲੇ ॥੩੯ ॥ ਮਗ ਮਹਿਂ
ਕਰਤਿ ਅਖੇਰ ਘਨੇਰੇ। ਜਮਨਾ ਤੀਰ ਤੀਰ ਤਰੁ ਹੇਰੇ[7]।ਅਨਿਕ ਭਾਂਤਿ ਕੀ
ਸ਼ੋਭਾ ਧਾਰਤਿ। ਗਮਨਤਿ ਮਾਰਗ ਤਿਨਹੁਂ ਨਿਹਾਰਤਿ॥੪੦॥ਤੇਜ ਸਹਿਤ
ਤੂਰਨਤਾ ਧਾਰੀ। ਸ਼੍ਰੀ ਗੋਬਿੰਦ ਸਿੰਘ ਕੀ ਅਸਵਾਰੀ। ਨਗਰ ਪਾਂਵਟੇ
ਪਹੁੰਚਤਿ ਭਏ। ਲੋਕ ਹਜ਼ਾਰਹੁਂ ਅੱਗ੍ਰੀ ਆਏ[*] ॥ ੪੧ ॥ਇਤਿ ਸ਼੍ਰੀ ਗੁਰ ਪ੍ਰਤਾਪ
ਸੂਰਜ ਗ੍ਰੰਥੇ ਦੁਤਿਯ ਰੁਤੇ 'ਰਾਮਰਾਇ ਮਸੰਦ ਸਾੜਨ' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥੯ ॥

[1]ਮਾਰ ਮਾਰ ਕੇ ਮਾਰ ਦਿੱਤੇ। [2]ਸਾਰੇ ਮਸੰਦ ਹੁਣ (ਤੁਹਾਡੇ) ਆਪਣੇ ਅਨੁਸਾਰੀ ਕਰ ਦਿੱਤੇ ਹਨ।
[3]ਤੂੰ ਕਹੇਂਗੀ। [4]ਉਲਟਾ ਨਹੀਂ ਕਰਨਗੇ। [5]ਅਸਵਾਰੀ। [6]ਸੈਨਾ। [7]ਬ੍ਰਿੱਛ ਦੇਖੇ। [*]ਪਾਃ–ਭਏ।

੧੦. ਫਤੇਸ਼ਾਹ ਦੇ ਲਾਗੀ ਆਏ। ਤੰਬੋਲ ਦੀ ਤਿਆਰੀ]।

ਦੋਹਰਾ ॥ ਇਸ ਪ੍ਰਕਾਰ ਸ਼੍ਰੀ ਸਤਿਗੁਰੂ ਦੁਸ਼ਟ ਮਸੰਦਨ ਮਾਰਿ।ਨਿਜ ਸਿੱਖਨ ਕੋ ਸੁਖ ਦਿਯੋ ਬਿਗਰਤਿ ਪੰਥ ਸੁਧਾਰਿ ॥੧॥ ਚੌਪਈ ॥ ਬਸੇ ਪਾਂਵਟੇ ਨਗਰ ਮਝਾਰਾ। ਜਹਿਂ ਸ਼੍ਰੀ ਜਮੁਨਾ ਸੁੰਦਰ ਧਾਰਾ। ਸ਼ਿਲਾ ਬਿਸਾਲ ਤੀਰ ਥਿਰ* ਜਹਾਂ[1]। ਕਰਿ ਮੱਜਨ ਕੌ ਬੈਠੇ ਤਹਾਂ॥੨॥ ਸ਼੍ਰੀ ਮੁਖ ਤੇ ਕਵਿਤਾ ਸ਼ੁਭ ਰਚੈਂ। ਛੰਦ ਸਵੈਯੇ ਸ਼ੁਭ ਪਦ ਖਚੈਂ। ਜਾਮ ਦਿਵਸ ਲੌ ਤਹਾਂ ਸੁਹਾਵੈਂ। ਕੋ ਕਾਰਜ ਕਿਤ[2] ਨਿਕਟ ਨ ਆਵੈ॥੩॥ ਲਿਖਿਬੇ ਹਿਤ ਇਕ ਥਿਰੇ ਲਿਖਾਰੀ। ਹੋਇ ਇਕਾਂਕੀ ਕਰਹਿਂ ਬਿਚਾਰੀ।ਪੁਨ ਉਠਿ ਮਹਾਰਾਜ ਗੁਰ ਪੂਰੇ।ਅਚਹਿਂ ਅਸਨ ਨਾਨਾ ਬਿਧਿ ਰੂਰੇ ॥ ੪ ॥ ਵਰਤਹਿ ਦੇਗ ਅਤੋਟ ਭੰਡਾਰਾ। ਖਾਇਂ ਅਹਾ-ਰਨਿ ਸਿੱਖ ਹਜ਼ਾਰਾ। ਆਵਹਿਂ ਜਾਇਂ ਨਿਤਾਪ੍ਰਤਿ ਨਏ। ਦਰਸਹਿਂ ਚਰਨ ਕਮਲ ਸੁਖ ਮਏ॥ ੫ ॥ ਪੁਨ ਕਲਗ਼ੀਧਰ ਕੇਤਿਕ ਸਮੈਂ। ਥਿਰੇ ਪ੍ਰਯੰਕ ਆਇ ਨਰ ਨਿਮੈਂ। ਨੰਦ ਚੰਦ ਸੰਗੋ ਤੇ ਆਦਿ। ਬੰਦਤਿ ਬੈਠਹਿਂ ਧਰਿ ਅਹਿਲਾਦਿ॥੬॥ਰਾਜ ਸਾਜ ਕੀ ਬਾਤ ਅਨੇਕ।ਕਰਹਿਂ ਬੂਝਿ ਕਰਿ ਜਲਧਿ ਵਿਵੇਕ। ਅਪਰ ਪ੍ਰਸੰਗ ਕਹੈਂ ਮਨ ਭਾਏ। ਹਾਸ ਬਿਲਾਸ ਅਨੰਦ ਕੋ ਪਾਏ ॥੭॥ਪੁਨ ਸਤਿਗੁਰੂ ਕੁਛ ਕਰਹਿਂ ਅਰਾਮ।ਪੌਢਹਿਂ ਬਡ ਪ੍ਰਯੰਕ ਅਭਿਰਾਮ। ਜਾਮ ਤੀਸਰੇ ਉਠੈਂ ਗੁਸਾਈਂ। ਸੁੱਖਾ ਹੋਇ ਤਯਾਰ ਸਮੁਦਾਈ ॥੮॥ ਸਹਿਤ ਹਫੀਮ ਛਕਹਿਂ ਤਿਸ ਨਾਲੇ†।ਚਢਹਿਂ ਤੁਰੰਗਮ ਬਾਹਰ ਚਾਲੇ।ਕਿਤਿਕ ਦੂਰ ਪਸ਼ਚਮ ਦਿਸ਼ਿ ਤਹਾਂ।ਲਗਵਾਯੋ ਉਪਬਨ ਤਰੁ ਮਹਾਂ[3] ॥੯॥ ਆਰੂ ਦਾਰਮ[4], ਬ੍ਰਿੰਦ ਰਸਾਲ[5]।ਆਮਰੂਦ, ਕਦਲੀ[6], ਗੁਲਲਾਲ[7]। ਰਾਇਬੇਲ[8], ਚੰਬੇਲੀ

[1]ਜਿੱਥੇ ਕਿਨਾਰੇ ਤੇ ਵੱਡੀ ਸ਼ਿਲਾ ਟਿਕੀ ਹੈ। [2]ਕਿਸੇ ਕਾਰਜ ਲਈ ਕੋਈ। [3]ਬਾਗ ਬਹੁਤੇ ਬ੍ਰਿੱਛਾਂ ਵਾਲਾ। [4]ਅਨਾਰ। [5]ਅੰਬ। [6]ਕੇਲੇ। [7]ਲਾਲ ਫੁਲਾਂ (ਦੇ ਬੂਟੇ) ਜੈਸੇ ਜਾਪਾ ਕੁਸਮ। (ਅ) ਗੂੜ੍ਹੇ ਲਾਲ ਰੰਗ ਦਾ ਫੁਲ ਜਿਸ ਦੇ ਅੰਦਰ ਕਾਲਾ ਦਾਗ ਹੁੰਦਾ ਹੈ, ਜਿਸ ਨੂੰ ਗੁਲੇ ਲਾਲਾ ਕਹਿੰਦੇ ਹਨ। (ੲ) ਕਈ ਗਿਆਨੀ ਇਸ ਨੂੰ ਗੁਲ ਦੁਪਹਿਰੀ ਸਮਝਦੇ ਹਨ ਜੋ ਸਲੂਨਕ ਦੀ ਜਾਤ ਵਿਚੋਂ ਹੈ ਤੇ ਉਨ੍ਹਾਲੇ ਧੁੱਪ ਚੜ੍ਹਿਆਂ ਖਿਲਦਾ ਹੈ। [8]ਰਵੇਲ। *ਪਾ:-ਸੁਤੀਰਥ।

†ਜਾਪਦਾ ਹੈ ਕਿ ਕਵਿ ਜੀ ਨੇ ਗੁਰ ਬਿਲਾਸ ਭਾਈ ਸੁੱਖਾ ਸਿੰਘ ਤੋਂ ਭੰਗ ਅਫੀਮ ਦਾ ਖਿਆਲ ਲੈਕੇ ਯਾ ਰਵਾਯਤਨ ਸੁਣਕੇ ਆਪਣੀ ਖੋਜ ਕੀਤੇ ਬਿਨਾਂ ਹੀ ਲਿਖਿਆ ਹੈ। ਬੀਸ ਕੁ ਬਰਸ ਦੀ ਉਮਰ ਵਿਚ ਅਫੀਮ ਦੀ ਲੋੜ ਕਦ ਪੈਂਦੀ ਹੈ ਤੇ 'ਉਹ ਰਸੁ ਪੀਆ ਇਹ ਰਸੁ ਨਹੀਂ ਭਾਵਾ' ਮਹਾਂ ਵਾਕ ਦੇ ਜੀਵਨ ਵਾਲੇ ਪੈਗੰਬਰ ਅਵਤਾਰ ਤੇ ਗੁਰ ਪਰਮੇਸ਼ਰ ਕਦੇ ਇਹਨਾਂ ਦੁਖਦਾਈ ਚੀਜ਼ਾਂ ਦੇ ਮੁਥਾਜ ਹੋ ਸਕਦੇ ਸਨ ? ਅਜੇ ਤਕ ਜੰਗ ਬੀ ਨਹੀਂ ਆਰੰਭ ਹੋਏ ਜੋ ਕੋਈ ਜੰਗ ਦਾ ਬਹਾਨਾ ਹੀ ਦੇ ਸਕੇ ਕਿ ਜੁੱਧ ਵੇਲੇ ਲੋੜ ਹੁੰਦੀ ਹੈ। ਦੇਖੋ ਰੁਤ ੩ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਘਨੀ। ਆਲਬਾਲ ਸੁੰਦਰ ਜਲ ਸਨੀ ॥੧੦॥ ਸੇਵ[1], ਸੇਵਤੀ[2], ਦਲ ਫਲ
ਫੂਲ। ਕਲਤਿ ਮਾਲਤੀ[3], ਤਰੁ ਦ੍ਰਿਢ ਮੂਲ[4]। ਅਬਿ ਲੌ ਥਲ ਤਿਸ ਖਰੇ
ਰਸਾਲ[5]। ਕਹੈ ਸਿੰਘ ਕਵਿ ਪਿਖੇ ਬਿਸਾਲ* ॥੧੧॥ ਛਕਿ ਸੁੱਖਾ ਉਪਬਨ[6]
ਕੋ ਆਵਹਿਂ। ਸੁਭਟ ਸੈਂਕਰੇ ਸੰਗ ਸਿਧਾਵਹਿਂ। ਸੌਚ ਸ਼ਨਾਨ ਕਰਹਿਂ ਤਿਸ
ਥਾਨ। ਬੈਠਹਿਂ ਸਤਿਗੁਰ ਲਾਇ ਦਿਵਾਨ ॥੧੨॥ ਗਨ ਰਾਜਾਨ ਕੇ ਆਇ
ਵਕੀਲ। ਦਰਸ਼ਨ ਕਰਹਿਂ ਸਰਾਹਿਂ ਸੁਸ਼ੀਲ। ਹੁਇ ਸ਼ਸਤ੍ਰਨਿ ਬਿੱਦ੍ਯਾ
ਅੱਭ੍ਯਾਸ॥ਹਨਹਿਂ ਲੱਛ ਬਹੁ ਧਰਹਿਂ ਹੁਲਾਸ॥੧੩॥ ਤੀਰ ਤੁਪਕ ਤੋਮਰ ਕੋ
ਮਾਰਨਿ।ਬਾਰਿ ਬਾਰਿ ਭਟਹੂੰਨ ਨਿਹਾਰਨ।ਤੁਰੰਗ ਪਲਾਵਨ[7],ਕਬਹੁਂ ਫੰਧਾ-
ਵਨ[8]। ਅਨਿਕ ਚਲਾਕੀ ਫੇਰਿ ਦਿਖਾਵਨਿ॥੧੪॥ਇਸ ਪ੍ਰਕਾਰ ਕੇ ਅਨਿਕ
ਬਿਲਾਸਨਿ। ਰਣ ਕਰਿਬੇ ਹਿਤ ਕਰਹਿਂ ਪ੍ਰਕਾਸ਼ਨਿ। ਸਿੱਖਨ ਮਹਿਂ ਜਹਿਂ
ਕਹਿਂ ਜਸ ਫੈਲਾ। ਹਤੇ ਮਸੰਦ ਅਧਿਕ ਸੁਖਦੈਲਾ[9] ॥ ੧੫ ॥ ਸੰਧ੍ਯਾ ਭਏ
ਆਇ ਪੁਨ ਡੇਰੇ। ਸੁਭਟ ਸ਼ਸਤ੍ਰ ਜੁਤਿ ਸੰਗ ਘਨੇਰੇ। ਸ਼ਬਦ ਕੀਰਤਨ
ਕਰਹਿਂ ਰਬਾਬੀ। ਭਾਂਤਿ ਭਾਂਤਿ ਕੇ ਰਾਗ ਅਜਾਬੀ[10] ॥ ੧੬ ॥ ਬਾਗ਼ ਬੀਚ
ਇਕ ਬਾਸੁਰ ਬੈਸੇ।ਸੁਰ ਸਿੱਖਨ† ਮਹਿਂ ਸੁਰਪਤਿ ਜੈਸੇ।ਫਤੇਸ਼ਾਹਿ ਸ਼੍ਰੀਨਗਰ
ਭੁਪਾਲਾ। ਲਾਗੀ ਪਠੇ ਆਇ ਤਿਸ ਕਾਲਾ॥੧੭॥ ਕਰਿ ਬੰਦਨ ਕੋ ਦੀਨਸਿ
ਪਾਤੀ। ਨ੍ਰਿਪ ਕੀ ਨਮੋ ਕੀਨਿ ਬੱਖ੍ਯਾਤੀ। ਆਨਿ ਕਾਵਰਾਂ[11] ਅਨਿਕ
ਕਹਾਰਨਿ[12]।ਗੁਰ ਆਗੇ ਸਭਿ ਕੀਨਿ ਉਤਾਰਨਿ॥੧੮॥ਹਾਥ ਬੰਦਿ ਮਾਨਵ
ਕਹਿ ਬਾਨੀ। 'ਮਹਿਪਾਲਕ ਬਹੁ ਬਿਨੈ ਬਖਾਨੀ। ਰੀਠ[13] ਪੁੰਗ ਫਲ ਆਦਿ
ਪਠਾਈ। ਨਿਜ ਕੰਨ੍ਯਾ ਕੋ ਬ੍ਯਾਹ ਰਚਾਈ ॥੧੯॥ ਸਦਨ ਅਵਾਹਨ ਤੁਮ
ਕੋ ਚਾਹਾ। ਹਿਤ ਬਡਿਆਈ ਅਧਿਕ ਉਮਾਹਾ।ਚਰਨ ਆਪ ਕੇ ਜਬਿ ਤਹਿਂ

---

[1]ਸੇਉ। [2]ਚਿੱਟਾ ਗੁਲਾਬ ਜੋ ਅਕਸਰ ਖੁਦਰੌ ਤੇ ਇਕਹਿਰਾ ਤੇ ਖੁਸ਼ਬੂਦਾਰ ਹੁੰਦਾ ਹੈ; ਵੈਦ ਦਵਾਈਆਂ ਵਿਚ ਵਰਤਦੇ ਹਨ। [3]ਸੁੰਦਰ ਮਾਲਤੀ। [4]ਬ੍ਰਿੱਛ ਪੱਕੀਆਂ ਜੜ੍ਹਾਂ ਵਾਲੇ। [5]ਅੰਬ। [6]ਬਾਗ। [7]ਨਸਾਉਣੇ। [8]ਛਾਲਾਂ ਮਰਵਾਉਣੀਆਂ। [9]ਸੁਖ ਦੇਣ ਵਾਲੇ (ਸ੍ਰੀ ਗੁਰੂ ਜੀ ਨੇ)। [10]ਅਸਚਰਜ। [11]ਵਹਿਂਗੀਆਂ। [12]ਕਹਾਰਾਂ ਨੇ। [13]ਰਾਜੇ ਨੇ ਰੀਢ ਭੇਜੀ ਹੈ ਸੁਪਾਰੀ ਆਦਿਕ। [ਸੂਚਨਾ-ਮੌਲੀ ਸੁਪਾਰੀ ਆਦਿ ਚੀਜ਼ਾਂ ਭੇਜ ਦੇਣ ਨੂੰ ਰੀਢ ਘੱਲਣੀ ਕਹਿੰਦੇ ਹਨ। ਇਹ ਰੀਢ ਮੇਲ ਨੂੰ ਸੱਦਣ ਵਾਸਤੇ ਘੱਲੀਦੀ ਹੈ। ਹੁਣ ਆਮ ਮੁਹਾਵਰਾ ਹੋ ਗਿਆ ਹੈ ਫੁਲਾਣੇ ਨੇ ਰੀਢ ਘੱਲੀ ਹੈ ਭਾਵ ਮੇਲ ਸੱਦਿਆ ਹੈ]।

*ਇਹ ਕਵੀ ਜੀ ਨੇ ਆਪ ਡਿੱਠਾ ਹੈ ਸਾਰਾ ਟਿਕਾਣਾ ਤੇ ਸਮਾਚਾਰ ਤੇ ਰਵਾਇਤਾਂ ਸੀ ਇਥੋਂ ਸਹੀ ਕੀਤੀਆਂ ਜਾਪਦੀਆਂ ਹਨ।

†ਪਾ:-ਸਿੱਘਨ।

ਪਰੈਂ।ਸਭਿ ਭ੍ਰਾਤਨਿ ਤੇ ਬਡਤਾ ਧਰੈਂ[1]॥੨੦॥ਸੁਨਿ ਸਤਿਗੁਰ ਤਿਨ ਧੀਰਜ ਦੀਨੋ।ਮਿਲਿ ਕਰਿ[1] ਵਾਸ ਪਾਂਵਟੇ ਕੀਨੋ।ਭਈ ਭੋਰ ਨਿਜ ਨਿਕਟ ਬੁਲਾਇ। ਕਰੇ ਬਿਸਰਜਨ ਦਰਬ ਦਿਵਾਇ ॥ ੨੧ ॥ 'ਹਮਰੇ ਆਵਨਿ ਮਹਿ ਸੰਦੇਹੂ। ਸੰਗ ਭੂਰ ਸਿਖ ਸੈਨ ਸਨੇਹੂ[2]। ਕਾਰਨ ਘਨੋ ਅਪਰ ਕਹਿ ਕਹਾਂ। ਰਾਜੇ ਅਨਿਕ ਆਇ ਹੈਂ ਜਹਾਂ॥੨੨॥ਹੁਇ ਨ ਪਰਹਿ ਕਿਸ ਸਾਥ ਬਖੇਰਾ।ਕੇਤਿਕ ਪੂਰਬ ਬਾਢਯੋ ਝੇਰਾ।ਨਿਜ ਦੀਵਾਨ ਪਠਾਵਨ ਕਰੈਂ। ਕੇਤਿਕ ਸੈਨ ਤਿਨਹੁੰ ਸੰਗ ਕਰੈਂ' ॥੨੩॥ ਇੱਤ੍ਯਾਦਿਕ ਸੋ ਨਰ ਸੁਨਿ ਕਾਨ।ਬੰਦਤਿ ਨ੍ਰਿਪ ਢਿਗ ਕੀਨਿ ਪਯਾਨ। ਜਾਇ ਪ੍ਰਸੰਗ ਸੁਨਾਵਨਿ ਕਰਯੋ। ਬਚ ਕਲਗ਼ੀਧਰ ਜਥਾ ਉਚਰਯੋ॥੨੪॥ ਸਕਲ ਭਾਂਤਿ ਤਯਾਰੀ ਕਰਿਵਾਈ।ਫਤੇਸ਼ਾਹਿ ਉਰ ਮੋਦ ਬਢਾਈ।—ਬਹੁਤੇ ਆਇਂ ਮੇਲ ਮਹਿ ਰਾਜੇ।ਉਤ ਬਰਾਤ ਮਹਿਂ ਬ੍ਰਿੰਦਬਿਰਾਜੇ[3] ॥੨੫॥ਸਕਲ ਗਿਰਨਧਾਰਾ ਪਤਿ ਮਿਲੇਂ।ਹੁਇ ਉਤਸਾਹ ਬਯਾਹ ਕੋ ਭਲੇ—। ਘਨੋ ਅੰਨ ਘ੍ਰਿਤ ਕੋ ਪਕਵਾਨ।ਮਧੁਰਕਰਹਿਂ ਰਖਵਾਇ ਮਹਾਨ॥੨੬॥ਤ੍ਰਿਣ ਦਾਨਾ ਕੇ ਸੰਚਿ ਅੰਬਾਰ। ਖਰਚਹਿਂ ਧਨ ਕੌ ਬਨਯੋ ਉਦਾਰ।ਇਤ ਸਤਿਗੁਰ ਉਰ ਬਿਖੇ ਬਿਚਾਰ।ਰਾਜਨੀਤਿ ਕੋ ਜਿਤਿਕ ਪ੍ਰਕਾਰ॥੨੭॥—ਕੰਨਯਾ ਬਯਾਹ ਬਿਖੈ ਕਛੁ ਦੇਨਾ। ਜਗਤ ਰੀਤਿ ਠਾਨਹਿ, ਸਭਿ ਲੇਨਾ। ਜਾਨਿ ਆਪਨੀ ਉਚ ਬਡਾਈ। ਦੁਤੀਏ ਪਿਖਹਿਂ ਬ੍ਰਿੰਦ ਗਿਰਰਾਈ—॥੨੮ ॥ ਬਹੁਰੋ ਚਿਤ ਉਦਾਰ ਗੁਰ ਕੇਰਾ। ਯਾਂਤੇ ਚਾਹਤਿ ਦਿਯੋ ਘਨੇਰਾ। ਜੇਵਰ ਜਰੇ ਜਰਾਵ[4] ਜਵਾਹਰ। ਜਾਗਤਿ ਜ਼ੇਬ ਜਿਨਹੁੰ ਕੀ ਜ਼ਾਹਰ ॥ ੨੯ ॥ ਸੁੰਦਰ ਕੁੰਦਨ ਕੇ[5] ਕਰਿਵਾਏ। ਬਹੁਤ ਦਰਬ ਜਿਨ ਊਪਰ ਲਾਏ। ਪਸ਼ਮੰਬਰ ਪਾਟੰਬਰ ਘਨੇ। ਗੋਟਾ ਜ਼ਰੀ ਲਾਗ ਬਰ ਬਨੇ ॥ ੩੦ ॥ ਬਾਸਨ[6] ਕੰਚਨ ਰਜਤ[7] ਘਰਾਏ। ਕਾਰੀਗਰਨਿ ਅਨੇਕ ਬਨਾਏ। ਇੱਤ੍ਯਾਦਿਕ ਦਾਇਜ ਕੇ ਹੇਤੁ। ਧਨ ਗਨ ਦੀਨਸਿ ਕ੍ਰਿਪਾਨਿਕੇਤ ॥੩੧॥ ਸਵਾਲਾਖ ਕੋ ਕਰਿ ਤੰਬੋਲ[8]। ਬਸਤੁ ਅਜਾਇਬ ਜਿਨ ਬਹੁ ਮੋਲ। ਨੰਦਚੰਦ ਸਭਿ ਤਯਾਰ ਕਰਾਇ। ਸ਼੍ਰੀ ਸਤਿਗੁਰ ਕੋ ਦੀਨਿ ਦਿਖਾਇ ॥੩੨॥ ਅਵਿਲੋਕਤਿ ਪ੍ਰਭੁ ਹੁਕਮ ਬਖਾਨਾ।'ਦਯਾਰਾਮ ਪ੍ਰੋਹਤ ਮਤਿਵਾਨਾ।ਤੋਹਿ ਸਹਿਤ ਲੈ ਰਮੂੰ ਘਨੇਰੀ।ਪਹੁੰਚਨਿ ਬਨਹਿ ਬਯਾਹ

---

[1]ਮੁਲਾਕਾਤ ਤੋਂ ਮਗਰੋਂ (ਉਨ੍ਹਾਂ ਲਾਗੀਆਂ ਨੇ)। [2]ਭਾਵ ਸਿੱਖ, ਫੌਜ ਤੇ ਮਿੱਤ੍ਰ ਸੰਬੰਧੀ (ਸੰਗੋ ਸ਼ਾਹ ਆਦਿਕ)ਬਹੁਤ ਨਾਲ ਹਨ। [3](ਮੇਰੇ ਘਰ)ਮੇਲ(ਮਾਂਵੀ)ਬਣਕੇ ਬਹੁਤੇ ਰਾਜੇ ਆਉਣਗੇ,ਉਧਰੋਂ ਜੰਵ ਵਿਚ ਬੀ ਬਹੁਤੇ ਰਾਜੇ ਬਿਰਾਜਣਗੇ। [4]ਜੜਾਊ। [5]ਖਾਲਸ ਸੋਨੇ ਦੇ। [6]ਭਾਂਡੇ। [7]ਸੋਨੇ ਚਾਂਦੀ ਦੇ [8]ਨਿਉਂਦਾ।

ਜਿਸ ਬੇਰੀ ॥੩੩॥ ਸੈਲਪਤਨਿ ਕੇ ਗਨ ਜਬਿ ਮਿਲੈਂ। ਕਰਹੁ ਦਿਖਾਵਨਿ ਤਬਿ ਸਭਿ ਭਲੇ।ਨੰਦ ਚੰਦ ਅਰੁ ਦਿਜ ਸੁਨਿ ਕਰਿਕੈ।ਬੂਝਨਿ ਲਾਗੇ ਰਿਦੈ ਬਿਚਰਿਕੈ॥੩੪॥'ਪਰਬਤ ਪਾਲਿਕ[1] ਕਿਤਿਕ ਬਿਰੋਧੀ।ਭੀਮਚੰਦ ਤੇ ਆਦਿ ਕਰੋਧੀ।ਭਏ ਮੇਲ ਤੇ ਵਧਹਿ ਬਖੇਰਾ।ਆਵਨ ਮੁਸ਼ਕਲ ਹੁਇ ਤਿਸ ਬੇਰਾ। ॥੩੫॥ਪੰਥ ਪਹਾਰਨ ਬਿਖਮ ਬਡੇਰੇ। ਕੌਨ ਸਹਾਇਕ ਹੁਇ ਤਿਸ ਬੇਰੇ?'। ਸੁਨਿ ਕਲਗ਼ੀਧਰ ਹੁਕਮ ਬਖਾਨਾ।'ਸੰਸ਼ਯ ਕਹਾਂ ਏਵ ਤੁਮ ਠਾਨਾ॥ ੩੬॥ ਦ੍ਰਿਢ ਨਿਸ਼ਚਾ ਉਰ ਰਾਖਹੁ ਐਸੇ। ਸਤਿਗੁਰ ਕਰਹਿਂ ਪਠਾਵਨਿ ਜੈਸੇ।ਤਿਮ ਹੀ ਸਤਿਗੁਰ ਲ੍ਯਾਵਨਿ ਕਰੈਂ। ਅਪਨੇ ਜਾਨਹਿਂ ਰੱਛਾ ਧਰੈਂ ॥ ੩੭ ॥ ਜੋ ਸਿਖ ਮੇਰੋ ਗਹੈ ਅਲੰਬ[2]। ਕਰੈਂ ਮਿਟਾਵਨਿ ਬਿਘਨ ਕਦੰਬ[3]। ਜੋ ਰਾਖਹਿਂ ਨਿਤ ਮੋਰ ਭਰੋਸਾ। ਤਿਨ ਕੇ ਨਿਕਟ ਨ ਪਹੁੰਚੈ ਦੋਸ਼ਾ ॥ ੩੮ ॥ ਅੰਗ ਸੰਗ ਗੁਰ ਬਨਹਿ ਸਹਾਈ।ਤਾਤੀ ਵਾਉ ਨ ਲਾਗਨਿ ਪਾਈ।ਜੇ ਨਹਿ ਸਿਮਰਹਿਂ ਮੋਕਹੁ ਕਦੇ। ਨਿਜ ਬਲ ਪਰ ਬਿਸਵਾਸੀ[4] ਰਿਦੇ ॥ ੩੯ ॥ ਨਹਿਂ ਤਿਨ ਕੋ ਮੈਂ ਬਨਹੁਂ ਸਹਾਈ। ਗੁਰ ਸੰਗੀ ਹੁਇਂ ਜੋ ਸ਼ਰਨਾਈ[5]। ਯਾਂ ਤੇ ਸਦਾ ਰਾਖ ਬਿਸਵਾਸਹਿ। ਪ੍ਰਭੁ ਹੁਇ ਸਦਾ ਦਾਸ ਕੇ ਪਾਸਹਿ'॥੪੦॥ ਸੁਨਿ ਦੋਨਹੁ ਕੋ ਧੀਰਜ ਆਯੋ। ਕਰਿ ਨਿਸ਼ਚਾ ਤਬਿ ਸੀਸ ਨਿਵਾਯੋ। ਸਕਲ ਵਸਤੁ ਕੀ ਤਯਾਰੀ ਠਾਨਿ। ਗੁਰ ਆਗਯਾ ਤੇ ਰਹਸਿ ਪਯਾਨ॥੪੧॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨੰਦ ਚੰਦ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥ ੧੦ ॥

੧੧. [ਨੰਦ ਚੰਦ ਤੰਬੋਲ ਲੈਕੇ ਗਿਆ। ਬਰਾਤ]।

ਦੋਹਰਾ ॥ ਬੀਤ ਗਈ ਜਬਿ ਜਾਮਨੀ ਉਠਹਿਂ ਪ੍ਰਾਤਿ ਕੋ ਪਾਇ। ਠਾਨਯੋ ਸੌਚ ਸ਼ਨਾਨ ਕੋ ਭਏ ਤਯਾਰ ਤਬਿ ਆਇ॥੧॥ ਚੌਪਈ। ਚਰਨ ਬੰਦਨਾ ਗੁਰ ਕੋ ਕਰਿ ਕੈ।ਸਗਰੀ ਵਸਤੂ ਭਲੇ ਸੰਭਰਿਕੈ[6]। ਸੰਗ ਪੰਚ ਸੈ ਲੇ ਅਸਵਾਰ। ਧਾਰੇ ਧਨੁਖ ਬਾਨ ਹੱਥਯਾਰ॥੨॥ਤੋਮਰ ਤਰਵਾਰਨਿ ਕਰ ਧਰਿ ਕੈ।ਗਮਨੇ ਚਪਲ ਤੁਰੰਗਮ ਚਰਿਕੈ। ਸਵਾਲਾਖ ਕੋ ਲੇ ਤੰਬੋਲ[7]। ਵਸਤੁ ਅਜਾਇਬ ਜਿਨ ਬਹੁ ਮੋਲ ॥ ੩ ॥ ਸਕਲ ਕਹਾਰਨਿ ਤੇ ਉਚਵਾਈ। ਪ੍ਰਸਥਾਨੇ ਸ਼੍ਰੀ ਨਗਰ ਸਥਾਈ। ਮਾਰਗ ਸਕਲ ਉਲੰਘਤਿ ਗਏ। ਰਜਧਾਨੀ ਪੁਨ ਪਹੁੰਚਤਿ ਭਏ ॥੪ ॥ ਫਤੇਸ਼ਾਹਿ ਸੁਨਿਕੈ ਮਹਿਪਾਲ। ਡੇਰੇ ਹੇਤੁ ਕਹਯੋ ਤਤਕਾਲ। 'ਪੁਰਿ ਅੰਤਰ ਇਕ ਸਦਨ ਬਿਸਾਲਾ। ਤਹਾਂ ਦੇਹੁ ਡੇਰਾ ਨਿਜ ਘਾਲਾ' ॥ ੫ ॥

[1]ਪਹਾੜੀ ਰਾਜੇ। [2]ਆਸਰਾ। [3]ਸਾਰੇ। [4]ਆਪਣੇ ਬਲ ਤੇ ਭਰੋਸੇ ਵਾਲੇ। [5]ਜੋ ਸ਼ਰਨ ਹਨ ਗੁਰੂ ਉਹਨਾਂ ਦੇ ਸੰਗ ਹੈ। [6]ਸੰਭਾਲਕੇ। [7]ਨਿਉਂਦ੍ਰਾ।

ਸਾਦਰ ਜਥਿ ਸੋ ਥਾਨ ਦਿਖਾਯੋ।ਕਰਿ ਬਿਚਾਰਨੰਦਚੰਦ ਅਲਾਯੋ'ਸਤਿਗੁਰ ਕੇ ਸਿਖ ਸੰਗ ਹਮਾਰੇ। ਉੱਗ੍ਰ[1] ਸੁਭਾਵ ਜਿਨਹੁੰ ਰਣ ਪਜਾਰੇ ॥ ੬ ॥ ਅੰਤਰ ਨਗਰ ਹਰਖ ਨਹਿ ਮਾਨਹਿ।ਥਾਨ ਕੁਸ਼ਾਦ[2]ਲੇਨਿਕੌਠਾਨਹਿ।ਡੇਰਾਕਰਤਿ ਪਰਸਪਰ ਲਰਹਿਂ। ਖੜਗ ਪ੍ਰਹਾਰਨਿ ਤੇ ਨਹਿਂ ਡਰਹਿਂ॥੭॥ਪੁਰਿ ਜਨ ਸੋਂ ਇਹ ਕਰਹਿਂ ਬਖੇਰਾ। ਹੁਕਮ ਨ ਮਾਨਤਿ ਹੈਂ ਕਿਸ ਕੇਰਾ। ਇਕ ਗੁਰ ਬਿਨਾ ਨ ਜਾਨਹਿਂ ਆਨ। ਲਰਤਿ ਨ ਧਾਰਹਿਂ ਕਿਸ ਕੀ ਕਾਨ॥੮॥ ਯਾਂ ਤੇ ਸਿਵਰ ਇਨਹੁੰ ਕੋ ਆਛੇ। ਵਹਿਰ ਕੁਸ਼ਾਦ ਥਾਨ ਮਹਿਂ ਬਾਂਛੇ। ਸੌਚ ਸ਼ਨਾਨ ਸੁਖੇਨ ਸੁ ਠਾਨਹਿਂ। ਅੰਤਰ ਬਲ ਤੇ ਹਰਖ ਨ ਮਾਨਹਿਂ*' ॥ ੯ ॥ ਸਿਵਰ ਕਰਾਵਣ ਹਾਰ ਜਿ ਆਇ। ਸੁਨਿ ਕਰਿ ਨ੍ਰਿਪ ਕੋ ਜਾਇ ਸੁਨਾਇ। 'ਗੁਰ ਦਿਵਾਨ ਉਤਰਹਿ ਨਹੀਂ ਅੰਤਰ।ਚਾਹਤਿ ਡੇਰਾ ਵਹਿਰ ਨਿਰੰਤਰ'॥੧੦॥ ਫਤੇਸ਼ਾਹ ਸੁਨਿ ਕਰਿ ਪੁਨ ਭਾਖਾ। 'ਇਸ ਪ੍ਰਕਾਰ ਕੀ ਜੇ ਅਭਿਲਾਖਾ।ਪੰਥ ਪਾਂਵਟੇ ਪਰ ਉਪਬਨ[3] ਹੈ।ਤਹਾਂ ਉਤਾਰਹੁ ਜਿਮ ਸੁਖ ਮਨਿ ਹੈ'॥੧੧॥ਇਮ ਸੁਨਿ ਨਰ ਬਹੋਰ ਕਰਿ ਲਜਾਏ। ਬਾਗ਼ ਬਿਸਾਲ ਸਿਵਰ[4] ਕਰਿਵਾਏ। ਦਾਵ ਘਾਵ ਆਪਨਿ ਰਖਿ ਸਾਰਾ। ਸਤਿਗੁਰ ਦਲ ਡੇਰੋ ਪਿਖਿ ਡਾਰਾ ॥ ੧੨ ॥ ਸੰਗਰ[5] ਲਯੋ ਅਧਿਕ ਬੰਧਵਾਇ। ਨਿਜ ਤਕਰਾਈ ਭਲੇ ਕਰਾਇ। ਇਕ ਜਾਮਨਿ ਕਰਿ ਬਾਸ ਬਿਤਾਈ।ਗਏ ਪ੍ਰਾਤ ਮਿਲਿਬੇ ਗਿਰਰਾਈ॥੧੩॥'ਤੁਮਕੋ ਖੁਸ਼ੀ ਕਰੀ ਗੁਰ ਪੂਰੇ। ਦਾਇਜ ਪਠੋ ਮੋਲ ਬਹੁ ਰੂਰੇ।ਅਪਨੋ ਜਾਨਿ ਦਯਾ ਉਰ ਛਾਈ। ਸਦਲ ਭੇਜ ਮੁਹਿ ਹਿਤ ਬਡਿਆਈ[6]'॥੧੪ ॥ਫਤੇਸ਼ਾਹ ਕਰ ਜੋਰਿ ਉਚਾਰਾ॥'ਹਮ ਪਰ ਕਰਯੋ ਅਧਿਕ ਉਪਕਾਰਾ॥ ਸੇਵਕ ਸਦਾ ਗੁਰੂ ਘਰ ਕੇਰੋ।ਇਤੋ ਸੁਜਸੁ ਚਾਹਤਿ ਸੋ ਮੇਰੋ' ॥ ੧੫ ॥ ਇੱਤਯਾਦਿਕ ਕਹਿ ਆਪਸ ਮਹੀਆ॥ਆਏ ਸਿਵਰ ਪਰਯੋ ਨਿਜ ਜਹੀਆ॥ਨਿਤ ਭੂਪਤਿ ਸੇਵਾਕਰਿਵਾਵੈ। ਤ੍ਰਿਣ ਦਾਨਾ ਇਨ ਸਕਲ ਪੁਚਾਵੈ॥੧੬॥ਖਾਨ ਪਾਨ ਕਰਿ ਸ੍ਵਾਦ ਮਹਾਨੇ। ਨਿਸ ਦਿਨ ਬਨੇ ਰਹਿਤ ਸਵਧਾਨੇ। ਫਤੇਸ਼ਾਹ ਨਿਤ ਪ੍ਰਤਿ ਸਤਿਕਾਰੀ। ਹਿਤ ਬਰਾਤ ਕੇ ਠਾਨਹਿ ਤਯਾਰੀ॥੧੭॥ਇਸ ਪ੍ਰਕਾਰ ਇਤ ਕੋ ਬਿਰਤਾਂਤ।

[1]ਤੇਜ਼। [2]ਖੁੱਲ੍ਹਾ। [3]ਬਾਗ। [4]ਡੇਰਾ। [5]ਸੈਨਾ ਦੇ ਆਰਜ਼ੀ ਡੇਰੇ ਦੇ ਉਦਾਲੇ ਕੰਧ ਯਾ ਉੱਚਾ ਮਿੱਟੀ ਦਾ ਧੂੜਕੋਟ ਯਾ ਛਾਪਿਆਂ ਦੀ ਵਾੜ ਜੋ ਬਾਹਰੋਂ ਕਿਸੇ ਨੂੰ ਛੇਤੀ ਅੰਦਰ ਨਾ ਜਾਣ ਦੇਵੇ। [ਸ੍ਰਿਸ:, ਸੰਗਰ]। [6]ਆਪ ਦੀ ਵਡਿਆਈ ਵਾਸਤੇ ਮੈਨੂੰ ਫੌਜ ਸਣੇ ਘੱਲਿਆ ਹੈ। *ਕਵਿ ਜੀ ਇਥੇ ਨੰਦਚੰਦ ਦੀ ਨੀਤੀ ਨਿਪੁਨਤਾ ਦਿਖਾ ਰਹੇ ਹਨ।

ਉਤ ਕੀ ਸੁਨੀਅਹਿ ਆਇ ਬਰਾਤ।ਭੀਮਚੰਦ ਸਭਿ ਨ੍ਰਿਪਤ ਪਹਾਰੀ।
ਮਿਲ੍ਯੋ ਮੇਲ ਜਹਿਂ ਕਹਿਂ ਤੇ ਭਾਰੀ ॥ ੧੮ ॥ ਬਹੁ ਧਾਰਨਿ ਕੌ ਮਹਿਪਤਿ
ਆਏ।ਨਿਜ ਨਿਜ ਦਲ ਸਕੇਲ ਕਰਿ ਲ੍ਯਾਏ।ਬਸਤ੍ਰ ਸ਼ਸਤ੍ਰ ਤੇ ਬਨਿ ਠਨਿ
ਭਲੇ।ਆਨਿ ਆਨਿ ਚਹੁਂ ਦਿਸ਼ਿ ਤੇ ਮਿਲੇ ॥੧੯॥ ਦਲ ਸਕੇਲ ਬਹੁ ਸ਼ਗਨ
ਮਨਾਇ। ਗਨ ਨਾਰਿਨਿ ਤੇ ਗੀਤ ਗਵਾਇ। ਬਡੀ ਬਰਾਤ ਜੋਰਿ ਕਰਿ
ਚਢ੍ਯੋ। ਬਾਜੇ ਬਹੁ ਬਜਾਇ ਮੁਦ ਬਢ੍ਯੋ ॥ ੨੦ ॥ ਮੰਗਲ ਕਰਿਤੇ ਅਨਿਕ
ਪ੍ਰਕਾਰਾ। ਉਲੰਘੇ ਪੰਥ ਬਿਖਮ ਸਮ ਸਾਰਾ[1]। ਨਿਕਟ ਪਾਂਵਟੇ ਕੇ ਚਲਿ
ਗਏ।ਕੋਸ ਦੋਇ ਤੈ ਉਤਰਤਿ ਭਏ।।੨੧।।ਸੰਧ੍ਯਾ ਸਮੈ ਟਿਕ੍ਯੋ ਜਬਿ ਡੇਰਾ।
ਬਾਤ ਸੁਨੀ ਪ੍ਰਭੁ ਕੀ ਤਿਸ ਬੇਰਾ*।–ਪੰਥ ਪ੍ਰਾਤਿ ਕੌ ਜਿਸ ਥਲ ਗਵਨੂ।
ਉਤਰੇ ਤਹਾਂ ਸਦਲ ਬਲ ਭਵਨੁ[2]॥੨੨॥ਸੁਨਿ ਕਰਿ ਚਿਤ ਉਪਜੀ ਦੁਚਿ-
ਤਾਈ[3]।–ਕਿਸ ਪ੍ਰਕਾਰ ਹਮ ਉਲੰਘਹਿਂ ਜਾਈ ?–ਹੇਤੁ ਮੰਤ੍ਰ[4] ਕੇ ਸਕਲ
ਬੁਲਾਏ। ਭੀਮਚੰਦ ਢਿਗ ਗਿਰਪਤਿ ਆਏ ॥ ੨੩ ॥ ਇਕ ਗੁਲੇਰੀਆ
ਨਾਮ ਗੁਪਾਲ। ਮੰਡੀਪਤਿ, ਸੁਕੇਤ, ਜਸੁਵਾਲਿ। ਆਦਿ ਹੰਡੂਰੀ ਜੇਤਿਕ
ਸਾਥ।ਸਭਿ ਮਿਲਿ ਥਿਰੇ ਵਹਿਰ† ਗਿਰਨਾਥ॥੨੪॥ਸਭਿ ਕੋ ਕਰਿ ਆਦਰ
ਕਹਿਲੂਰੀ। ਬੋਲ੍ਯੋ 'ਇਕ ਚਿੰਤਾ ਵਧਿ ਭੂਰੀ। ਸ਼੍ਰੀ ਗੁਰ ਸੰਗ ਵਿਗਾਰ
ਹਮਾਰਾ। ਭਯੋ ਪ੍ਰਥਮ ਰਣ ਕ੍ਯੋਹੂੰ ਟਾਰਾ[5]॥੨੫॥ਪੰਥ ਪ੍ਰਾਤਿ ਕੇ ਮਹਿਂ ਤਿਨ
ਡੇਰਾ। ਨੇਰ ਪਰੈ, ਹੁਇ ਹੈ ਭਟ ਭੇਰਾ। ਉਤਸਵ ਬਨਾਹ ਜਾਨਿ ਕਰਿ ਟਾਰੇ।
ਅਬਿ ਕਿਮ ਉਲੰਘਹਿ ਦਲ ਬਲ ਭਾਰੇ' ॥੨੬॥ ਤਬਿ ਜਸੁਵਾਲਿ ਕੇਸਰੀ
ਚੰਦ। ਆਦਿ ਗੁਲੇਰੀ ਅਪਰ ਨਰਿੰਦ।ਕਹਤਿ 'ਧੀਰ ! ਕ੍ਯੋਂ ਚਿੰਤਾ ਠਾਨੀ।
ਕਿਤਕ ਸੈਨ ਗੁਰ ਕੇ ਸੰਗ ਜਾਨੀ?॥੨੭॥ਹਮ ਸਗਰੇ ਮਹਿਪਤਿ ਦਲਸੰਗ।
ਕ੍ਯੋਂ ਕਰਿ ਟਰਹਿਂ ਕਰਨਿ ਤੇ ਜੰਗ।ਅਲਪ ਚਮੂੰ[6] ਤੇ ਤ੍ਰਾਸ ਨ ਮਾਨੈਂ।ਨਿਜ
ਬਲ ਤੇ ਆਗੈ ਪ੍ਰਸਥਾਨੈਂ॥੨੮॥ਅਬਿ ਤੁਮ ਪੂਰਬ ਪਠਹੁ ਵਜ਼ੀਰ। ਜਾਨਹਿ
ਭੇਦ ਜਿਤਿਕ ਭਟ ਭੀਰ।ਨਿਜ ਪ੍ਰਾਕ੍ਰਮ ਕੋ ਭਾਖਿ ਸੁਨਾਵੈ।–ਦਿਹੁਮਗ ਨਤੁ

[1]ਬਿਖੜਾ ਤੇ ਪੱਧਰਾ ਸਾਰਾ। [2]ਦਲ ਸਹਿਤ ਬਲ ਦੇ ਘਰ(ਸ਼੍ਰੀ ਗੁਰੂਜੀ)। [3]ਚਿੰਤਾ। [4]ਸਲਾਹ ਲਈ। [5]ਕਿਵੇਂ ਨ ਕਿਵੇਂ ਟਾਲਿਆ ਹੈ। [6](ਗੁਰੂ ਜੀ ਦੀ) ਥੋੜੀ ਫੌਜ ਤੋਂ। ਇਸ ਤੋਂ ਟਪਕ ਰਿਹਾ ਹੈ ਕਿ ਰਾਜਿਆਂ ਦੇ ਨਾਲ ਫੌਜ ਬਹੁਤ ਸੀ।

*ਗੁਰੂ ਜੀ ਦੇ ਪਾਉਂਟੇ ਹੋਣ ਦਾ ਪਤਾ ਤਾਂ ਪਹਿਲੋਂ ਤੋਂ ਜ਼ਰਰ ਹੋਣਾ ਹੈ ਪਰ ਫੌਜਾਂ ਸਹਿਤ ਹੋਣ ਦਾ ਤੇ ਦੁਰਗ ਰਚੇ ਹੋਣ ਦਾ ਵਿਸਥਾਰ ਦਾ ਪੂਰਾ ਪਤਾ ਭਾਵੇਂ ਇੱਥੇ ਆ ਕੇ ਪਤਾ ਲੱਗਾ ਹੋਵੇ। †ਪਾ:–ਬਹੁਰ।

ਡੇਰਾ ਲੂਟਿ ਜਾਵੈ-[1]॥੨੯॥ਭੀਮਚੰਦ ਸੁਨਿ ਰਾਜਨਿ ਬਾਨੀ।ਨਿਜ ਉਤਸਵ ਲਖਿ ਤਿਨਹੁਂ ਬਖਾਨੀ। 'ਰਣ ਕਰਿਬੋ ਕੀ ਬਾਤ ਨ ਆਛੀ। ਸ਼ਾਦੀ ਸੈਲਪਤਿਨਿ ਘਰ ਬਾਛੀ॥੩੦॥ਪਰੇ ਜੰਗ ਹੁਇ ਮਾਰਨ ਮਰਨੋ। ਭਏ ਸ਼ੋਕ ਆਨੰਦ ਹੁਇ ਹਰਨੋ[2]। ਨਿਸ਼ਚੈ ਲਰਯੋ ਚਹੈਂ ਇਕ ਬਾਰੀ। ਸੁਤ ਸ਼ਾਦੀ ਤੇ ਲਖਹੁਂ ਪਿਛਾਰੀ॥ ੩੧ । ਯਾਂ ਤੇ ਕਰਯੋ ਪ੍ਰਥਮ ਮੈਂ ਟਾਰਾ। ਏਵ ਮਤੋ ਉਰ ਜਾਨਿ ਹਮਾਰਾ। ਅਬਿ ਤੌ ਬਿਨੈ ਕਰਨਿ ਹੀ ਬਨੈ। ਜਿਸ ਤੇ ਜਾਨਹਿ ਪ੍ਰੇਮੀ ਸਨੈ॥੩੨॥ ਅਪਰ ਥਾਨ ਕੌ ਪੰਥ ਨ ਨੇਰੇ। ਜੇ ਕੋ ਅਹੈ ਪਰਤਿ ਬਡ ਫੇਰੈ[2]। ਤਿਤ ਕੌ ਗਮਨਤਿ ਸਾਹਾ ਟਰੈ।ਪੀਛੇ ਪਹੁੰਚਿ ਕਹਾਂ ਤਬਿ ਕਰੈਂ॥੩੩॥ ਬਡੋ ਬਿਰਸ ਉਤਸਵ ਮਹਿਂ ਪਰਿਹੀ। ਜੋ ਬਿਰੋਧ ਅਬਿ ਗੁਰ ਸੰਗ ਧਰਿਹੀ।ਰਾਜ ਘਾਟ ਪਰ ਕੀਨਸਿ ਡੇਰਾ[3]। ਆਪ ਸੂਰਮਾ ਬਲੀ ਬਡੇਰਾ॥ ੩੪॥ ਸਭਿ ਬਿਧਿ ਕੀ ਹੁਇ ਹੈ ਤਕਰਾਈ। ਬਲ ਤੇ ਕਯੋਂ ਹੂੰ ਦੇਹਿ ਨ ਜਾਈ। ਸੁਮਤਿ ਬਿਚਾਰ ਕਰਹੁ ਛਲ ਐਸੇ। ਇਸੀ ਪੰਥ ਮਹਿਂ ਗਮਨੈਂ ਜੈਸੇ ॥ ੩੫॥ ਸਾਥ ਜਾਮਤਾ[4] ਨੀਕੀ ਬਾਤ। ਸੁਖ ਸੋਂ ਪਹੁੰਚੈ ਸਕਲ ਬਰਾਤ'। ਭੀਮਚੰਦ ਤੇ ਸੁਨਿ ਕਰਿ ਬਾਨੀ। ਕਰਿ ਲਗਿ ਗਰਬ* ਨ੍ਰਿਪਤ ਸਭਿ ਮਾਨੀ[5] ॥ ੩੬॥ 'ਪਠੌ ਵਜੀਰ ਕਰਨਿ ਕੌ ਬਿਨਤੀ।ਪੀਛੇ ਲਰਹਿਂ' ਕੀਨਿ ਮਿਲਿ ਗਿਨਤੀ। ਛਲਯੋ ਚਹੈਂ ਸਰਬੱਗਨ ਮਤਿ ਕੌ[6]। ਬਲ ਚਾਤੁਰਤਾ ਲਖਿ ਨਿਜ ਮਤਿ ਕੋ ॥੩੭॥ ਭਾਵਹੀਨ ਮਤਿਮੰਦ ਪਹਾਰੀ। ਕਿਨਹੁ ਨ ਨੀਕੀ ਰਿਦੈ ਬਿਚਾਰੀ। ਸੁਮਤਿਵੰਤਿ ਨਿਜ ਸਚਿਵ ਬੁਲਾਯੋ। ਸਾਦਰ ਸਭਿਨਿ ਬੀਚ ਬੈਠਾਯੋ॥੩੮॥ ਨਿਜ ਆਸ਼ੈ ਸਗਰੋ ਸਮੁਝਾਵਾ। 'ਨਹੀਂ ਚਹੈਂ ਹਮ ਸੰਘਰ[7] ਪਾਵਾ॥ਜਯੋਂ ਕਯੋਂ ਕਰਿ ਮਾਰਗ ਇਹ ਲੈਨਾ॥ਸਾਚ ਝੂਠ ਹਿਤ ਚਹਿਕਹਿ ਦੇਨਾ[8]॥੩੯॥ਬਾਤਨ ਸੋਂ ਰਿਝਾਇ ਗੁਰ ਲੀਜੈ। ਇਤ ਕੇ ਬਿਨੈ ਬਾਕ ਕਹਿ ਦੀਜੈ। ਜੋ ਦਾਨਾਇ ਜਗਤ ਮਹਿਂ ਅਗਰ[9]। ਬਿਬਸ ਲਖਹਿਂ ਕਾਰਜ ਕਛੁ ਬਿਗਰੇ[10]॥ ੪੦॥

---

[1]ਨਾਸ਼। [2]ਫੇਰ ਪੈਂਦਾ ਹੈ ਭਾਵ ਰਾਹ ਲੰਮਾ ਹੈ। [3]ਵਡੇ ਘਾਟ ਪਰ ਗੁਰੂ ਜੀ ਦਾ ਡੇਰਾ ਹੈ। [4]ਸੁਲਹ ਨਾਲ। [5]ਹੰਕਾਰ ਕਰਨ ਲਗੇ (ਪਰ) ਸਾਰੇ ਰਾਜਿਆਂ ਮੰਨ ਲਈ। [6]ਭਾਵ ਗੁਰੂ ਜੀ, ਜਿਨ੍ਹਾਂ ਦੀ ਬੁੱਧੀ ਸਰਬੱਗਜ ਹੈ। [7]ਜੰਗ। [8]ਭਲੇ ਵਾਸਤੇ ਸੱਚ ਝੂਠ ਬੀ ਚਾਹੇ ਕਹਿ ਦੇਣਾ। [9]ਚਤੁਰ। (ਅ) ਜੋ ਅੱਗੇ ਹੋ ਚੁਕੇ ਹਨ। [10]ਕੁਛ ਕਾਰਜ ਵਿਗੜਨ ਦੀ ਲਚਾਰੀ ਨੂੰ ਜਦ ਲਖ ਲੈਂਦੇ ਹਨ ਤਾਂ......।

*ਜਾਪਦਾ ਹੈ ਕਿ 'ਕਰਿ ਲਗਿ' ਦੀ ਥਾਵੇਂ ਪਾਠ 'ਕਰਿ ਲਘੁ' ਹੋਣਾ ਹੈ, ਲਿਖਾਰੀਆਂ ਦੀ ਕਲਮ-ਉਕਾਈ ਹੋਈ ਹੈ। 'ਕਰਿ ਲਘੁ ਗਰਬ' ਦਾ ਅਰਥ ਹੈ ਆਪਣੇ ਹੰਕਾਰ ਨੂੰ ਘਟਾ ਕੇ। ਇਹ ਅਰਥ ਅੰਕ ੪੧ ਤੋਂ ਸਹੀ ਹੋ ਜਾਂਦਾ ਹੈ।

ਅਲਪ ਬਨਹਿਂ[1],ਸੁਧਰਹਿਂ[2] ਜਿਸ ਰੀਤਿ।ਠਾਨਹਿਂ ਤਿਮ ਹੀ ਤੂਰਨ ਨੀਤਿ। ਕਯੋਂ ਹੂੰ*ਲਘੁ ਸੋ ਹੋਇ ਨ ਜਾਈ[3]।ਸਯਾਨੇ ਜਾਨਹਿਂ ਤਿਹ ਅਧਿਕਾਈ'॥੪੧॥ਭੀਮਚੰਦ ਜਬਿ ਐਸੇ ਕਹ੍ਯੋ। ਅਪਰ ਗਰਿੰਦਨ ਸੋਂ[4] ਨਹਿਂ ਸਹ੍ਯੋ। 'ਕਯੋਂ ਸਭਿ ਕੀ ਤੁਮ ਲਘੁਤਾ ਕਰੋ ? ਬੁਧਿ, ਬਲ,ਦਲ ਕੌ ਦੀਰਘ ਧਰੋ' ॥੪੨॥ 'ਸੁਨਹੁ ਵਜੀਰ ! ਆਪਨੋ ਜੋਰ। ਕਹੋ ਸਕਲ ਨ੍ਰਿਪ ਦਲ ਕੋ ਜ਼ੋਰ।—ਤਜਿ ਮਗ ਕੋ ਅਬਿ ਕਰੋ ਕਿਨਾਰਾ।ਮਿਲਹਿ ਸੈਨ ਤਬਿ ਹੋਇ ਬਿਗਾਰਾ॥੪੩॥ਅਸ ਨਹਿਂ ਬਨਹਿ ਜਾਇ ਲੁਟਿ ਡੇਰਾ।ਯਾ ਤੇ ਸੁਧਿ ਕਰਿਬੇ ਮੁਝ ਪ੍ਰੇਰਾ—।ਇੱਤਯਾਦਿਕ ਨਿਜ ਓਜ ਜਨਾਵਹੁ। ਬਹੁ ਬਿਧਿ ਤੇ ਗੁਰ ਤ੍ਰਾਸ ਉਪਾਵਹੁ' ॥੪੪॥ ਭੀਮਚੰਦ ਸੁਨਿ ਬਹੁਰ ਬਖਾਨੀ। 'ਪ੍ਰਥਮ ਕਟਕ[5] ਨਹਿਂ ਭਾਖਹੁ ਬਾਨੀ। ਸਹਿਤ ਸ਼ਾਮਤਾ[6] ਜੇ ਮਗ ਦੇਹਿਂ। ਇਸ ਤੇ ਆਛੀ ਬਾਤ ਨ ਕੋਹ[7]॥੪੫॥ਜੇ ਨਹਿਂ ਮਾਨਹਿਂ ਪੁਨ ਕਹਿ ਦੀਜੈ। ਜਯੋਂ ਕਯੋਂ ਛਲ ਬਲ ਕਰਿ ਮਗ ਲੀਜੈ'। ਸੁਮਤ ਵਜ਼ੀਰ ਜਾਨਿ ਅਭਿਪ੍ਰਾਯ[8]। 'ਰਣ ਨ ਕਰਹੁ' ਸਭਿ ਕੌ ਸਮੁਝਾਯ॥੪੬॥ ਆਪ ਚਲਨਿ ਕੌ ਕੀਨਸਿ ਤਯਾਰੀ। ਸੰਗ ਸੁਭਟ ਲੇ ਘੋੜਸਚਾਰੀ[9]। ਡੇਰਾ ਕਰਿ ਮੁਕਾਮ ਤਿਸ ਥਾਨ[10]।ਇਕ ਵਜੀਰ ਠਾਨਯੋਂ ਪ੍ਰਸਥਾਨ ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਗ੍ਰਿੰਦ੍ਰਨ' ਪ੍ਰਸੰਗ ਬਰਨਨੰ ਨਾਮ ਏਕਾਦਸ਼ਮੋ ਅੰਸੂ ॥ ੧੧ ॥

## ੧੨. [ਰਜੇ ਦਾ ਵਜ਼ੀਰ ਰਾਹ ਲੈਣ ਆਇਆ]।

ਦੋਹਰਾ ॥ ਨ੍ਰਿਭੈ ਹੋਇ ਹਿਤ ਸਾਮ ਕੇ ਗੁਰ ਢਿਗ ਚਲ੍ਯੋ ਵਜ਼ੀਰ। ਭੀਮਚੰਦ ਚਿਤ ਚਟਪਟੀ[11], ਬਡੀ ਚਿੰਤ, ਨਹਿਂ ਧੀਰ ॥੧॥ ਚੌਪਈ ॥—ਕਲਗ਼ੀਧਰ ਬਡ ਤੇਜ ਪ੍ਰਤਾਪੀ।ਨਹੀਂ ਨ੍ਯੂਨਤਾ[12] ਸਹਹਿਂ ਕਦਾਪੀ।ਕਿਮ ਹ੍ਵੈ ਹੈ[13],ਕਿਮ ਉਲੰਘਹਿਂ ਆਗੇ ? ਮਹਾਂ ਬਿਘਨ ਹੁਇ ਜੇ ਰਣ ਜਾਗੇ॥ ੨ ॥ ਗਿਰਪਤਿ ਮੇਲ ਬਿਖੈ ਗਨ ਆਏ। ਹਟਹਿਂ ਕੁਸ਼ਲ ਸੋਂ ਨਰ ਸਮੁਦਾਏ। ਗਾਵਹਿਂ ਗੀਤ ਉਛਾਹਿ ਬਿਸਾਲਾ। ਕਰਿਬੋ ਜੰਗ ਸ਼ੋਕ ਕੀ ਸਾਲਾ[14]॥੩॥ ਨਿਜ ਨਿਜ ਡੇਰੇ ਟਿਕੈਂ ਪਹਾਰੀ। ਆਇ ਵਜ਼ੀਰ ਤ ਠਾਨਹਿਂ ਤਯਾਰੀ—। ਇਮ ਪ੍ਰਤੀਖਨਾ ਧਰਿ ਟਿਕ ਰਹੇ।'ਗੁਰ ਕਬਿ ਮਿਲਹਿਂ[15]ਪਰਸਪ[illegible]ਹੈਂ'॥੪॥ ਉਤ ਕਲਗ਼ੀ-

---

[1]ਨੀਵੇਂ ਬਣ ਜਾਂਦੇ ਹਨ। [2](ਕਾਰ[illegible]। [3](ਜੋ ਵਡਾ ਹੈ) ਉਹ ਕਿਵੇਂ ਬੀ ਛੋਟਾ ਨਹੀਂ ਹੋ ਜਾਂਦਾ। [4]ਭਾਵ ਪਿੱਛੇ ਕਹੀ ਗਲ। [5]ਕੌੜੀ। [6]ਸੁਲਹ ਨਾਲ। [7]ਕੋਈ। [8]ਮਤਲਬ, ਤਾਤਪਰਯ। [9]ਵੀਹ ਕੁ। [10](ਸਾਰੀ ਫੌਜ ਨੇ) ਉਥੇ ਡੇਰਾ ਕਰਕੇ ਟਿਕਾਉ ਕੀਤਾ। [11]ਉਖਿੜ ਚਿੱਤੀ। [12]ਛੁਟਿਆਈ। [13]ਕਿਵੇਂ ਹੋਵੇਗੀ। [14]ਸ਼ੋਕ ਦਾ ਘਰ ਹੈ। [15]ਗੁਰੂ ਜੀ ਕਦੇ ਮਿਲਾਪ ਕਰ ਲੈਣ ਤਾਂ (ਚੰਗੀ ਗਲ ਹੈ)। (ਅ) ਗੁਰੂ ਜੀ ਨੇ ਕਦ ਮਿਲਣਾ ਹੈ ? *ਪਾ:—ਤੂੰ।

ਧਰ ਲਗੇ ਦਿਵਾਨ। ਬੈਠੇ ਸ਼ੋਭਤਿ ਇੰਦ੍ਰ ਸਮਾਨ। ਸੁਧਿ ਪਹੁੰਚੀ ਗਿਰ-ਰਾਜਨਿ ਕੇਰੀ। 'ਬਜਾਹ ਬਰਾਤਿ ਬਟੋਰਿ ਬਡੇਰੀ॥੫॥ਪਰਯੋ ਸਮੀਪ ਆਨਿ ਕਰਿ ਡੇਰਾ॥ਗਜ ਬਾਜੀ ਗਨ ਸੁਭਟਨਿ ਕੇਰਾ। ਇਸ ਹੀ ਪੰਥ ਉਲੰਘਯੋ ਚਹੈਂ॥ਦਲ ਬਹੁ ਸੰਗ ਨ੍ਰਿਭੈ ਉਰ ਅਹੈਂ'॥੬॥ਸੁਨਿ ਬੋਲੇ ਪ੍ਰਭੁ ਬਹੁ ਬਲ ਭਰਿ ਕੈ।'ਕਿਹ ਦੁਇ ਸੀਸ ਉਲੰਘਹਿ ਅਰਿਕੈ[1]।ਤਜੈਂ ਧਨੁਖ ਤੇ ਬਾਨ ਕਰਾਰੇ। ਗਿਰਹਿਂ ਖੇਤ ਰਣ ਜਥਾ ਮੁਨਾਰੇ॥੭॥ਸੁਪਤਹਿਂ ਬਡੀ ਨੀਂਦ ਮਹਿਂ ਜੋਧਾ[2]। ਕੁਲਸਨਿ ਵਾਰਨਿ ਸਮ ਹੁਇ ਰੋਧਾ[3]। ਕਰਹਿਂ ਮਾਰ ਖੜਗਨਿ ਕੀ ਐਸੇ। ਤਰੁ ਕਾਨਨ ਕੌ ਖਾਤੀ ਜੈਸੇ[4]॥੮॥ਇਕ ਸੁਤ ਬਜਾਹ ਹੋਤ ਕੌ ਆਇ॥ਰਚਹਿ ਬਜਾਹ ਹੂਰਨਿ ਸਮੁਦਾਏ[5]। ਰੁੰਡ ਮੁੰਡ ਰਨ ਬਿਖੇ ਬਿਥਾਰੋਂ॥ਸ਼੍ਰੋਣਤ ਪੰਕ ਧਰਾ ਕਰਿ ਡਾਰੋਂ[6]' ॥ ੯ ॥ ਇੱਤਜਾਦਿਕ ਗੁਰ ਨਿਕਟ ਬ੍ਰਿਤੰਤਾ। ਤਯਾਰ ਸੁਭਟ ਕੀਨੇ ਭਗਵੰਤਾ॥ਸਨੱਧ ਬੱਧ ਪੰਚ ਸੈ ਗਾਢੇ। ਕੋਸ ਅਗਾਰੀ[7]ਕੀਨਸਿ ਠਾਢੇ ॥ ੧੦ ॥ 'ਜਬਿ ਅਵਨੀਪ[8] ਸਮੀਪ ਬਿਲੋਕਹੁ। ਛੋਰਿ ਸ਼ਲਖ ਤਬਿ ਤਿਸ ਬਲ ਰੋਕਹੁ॥ਮਚੈ ਜੰਗ ਸਭਿ ਦਲ ਚਢਿ ਆਵਹਿ। ਹਤਹਿਂ ਸ਼ੱਤ੍ਰ ਗਨ ਆਯੁਧ ਪਾਵਹਿਂ[9]। ।੧੧॥ਇਤਨੇ ਮਹਿਂ ਵਜ਼ੀਰ ਚਲਿ ਆਯੋ॥ਸੁਭਟ ਸਨੱ-ਧਨਿ ਕੌ ਦਰਸਾਯੋ[10]॥ਭਯਜੁਤਿ ਹੋਇ ਬੰਦਨਾ ਠਾਨਾ॥'ਕਰਨਿ ਸਾਮ ਹਿਤ ਚਲਨਿ[11]' ਬਖਾਨਾ ॥੧੨॥ 'ਸ਼੍ਰੀ ਸਤਿਗੁਰ ਕੇ ਢਿਗ ਮੈਂ ਜਾਨਾ। ਪਠਯੋ ਗਿਰਿੰਦ੍ਰਨਿ ਨੰਮ੍ਰ ਨਿਧਾਨਾ[12]'॥ਇਮ ਕਹਿ ਉਲੰਘਯੋ ਸੁਭਟਨਿ ਠਟ ਕੋ॥ਗਿਨੈ ਗਟੀ–ਨਹਿਂ ਪੁਜਹਿ ਕਪਟ ਕੌ[13]–॥੧੩॥ ਸਿੰਘ ਪੌਰ ਬੀਰਨ ਜੁਤਿ ਜੋਵਾ। ਉਤਰਿ ਤੁਰੰਗ ਕਰਿ ਨਮੋ ਖਰੋਵਾ। ਦ੍ਵਾਰਪਾਲ ਸੰਗ ਸਕਲ ਸੁਨਾਵਾ। 'ਬ੍ਰਿੰਦ ਗਿਰਿੰਦ੍ਰਨਿ ਮੋਹਿ ਪਠਾਵਾ ॥ ੧੪ ॥ ਮਹਾਰਾਜ ਸਤਿਗੁਰ ਕੇ ਸਾਥ।

[1]ਕਿਸ ਦੇ ਦੋ ਸਿਰ ਹੈਨ ਕਿ ਜੰਗ ਕਰਕੇ ਲੰਘੇਗਾ ? [2]ਭਾਵ ਮਰਨਗੇ। [3]ਬੱਜਰ ਦੇ (ਬਾਰ=) ਤਖਤਿਆਂ ਵਾਂਙ ਹੋ ਕੇ ਰੋਕਾਂਗੇ। [ਸੰਸ:, ਕੁਲਿਸ਼=ਵੱਜ੍ਰ] (ਅ) ਪਰ ਜਾਪਦਾ ਹੈ ਕਿ ਸ਼ੁੱਧ ਪਾਠ 'ਕੁਲਿਸ਼ ਕਿਵਾਰਨ' ਸੀ। [4]ਬਣ ਦੇ ਬਿੱਛਾਂ ਨੂੰ ਤਰਖਾਣ ਵਾਂਗ। [5]ਸਾਰਿਆਂ ਦਾ ਬਜਾਹ ਹੂਰਾਂ (ਨਾਲ) ਰਚ ਦਿਆਂਗੇ। [6]ਲਹੂ ਦਾ ਚਿੱਕੜ ਧਰਤੀ ਤੇ ਕਰ ਦਿਆਂਗਾ। [7]ਕੋਹ ਭਰ ਅੱਗੇ। [8]ਰਾਜੇ। [9](ਤੁਹਾਡਾ) ਜੰਗ (ਉਹਨਾਂ ਨਾਲ) ਮਚਦੇ ਸਾਰ (ਇਧਰੋਂ ਬਾਕੀ ਦਾ) ਸਾਰਾ ਦਲ ਚੜ੍ਹ ਆਵੇਗਾ (ਫਿਰ ਰਲ ਕੇ) ਸਾਰੇ ਵੈਰੀਆਂ ਨੂੰ ਮਾਰ ਲਵਾਂਗੇ, ਚੁਫੇਰਿਓਂ ਜੰਗ ਮਚਾਕੇ। [ਆ=ਸਰਬ ਓਰ ਤੇ। ਯੁਧ=ਜੰਗ](ਅ) ਆਯੁਧ ਪਾਉਣ ਵਾਲੇ ਭਾਵ ਸ਼ਸਤ੍ਰ ਧਾਰੀ ਸ਼ਤ੍ਰੂਆਂ ਨੂੰ ਮਾਰ ਲਵਾਂਗੇ। [10]ਸਨੱਧ ਬੱਧ ਸੂਰਮਿਆਂ ਨੂੰ ਦੇਖਿਆ। [11]ਸੁਲਹ ਵਾਸਤੇ ਮੇਰਾ (ਸ਼੍ਰੀ ਗੁਰੂ ਜੀ ਪਾਸ) ਜਾਣਾ ਹੈ। [12]ਨਿੰਮ੍ਰਤਾ ਦੀ ਨਿਧੀ ਭਾਵ ਅਤਿ ਨਿੰਮ੍ਰਤਾ ਵਾਲਿਆਂ ਰਾਜਿਆਂ ਨੇ। [13]ਕਪਟ ਨਹੀਂ ਪੁੱਜਣਾ।

ਕਹੁ ਸੁਧ ਜਾਇ ਸਕਲ ਇਹ ਗਾਥ।–ਬਹੁ ਗਿਰਧਾਰ ਬਰਾਤ ਬਟੋਰੀ। ਡੇਰਾ ਪਰ੍ਯੋ ਨਿਕਟ ਇਤ ਓਰੀ–'॥੧੫॥ਸੁਨਿ ਇਮ ਅੰਤਰ ਤੂਰਨ ਗਯੋ। 'ਦ੍ਵੈ ਕਰ ਜੋਰਿ ਸੁਨਾਵਤਿ ਭਯੋ। ਭੀਮਚੰਦ ਤੇ ਆਦਿ ਗਿਰੇਸ਼। ਨਿਕਟ ਸਿਵਰ ਕੋ ਘਾਲਿ ਅਸ਼ੇਸ਼[1]॥੧੬॥ ਪਠ੍ਯੋ ਵਜ਼ੀਰ ਪੌਰ ਪਰ ਖਰ੍ਯੋ। ਦਰਸ਼ਨ ਕੀ ਲਾਲਸ ਉਰ ਧਰ੍ਯੋ'।ਸ਼੍ਰੀ ਪ੍ਰਭੁ ਤਬਹਿ ਹਕਾਰਨਿ ਕੀਨੋ।'ਆਨਹੁ ਸਭਾ ਤਿਸਹਿ' ਕਹਿ ਦੀਨੋ ॥ ੧੭ ॥ ਤਤਛਿਨ ਦ੍ਵਾਰਪਾਲ ਨਿਜ ਸਾਥ। ਲੇ ਕਰਿ ਗਮਨ੍ਯੋ ਨਿਕਟ ਸੁ ਨਾਥ।ਸੁਰ ਸਮਾਨ ਸਭਿ ਸਭਾ ਪ੍ਰਕਾਸ਼ਨਿ। ਬੀਚ ਬਿਰਾਜਹਿ ਰੁਚਿਰ ਸਿੰਘਾਸਨ ॥ ੧੮ ॥ ਤਿਸ ਪਰ ਇੰਦ੍ਰ ਮਨਿੰਦ ਸੁਹਾਏ। ਕਲਗ਼ੀ ਤੁੰਗ ਸ਼ੋਭ ਅਧਿਕਾਏ। ਖਰ ਖਪਰਾ[2] ਇਕ ਕਰ ਮਹਿ ਧਾਰੈਂ। ਬਾਰਹਿ ਬਾਰ ਭ੍ਰਮਾਇ ਨਿਹਾਰੈਂ ॥ ੧੯ ॥ ਧਨੁਖ ਕਠੋਰ ਅਗਾਰੀ ਧਰ੍ਯੋ। ਆਵਤਿ ਨ੍ਰਿਪਤ ਵਕੀਲ ਨਿਹਰ੍ਯੋ।ਨੰਮ੍ਰੀ ਬਨਤਿ ਹਾਥ ਜੁਗ ਜੋਰੇ। ਪਹੁੰਚ੍ਯੋ ਜਬਿ ਹੀ ਜਾਇ ਨਿਹੋਰੇ॥੨੦॥ਸ਼੍ਰੀ ਗੁਰ ਮੰਦ ਮੰਦ ਮੁਸਕਾਨੇ। ਕ੍ਰਿਪਾ ਧਾਰਿ ਗੁਰਦੇਵ ਬਖਾਨੇ। 'ਆਵਹੁ ਰਾਜੇ ਦਿਯਾ ਵਜ਼ੀਰਾ! ਚਿਰੰਕਾਲ ਮਹਿ ਪਹੁੰਚਿਆ ਤੀਰਾ?'॥੨੧॥ਸੁਨਤਿ ਸੀਸ ਤੇ ਬੰਦਨ ਠਾਨੀ। ਆਇਸੁ ਪਾਇ ਬੈਠਿ ਅਗਵਾਨੀ।'ਕਹੁ ਨਿਜ ਰਾਜੇ ਕੇਰ ਬ੍ਰਿਤੰਤ। ਕਿਮ ਤੋ ਕਹੁ ਕਹਿ ਪਠ੍ਯੋ ਮਤੰਤ?'॥੨੨॥ਸੁਨਿ ਵਜ਼ੀਰ ਕਰ ਜੋਰਤਿ ਬੋਲਾ। 'ਜਾਨ ਆਪ ਕੋ ਅਪਨੋ ਓਲਾ[3]।ਨਮੋ ਠਾਨਿ ਬਹੁ ਕਰੀ ਪ੍ਰਸੰਸਾ। ਸਤਿਗੁਰ ਸੋਢੀ ਕੁਲ ਅਵਤੰਸਾ॥ ੨੩॥ਜਬਿ ਕੋ ਤੁਮ ਇਤ ਕੋ ਚਲਿ ਆਏ।ਕਈ ਬਾਰ ਸਿਮਰਤ ਪਛੁਤਾਏ[4]। ਅਬਿ ਨਰਿੰਦਰ ਹਿਤ ਨੰਦਨ ਬ੍ਯਾਹੂ। ਬ੍ਰਿੰਦ ਗਿਰਿੰਦ੍ਰਨਿ ਮੇਲ ਉਛਾਹੂ॥ ੨੪ ॥ ਚਢਿ ਕਹਿਲੂਰ ਤ੍ਯਾਗ ਕਰਿ ਆਏ। ਬਡੀ ਬਰਾਤ ਬਟੋਰਨ ਲ੍ਯਾਏ'।[5]'ਕਹੋ ਵਜ਼ੀਰ ਗਿਰੇਸ਼ਨ ਐਸੇ[6] –ਜੇ ਬਲ ਕੋ ਮਦ ਹੈ ਉਰ ਕੈਸੇ[7] ॥੨੫॥ ਤੌ ਬਿਨ ਸ਼ੰਕ ਸਮੁਖ ਚਲਿ ਆਵੋ।ਹਮ ਦਿਸ਼ ਤੇ ਨਹਿ ਦੇਰ ਲਗਾਵੋ।

[1]ਸਾਰਿਆਂ ਨੇ। [2]ਤਿੱਖਾ ਬਾਣ। [3]ਜਾਣਿਆਂ ਹੈ ਆਪ ਨੂੰ ਆਪਣਾ ਆਸਰਾ। [4]ਇਥੋਂ ਅੱਗੋਂ ਕੋਈ ਤੁਕ (ਜਾਂ ਤੁਕਾਂ) ਰਹੀ ਹੋਈ ਜਾਪਦੀ ਹੈ। ਗੁਰ ਬਿਲਾਸ ਵਿੱਚ ਇਹੋ ਪ੍ਰਸੰਗ ਹੈ, ਉਥੇ ਵਜ਼ੀਰ ਨੇ ਕਿਹਾ ਹੈ 'ਅਬ ਚਲੀਐ ਤਵਨੇ ਸਭ ਥਾਨਾ। ਆਨੰਦ ਪੁਰੇ ਬਿਮਲ ਅਸਥਾਨਾ'। ਇਥੇ ਉਪਰਲਾ ਭਾਵ ਰਹਿ ਗਿਆ ਇਸ ਗਲ ਤੋਂ ਸਹੀ ਹੋ ਜਾਂਦਾ ਹੈ ਕਿ ਅੱਗੇ ਅੰਕ ੨੬ ਵਿਚ ਗੁਰੂ ਜੀ ਇਸੇ ਗਲ ਦਾ ਉੱਤਰ ਦੇ ਰਹੇ ਹਨ ਜੋ ਗੁਰ ਬਿ: ਵਿਚ ਹੈ ਤੇ ਸੂ: ਪ੍ਰ: ਵਿਚ ਨਹੀਂ। [5](ਗੁਰੂ ਜੀਨੇ ਕਿਹਾ)। [6]ਹੇ ਵਜ਼ੀਰ! ਪਹਾੜੀ ਰਾਜਿਆਂ ਨੂੰ ਐਉਂ ਕਹੁ:– [7]ਜੇ ਬਲ ਦਾ ਹੰਕਾਰ ਕਿਸੇਤਰ੍ਹਾਂ ਦਾ ਬੀ ਹੈ।

[1]ਪਹੁੰਚਨਿ ਤੈਂ ਅਨੰਦਪੁਰਿ ਕਹ੍ਯੋ। ਇਸ ਬਿਧਿ ਹਮ ਨੇ ਨੀਕ ਨ ਲਹ੍ਯੋ॥
੨੬॥ਬਿਜੈ ਕਰੈਂਗੇ ਪੂਰਬ ਅਰਿ ਕੋ। ਪੁਨ ਗਮਨਹਿੰਗੇ ਆਪਨ ਪੁਰਿ ਕੌ।
ਦਗੇ ਬਾਜ਼ ਕੀ ਗੈਲ ਨ ਜਾਵੈਂ । ਕਹੈਂ ਅਪਰ ਮੁਖ, ਅਪਰ ਕਮਾਵੈਂ[2]॥੨੭॥
ਅਪਨੇ ਬਲ ਆਸ਼੍ਰਯ ਹਮ ਰਹੈਂ।ਜੋਨਿਰਬਲ ਤੇ ਪਰ*ਕੋ ਲਹੈਂ[3]।ਉਛਲਤਿ
ਮਮ ਤਰਕਸ਼ ਕੇ ਤੀਰ। ਪ੍ਰਵਿਸ਼ਹਿਂ ਤੂਰਨ ਰਿਪੁਨਿ ਸਰੀਰ ॥ ੨੮ ॥ ਜਨੋਂ
ਬਲਮੀਕ ਬਿਖੈ ਅਹਿ ਬਰੈਂ[4] । ਡਸੈਂ ਸ਼ੱਤ੍ਰ ਕੌਂ[5] ਤਤਛਿਨ ਮਰੈਂ। ਗਿਰਪਤਿ
ਹਿਤ ਬਰਾਤ ਪਹੁਨਾਈਂ[6]। ਲਖਿ ਆਗਮੌਨ ਸੁਧਾਰਿ ਬਨਾਈ॥੨੯॥ ਢਾਲ
ਬਿਸਾਲ ਥਾਲ ਕਰਿ ਆਗੇ॥ਘੇਵਰ ਖੜਗ ਦੇਉਂ ਤਨ ਖਾਂਗੇ[7]।ਗਨ ਗੁਲਕਾ
ਬਹੁ ਸ਼ੱਕਰਪਾਰੇ। ਖਪਰੇ ਬ੍ਰਿੰਦ ਜਲੇਬ ਉਤਾਰੇ ॥ ੩੦ ॥ ਸੂਰ ਸਮੂਹ
ਪਰੋਸਨਹਾਰੇ।ਤ੍ਰਿਪਤਾਵਹਿਂ ਬਹੁ ਭਾਂਤਿ ਕਰਾਰੇ[8]। ਰਖਹੁ ਬੀਰਤਾ ਛੁਧਾ[9] ਜਿ
ਮਨ ਮੈਂ।ਬਿਨਾ ਬਿਲਮ ਪਹੁੰਚਹੁ ਅਬਿ ਰਨ ਮੈਂ॥੩੧॥ਨਾਤੁਰ ਗੀਦੀ ਮੂਢ
ਗਵਾਰੋ। ਅਪਰ ਪੰਥ ਕੋ ਦੇਖਿ ਸਿਧਾਰੋ।ਸੁਨਹੁ ਵਜ਼ੀਰ! ਜਥਾ ਹਮ ਕਰਨੀ।
ਸਭਿ ਨਿਸ਼ਕਪਟ ਤੋਹਿ ਢਿਗ ਬਰਨੀ ॥ ੩੨ ॥ ਚਹੋ ਜੰਗ ਤੌ ਇਤ ਚਲਿ
ਆਵੋ। ਬਹੁ ਦਿਵਸਨਿ ਕੋ ਛੋਭ ਮਿਟਾਵੋ’ । ਇਮ ਸਤਿਗੁਰ ਜਬਿ ਸਾਢ
ਬਖਾਨੀ। ਨਹਿਂ ਕਹਿ ਸਕ੍ਯੋ ਦੂਤ ਕਛੁ ਬਾਨੀ ॥੩੩॥ਤਰੇ ਦ੍ਰਿਸ਼ਟਿ ਕਰਿ
ਬੈਠ੍ਯੋ ਰਹ੍ਯੋ ।–ਘਟ ਘਟ ਕੋ ਗ੍ਯਾਤਾ ਪ੍ਰਭੁ–ਲਹ੍ਯੋ।–ਕਪਟ ਗਿਰਿੰਦ੍ਰਨਿ
ਕੋ ਮਨ ਜਾਨਾ।ਕਿਮ ਸਹਿ ਸਕਹਿਂ ਆਪਨੀ ਹਾਨਾ[10]–॥੩੪॥ਇੱਤ੍ਯਾਦਿਕ
ਬਿਚਾਰਿ ਮਨ ਮਾਂਹੀ। ਨਿਸ਼ਚੈ ਲਖੀ ਪੰਥ ਦੈ ਨਾਂਹੀ[11]–। ਜੁਗ ਕਰ ਜੋਰਿ
ਬੰਦਨਾ ਠਾਨੀ। ਉਠਿ ਚਹਿ ਗਮਨ੍ਯੋ ਚਿੰਤ ਮਹਾਨੀ ॥ ੩੫॥ ਸਰਬ ਸਭਾ
ਕੌ ਕਰਿ ਕਰਿ ਨਮੋਂ । ਨਿਕਸਿ ਦ੍ਵਾਰ ਹਯ ਚਢਿ ਤਿਹ ਸਮੋਂ । ਜਹਿਂ ਕਹਿਂ
ਬੀਰ ਬ੍ਰਿੰਦ ਬਰ ਹੇਰੇ।ਪਿਖੇ ਪਠਾਨਨਿ ਕੇ ਬਹੁ ਡੇਰੇ॥੩੬॥ਆਯੁਧ ਅਧਿਕ

[1](ਵਜ਼ੀਰ ਨੇ ਗੁਰੂ ਜੀ ਨੂੰ ਮੁੜ ਅਨੰਦਪੁਰ ਚਲਣ ਲਈ ਕਿਹਾ ਹੋਸੀ, ਉਸ ਦੇ ਉਤਰ ਵਿਚ ਕਹਿੰਦੇ ਹਨ ਕਿ) ਤੂੰ ਸਾਨੂੰ ਕਿਹਾ ਹੈ ਕਿ ਅਨੰਦਪੁਰ ਮੁੜ ਕੇ ) ਚਲ ਪਹੁੰਚੋ ਐਉਂ ( ਜਾਣਾ ) ਸਾਨੂੰ ਚੰਗਾ ਨਹੀਂ ਲਗਦਾ, ਪਹਿਲਾਂ ਵੈਰੀ ਨੂੰ ਜਿੱਤਾਂਗੇ ਫੇਰ ਆਪਣੇ ਸ਼ਹਿਰ ਚਲਾਂਗੇ। [2]ਮੂੰਹੋਂ ਹੋਰ ਕਹਿੰਦੇ ਹਨ ਤੇ ਕਮਾਉਂਦੇ ਹੋਰ ਹਨ। [3]ਨਿਰਬਲ ਓਹ ਹਨ ਜੋ ਦੂਜੇ ਦਾ ( ਆਸਰਾ ) ਤੱਕਦੇ ਹਨ। [4]ਜਿਉਂ ਖੁੱਡਾਂ ਵਿਚ ਸਪ ਵੜਦੇ ਹਨ ( ਇਉਂ )। [5]ਵੈਰੀ ( ਦੇ ਸਰੀਰ ਵਿਚ ਧਸ ਕੇ ) ਡਸਣਗੇ। [6]ਪ੍ਰਾਹੁਣਚਾਰੀ। [7]ਤਨ ਨੂੰ ਚੀਰਨ ਵਾਲੀ ਤਲਵਾਰ ਰੂਪੀ ਘੇਵਰ ਦਿਆਂਗਾ। (ਅ) ਖਾਂਗੇ=ਖਾਣ ਲਈ। (ੲ) ਖਾਂਗੇ=ਖੰਗ, ਖੜਗ। [8]ਬਹੁਤ ਤਰ੍ਹਾਂ ਕਰੜੇ। [9]ਸੂਰਮੱਤਣ ਰੂਪੀ ਭੁੱਖ। [10]( ਤੇ ਸੋਚਣ ਲਗਾ ਕਿ ਸ਼੍ਰੀ ਗੁਰੂ ਜੀ ) ਆਪਣੀ ਹਾਨੀ ਕਿਸ ਤਰ੍ਹਾਂ ਸਹਾਰ ਸਕਦੇ ਹਨ। [11]ਰਾਹ ਨਹੀਂ ਦੇਣਗੇ।　　*ਪਾ:–ਪਦ।

ਮੋਲ ਕੇ ਧਰੈਂ। ਚਪਲ ਬਲੀ ਹਯ ਊਪਰ ਚਰੈਂ। ਸਿੱਖ ਸੁਭਟ ਸਮੁਦਾਇ ਸਿਵਰ ਮੈਂ। ਜਥਾ ਸ਼ੇਰ ਕਾਨਨ ਗਿਰਵਰ ਮੈਂ[1]॥੩੭॥ ਤੁਰੰਗ ਤਬੇਲੇ ਥਿਤ ਗਨ ਲੈਨ[2]। ਅਨਿਕ ਦੇਸ਼ ਕੇ ਭਟ ਬਿਨ ਚੈਨ*। ਨਾਨਾ ਰੀਤਿ ਦਿਪਤ ਹੱਥਨਾਰਿ। ਹੇਰਤਿ ਹਹਿਰ[3] ਹਿਰਾਨ ਬਿਚਾਰਿ[4] ॥੩੮॥—ਦੁਰਗ ਮਹਾਂ ਦਿਢ ਦੀਰਘ ਦਿਪੈ। ਥਲਥਲ ਥਿਰੇ ਸੁਚੇਤੀ ਥਪੈ[5]। ਬਸ੍ਯੋ ਨਗਰ ਬਹੁ ਬਿਚਰਤਿ ਮਾਨਵ। ਨਿਜ ਬਿਵਹਾਰ ਕਰਤਿ ਹਿਤ ਠਾਨਵ[6]—॥੩੯॥ ਨਿਕਸਿ ਵਹਿਰ ਗਮਨ੍ਯੋਂ ਲਘੁ ਦੂਰੀ[7]। ਉਪਬਨ[8] ਪਿਖ੍ਯੋ ਰਚਨ ਜਿਸ ਰੂਰੀ। ਨਾਨਾ ਜਾਤਿ ਤਰੋਵਰੁ ਖਰੇ। ਸੁਮਨਸ ਖਰੇ ਸ਼ੁਭਨ ਖਗ ਰਰੇ[9]॥੪੦॥ ਸੰਗੀ ਮਨੁਖਨਿ ਸੰਗ ਬਖਾਨਾ। 'ਗੁਰ ਪ੍ਰਤਾਪ ਤੁਮ ਪਿਖਹੁ ਮਹਾਨ। ਚਢਿ ਅਨੰਦਪੁਰ ਤੇ ਇਤ ਆਏ। ਗਿਰ ਕਾਨਨ ਮਹਿ ਨਗਰ ਬਸਾਏ ॥ ੪੧ ॥ ਥੋਰੇ ਦਿਵਸਨ ਮਹਿਂ ਅਸ ਰਚਨਾ। ਨਰਨਿ ਸਮਾਜ ਭਯੋ ਬਡ ਸਚਨਾ[10]। ਬ੍ਰਿੰਦ ਬਾਹਿਨੀ ਜਹਿਂ ਕਹਿ ਛਾਈ[11]। ਸ਼੍ਰੀ ਜਮਨਾ ਤਟ ਸੁੰਦਰ ਥਾਈਂ'॥੪੨॥ ਇੱਤ੍ਯਾਦਿਕ ਕਹਿ ਕਰਿ ਚਲਿ ਜਾਵਤਿ। ਸਤਿਗੁਰ ਕੀਰਤਿ ਸਭਿਨਿ ਸੁਨਾਵਤਿ। ਪਹੁੰਚ੍ਯੋ ਸੈਲ-ਪਤਿਨਿ ਜਹਿਂ ਡੇਰਾ। ਸਭਿਹਿਨਿ ਰਿਦੈ ਸੰਦੇਹ ਬਡੇਰਾ॥੪੩॥—ਕਲਗ਼ੀਧਰ ਮਗ ਦੇਹਿਂ ਕਿ ਨਾਂਹੀ। ਦਲ ਬਿਸਾਲ ਕੋ ਸੁਨਿ ਡਰਪਾਹੀਂ[12]—। ਕੇਤਿਕ ਕਹੈਂ 'ਗੁਰੂ ਬਰ ਬੀਰ। ਕਿਮਹੁੰ ਨ ਉਲੰਘਨਿ ਦੇਹਿ ਬਹੀਰ ॥੪੪॥ ਨ੍ਰਿਭੈ ਰਹਤਿ ਹੈਂ ਜੋ ਬਡ ਜੋਧਾ। ਗਿਨਹਿਂ ਨ ਬਹੁਤ, ਕਰਹਿਂ ਰਣ ਕ੍ਰੋਧਾ[13]†। ਪੁਨ ਤਿਨ ਕੇ ਘਰ ਊਪਰ ਮਗ ਕੇ। ਕਹੋ ਨ੍ਰਿਪਨ ਕੇ ਤਜਹਿਂ ਨ ਭਗਕੇ[14]॥੪੫॥ ਸ਼ਸਤ੍ਰ ਧਾਰੀਅਨਿ ਮਹਿਂ ਅਤਿ ਸ੍ਰੇਸ਼ਟ। ਦੇਗ਼ ਤੇਗ਼ ਕੇ ਧਨੀ ਸੁ ਜੇਸ਼ਟ[15]'। ਇੱਤ੍ਯਾਦਿਕ ਬੋਲਤਿ ਮਿਲਿ ਕਰਿਕੈ। ਮਨੈ ਪਰਬਤੀ ਸੰਸੈ ਧਰਿਕੈ[16]॥੪੬॥

[1]ਪਹਾੜੀ ਜੰਗਲ ਵਿਚ। [2]ਕਤਾਰ, ਲਾਰ [ਅੰ:, ਲਾਈਨ Line]। [3]ਕੰਬਿਆ। [4]ਹੈਰਾਨ ਹੋਕੇ ਵਿਚਾਰਦਾ ਹੈ। [5]ਸੁਚੇਤੀ ਕਰਦੇ ਹਨ। [6]ਪ੍ਰੇਮ ਕਰਕੇ। [7]ਥੋੜੀ ਦੂਰ ਤਕ। [8]ਬਾਗ। [9]ਫੁੱਲਾਂ (ਦੇ ਬੂਟੇ) ਖੜੇ ਹਨ (ਤੇ) ਸ਼ੋਭਦੇ ਹਨ ਪੰਛੀ ਚਹਿਕਦੇ। [10]ਇਕੱਠਾ। [11]ਫੈਲੀ ਹੋਈ ਹੈ। [12](ਸਾਡਾ) ਦਲ ਬਹੁਤਾ ਸੁਣਕੇ ਡਰਦੇ ਹਨ (ਕਿ ਨਹੀਂ ਗੁਰੂ ਜੀ)। [13]( ਆਪ ) ਜੁ ਵੱਡਾ ਜੋਧਾ ਹੈ ਨਿਰਭੈ ਰਹਿੰਦਾ ਹੈ, (ਜਦੋਂ) ਕ੍ਰੋਧ ਕਰਕੇ ਰਣ ਕਰਦਾ ਹੈ ਤਾਂ ਬਹੁਤਿਆਂ ਦੀ ਗਿਣਤੀ ਨਹੀਂ ਕਰਦਾ ਭਾਵ ਪ੍ਰਵਾਹ ਨਹੀਂ ਕਰਦਾ। (ਅ ਜੋ ਵੱਡੇ ਵੱਡੇ ਜੋਧੇ ( ਉਹਨਾਂ ਪਾਸ ਰਹਿੰਦੇ ਹਨ ) ਓਹ ( ਭਾਵੇ ) ਕ੍ਰੋਧ ਨਾਲ ਲੜਦੇ ਹਨ, (ਸ਼ੱਤ੍ਰੂਆਂ ਦੀ) ਬਹੁਤੇਤ ਨੂੰ ਗਿਣਦੇ ਨਹੀਂ ਭਾਵ ਕੁਛ ਸ਼ੈ ਨਹੀਂ ਸਮਝਦੇ। [14]ਨੱਸਕੇ। [15]ਬੜੇ। [16]ਪੈਰਬਤ ਵਾਸੀ ਮਨ ਵਿੱਚ ਸੰਸਾ ਧਾਰਕੇ ਮਿਲਿ ਮਿਲਿਕੇ ਗੱਲਾਂ ਕਰਦੇ ਹਨ। (ਅ) ਮਨੈ ਪਰਬਤੀ=ਪਰਬਤੀ ਮਾਨੂ=ਭਾਵ ਪਹਾੜੀ ਆਦਮੀ।

*ਪਾ:—ਬਿਤ ਹੈਨ। †ਪਾ:—ਰੋਧਾ।

ਇਤਨੇ ਮਹਿਂ ਵਜ਼ੀਰ ਚਲਿ ਆਯੋ।ਗੁਰਬਚ ਸੁਨਿਬੋਦਲ ਉਮਡਾਯੋ।"ਦਿਯੋ ਕਿ ਨਹੀਂ ਪੰਥ ਹਿਤ ਜਾਨੈ? ਲਰਹਿ ਕਿ ਨਹੀਂ,ਮੇਲ ਕੋ ਠਾਨੈ?"॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਵਜ਼ੀਰ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥ ੧੩. ਕੇਵਲ ਦੂਲਹੁ ਤੇ ਵਜ਼ੀਰ ਦੇ ਲੰਘਣ ਦੀ ਆਗਯਾ ਲੈਣੀ]।

ਦੋਹਰਾ ॥ ਭੀਮਚੰਦ ਸੁਧਿ ਗੁਰੂ ਕੀ ਕਰਤਿ ਪ੍ਰਤੀਖਨ ਚੀਤ।[1]ਗਮਨਯੋ ਸ਼ੀਘ੍ਰ ਢੁਕਾਉ ਹਿਤ ਮਿਲਹਿਂ ਅਨਿਕ ਨ੍ਰਿਪ ਮੀਤਿ[2] ॥੧॥ ਚੌਪਈ॥ ਉਤਰਿ ਤੁਰੰਗ ਤਤਕਾਲ ਵਜ਼ੀਰ। ਪਹੁੰਚਯੋ ਚਲਿ ਗਿਰਪਤਿ ਕੇ ਤੀਰ। ਮੁਸਕਾਵਤਿ ਮੁਖ ਨਿਕਟਿ ਬਿਠਾਰਾ। [3]"ਕਹੋ ਕਹਾਂ ਸਤਿਗੁਰੂ ਉਚਾਰਾ?"॥੨॥ਸੁਨਿ ਮੰਤ੍ਰੀ ਕਰ ਜੋਰਿ ਬਖਾਨਾ। 'ਕਲਗ਼ੀਧਰ ਤੁਮਰੋ ਛਲ ਜਾਨਾ।—ਅਪਨੇ ਅਰਥ[4]ਹੇਤੁ ਬਨ ਮੀਤਾ।ਪੁਨ ਤਤਛਿਨ ਹੋਵਤਿ ਬਿਪਰੀਤਾ[5]—॥੩॥ਸਾਹਿਬ ਕਰਾਮਾਤ ਗੁਰੁ ਪੂਰਾ। ਕਿਮ ਪੁਜ ਸਕਹਿ ਤਿਨਹੁੰ ਢਿਗ ਕੂਰਾ। ਕਹੀ ਜਾਇ ਕਰਿ ਅਧਿਕ ਪ੍ਰਸੰਸਾ। ਸੁਨਿ ਕਰਿ ਸੋਢਿ ਬੰਸ ਅਵਤੰਸਾ॥੪॥ਕਪਟ ਸਮੇਤ ਜਾਨਿ ਨਹਿਂ ਮਾਨੀ। ਭਰੀ ਬੀਰ ਰਸ ਗਿਰਾ ਬਖਾਨੀ।—ਇਸ ਮਗ ਮਹਿਂ ਨਹਿਂ ਉਲੰਘਨ ਦੈ ਹੌਂ।ਰੋਕਿ ਬਿਲੋਕਤਿ ਸ਼ੋਕ ਉਪੈ ਹੌਂ[6]॥੫॥ਜੇ ਗਿਰ ਪਤਿਨਿ ਬਿਖੈ ਬਲ ਭਾਰੀ। ਦਲ ਸਕੇਲ ਚਲਿ ਆਉ ਅਗਾਰੀ। ਬਿਗਰੇ ਰਹਹੁ ਅਨੰਦ ਪੁਰਿ ਜਬਿ ਕੋ[7]।ਲਰਿਬੇ ਤਯਾਰ ਅਹੈਂ ਹਮ ਤਬਿਕੋ॥੬॥ਜੰਗ ਖੇਤ ਅਭਿਲਾਖਾ ਰਾਖੀ। ਪੁਰਵਹੁ ਅਬਹਿ ਆਨਿ—ਗੁਰ ਭਾਖੀ।—ਕਰਨਿ ਸੰਧਿ[8] ਕੋ ਕਾਜ ਨ ਕੋਈ।ਬਨਹਿ ਮਿਲਹਿਂ ਗਨ ਸ਼ਸਤ੍ਰਨਿ ਸੋਂ ਈ[9]॥੭॥ ਖਰੇ ਪੰਚ ਸੈ ਸੁਭਟ ਅਗਾਰੀ।ਕਰਹਿਂ ਪ੍ਰਤੀਖਨ ਤੁਮ ਅਸਵਾਰੀ। ਗੁਰ ਦਲ ਮਹਿਂ ਨਹਿ ਬਿਲਮ ਰਤੀਕੀ[10]।ਚਾਹਿ ਪਿਖਿਨਿਤੁਮ ਚਮੂੰ ਗਤੀਕੀ[11]"॥੮॥ ਭੀਮਚੰਦ ਸੁਨਿ ਚਿੰਤ ਬਿਸਾਲਾ।—ਪਰਯੋ ਬਿਘਨ ਕਿਮ ਹੋਇ ਨ ਟਾਲਾ। ਬਨਾਹ ਦਿਵਸ ਅਬਿ ਆਇ ਨਜੀਕਾ। ਪਰਹਿ ਜੰਗ ਬਡ, ਹੋਹਿ ਨ ਠੀਕਾ ॥੯॥ ਅਪਰ ਪੰਥ ਜੈਬੇ ਕਹੁ ਨਾਂਹੀ। ਜੋ ਕੋ ਅਹੈ ਦੂਰ ਕੋ ਜਾਹੀ[12]। ਥਿਤ

---

[1]ਜਾਣ ਵਾਸਤੇ ਰਾਹ। [2](ਜੋ ਭੀਮਚੰਦ) ਜਾ ਰਿਹਾ ਸੀ ਅਨੇਕਾਂ ਰਾਜੇ ਮਿੱਤ੍ਰਾਂ ਨੂੰ ਨਾਲ ਮਿਲਾ ਕੇ ਢੁਕਾਉ ਲਈ। [3]ਭੀਮਚੰਦ ਨੇ ਪੁੱਛਿਆ। [4]ਅਪਣੇ ਮਤਲਬ। [5]ਉਲਟ,ਵਿਰੋਧੀ। [6]ਰੋਕਾਂਗਾ ਤੇ ਦੇਖਦਿਆਂ ਦੇਖਦਿਆਂ ਸ਼ੋਕ ਉਪਾਇਆਂਗਾ,ਭਾਵ ਸ਼ੱਤ੍ਰੂ ਨੂੰ ਨਾਸ਼ ਕਰਾਂਗਾ। (ਅ) (ਜੇ ਰਾਜੇ ਵਲੋਂ ਮੈਂ ਆਪਣੀ ਇਸ ਗਲ ਵਿਚ ਰੋਕ=) ਅੜੀ ਵੇਖਾਂਗਾ ਤਾਂ ਸ਼ੋਕ ਉਪਾਵਾਂਗਾ। [7]ਜਦ ਅਨੰਦਪੁਰ (ਸੀ) ਤਦ ਦੇ ਵਿਗੜੇ ਰਹਿੰਦੇ ਹੋ। [8]ਮੇਲ। [9]ਸਮੂਹ ਸ਼ਸਤ੍ਰਾਂ ਨਾਲ ਹੀ ਮੇਲ ਗੇਲ ਬਣੇਗਾ (ਹੁਣ)। [10]ਰਤੀ ਕੁ ਬੀ [11]ਸੈਨਾਂ ਦੀ ਚਾਲ ਦੇਖਣ ਦੀ। [12]ਦੂਰ ਦੀ ਜਾਂਦਾ ਹੈ।

ਜੈ ਹੈ ਸਾਹੇ ਕੋ ਸਮੈਂ । ਆਨਿ ਬਨੀ ਅਸਮੰਜਸ[੧] ਹਮੈਂ–॥੧੦॥ ਚਿਤਵਤਿ
ਗਿਰਪਤਿ ਸਕਲ ਬੁਲਾਏ।ਕਰਿ ਆਦਰ ਨਿਜ ਨਿਕਟਿ ਬਿਠਾਏ। 'ਮਿਲਿ
ਮਸਲਤ ਕੀਜਹਿ ਅਬਿ ਕੈਸੇ। ਸਮਧੀ ਸਦਨ ਪਹੂੰਚਹਿ ਜੈਸੇ॥੧੧॥ ਗੁਰੂ
ਕੈਨੇ ਤੇ ਇਹ ਸੁਧਿ ਆਈ। ਦੇਤਿ ਨ ਮਗ ਦ੍ਰਿਢ ਹੇਤੁ ਲਰਾਈ[੨]"। ਸੁਨਿ
ਸੈਲੇਂਦ੍ਰਨਿ ਕਰਿ ਹੰਕਾਰਾ। ਸਭਿਹਿਨਿ ਧੀਰਜ ਹੇਤੁ ਉਚਾਰਾ॥੧੨॥'ਕਹਾਂ
ਤ੍ਰਾਸ ਚਿਤ ਮੈਂ ਤੁਮ ਕੀਨੋ। ਇਤੋ ਕਟਕ[੩] ਇਕੱਤ੍ਰ ਕਰਿ ਲੀਨੋ*। ਸੁਧੇ
ਗਮਨਹਿ ਪੰਥ ਮਝਾਰੇ।ਬਨ ਅਰਿ ਅਰਹਿ ਜਿ ਆਇ ਅਗਾਰੇ[੪]॥੧੩॥ਬੀਨ
ਬੀਨ ਹਮ ਸੁਭਟ ਬਟੋਰੈਂ[੫]ਹੇਲ ਘਾਲਿ[੬]ਰਿਪੁ ਊਪਰ ਦੌਰੈਂ।ਸਭਿਨਿ ਧਕਾ-
ਵਹਿ ਕਰਹਿ ਕਿਨਾਰੇ[੭]। ਦ੍ਰਿਢ ਹ੍ਵੈ ਕਰੈਂ, ਰਹੈਂ ਬਲਿ ਭਾਰੇ॥੧੪॥ ਗੁਲਕਾਂ
ਸ਼ਲਖਨਿ ਮਾਰਹਿ ਤਕਹੀ। ਰਿਪੁ ਬਹੀਰ ਪਰ ਆਇ ਨ ਸਕਹੀ।ਸਨੈ ਸਨੈ
ਮਗ ਉਲੰਘਹਿ ਸਾਰੇ। ਚਢਿ ਨੌਕਾ ਜਮੁਨਾ ਪਰਿ ਪਾਰੇ॥੧੫॥ਜਬਿ ਸਮਾਜ
ਪਰਲੈ ਹੁਇ ਕੂਲ[੮]। ਦੇ ਕਰਿ ਇੱਕ ਬਾਰ ਦਲ ਹੂਲ[੯]। ਡੇਰੇ ਮਹਿ ਤਬਿ†
ਕਰੀਅਹਿ ਛੂਟ। ਸ਼ਸਤ੍ਰ ਬਸਤ੍ਰ ਧਨ ਲੀਜਹਿ ਲੂਟ ॥੧੬॥ ਦਲ ਬਲ ਤੇ
ਗੁਰ ਸੈਨ ਹਟਾਇ। ਲੂਟਤਿ ਚਲਹਿਂ ਨਿਸ਼ਾਨ ਬਜਾਇ'। ਇਮ ਜਸਵਾਲ
ਕੇਸਰੀ ਚੰਦ। ਕਹ੍ਯੋ ਗੁਪਾਲ ਗੁਲੇਰ ਨਰਿੰਦ ॥ ੧੭ ॥ ਸੰਗ ਕ੍ਰਿਪਾਲ
ਕਟੋਚਿਨ ਆਦਿ।ਭਯੋ ਪਰਸਪਰ ਚਲਨਿ ਸੰਬਾਦ।ਭੀਮਚੰਦ ਸਤਿਗੁਰ ਕੋ
ਜਾਨਹਿ ।–ਆਯੁਧ ਧਾਰੀ ਬੀਰ–ਪਛਾਨਹਿ॥੧੮॥ਨਹਿ ਲਰਿਬੇ ਕੀ ਮਸ-
ਲਤ ਮਾਨੀ। 'ਨਹਿਂ ਆਛੀ,ਦੁਖਦਾਨ ਮਹਾਨੀ[੧੦]'।ਕਹੁ ਵਜ਼ੀਰ! ਉਲੰਘਨ
ਕੀ ਬਾਤ। ਕਿਮ ਰਹਿ ਆਇ ਬਜਾਹ ਕੀ ਬਾਤ ॥ ੧੯ ॥ ਗੁਰ ਢਿਗ
ਦਲ ਕੇਤਿਕ ਮਿਲਿ ਗਯੋ। ਕਿਮ ਠਕੁਰਾਈ[੧੧] ਠਾਨਤਿ ਭਯੋ। ਤੁਮ ਮਤਿ
ਮਹਿਂ ਆਵਤਿ ਕਹੁ ਕੈਸੇ ? ਬਿਘਨ ਨ ਪਰਹਿ ਆਨ ਕਰਿ ਜੈਸੇ'॥ ੨੦ ॥
ਸੁਨਤਿਬੈਨ ਪਰਧਾਨ ਬਖਾਨੈ।'ਸਭਿਗਿਰਿੰਦ੍ਰ ਤੁਮਬਹੁ ਬੁਧਿਵਾਨੈ। ਨਿਕਟ
ਚਮੂੰ ਭੀ ਅਹੈ ਮਹਾਨਾ[੧੨]। ਤਊ ਨ ਹੋਵਹੁ ਗੁਰੂ ਸਮਾਨਾ ॥ ੨੧ ॥ ਲਾਖਹੁੰ
ਨੰਮ੍ਰਿ ਹੋਇਂ ਨਰ ਪਾਇਨ। ਆਨਹਿਂ ਅਰਪਹਿਂ ਅਨਿਕ ਉਪਾਇਨ। ਸ਼੍ਰੀ

[੧]ਅਣ ਬਣ। [੨]ਲੜਾਈ ਕਰਨ ਲਈ ਦ੍ਰਿੜ ਹੈ। [੩]ਸੈਨਾ। [੪]ਸ਼ੱਤ੍ਰੂ ਬਣਕੇ ਜੋ ਅੱਗੇ ਆਕੇ ਅੜੇਗਾ। [੫]ਇਕੱਠੇ ਕਰਾਂਗੇ। [੬]ਹੱਲਾ ਦੇਕੇ। [੭]ਪਾਸੇ ਕਰਾਂਗੇ (ਰਾਹ ਤੋਂ) । [੮]ਪਰਲੇ ਕਿਨਾਰੇ ਤੇ ਹੋ ਜਾਏਗਾ। [੯]ਹੱਲਾ ਕਰਕੇ। [੧੦](ਲੜਨ ਦੀ ਸਲਾਹ) ਚੰਗੀ ਨਹੀਂ ਦੁਖਦਾਈ ਹੈ ਬਹੁਤ। [੧੧]ਸਰਦਾਰੀ। (ਅ) ਰਜਧਾਨੀ ਸਾਜੀ ਹੈ। [੧੨]ਬਹੁਤ ਹੈ (ਤੁਹਾਡੇ ਪਾਸ)।

*ਇਥੋਂ ਸਪਸ਼ਟ ਹੈ ਕਿ ਰਾਜਿਆਂ ਨਾਲ ਫੌਜ ਬਹੁਤ ਸੀ। †ਪਾ:–ਹਬ।

ਨਾਨਕ ਕੀ ਗਾਦੀ ਸਾਥ। ਕਿਮ ਸਮਸਰਤਾ ਹੁਇ ਗਿਰ ਨਾਥ ! ॥ ੨੨॥
ਅਬਿ ਅਨੰਦ ਪੁਰਿ ਤੇ ਸੌ ਗੁਨਾ। ਦਲ ਪ੍ਰਤਾਪ ਬਾਢ੍ਯੋ ਅਤਿ ਘਨਾ।ਸੁਭਟ
ਸ਼ਸਤ੍ਰ ਜੁਤਿ ਜਿਤ ਕਿਤ ਖਰੇ। ਪੁਸ਼ਟ ਤੁਰੰਗਮ ਗਨ ਬਲ ਭਰੇ ॥ ੨੩ ॥
ਅਤਿ ਉਤਸਾਹ ਚਮੂੰ ਬਹੁ ਦੀਖਾ। ਲਰਿ ਕਰਿ ਕੋਇ ਨ ਬਨੈ ਸਰੀਖਾ[1]।
ਜਮਨਾ ਤਟ ਲੌ ਦੇਹਿਂ ਨ ਜਾਨੇ। ਵਧਹਿਂ ਅਗਾਊ ਕਰਿ ਘਮਸਾਨੇ[2]॥੨੪॥
ਕਿਮ ਤਿਨ ਕੌ ਲੂਟਨਿ ਤੁਮ ਚਾਹਾ।ਰਾਤਿ ਦਿਵਸ ਜਿਨ ਲਰਨਿ ਉਮਾਹਾ।
ਧਨ ਹੰਕਾਰ ਨ ਕੀਜਹਿ ਐਸੇ। ਪਸ਼ਚਾਤਾਪ ਬਿਸੂਰਹੁ ਜੈਸੇ ॥ ੨੫ ॥ ਮੈਂ
ਦੇਖੀ ਸਭਿ ਰੀਤਿ ਬਿਚਾਰੀ। ਗੁਰੂ ਨ ਉਲੰਘਨਿ ਦੇਹਿ ਅਗਾਰੀ। ਕਿਸ
ਬਿਧਿ ਹੋਤਿ ਸਾਮਤਾ[3] ਨਾਂਹੀ। ਲਰਿਬੇ ਬਿਜੈ ਨਹੀਂ ਰਨ ਮਾਂਹੀ ॥ ੨੬ ॥
ਔਰ ਉਪਾਵ ਏਕ ਮੈਂ ਜਾਨਾ। ਦੂਲਹੁ ਇਸ ਮਗ ਕਰਹੁ ਪਯਾਨਾ। ਇਕ
ਦੁਇ ਸੇਵਕ ਲੇ ਕਰਿ ਸੰਗ। ਸਨਮੁਖ ਗਮਨਯੋਂ ਜਾਇ ਨਿਸੰਗ[4]॥ ੨੭ ॥
ਬ੍ਯਾਹ ਸਮੇਂ ਪਹੁੰਚੈ ਸਸੁਰਾਰੇ। ਫੇਰੇ ਫਿਰਹਿ ਕਾਜ ਕੌ ਸਾਰੇ। ਅਪਰ
ਜਾਹਿਂ ਸਭਿ ਮਾਰਗ ਦੂਜੇ। ਸਨੇ ਸਨੇ ਚਲਿ ਕੈ ਤਹਿਂ ਪੂਜੇ[5] ॥ ੨੮ ॥
ਆਛੋ ਜਤਨ ਅਹੈ ਇਕ ਏਹੀ। ਅਪਰ ਬਿਧੀ ਉਰ ਆਇ ਨ ਕੇਹੀ'।
ਸੁਨਤਿ ਕੇਸਰੀ ਅਪਰ ਗੁਪਾਲ। ਸਭਾ ਬੀਚ ਬੋਲੇ ਤਿਸ ਕਾਲ ॥ ੨੯ ॥
ਕਹਾਂ ਬਾਤ ਤੈਂ ਕਹੀ ਵਜ਼ੀਰ ?। ਹਮ ਕੋ ਨਾਂਹਿ ਨ ਜਾਨਯੋਂ ਬੀਰ। ਕਰਿ
ਕਾਤੁਰ ਸਭਿ ਚਹਤਿ ਹਟਾਇਓ[6]। ਕਹਾਂ ਗੁਰੂ ਢਿਗ ਦੇਖ੍ਯੋ ਜਾਇ?॥੩੦॥
ਕੌਨ ਜਾਤਿ ਕੇ ਹੈਂ ਬਰ ਬੀਰ ? ਕਟਕ[7] ਬਟੋਰਿ ਜੁ ਰਾਖ੍ਯੋ ਤੀਰ। ਕੇਤਿਕ
ਗਿਨਤੀ ਮਹਿਂ ਮਨੁ[8] ਜਾਨੇ ? ਕੇਤਿਕ ਅਸੁ[9] ਕਿਸ ਬਿਧ ਸਵਧਾਨੇ ?'
॥੩੧॥ਸੁਨਿ ਵਜ਼ੀਰ ਗਿਰਨਾਥਹਿ ਸਾਥ।ਕਹਤਿ ਭਯੋ ਗੁਰ ਦਲ ਕੀ ਗਾਥ।
'ਘਨੇ ਪਠਾਨ ਬਨ੍ਯੋ ਹਥਯਾਰ[10]। ਸਭਿ ਤੇ ਉਰੇ ਪਰੇ[11] ਬਲਧਾਰਿ ॥ ੩੨ ॥
ਬਾਨ ਸਰਾਸਨ ਧਾਰਨਹਾਰੇ। ਖੜਗ ਤੁਪਕ ਯੁਤ ਭਿੜਨਿ ਕਰਾਰੇ। ਦੇਸ਼
ਬਿਦੇਸ਼ੀ ਭਟ ਸਿਖ ਸੰਗਤਿ। ਥਲ ਥਲ ਥਿਰੇ ਪਿਖੀ ਬਹੁ ਪੰਗਤਿ॥ ੩੩॥
ਬ੍ਰਿੰਦ ਉਦਾਸੀ ਬਿਚਰਤਿ ਹੇਰੇ। ਖਾਇਂ ਕੜਾਹਿ ਸੁ ਪੁਸ਼ਟ[12] ਬਡੇਰੇ। ਰਿਦੇ

[1]ਭਾਵ ਕੋਈ ਬਰਾਬਰ ਨਹੀਂ ਢੁੱਕ ਸਕਦਾ। [2]ਅੱਗੇ ਵਧ ਕੇ ਘਮਸਾਨ ਕਰਨਗੇ। [3]ਸੁਲਹ। (ਅ) ਸਮਤਾ। [4]ਸਾਹਮਣੇ (ਗੁਰੂ ਜੀ ਦੇ) ਨਿਸ਼ੰਗ ਹੋਕੇ ਟੁਰਿਆ ਜਾਵੇ। [5]ਤਿਥੇ ਪੁੱਜਣ। [6]ਕਾਇਰ ਕਰਕੇ ਸਾਰਿਆਂ ਨੂੰ (ਜੰਗ ਤੋਂ) ਹਟਾਇਆ ਚਾਹੁੰਦਾ ਹੈ। [7]ਸੈਨਾ। [8]ਮਨੁੱਖ, ਆਦਮੀ। [9]ਘੋੜੇ। [10]ਹਥਯਾਰਬੰਦ। [11](ਡੇਰਾ ਪਾਈ) ਪਏ ਹੋਏ ਹਨ। [12]ਮੋਟੇ।

ਅਚੰਭ ਭਯੋ ਦਲ ਜੋਵਾ। ਸੰਗ੍ਰਹਿ ਇਤੋ ਕਵਨ ਬਿਧਿ ਹੋਵਾ॥ ੩੪॥ ਅਤਿ ਉਤਸਾਹ ਲਰਨ ਕੌ ਜਿਨ ਮੈਂ।ਲਖੀਅਤਿ ਮਨੋ ਲਈ ਜੈ ਰਨ ਮੈਂ।ਮੈਂ ਮਸਲਤ ਕਬਿ ਕਹੌਂ ਨ ਲਰਿਬੋ।ਤੁਮ ਕਰੀਅਹਿ ਜਿਸ ਬਿਧਿ ਬੁਧਿ ਧਰਿਬੋ॥੩੫॥ ਸੁਨਿ ਵਜ਼ੀਰ ਤੇ ਗੁਰ ਕੀ ਗਾਥਾ। ਠਾਨੀ ਮੌਨ ਜਿਤਿਕ ਗਿਰਨਾਥਾ।ਭੀਮਚੰਦ ਕੋ ਚਿੰਤ ਬਿਲੰਦਾ।-ਛੰਦ ਬੰਦ ਕੋ ਨਹੀ ਪੁਜੰਦਾ[1]-॥ ੩੬॥ 'ਸੁਨਿ ਵਜ਼ੀਰ! ਤੈਂ ਮੰਤ੍ਰ[2] ਬਤਾਵਾ। ਦੂਲੋ ਏਕਲ ਚਹੈਂ ਪਠਾਵਾ।ਜੋ ਸਤਿਗੁਰ ਗਹਿ ਕਰਿਹੈਂ ਕੈਦ। ਬਹੁਰ ਛੁਟਾਵਨਿ ਕਹਾਂ ਉਮੈਦ॥੩੭॥ ਪ੍ਰਿਯ ਸੁਤ ਕੌ ਇਮ ਬਿਘਨ ਬਿਸਾਲਾ। ਮੋਤੇ ਸਹ੍ਯੋ ਨ ਜਾਇ ਕਰਾਲਾ। ਅਪਜਸੁ ਜਗ ਮਹਿ ਭਾਖਹਿਂ ਸਾਰੇ। ਬੁਧਿ ਅਰੁ ਬਲ ਮੇਰੋ ਧਿਧਕਾਰੇ[3] ॥ ੩੮ ॥ ਗੁਰ ਕੋ ਧਨ ਕੀ ਚਾਹਿ ਨ ਕੋਇ[4]। ਜਿਸ ਕੌ ਦੇ ਮੁਰਵਾਵੈਂ ਸੋਇ[5] ।ਮਸਲਤ ਆਪ ਕਰੋ ਹਿਤ ਜਾਨੈ[6]। ਜਿਮ ਦੂਲਹੁ ਸ੍ਰੀ ਨਗਰ ਪਯਾਨੈ'॥ ੩੯ ॥ ਸੁਨਿ ਪਰਧਾਨ ਬਖਾਨੋ ਬੈਨਾ।'ਭੋ ਗਿਰਿੰਦ੍ਰ! ਇਮ ਕੀਜੈ ਭੈਨਾ।ਗੁਰੂ ਗੰਭੀਰ ਧੀਰ ਬਲਬੀਰ। ਇਮ ਨਹਿ ਕਰਹਿ ਗਏ ਤੇ ਤੀਰ॥੪੦॥ਮਹਾਂ ਕ੍ਰਿਪਾਲੁ ਗਯਾਨਿ ਗੁਨਵੰਤਾ। ਅਸ ਕਾਰਜ ਨਹਿਂ ਕਰਹਿ ਕਦੰਤਾ।ਉਰ ਨਿਚਿੰਤ ਹੁਇ ਸੁਤ ਪਠਿ ਦੀਜੈ। ਮਾਰਗ ਅਪਰ ਆਪ ਗਮਨੀਜੈ॥੪੧॥ ਮਸਲਤ ਸਾਰ[7] ਮਾਨਿ ਇਹ ਮੇਰੀ। ਜਾਨਿ ਆਪਨੀ ਛੇਮ[8] ਭਲੇਰੀ। ਅਪਰ ਉਪਾਇ ਨਹੀਂ ਬਨਿ ਆਵੈ। ਜਿਸ ਤੇ ਸਿਰੀ ਨਗਰ ਮਹਿਂ ਜਾਵੈਂ'॥੪੨॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਮਸਲਤ ਕਰਨਿ' ਪ੍ਰਸੰਗ ਬਰਨਨੰ ਨਾਮ ਤ੍ਰਿਯੋਦਸਮੋ ਅੰਸੂ ॥ ੧੩॥

੧੪. [ਭੀਮਚੰਦ ਦਾ ਪੁੱਤ੍ਰ ਤੇ ਵਜ਼ੀਰ ਸ੍ਰੀ ਨਗਰ ਪੁੱਜੇ]।

ਦੋਹਰਾ ॥ ਜਤਨ ਅਨੇਕ ਬਿਚਾਰਿ ਕੈ ਭੀਮਚੰਦ ਗਿਰਰਾਇ। ਮਾਨਯੋਂ ਮੰਤ੍ਰ ਵਜ਼ੀਰ ਕੋ,ਔਰ ਨ੍ਰਿਪਨ ਸਮੁਦਾਇ[9]॥੧॥ਚੌਪਈ॥[10]'ਸੁਨੋ ਸੈਲਨਾਥਨ! ਬਰ ਮੇਰੋ।ਬ੍ਯਾਹ ਸਮੈ ਆਯੋ ਅਬਿ ਨੇਰੋ।ਲਰਿਬੇ ਬਿਖੈ ਦਿਵਸ ਬਹੁ ਲਾਗੈਂ।ਪਿਖਿ ਦਲ ਬਲ ਕੌ ਗੁਰ ਨਹਿ ਭਾਗੈ॥ ੨ ॥ ਭੀਮ ਜੰਗ ਦੁਇ ਦਿਸ਼ਿ ਤੇ ਪਰੈ। ਦੋਨਹੁ ਚਮੂੰ ਸੁਭਟ ਬਲ ਧਰੈ।ਹਟ ਨਹਿਂ ਜਾਇ ਲਾਜ ਨਿਰਬਾਹੈਂ।ਕੋ ਜਾਨੇ ਤਬਿ ਕਯਾ ਹੁਇ ਜਾਹੈ ॥ ੩ ॥ ਬ੍ਯਾਹ ਕਾਜ ਪੂਰਨ ਅਬਿ ਕਰੋ। ਪੁਨ ਗੁਰ

[1]ਛਲ ਵਲ ਕੋਈ ਨਹੀਂ ਪੁਜਦਾ (ਗੁਰੂ ਜੀ ਨਾਲ)। [2]ਸਲਾਹ। [3]ਧ੍ਰਿਕਾਰਨਗੇ। [4]ਗੁਰੂ ਜੀ ਨੂੰ ਧਨ ਦੀ ਚਾਹ ਨਹੀਂ ਕੋਈ। [5]ਜਿਸ (ਧਨ) ਨੂੰ ਦੇਕੇ ਉਸ ਨੂੰ ਛੁਡਵਾ ਲਵਾਂਗਾ। [6]ਜਾਣੋ ਵਾਸਤੇ। [7](ਸਭ ਤੋਂ) ਉੱਤਮ। [8]ਸੁਖ। [9]ਭੀਮ ਚੰਦ ਪਹਾੜੀ ਰਾਜੇ ਤੇ ਹੋਰ ਸਾਰਿਆਂ ਰਾਜਿਆਂ ਨੇ ਵਜ਼ੀਰ ਦੀ ਸਲਾਹ ਮੰਨ ਲਈ। [10]ਭੀਮਚੰਦ ਕਹਿੰਦਾ ਹੈ:—

ਸੰਗ ਲਰੋ ਨਹਿਂ ਟਰੋ। ਅਬਿ ਰਿਸ ਤਜਹੁ ਅਪਰ ਮਗ ਗਮਨਹੁ। ਬਹੁਰ ਆਇ ਗੁਰ ਦਲ ਕੌ ਦਮਨਹੁ[1] ॥ ੪ ॥ ਫਤੇਸ਼ਾਹ ਕੋ ਲੇ ਕਰਿ ਸੰਗ। ਦਿਹੁ ਉਠਾਇ ਇਤ ਤੇ[2] ਕਰਿ ਜੰਗ। ਸਭਿਨਿ ਬਿਰੋਧੀ ਬਨ੍ਯੋਂ ਮਹਾਨ। ਕੈਸੇ ਬਸਨ ਦੇਹਿ ਇਸ ਥਾਨ ॥੫॥ ਬਿਘਨ ਬਿਸਾਲ ਬਜਾਹ ਮਹਿ ਡਾਲਾ। ਇਸ ਪਲਟੋਂ ਮੈਂ ਲੇਊਂ ਬਿਸਾਲਾ'। ਇੱਤ੍ਯਾਦਿਕ ਕਹਿ ਨ੍ਰਿਪ ਸਮੁਝਾਇ। ਲਰਿਬੇ ਤੇ ਤਿਸ ਸਮੈਂ ਹਟਾਇ ॥ ੬ ॥ ਕਰ੍ਯੋ ਤ੍ਯਾਰ ਸੁਤ ਹੇਤੁ ਪਠਾਵਨ। ਨਿਕਟ ਅਮਾਤ[3] ਕੀਨਿ ਸਮੁਝਾਵਨਿ। 'ਗਮਨਹੁ ਇਸੀ ਸੰਗ ਮਗ ਸੂਧੇ। ਗੁਰੂ ਕਦਾ-ਚਿਤ ਜੇ ਮਗ ਰੂਧੇ[4] ॥ ੭ ॥ ਬਨਿ ਕੈ ਦੀਨ ਬਿਨੈ ਬਹੁ ਭਾਖੇ। ਜਨੋਂ ਕਨੋਂ ਕਰਿ ਉਲੰਘਨ ਅਭਿਲਾਖੋ। ਕਰ ਬੰਦਨ ਬੰਦਨ ਪਗ ਠਾਨਹੁ[5]। ਹਮ ਦਿਸ਼ਿ ਤੇ ਬਹੁ ਅਰਜ਼ ਬਖਾਨਹੁ ॥ ੮ ॥-ਨਹਿਂ ਮਗ ਦੀਯੋ ਨ ਆਯੋ ਰਾਜਾ। ਸਕਲ ਸਹਾਰ੍ਯੋ ਬਨ੍ਯੋਂ ਕੁਕਾਜਾ। ਤੁਮ ਸੰਗ ਲਰ੍ਯੋ ਨ ਚਾਹਤਿ ਸੋਈ। ਠਾਨੀਨਮੋਂ ਬੰਦਿ ਕਰ ਦੋਈ-' ॥੯॥ ਕਹਿ ਸੁਤ ਕੌ ਝੰਪਾਨ[6] ਚਢਾਵਾ। ਰਿਦਾ ਹੌਲ ਜੁਤਿ ਪੰਥ ਪਠਾਵਾ। ਇਕ ਦੁਇ ਦਾਸਿਕ ਸੰਗ ਵਜ਼ੀਰ[7]। ਗਮਨੇ ਜਬਿ, ਨ੍ਰਿਪ ਹੋਤਿ ਅਧੀਰ ॥੧੦॥ ਸਨੇ ਸਨੇ ਸਨਮੁਖ ਜਬਿ ਗਏ। ਗੁਰ ਦਲ ਕੇ ਸਮੀਪ ਜਬਿ ਭਏ। ਦੇਖਤਿ ਜਾਨ੍ਯੋਂ-ਰਿਪੁ ਦਲ ਆਯੋ-। ਚਢੇ ਤੁਰੰਗਨ ਉਰ ਉਮਗਾਯੋ ॥ ੧੧ ॥ ਤ੍ਯਾਰ ਤੁਰੰਗਨ ਕਰਤਿ ਧਵਾਇ[8]। ਭੀਮਚੰਦ ਨੰਦਨ ਪਿਖਿ ਜਾਇ[9]। ਬਿਨਾ ਬਾਹਿਨੀ ਕੇ ਚਲਿ ਆਯੋ। ਘੇਰ ਲਿਯੋ ਨਿਜ ਅੱਗ੍ਰ ਚਲਾਯੋ ॥੧੨॥ ਸਹਿਤ ਵਜ਼ੀਰ ਤਹਾਂ ਪਹੁੰਚਾਏ। ਜਹਿਂ ਸਤਿਗੁਰ ਕੋ ਪੌਰ ਸੁਹਾਏ। ਦ੍ਵਾਰਪਾਲ ਸੁਧਿ ਜਾਇ ਸੁਨਾਈ। 'ਨ੍ਰਿਪ ਸੁਤ ਕੋ ਸੈਨਾ ਗਹਿ ਲ੍ਯਾਈ ॥ ੧੩ ॥ ਜਾਤਿ ਹੁਤੋ ਹਿਤ ਬ੍ਯਾਹ ਅਗਾਰੀ। ਸਚਿਵ ਏਕ ਦੁਇ ਨਰ ਸੰਗ ਧਾਰੀ। ਡਰਿ ਧਰਿ ਕਰਿ ਸਗਰੇ ਮਹਿਪਾਲਾ। ਸੈਨ ਸਮੇਤ ਸਮਾਜ ਬਿਸਾਲਾ ॥੧੪॥ ਅਪਰ ਪੰਥ ਕੋ ਸੋ ਚਲਿ ਗਏ। ਦੂਲਹੁ ਮੰਤ੍ਰੀ ਇਤ ਕੋ ਆਏ'। ਸੁਨਿ ਸਤਿਗੁਰ ਸੋ ਨਿਕਟਿ ਹਕਾਰਾ। ਭਏ ਨੰਮ੍ਰਿ ਜਬਿ ਦਰਸ ਨਿਹਾਰਾ ॥ ੧੫ ॥ ਹਾਥ ਜੋਰਿ ਠਾਂਢੇ ਹੁਇ ਰਹੇ। ਸ਼੍ਰੀ ਮੁਖ ਤੇ ਬਿਗਸਤਿ ਬਚ ਕਹੇ। 'ਕਹੁ ਬਾਲਿਕ! ਤੁਝ ਕਰਿ ਹੈਂ ਕੈਦ। ਕਿਮ ਛੂਟਨਿ ਕੀ ਧਰਹਿ ਉਮੈਦ?

[1]ਦੰਡ ਦਿਓ। [2]ਇਥੋਂ (ਪਾਂਵਟੇ) ਤੋਂ। [3]ਵਜ਼ੀਰ। [4]ਰੋਕੇ। [5]ਹੱਥ ਜੋੜ ਕੇ ਚਰਨਾਂ ਤੇ ਨਮਸਕਾਰ ਕਰੋ। [6]ਪਾਲਕੀ ਉਪਰ। [7]ਇਕ ਦੋ ਦਾਸ ਤੇ ਇਕ ਵਜ਼ੀਰ ਨਾਲ। [8]ਦੌੜਾਏ (ਘੋੜੇ। [9]ਜਾਕੇ ਦੇਖਿਆ।

॥੧੬॥ ਤੋਰ ਪਿਤਾ ਹੈ ਸ਼ੱਤ੍ਰ ਹਮਾਰਾ। ਸਾਧ ਲੇਹਿਂ ਨਿਜ ਬੈਰ ਉਦਾਰਾ[1] ?
ਲਾਖਹੁਂ ਧਨ ਇਸ ਥਾਨ ਅਨਾਵੈਂ।ਤੁਮ ਸੋਂ ਕਰਹਿਂ ਜਥਾ ਮਨ ਭਾਵੈ' ॥੧੭॥
ਜੋਰਤਿ ਹਾਥ ਵਜ਼ੀਰ ਉਚਾਰੇ।'ਨ੍ਰਿਪ ਸੁਤ ਆਯੋ ਸ਼ਰਨਿ ਤੁਮਾਰੇ। ਜੇਤਿਕ
ਰਾਜ ਸਮਾਜ ਘਨੇਰਾ। ਸਗਰੋ ਬਖਸ਼ਨੋ ਰਾਵਰ ਕੇਰਾ ॥ ੧੮ ॥ ਮੈਂ ਤੁਮਰੋ
ਜਬਿ ਕਹਯੋ ਬਖਾਨਯੋ। ਤਤਛਿਨ ਭੀਮਚੰਦ ਨ੍ਰਿਪ ਮਾਨਯੋ। ਗਯੋ ਅਪਰ
ਮਗ ਕੌ ਕਰਿ ਕੂਚ। ਬਯਾਹ ਸਮੈ ਨਹਿਂ ਪੁੱਤ੍ਰ ਪਹੂਚਿ[2]॥੧੯ ॥ ਯਾਂ ਤੇ ਇਸ
ਮਗ ਕਰਯੋ ਪਠਾਵਨਿ।ਤੁਮ ਆਗੇ ਕਰਿ ਸੀਸ ਨਿਵਾਵਨਿ।ਬਿਰਦ ਕ੍ਰਿਪਾਲ
ਆਪ ਕੋ ਸੁਨਯੋ। ਗਿਰਪਤਿ ਕਛੂ ਨ ਮਨ ਮਹਿਂ ਗੁਨਯੋ॥ ੨੦॥ ਨਹੀਂ
ਸੰਦੇਹ ਆਪ ਤੇ ਠਾਨਾ।ਪ੍ਰਿਯ ਸੁਤ ਕੋ ਇਤ ਕੀਨਿ ਪਯਾਨਾ। ਕਹਯੋ-ਜਥਾ
ਨੰਦਨ ਇਹ ਮੇਰੋ।ਤਿਸ ਬਿਧਿ ਹੀ ਕਲਗ਼ੀਧਰ ਕੇਰੋ ॥੨੧॥ਜੇ ਇਸ ਪੰਥ
ਨ ਪਠਵਤਿ ਪੂਤੋ।ਹੋਤਿ ਬਯਾਹ ਕੋ ਮਹਾਂ ਕੁਸੂਤੋ।ਜਾਇ ਸਮੈ ਤਿਸ ਲੇ ਅਬਿ
ਫੇਰੇ[3]। ਬਿਨ ਬਰਾਤ ਭਾ ਬਿਘਨ ਬਡੇਰੇ-'॥੨੨॥ ਸੁਨਿ ਬਿਨਤੀ ਕੋ ਪ੍ਰਭੁ
ਗਹੀਰੈ। ਹੇਰਯੋ ਜੋਰਤਿ ਹਾਥ ਵਜ਼ੀਰੈ।ਨ੍ਰਿਪ ਸੁਤ ਜਥਾ ਨੰਮ੍ਰਿ ਹੁਇ ਰਹਯੋ।
ਕ੍ਰਿਪਾ ਨਿਧਾਨ ਕ੍ਰਿਪਾ ਕਰਿ ਕਹਯੋ ॥ ੨੩ ॥ 'ਭੀਮਚੰਦ ਦ੍ਰੋਹੀ ਜਿਮ ਝੂਠਾ।
[4]ਤਿਮ ਜੇ ਕਰਤੇ ਫਿਰਤਿ ਅਪੂਠਾ।ਗਹਿ ਅਬਿ ਲੇਤਿ ਕਰਤਿ ਜਿਮ ਕਾਂਖਾ।
ਕਹਾਂ ਹੋਤਿ ਮਗ ਦੁਤਿਯੇ ਨਾਖਾ ॥੨੪॥ ਬਿਨ ਦੂਲੋ ਤੇ ਨਿਫਲ ਸਮਾਜਾ।
ਕਹਿਤੇ ਕਹਾਂ, ਮੇਲ ਗਨ ਰਾਜਾ[4]।ਜਾਹੁ ਅਬਹਿ ਹਮ ਛੋਰਨਿ ਕਰਯੋ। ਨ੍ਰਿਪ
ਕਰਤਬ ਕੋ ਉਰ ਨਹਿਂ ਧਰਯੋ*' ॥੨੫॥ ਸੁਨਤਿ ਵਜ਼ੀਰ ਆਦਿ ਹਰਖਾਏ।
ਬਾਰਿ ਬਾਰਿ ਬੰਦਹਿਂ ਕਰ ਪਾਏ[5]। 'ਧੰਨ ਧੰਨ ਗੁਰ' ਕੋ ਕਹਿ ਚਾਲੇ।

---

[1]ਆਪਣਾ ਵੈਰ ਕੱਢ ਲਈਏ। [2]ਨਹੀਂ ਪਹੁੰਚ ਸਕਦਾ ਸੀ। [3]ਤਿਸ (=ਫੇਰਿਆਂ ਦੇ) ਸਮੇਂ ਸਿਰ ਪੁਜਕੇ ਫੇਰੇ ਲੈ ਲਵੇਗਾ। [4](ਜੇ ਉਸ ਨਾਲ ਤਿਮ=) ਉਸੇ ਤਰ੍ਹਾਂ ਦਾ ( ਸਲੂਕ ) ਕਰਦੇ ਤਾਂ (ਹੇ ਵਜ਼ੀਰ ! ਤੈਨੂੰ) ਪੁੱਠਾ ਮੁੜਨਾ ਪੈਂਦਾ ਤੇ ( ਟਿੱਕੇ ਨੂੰ ) ਫੜ ਲੈਂਦੇ ਤੇ ਜੋ ਜੀ ਆਉਂਦੀ ਕਰਦੇ, ਫਿਰ ਦੂਸਰੇ ਰਸਤੇ ਰਾਜਿਆਂ ਤੇ ਸੈਨਾ ਲੰਘਣ ਦਾ ਕੀ ਗੁਣ ਹੁੰਦਾ, ਦੂਲੇ ( ਦੇ ਪਹੁੰਚੇ ) ਬਿਨਾ ਸਾਰਾ ਸਮਾਜ (ਸ੍ਰੀ ਨਗਰ ਅੱਪੜਿਆ) ਨਿਸ਼ਫਲ ਹੁੰਦਾ; (ਉਥੇ) ਸਾਰੇ ਰਾਜਿਆਂ ਦਾ ਮੇਲ ਫਿਰ ਕੀ ਕਹਿੰਦਾ। [5]ਬਾਰ ਬਾਰ ਜੋੜਕੇ ਹੱਥ ਚਰਨਾਂ (ਤੇ ਲਾਉਂਦੇ ਹਨ)।

*ਭੀਮ ਚੰਦ ਨਿਰੀ ਜੰਞ ਲੈਕੇ ਵਿਆਹ ਤੇ ਨਹੀਂ ਸੀ ਜਾ ਰਿਹਾ, ਨਾਂ ਹੀ ਇਤਨੀ ਥੋੜੀ ਫੌਜ ਨਾਲ ਜਾ ਰਿਹਾ ਸੀ ਕਿ ਜੋ ਕੇਵਲ ਰਾਜੇ ਦੀ ਇੱਜ਼ਤ ਲਈ ਤੇ ਰਯਤ ਦੀ ਰਾਖੀ

(ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ)

**ਮਨਹੁ ਮ੍ਰਿਤਕ ਕਰਿ ਕ੍ਰਿਪਾ ਜਿਵਾਲੇ ॥ ੨੬ ॥ ਸ੍ਰੀ ਜਮਨਾ ਜਲ ਉਤਰੇ ਪਾਰਾਗਮਨੇ ਪੰਥ ਸ਼ੀਘ੍ਰਤਾ ਧਾਰਿਗਏ ਉਲੰਘਿ ਕੈ ਗਿਰ ਬਨ ਦੇਸ਼ਪਹੁੰਚੇ**

[ਪਿਛਲੇ ਪੰਨੇ ਦੀ ਬਾਕੀ ਟੂਕ]

ਲਈ ਕਾਫੀ ਹੋਵੇ, ਸਗੋਂ ਉਸ ਨਾਲ ਬਹੁਤ ਸਾਰੀ ਫੌਜ ਸੀ ਯਥਾ 'ਦਲ ਬਿਸਾਲ ਕੋ ਸੁਨਿ ਭ੍ਰਪਾਹੀ' (ਰੁਤ ੨ ਅੰਸੂ ੧੨. ਅੰਕ ੪੪)। ਪੁਨਾ: 'ਚਮੂੰ ਅਧਿਕ ਸੋਂ ਬਸ ਨ ਬਸੈ ਹੈ' (ਰੁਤ ੨ ਅੰਸੂ ੧੫ ਅੰਕ ੬) ਅਰਥਾਤ ਰਾਜਿਆਂ ਕੋਲ ਫੌਜ ਬਹੁਤੀ ਸੀ। ਪੁਨਾ:—'ਆਦਿ ਮੇਲ, ਤਿਨ ਸ਼ਸਤ੍ਰ ਜੁਤਿ ਕਹਿ ਕਹਿ ਬੁਲਵਾਵੈ' (ਰੁਤ ੧ ਅੰਸੂ ੪੨ ਅੰਕ ੨੮)। ਇਤਨੀ ਫੌਜ ਦਾ ਜੰਵ ਦੇ ਬਹਾਨੇ ਨਾਲ ਹੋਣਾ ਗੁਰੂ ਜੀ ਲਈ ਦੁਰੰਦੇਸ਼ੀ ਪੈਦਾ ਕਰਨ ਦਾ ਕਾਰਨ ਸੁਤੇ ਹੀ ਹੋਣਾ ਚਾਹੀਦਾ ਸੀ ਕਿ ਕੋਲੋਂ ਦੀ ਜੰਵ ਬਹਾਨੇ ਲੰਘਦਾ ਦੁਸ਼ਮਣ ਜੇ ਅਚੇਤ ਸਾਡੇ ਤੇ ਆ ਪਵੇ ਤਾਂ ਫੇਰ ਕੀ ਬਣੇ। ਇਸ ਡਰ ਦਾ ਸਬੂਤ ਰਾਜੇ ਨੇ ਆਪ ਦੇ ਦਿੱਤਾ ਹੈ, ਜਦ ਵਜ਼ੀਰ ਹੱਥ ਸੁਨੇਹਾ ਘੱਲਿਆ ਹੈ, ਤਾਂ ਵਿਚ ਆਪ ਦਾਬਾ ਦੇ ਘੱਲਿਆ ਹੈ। ਯਥਾ—'ਦਿਹੁ ਮਗ ਨਤੁ ਡੇਰਾ ਲੁਟ ਜਾਵੈ' ( ਅੰਸੂ ੧੧. ਅੰਕ ੨੯)। ਪੁਨਾ: 'ਤਜਿ ਮਗ ਕੋ ਅਬ ਕਰੋ ਕਿਨਾਰਾ। ਮਿਲੈ ਸੈਨ ਤਬਿ ਹੋਇ ਬਿਗਾਰਾ। ਅਸ ਨਹਿ ਬਨੈ ਜਾਇ ਲੁਟ ਡੇਰਾ' (ਅੰਸੂ ੧੧. ਅੰਕ ੪੩) ਇਸ ਦਾਏ ਦੇ ਅੱਪੜਨ ਤੋਂ ਪਹਿਲਾਂ ਸ਼ੱਤ੍ਰ ਦੇ ਦਾਵ ਘਾਵ ਨੂੰ ਸਮਝ ਲੈਣਾ ਤੇ ਤਯਾਰੀ ਕਰ ਰੱਖਣੀ ਦੂਰਦਰਸ਼ਤਾ ਤੇ ਫੌਜੀ ਜੀਵਨ ਦੀ ਆਵੱਸ਼ਕਤਾ ਸੀ। ਜਦ ਇਹ ਦਾਬਾ ਪੁੱਜ ਗਿਆ ਤਾਂ ਵੈਰੀ ਦਾ ਸੰਕਲਪ ਸਪਸ਼ਟ ਪਤਾ ਲਗ ਗਿਆ, ਹੁਣ ਦਾਬੇ ਅੱਗੇ ਨਿਉਂ ਜਾਣਾ ਬਿਨਾ ਹਾਰੇ ਹਾਰ ਮੰਨ ਲੈਣੀ ਹੋਈ। ਭੀਮਚੰਦ ਦਾ ਖੋਟ ਵਿਆਹ ਬਹਾਨੇ ਬਹੁਤੀ ਫੌਜ ਲੈ ਜਾਣ ਵਿਚ ਗੁਰੂ ਜੀ ਨੂੰ ਪ੍ਰਾਜੇ ਕਰ ਲੈਣ ਦਾ—ਅੰਸੂ ੧੯ ਅੰਕ ੨੮ ਵਿਚ ਉਸ ਦੇ ਮੂੰਹੋਂ ਨਿਕਲ ਪੈਂਦਾ ਹੈ, ਯਥਾ 'ਬ੍ਯਾਹ ਬਹਾਨੇ ਨ੍ਰਿਪ ਗਨ ਆਏ। ਸਭ ਤੇ ਲੋਹੁ ਸੁਭਟ ਸਮੁਦਾਏਂ। ......ਦਿਹੁ ਉਠਾਇ ਇਤ ਤੇ ਸਭਿ ਡੇਰਾ'।

ਜੰਵ ਦੇ ਬਹਾਨੇ ਆਪਣੇ ਵੈਰੀ ਤੇ ਅੱਚਨਚੇਤ ਜਾ ਪੈਣ ਦੀ ਗਲ ਇਤਿਹਾਸ ਵਿਚ ਵਰਤ ਚੁਕੀਆਂ ਘਟਨਾਵਾਂ ਵਿਚੋਂ ਹੈ। ਸ਼ਾਇਸਤਾ ਖਾਂ ਮੁਗ਼ਲ ਜਰਨੈਲ ਸੇਵਾ ਜੀ ਨੂੰ ਦਬਾਉਂਦਾ ਪੂਨੇ ਅੱਪੜਕੇ ਉਸ ਘਰ ਵਿਚ ਉਤਰਿਆ ਜੋ ਕਦੇ ਸੇਵਾ ਜੀ ਦਾ ਵਸੇਬਾ ਸੀ। ਇਸ ਵੇਲੇ ਸੇਵਾ ਜੀ ੧੨ ਮੀਲ ਤੇ ਸਿੰਘ ਗੜ੍ਹ ਵਿਚ ਸੀ। ਇਕ ਹਨੇਰੀ ਰਾਤ ਨੂੰ ਸੇਵਾ ਜੀ ਟੁਰ ਪਿਆ। ਜਗ੍ਹਾ ਜਗ੍ਹਾ ਸਿਪਾਹੀ ਛੋੜਦਾ ਗਿਆ ਤੇ ਰਾਤ ਵੇਲੇ ੨੦ ਮਵਾਲੀਆਂ ਨਾਲ ਇਕ ਜੰਵ ਵਿਚ ਜਾਞੀ ਬਣਕੇ ਸ਼ਹਿਰ ਜਾ ਵੜਿਆ, ਜਾਂਞੀ ਦੀ ਹੈਸੀਯਤ ਵਿਚ ਕਿਸੇ ਨੂੰ ਸ਼ੁਬਹ ਨਾ ਪਿਆ, ਤੇ ਸੇਵਾ ਜੀ ਦਾਉ ਤਕਾ ਕੇ ਮਕਾਨ ਦੇ ਪਿਛਲੇ ਰਸਤੇ ਮਹਿਲ ਵਿਚ ਧਸ ਗਿਆ। ਸ਼ਾਇਸਤਾ ਖਾਂ ਨੱਠਕੇ ਬਚਿਆ ਪਰ ਦੋ ਉਂਗਲਾਂ ਕਟ ਗਈਆਂ, ਉਸ ਦਾ ਪੁੱਤ੍ਰ ਤੇ ਜਾਨਨਿਸਾਰ ਸਾਥੀ ਸਾਰੇ ਮਾਰੇ ਗਏ ਤੇ ਸੇਵਾ ਜੀ ਉਸੇ ਫੁਰਤੀ ਨਾਲ ਮੁੜ ਪਿਆ ਤੇ ਰਸਤੇ ਪਰ ਖੜੇ ਕੀਤੇ ਆਪਣੇ ਫੌਜੀ ਦਸ-ਤਿਆਂ ਨਾਲ ਮੁੜ ਟਿਕਾਣੇ ਪੁੱਜ ਗਿਆ। ਸੋ ਜੰਵ ਦੇ ਬਹਾਨੇ ਆਏ ਵੈਰੀ ਦਲ ਨੂੰ ਰੋਕਣਾ, ਨਾ ਰੁਕੇ ਤਾਂ ਜੰਗ ਲਈ ਤਿਆਰ ਹੋਣਾ ਇਹ ਨੀਤੀ ਸੀ ਤੇ ਦਰੁਸਤ ਸੀ।

ਇਹ ਪ੍ਰਤੀਤ ਦੇਂਦਾ ਹੈ ਕਿ ਵਜ਼ੀਰ ਨੂੰ ਗੁਰੂ ਜੀ ਨੇ ਉਸਦੇ ਮਾਲਕ ਦੇ ਕੁਟਲ ਸਨੇਹਿਆਂ ਤੇ ਦਾਬਿਆਂ ਦੇ ਉਤਰ ਵਿਚ ਆਪਣੀ ਨੀਤੀ ਨਿਪੁਨਤਾ ਤੇ ਫੌਜੀ ਬਲ ਦੱਸ ਕੇ ਜੰਵ ਨੂੰ

[ਬਾਕੀ ਟੂਕ ਵੇਖੋ ਅਗਲੇ ਪੰਨੇ ਦੇ ਹੇਠ]

ਪੁਰਿ ਸ੍ਰੀ ਨਗਰ ਬਿਸ਼ੇਸ਼ ॥੨੭ ॥ ਫਤੇਸ਼ਾਹ ਠਾਨਤਿ ਸਭਿ ਤਯਾਰੀ। ਰਿਦੈ ਪ੍ਰਤੀਖ-ਬ੍ਰਾਤ ਹੁਇ ਭਾਰੀ। ਦੁੰਦਭਿ ਆਦਿ ਬਜੇ ਬਹੁ ਬਾਜੇ। ਐਹੈਂ ਗਨ ਸੈਲਨਿ ਕੇ ਰਾਜੇ-॥੨੯॥ਉਤਸਵ ਕੌ ਚਿਤਵਤਿ ਬਹੁ ਭਾਂਤੀ।ਅਧਿਕ ਮੋਲ ਧ੍ਰਤਿ ਸੀਤਲ ਛਾਤੀ। ਇਤਨੇ ਬਿਖੈ ਵਜ਼ੀਰ ਪਹੂੰਚਾ। ਦੇਖਯੋ ਸਭਾ ਥਿਰਯੋ

(ਪਿਛਲੇ ਪੰਨੇ ਦੀ ਬਾਕੀ ਟੂਕ)

ਬਿਨਾ ਫੌਜ ਦੇ ਲੰਘ ਜਾਣ ਦੀ ਆਗਿਆ ਦੇ ਦਿਤੀ ਹੋਣੀ ਹੈ। ਪਰ ਭੀਮਚੰਦ ਨੇ ਫੌਜ ਬਿਨਾ ਆਪ ਤੇ ਰਾਜੇ ਲੈਕੇ ਲੰਘਣੇ ਗੁੱਸੇ ਵਿਚ ਜੋਗ ਨਹੀਂ ਸਮਝੇ ਕਿ ਕਿਵੇਂ ਆਪਣੇ ਰੋਸ ਦਾ ਅਸਰ ਫਤਹਸ਼ਾਹ ਤੇ ਜ਼ੋਰਦਾਰ ਕਰਕੇ ਪਾਵਾਂ। ਕੇਵਲ ਲਾੜੇ ਤੇ ਵਜ਼ੀਰ ਨੂੰ ਕੁਛ ਹੋਰ ਸਾਥੀਆਂ ਨਾਲ ਟੋਰਿਆ ਹੈ। ਕਿਉਂਕਿ ਅੰਸੂ ੧੪ ਅੰਕ ੨੪ ਵਿਚ ਗੁਰੂ ਜੀ ਕਹਿੰਦੇ ਹਨ ਕਿ ਜੰਵ ਦੇ ਦੂਸਰੇ ਰਸਤੇ ਲੰਘਣ ਦਾ ਕੀ ਫੈਦਾ ਹੁੰਦਾ ਜੇ ਅਸੀਂ ਹੁਣ ਦੂਲੋ ਨੂੰ ਨਾ ਲੰਘਣ ਦੇਵੀਏ ਤਾਂ। ਕਵਿ ਜੀ ਸਫੁਟ ਨਹੀਂ ਲਿਖ ਸਕੇ ਪਰ ਸਾਰੇ ਪ੍ਰਸੰਗ ਦੀ ਧੁਨੀ ਇਧਰ ਲੈ ਜਾਂਦੀ ਹੈ ਕਿ ਕੇਵਲ ਜਿੰਨੀ ਨੀਤੀ ਦੀ ਜ਼ਰੂਰਤ ਸੀ ਉਤਨੀ ਰੋਕ ਪਾਈ ਹੈ, ਕਿ ਫੌਜ ਦੂਜੇ ਰਸਤੇ ਜਾਵੇ ਤੇ ਵਾਧੂ ਰੋਕ ਨਹੀਂ ਕੀਤੀ। ਵਜ਼ੀਰ ਦਾ ਲਾੜੇ ਨੂੰ ਆਪੇ ਲੈ ਲੰਘਣਾ ਕਯਾਸ ਨਹੀਂ ਮੰਨਦਾ। ਵਜ਼ੀਰ ਲਾੜੇ ਨੂੰ ਲੰਘਾ ਲੈ ਜਾਣ ਦੀ ਆਗਯਾ ਪਹਿਲੀ ਮੁਲਾਕਾਤ ਵਿਚ ਲੈ ਗਿਆ ਹੈ, ਵਰਨਾ ਇਹ ਕਦ ਮੁਮਕਿਨ ਸੀ ਕਿ ਭੀਮਚੰਦ ਨਿਰੇ ਵਜ਼ੀਰ ਦੇ ਆਖੇ ਲਾੜੇ ਨੂੰ ਖ਼ਤਰੇ ਵਿਚ ਪਾਵੇ। ਵਜ਼ੀਰ ਨੇ ਜਦੋਂ ਰਾਜੇ ਨੂੰ ਆਖਿਆ ਹੋਊ ਕਿ ਗੁਰੂ ਜੀ ਆਗਯਾ ਦੇਂਦੇ ਹਨ ਤਾਂ ਰਾਜਾ ਨੇ ਮੰਨਿਆਂ ਤੇ ਪੁੱਤ ਨੂੰ ਟੋਰਿਆ ਹੀ ਹੋਣਾ ਹੈ। ਗੁਰੂ ਜੋ ਆਖੇ ਉਹ ਸੱਚ ਮੁੱਚ ਨਿਬਾਹੇਗਾ। ਇਹ ਗੁਰੂ ਕਿਆਂ ਦਾ ਤੇ ਸਿੱਖਾਂ ਦਾ ਆਚਰਨ ਉਸ ਸਮੇਂ ਜ਼ਮਾਨਾ ਸਾਰਾ ਮੰਨਦਾ ਸੀ। ਗੁਰੂ ਤੇ ਗੁਰੂ ਕੇ ਸਿੱਖਾਂ ਦੇ ਸੱਚ ਦਾ ਉਸ ਸਮੇਂ ਸਿੱਕਾ ਬੈਠਾ ਹੋਇਆ ਸੀ।

ਫਿਰ ਇਕ ਵਿਚਾਰ ਹੋਰ ਹੈ ਕਿ ਜਦੋਂ ਲਾੜਾ ਸ੍ਰੀ ਨਗਰ ਅੱਪੜਦਾ ਹੈ ਤੇ ਭੀਮਚੰਦ ਦੂਜੇ ਰਸਤੇ ਅੱਪੜਦਾ ਹੈ, ਵਜਾਹ ਹੋ ਜਾਂਦਾ ਹੈ ਤੇ ਫਤਹ ਸ਼ਾਹ ਗੁਰੂ ਕੇ ਤੰਬੋਲ ਨੂੰ ਖੱਟ ਦੇ ਵੇਲੇ ਲੈਕੇ ਆਪਣੀ ਇਜ਼ਤ ਅਫਜ਼ਾਈ ਸਮਝਦਾ ਹੈ ਤੇ ਆਪ ਕਿਸੇ ਗੁੱਸੇ ਵਿਚ ਨਹੀਂ ਆਉਂਦਾ, ਉਸ ਤੋਂ ਸਫੁਟ ਹੈ ਕਿ ਰਾਜਾ ਨੇ ਗੁਰੂ ਜੀ ਦੀ ਰੋਕ ਪਾਉਣ ਨੂੰ ਭਾਵੇਂ ਪਸੰਦ ਨਹੀਂ ਕੀਤਾ ਪਰ ਨੀਤੀ ਦੀ ਹੱਦ ਦੇ ਅੰਦਰ ਜਾਤਾ ਹੈ। ਰਾਜਾ ਫਤਹਸ਼ਾਹ ਜੰਗ ਲਈ ਕੇਵਲ ਤਦੋਂ ਤਯਾਰ ਹੁੰਦਾ ਹੈ ਜਦੋਂ ਕਿ ਉਸ ਨੂੰ ਭੀਮਚੰਦ ਡੋਲਾ ਮੋੜਨ ਦਾ ਡਰਾਵਾ ਦੇਂਦਾ ਹੈ। ਇਸ ਬਦਨਾਮੀ ਤੋਂ ਡਰਕੇ ਉਹ ਗੁਰੂ ਜੀ ਨਾਲ ਲੜਨਾ ਮੰਨਦਾ ਹੈ। ਇਹ ਬੀ ਗਲ ਸਾਫ ਦਿੱਸਦੀ ਹੈ ਕਿ ਭੀਮਚੰਦ ਘਰੋਂ ਹੀ ਗੁਰੂ ਜੀ ਨੂੰ ਪ੍ਰਾਜੇ ਕਰਨ ਦੀ ਵਿਉਂਤ ਧਾਰਕੇ ਗਿਆ ਹੈ। ਦੇਖੋ ਅੰਸੂ ੧੪ ਅੰਕ ੪-੫ ਵਿਚ ਘਰ ਦੀ ਗਿਣੀ ਮਿਥੀ ਗੱਲ ਸਾਫ ਮੂੰਹੋਂ ਪਈ ਨਿਕਲਦੀ ਹੈ ਕਿ ਫਤਹਸ਼ਾਹ ਨੂੰ ਨਾਲ ਲੈਕੇ ਲੜੋ। ਫਤਹਸ਼ਾਹ ਕਿਸੇ ਕਾਰਨ ਨੂੰ ਲੈਕੇ ਗੁਰੂ ਜੀ ਨਾਲ ਨਹੀਂ ਲੜਿਆ ਜਿਸ ਦਾ ਸਬੂਤ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਸ੍ਰੀ ਮੁਖਵਾਕ ਵਿਚ ਦਰਜ ਹੈ, ( ਬਚਿ: ਨਾ: )-'ਫਤਹਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮ ਸੋਂ ਬਿਨ ਕਾਜਾ।' ਇਸ ਤੋਂ ਸਾਨੂੰ ਗੁਰੂ ਜੀ ਦੀ ਆਪਣੀ ਉਗਾਹੀ ਮਿਲ ਗਈ ਕਿ ਅਸਾਂ ਫਤੇਸ਼ਾਹ ਨੂੰ ਕੋਈ ਖੇਚਲ ਨਹੀਂ ਦਿਤੀ ਸੀ, ਜਿਸ ਤੋਂ ਉਸ ਦਾ ਜੁੱਧ ਕਰਨਾ ਸਾਡੇ ਨਾਲ ਵਿਹਤ ਸੀ। ਉਹ ਅਕਾਰਨ ਸਾਡੇ ਨਾਲ ਲੜਿਆ ਹੈ।

ਸਭਿ ਊਚਾ[1] ॥੨੯॥ ਸਮਧੀ ਕੌ[2] ਪਰਧਾਨ ਨਿਹਾਰਯੋ। ਨਮੋ ਕਰਤਿ ਕਹੁ ਬਹੁ ਸਤਿਕਾਰਯੋ। 'ਕਹੁ ਸੁਧ ਕਿਤ ਬਰਾਤ ਸਮੁਦਾਈ? ਮਾਨਵ ਪਠਯੋ ਨ ਕੋ ਅਗੁਵਾਈ?"॥੩੦॥ਸੁਨਿ ਵਜ਼ੀਰ ਸਭਿ ਗਾਥਾ ਕਹੀ। 'ਨਿਕਟਿ ਬਰਾਤ ਪਹੂੰਚਤਿ ਨਹੀਂ[3]। ਪਰਯੋ ਪੰਥ ਮਹਿਂ ਬਿਘਨ ਬਿਸਾਲਾ। ਕਲਗ਼ੀਧਰ ਰੋਕੇ ਨ੍ਰਿਪ ਜਾਲਾ ॥੩੧॥ ਇਕ ਨਰ ਭੀ ਨਹਿਂ ਉਲੰਘਨਿ ਦੀਨੋ। ਦ੍ਵੈਸ਼ ਗਿਰੇ-ਸ਼ਨ ਸਿਮਰਨ ਕੀਨੋ[4]।ਦੀਨ ਹੋਇ ਹਮ ਬੈਨ ਬਖਾਨਯੋਂ। ਨੀਠ ਨੀਠ ਕਰਿ ਦੂਲਹੁ ਆਨਯੋਂ ॥੩੨॥ ਸਾਹਾ ਸਮੈ ਨ ਟਰਿ ਕਰਿ ਜਾਈ। ਯਾਂਤੇ ਪਹੁੰਚਯੋ ਠਾਨਿ ਉਪਾਈ। ਵਹਿਰ ਜਮਾਤਾ ਬੈਠਯੋ ਆਇ। ਸਾਦਰ ਆਨਹੁ ਸ਼ਗਨ ਮਨਾਇ॥ ੩੩ ॥ ਸਭਿ ਗਿਰਨਾਥ ਬਰਾਤ ਬਡੇਰੀ। ਗਏ ਦੂਸਰੇ ਮਾਰਗ ਹੇਰੀ। ਕੇਤਿਕ ਦਿਨ ਮਹਿਂ ਪਹੁੰਚਹਿਂ ਆਈ। ਤਬਿ ਕੀਜਹਿ ਜੈਸੇ ਮਨ ਭਾਈ' ॥੩੪॥ ਫਤੇਸ਼ਾਹ ਸੁਨਿ ਦਹਿਲਯੋ ਐਸੇ।ਸੁਖ ਤੇ ਥਿਰਯੋ ਚੋਟ ਲਗਿ ਜੈਸੇ[5]। ਬਿਘਨ ਬਯਾਹ ਮਹਿਂ ਜਾਨਯੋ ਹੋਵਾ। ਅਪਨੇ ਸਚਿਵਨਿ ਕੀ ਦਿਸ਼ਿ ਜੋਵਾ॥ ੩੫ ॥ ਕਹਯੋ 'ਜਾਹੁ ਸਭਿ ਦੂਲਹੁ ਪਾਸ। ਆਨਹੁ ਕਰਿ ਸਨ-ਮਾਨ ਅਵਾਸ। ਤਯਾਰੀ ਅਪਰ ਸਕਲ ਠਹਿਰਾਵਹੁ। ਜਬਿ ਨ੍ਰਿਪ ਆਵਹਿਂ ਤਬਹਿ ਸਜਾਵਹੁ' ॥ ੩੬ ॥ ਸੁਨਿ ਕੈ ਸਭਿਹਿਨਿ ਮਨ ਮੁਰਝਾਯੋ। ਅੰਤਹਿ-ਪੁਰ ਆਦਿਕ ਬਿਸਮਾਯੋ। ਤੂਰਨ ਗਮਨੇ ਦੂਲਹੁ ਆਨਯੋਂ। ਸੁੰਦਰ ਸਦਨ ਬਾਸ ਕੋ ਠਾਨਯੋਂ ॥੩੭॥ ਪਾਨ ਗ੍ਰਹਨ ਕੋ ਸਮੈ ਬਿਚਾਰਾ। ਨ੍ਰਿਪ ਸੁਤ ਫੇਰੇ ਫਿਰਿ ਤਿਸ ਬਾਰਾ।ਫਤੇਸ਼ਾਹ ਕੁਲਰੀਤਿ ਕਰਾਈ। ਜਥਾ ਬ੍ਰਿਧਨਿ ਅਰੁਬਿੱਪ੍ਰ ਬਤਾਈ ॥੩੮॥ ਲੈਨਿ ਦੈਨਿ ਜੌਤਿਕ ਬਿਧਿ ਚੀਨੋ। ਫਤੇਸ਼ਾਹ ਦੁਹੁ ਦਿਸ਼ਿ ਕੋ ਕੀਨੋ। ਪੁਨ ਅਪਨੇ ਘਰ ਰਾਖਤਿ ਭਯੋ। ਗੁਰੂ ਕਰਮ ਕੋ ਚਿਤਵਨਿ ਕਿਯੋ ॥੩੯॥ ਸਮਧੀ ਸਹਿਤ ਬਰਾਤ ਗਿਰੇਸ਼ਾ। ਕਰਤਿ ਪ੍ਰਤੀਖਨ ਰਹਿਤ ਹਮੇਸ਼ਾ।ਨੰਦਚੰਦ ਗੁਰ ਪ੍ਰੋਹਤ ਦੋਊ। ਸੁਨਯੋ ਪ੍ਰਸੰਗ ਕਿਸੇ ਤੇ ਸੋਊ ॥੪੦॥– ਬਧਯੋ ਬਖੇਰਾ–ਰਿਦੈ ਬਿਚਾਰਾ। ਇਕ ਦਿਨ ਗਏ ਭੂਪ ਕੇ ਦ੍ਵਾਰਾ। ਸਾਦਰ ਅਪਨੇ ਨਿਕਟਿ ਬਿਠਾਏ। ਦਯਾਰਾਮ ਕਹਿ ਬਾਕ ਸੁਨਾਏ ॥ ੪੧॥ 'ਪਠਯੋ ਤੰਬੋਲ ਗੁਰੂ ਪ੍ਰਭੁ ਜੋਈ। ਲੀਜਹਿ ਆਪ ਹਮਹੂੰ ਤੇ ਸੋਈ।ਬਹੁ ਦਿਨ ਭਏ

[1]ਸਭ ਤੋਂ ਉੱਚਾ ਸਭਾ ਵਿਚ ਬੈਠਾ ਹੋਯਾ ( ਫਤੇਸ਼ਾਹ )। [2]ਕੁੜਮ ਦਾ। [3](ਸਾਹੇ ਦੇ) ਨੇੜੇ ਬਰਾਤ ਨਹੀਂ ਪਹੁੰਚ ਸਕਦੀ। [4]ਪਹਾੜੀ ਰਾਜਿਆਂ ਦੀ ਦ੍ਵੈਸ਼ ਚੇਤੇ ਕਰਕੇ। [5]ਸੁਖ ਨਾਲ ਬੈਠੇ ਨੂੰ ਜਿਵੇਂ ਚੋਟ ਲਗ ਜਾਵੇ।

ਇਹਾਂ ਚਲਿ ਆਏ। ਦੇ ਕਰਿ ਤੁਮ ਕੋ ਚਹਤਿ ਸਿਧਾਏ॥ ੪੨॥ ਅਧਿਕ ਬਸਨ ਨੀਕੋ ਨ ਬਿਰਾਨੇ[1]।ਨਿਜਨਿਜ ਥਲਬਸਿਬੋ ਸਭਿਠਾਨੇ[2]।ਦਯਾਰਾਮ ਕੀ ਸੁਨਿ ਇਮ ਬਾਨੀ।ਫਤੇਸ਼ਾਹ ਬਿਚ ਸਭਾ ਬਖਾਨੀ॥੪੩॥ 'ਲੈਨਿ ਦੈਨਿ ਕਾਰਜ ਜਿਸ ਕਾਲਾ।ਸੋ ਤੌ ਨਹੀਂ ਭਯੋ ਦਰਹਾਲਾ[3]।ਸਿਮਰਨ ਦ੍ਵੈਸ਼ ਪ੍ਰਥਮ ਗੁਰ ਕੀਨੇ[4]। ਇਸ ਮਗ ਨ੍ਰਿਪ ਨਹਿਂ ਆਵਨ ਦੀਨੇ ॥੪੪॥ਯਾਂਤੇ ਕੇਤਿਕ ਦਿਵਸ ਪਿਛਾਰੀ। ਲੈਨਿ ਦੈਨਿ ਹੁਇ ਹੈ ਬਿਧਿ ਸਾਰੀ। ਦੁਹਿਂ ਦਿਸ਼ਿ ਤੇ ਨ੍ਰਿਪ ਗਨ ਜਬਿ ਮਿਲੈਂ। ਕਰਹੁ ਦਿਖਾਵਨਿ ਦੇਵਨਿ ਭਲੇ ॥੪੫॥ ਹਮਰੀ ਅਰੁ ਗੁਰ ਕੀ ਵਡਿਆਈ। ਸਭਿ ਕੋ ਹੇਰਤਿ ਵਧਹਿ ਸਵਾਈ। ਅਬਿ ਥੋਰੇ ਦਿਨ ਮਹਿਂ ਚਲਿ ਆਵਹਿ। ਤੁਮ ਕੋ ਰੁਖ਼ਸਦ ਕਰਹਿਂ ਦਿਖਾਵਹਿਂ[5]॥੪੬॥ ਇੱਤ੍ਯਾਦਿਕ ਕਹਿ ਕਰਿ ਸਨਮਾਨੇ। 'ਰਾਖਹੁ ਕੰਨੇ, ਨਾਹਿਨ ਪਯਾਨੇ[6]'। ਉਠਿ ਦੋਨਹੁਂ ਡੇਰੇ ਨਿਜ ਆਏ।ਨਿਤ ਸੁਚੇਤ ਹੁਇ ਰਹਤਿ ਸਵਾਏ॥ ੪੭॥ [7]"ਕਾਚੀ ਮਤਿ ਇਨ ਸਕਲ ਪਹਾਰੀ।ਰਾਖਹੁ ਨਹਿਂ ਭਰੋਸ ਕੋ ਧਾਰੀ। ਅਹੈ ਬਖੇਰਾ ਇਨ ਕੇ ਸੰਗਾ। ਅਸ ਨ ਹੋਇ ਪਰਿ ਜੈ ਹੈ ਜੰਗਾ' ॥੪੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨ੍ਰਿਪਸੁਤ ਬਯਾਹ' ਪ੍ਰਸੰਗ ਬਰਨਨੰ ਨਾਮ ਚਤੁਰ ਦਸ਼ਮੋ ਅੰਸੂ ॥੧੪॥

੧੫. [ਸਉਦਾਗਰ। ਬਰਾਤ ਸ੍ਰੀ ਨਗਰ]।

ਦੋਹਰਾ॥ ਕਲਗ਼ੀਧਰ ਰੋਕੇ ਜਬਹਿ ਨ੍ਰਿਪ* ਸੁਤ ਦਿਯੋ ਪਠਾਇ। ਭੀਮਚੰਦ ਸੁਧਿ ਪਾਇ ਸਭਿ ਔਰ ਪੰਥ ਗਮਨਾਇ॥੧॥ ਚੌਪਈ॥ ਕ੍ਰਮ ਕ੍ਰਮ ਕਰੇ ਉਲੰ-ਘਤਿ ਆਯੋ। ਪਾਇ ਕਸ਼ਟ ਕਛੁ ਬਸ ਨ ਬਸਾਯੋ। ਤਿਸ ਹੀ ਮਗ ਕੋ ਏਕ ਸੁਦਾਗਰ। ਗੁਰ ਕੋ ਸਿਖ ਧਨਵਾਨ ਉਜਾਗਰ ॥ ੨॥ ਕਰੇ ਖਰੀਦਨ ਅਸੁ ਕਸ਼ਮੀਰ। ਬਲੀ ਅਨਿਕ ਅਰੁ ਪੁਸ਼ਟ ਸਰੀਰ। ਇਕ ਸੌ ਬੀਨ ਬੀਨ ਕਰਿ ਲ੍ਯਾਯੋ।ਚਾਹਤਿ ਹੈ ਗੁਰ ਢਿਗ ਪਹੁੰਚਾਯੋ॥੩॥ਜਬਿ ਤਿਸ ਦੇਸ਼ ਬਿਖੈ ਚਲਿ ਆਵਾ।ਬਯਾਹ ਪ੍ਰਸੰਗ ਸਕਲ ਸੁਨਿ ਪਾਵਾ।-ਤਿਸ ਮਗ ਸਤਿਗੁਰ ਦੇਇ ਨ ਜਾਨ। ਇਤ ਕੋ ਆਵਤਿ ਕਰਹਿਂ ਪਯਾਨ-॥੪॥ਰਿਦੈ ਬਿਚਾਰਯੋ-ਕੁਮਤਿ ਪਹਾਰੀ। ਜੇ ਗੁਰ ਸੰਗ ਦ੍ਵੈਸ਼ ਕੋ ਧਾਰੀ। ਤੌ ਮੁਝ ਸੰਗ ਬਿਗਰ ਕਰਿ ਜਾਇਂ। ਹਯ ਛੀਨਹਿਂ ਨਿਜ ਬਲ ਦਿਖਰਾਇਂ ॥ ੫॥ ਨਹਿਂ ਗੁਰ ਕੇ ਢਿਗ

[1]ਬਿਗਾਨੀ ਥਾਂ ਤੇ ਬਹੁਤ ਵੱਸਣਾ ਚੰਗਾ ਨਹੀਂ। [2]ਇਸ ਵੇਲੇ ਤੁਰਕ। ( ਅ ) ਛੇਤੀ। [3]ਗੁਰਾਂ ਨੇ । [4](ਭੀਮਚੰਦ ਦਾ ਅਨੰਦ ਪੁਰ ਵਾਲਾ) ਪਹਿਲਾ ਦ੍ਵੈਖ ਯਾਦ ਕਰਕੇ ........। [5]( ਕੁੜਮਾਂ ਨੂੰ ਤੰਬੋਲ ) ਦਿਖਾ ਕੇ। [6](ਤੰਬੋਲ) ਪਾਸ ਰਖੋ ਤੇ ਜਾਓ ਨਹੀਂ। [7]ਦੋਵੇਂ ਆਪੋ ਵਿਚ ਵਿਚਾਰਦੇ ਹਨ।

*ਪਾ:-ਨਿਜ।

ਪਹੁੰਚਨਿ ਦੈਹੈਂ।ਚਮੂੰ ਅਧਿਕ ਸੋਂ ਬਸ ਨ ਬਸੈਹੈ-।ਇਮ ਬਿਚਾਰ,ਕਰਿਕੂਚ ਬਡੇਰੋ।ਪਹੁੰਚਯੋ ਸਿਰੀ ਨਗਰ ਕੇ ਨੇਰੋ॥੬॥ਤਹਾਂ ਸੁਨੀ 'ਸਤਿਗੁਰੂ ਦਿਵਾਨ। ਪਠਯੋ ਗੁਰੂ ਕੋ ਉਤਰਯੋ ਆਨਿ। ਸੰਗ ਪੰਚ ਸੈ ਜਿਸ ਅਸਵਾਰ।ਦਿਢ ਸੈਨਾ ਬਾਂਧੇ ਹੱਥਯਾਰ' ॥੭॥ ਸੁਨਤਿ ਸੁਦਾਗਰ ਬੰਦਨ ਠਾਨੀ। 'ਧੰਨ ਧੰਨ ਸਤਿ-ਗੁਰਨਿ' ਬਖਾਨੀ।'ਅਪਨੀ ਵਸਤੁ ਸੰਭਾਰਹੁ ਆਪ।ਲਖੀਅਤਿ ਜਿਤ ਕਿਤ ਅਧਿਕ ਪ੍ਰਤਾਪ' ॥ ੮ ॥ ਬਹਯੋ ਹੁਤੋ ਬਡ ਚਿੰਤਾ ਨਦੀ। ਪ੍ਰਾਪਤਿ ਧੀਰਜ ਤਰਨੀ ਤਦੀ[1]। ਕਰੇ ਤੁਰੰਗਮ ਤਯਾਰ ਬਡੇਰੇ। ਪਹੁੰਚਯੋ ਜਾਇ ਸ਼ੀਘ੍ਰ ਗੁਰ ਡੇਰੇ ॥ ੯ ॥ ਮਿਲੇ ਪਰਸਪਰ ਬੰਦਨ ਕਰੇ। ਕਰੇ ਬਿਲੋਕਨਿ ਹਯ ਸਤ[2] ਖਰੇ।ਖਰੇ ਚਲਾਕ ਮਹਾਂ ਬਲ ਭਰੇ।ਭਰੇ ਹਰਖ ਬਾਤਨਰਸ ਢਰੇ॥੧੦॥ਭਲੀ ਭਾਂਤਿ ਡੇਰਾ ਲਗਵਾਯੋ। ਖਾਨ ਪਾਨ ਕੋ ਅਧਿਕ ਦਿਵਾਯੋ। ਨਿਜ ਦ੍ਰਿੜਤਾ ਆਛੇ ਕਰਿਵਾਈ। ਗੁਰ ਪ੍ਰੋਹਤ ਦਿਵਾਨ ਸੁਖਦਾਈ ॥੧੧॥ ਭੀਮਚੰਦ ਲੈ ਸੰਗ ਨਰਿੰਦੇ। ਪਹੁੰਚਯੋ ਆਇ ਸੁਨਯੋ ਸੁ ਨਰਿੰਦੈ[3]।ਅਪਨਿ ਮੇਲ ਕੇ ਨ੍ਰਿਪ ਸਮੁਦਾਇ। ਲੇ ਪਰਧਾਨ ਗਯੋ ਸਮੁਹਾਇ ॥੧੨॥ ਸਮਧੀ ਮੇਲ ਭਯੋ ਸੁਖ ਪਾਯੋ। ਕਰਯੋ ਢੁਕਾਉ ਦਰਬ ਬਰਖਾਯੋ। ਅਨਿਕ ਬੈਰਖਾਂ[4] ਅਨਿਕ ਬਰਨ ਕੀ[5]।ਜਗਮਗਾਤ ਕਰ ਲਗੇ ਤਰਨਿ ਕੀ[6] ॥੧੩॥ ਨਿਜ ਕੁਲ ਰੀਤਿ ਕਰੀ ਦਿਸ਼ ਦੋਇਨ। ਬਾਜਤਿ ਬਾਜ ਸੁਨਤਿ ਬਚ ਕੋਇ ਨ। ਸਿਵਰ ਕਰਾਇ ਸੁ ਪੁਰਿ ਜਨਬਾਸੇ[7]। ਚਹੀਯਤਿ ਵਸਤੂ ਕਰੀ ਸੁਪਾਸੇ[8] ॥੧੪॥ ਨਾਨਾ ਬਿੰਜਨ ਕਰੇ ਪਰੋਸਨਿ।ਭੱਖਭੋਜ ਲੇਹਜ ਅਰੁ ਚੋਸਨ।ਦੁਹਿ ਦਿਸ਼ਿ ਦਿਯੇ ਲਾਗ ਮਨ ਭਾਏ। ਇਸ ਬਿਧਿ ਕੇਤਿਕ ਦਿਵਸ ਬਿਤਾਏ॥੧੫॥ ਪੁਨ ਦਾਇਜ ਕੋ ਕੀਨ ਦਿਖਾਵਨਿ। ਬਸਤ੍ਰ ਬਿਭੂਖਨ ਬਹੁ ਮਨ ਭਾਵਨ। ਹਾਥੀ ਹਯਨਿ ਸਾਜ ਸਿੰਗਾਰੇ।ਭਾਵਨ[9] ਧਰੇ ਅਨੇਕ ਪ੍ਰਕਾਰੇ॥੧੬॥ਦਯਾਰਾਮ ਸਤਿਗੁਰੂ ਦਿਵਾਨ। ਤਿਸ ਛਿਨ ਤਹਿੰ ਪਹੁੰਚੇ ਬੁਧਿਵਾਨ। ਸਵਾਲਾਖ ਕੋ ਲੇ ਤੰਬੋਲ। ਜਿਸ ਪਰ ਲਗਯੋ ਦਰਬ ਬਹੁ ਮੋਲ ॥ ੧੭ ॥ ਜਹਿੰ ਬੈਠਯੋ ਰਾਜਨ ਸਮੁਦਾਇ। ਦੂਹੂੰ ਦਿਸ਼ਿਨਿਕੇ ਸੈਲਨ ਰਾਇ। ਡਸੇ ਫਰਸ਼ ਪਰ ਵਸਤੂ ਨਾਨਾ। ਪ੍ਰਿਥਕ ਪ੍ਰਿਥਕ ਧਰਿ ਧਰਿ ਤਿਸ ਥਾਨ॥੧੮॥ਬਲੀ ਚਪਲ ਸੁੰਦਰ ਸਰਬੰਗ। ਕੰਚਨ ਜ਼ੀਨ

---

[1]ਧੀਰਜ ਰੂਪੀ ਬੇੜੀ ਤਦੋਂ ਮਿਲ ਗਈ। [2]ਸੌ ਘੋੜੇ। [3]ਰਾਜੇ (ਫਤੇਸ਼ਾਹ ਨੇ)। [4]ਝੰਡੀਆਂ [ਅ:, ਬੈਰਕ]। [5]ਅਨੇਕ ਰੰਗਾਂ ਦੀਆਂ। [6]ਸੂਰਜ ਦੀਆਂ ਕਿਰਨਾਂ ਲਗਣ ਨਾਲ ਚਮਕਦੀਆਂ ਹਨ[ਸਿਸ:; ਕਰ=ਕਿਰਣ]। [7]ਡੇਰਾ ਕਰਾਯਾ ਨਗਰ ਦੇ ਜੰਞ ਘਰ ਵਿੱਚ। [8]ਸੋ ਕੋਲ ਪਹੁੰਚਾਈ। [9]ਭਾਂਡੇ।

ਤੁਰੰਗਮ ਸੰਗ। ਭਾਂਦਨ[1] ਹੇਮ ਰਜਤ ਕੇ ਧਰੇ। ਇੱਤਯਾਦਿਕ ਸਭਿ ਹੇਰਨਿ ਕਰੇ ॥੧੯॥ ਦ੍ਰਿਸ਼ਟਿ ਲਗੀ ਜਬਿ ਸਭਿ ਗਿਰਰਾਈ। ਭਾਟ ਪੁਕਾਰਤਿ ਊਚ ਸੁਨਾਈ। 'ਜਿਸਤੇ ਸਵਾਲਾਖ ਧਨ ਲਗਯੋ। ਵਸਤੁ ਅਜਾਇਬ ਤੇ ਜਗ-ਮਗਯੋ ॥੨੦॥ ਸ਼੍ਰੀ ਨਾਨਕ ਜਗ ਗੁਰ ਕੀ ਗਾਦੀ। ਤਿਸ ਪਰ ਬੈਠਯੋ ਜਨ ਅਹਿਲਾਦੀ[2]। ਫਤੇਸ਼ਾਹਿ ਗਿਰਪਤਿ ਭੁਜ ਭਾਰੀ। ਤਿਸ ਪਰ ਕ੍ਰਿਪਾ ਦ੍ਰਿਸ਼ਟਿ ਨਿਜ ਧਾਰੀ ॥ ੨੧ ॥ ਦਾਇਜ ਹੇਤੁ ਪਠਯੋ ਇਹ ਆਯੋ। ਗੁਰ ਦਿਵਾਨ ਅਰੁ ਪ੍ਰੋਹਤ ਲਯਾਯੋ। ਸਭਿ ਤੇ ਸ੍ਰੇਸ਼ਟ ਬਡੋ ਤੰਬੋਲ। ਨਾਨਾ ਵਸਤੂ ਜਿਨ ਬਹੁ ਮੋਲ' ॥੨੨॥ ਭੀਮਚੰਦ ਸੁਨਿ ਸਤਿਗੁਰ ਨਾਮੂ। ਜਰ ਬਰ ਗਯੋ ਭਯੋ ਜਨੁ ਆਮੂ[3]। ਖੁਨਸਯੋ, ਨਿਜ ਲੋਕਨਿ ਸੰਗ ਬੋਲਯੋ। ਗੁਰੂ ਦ੍ਵੈਖ ਕੋ ਮੁਖ ਤੇ ਖੋਲਯੋ ॥੨੩॥ 'ਦੇਖਹੁ ਇਹ ਅਚਰਜ ਕੀ ਬਾਤੀ। ਸ਼੍ਰੀ ਗੋਬਿੰਦ ਸਿੰਘ ਮੋਹਿ ਅਰਾਤੀ[4]। ਅਪਰ ਬਾਰਤਾ ਕਹੀਏ ਕਹਾਂ। ਆਵਨਿ ਦਯੋ ਨ ਮੋਕਹੁ ਇਹਾਂ ॥੨੪॥ ਲਰਨਿ ਹੇਤੁ ਦਲ ਸਨਮੁਖ ਕਰਯੋ। ਛਿਮਾ ਧਰੀ ਮੈਂ ਬਯਾਹ ਬਿਚਰਯੋ। ਸਰਬ ਰੀਤਿ ਤੇ ਭਾ ਨੁਖਸਾਨ। ਉਤਸਵ ਵਧਤਿ ਕਰਯੋ ਚਹਿ ਹਾਨਿ ॥੨੫॥ ਇਸ ਬਿਧਿ ਕੋ ਅਧਿਕਾਇ ਬਿਰੋਧੀ। ਗਿਰ ਓਰਨਿ ਬਰਾਤ ਸਭਿ ਰੋਧੀ। ਤਿਸ ਰਿਪੁ ਸੋਂ ਅਸ ਸਮਧੀ ਮੇਰਾ। ਭਾ ਸੰਗੀ ਜਨੁ ਮੀਤ ਬਡੇਰਾ ॥੨੬॥ ਜੋਂ ਗੁਰ ਸੰਗ ਸਖਾਪਨ ਰਖੈ। ਤੌ ਇਸ ਕੋ ਨਿਜ ਸ਼ੱਤ੍ਰੂ ਲਖੈਂ। ਰਿਪੁ ਕੋ ਮਿੱਤ੍ਰ ਸ਼ੱਤ੍ਰ ਸੋ ਭਾਰੋ[5]। ਕਿਸ ਬਿਧਿ ਤੇ ਨਹਿਂ ਮੇਲ ਹਮਾਰੋ ॥ ੨੭ ॥ ਕਿਮ ਸਮਧਾਪਨ ਕੋ ਨਿਰਬਾਹੈ। ਜੋ ਹਮਰੇ ਰਿਪੁ ਕੋ ਪਖ ਚਾਹੈ। ਨਿਕਟ ਹਮਹੁੰ ਤੇ[6] ਕਛੁ ਨ ਬਿਚਾਰ। ਜਾਇੰ ਦੂਰ ਤੌ ਕਰਹਿ ਬਿਗਾਰ ॥੨੮॥ ਕਹਿਬੇ ਕਹਾਂ ਨ ਕਛੁ ਬਨਿ ਆਵੈ। ਫਤੇਸ਼ਾਹਿ ਕੋ ਜੋ ਇਮ ਭਾਵੈ। ਤਿਸ ਦੁਹਿਤਾ ਕੌ[7] ਤਜਿ ਦਿਹੁੰ ਡੋਰਾ। ਕਰਹੁੰ ਕੂਚ ਗਮਨਹੁੰ ਘਰ ਓਰਾ' ॥੨੯॥ ਭੀਮਚੰਦ ਕੋ ਆਸ਼ੈ ਸੁਨਯੋ। ਨ੍ਰਿਪ ਜਸਵਾਲ ਕਟੋਚੀ ਭਨਯੋ। 'ਗੁਰ ਕੇ ਸੰਗ ਸ਼ੱਤ੍ਰੁਤਾ ਭਾਰੀ। ਫਤੇਸ਼ਾਹ ਮਨ ਕਯੋਂ ਨ ਬਿਚਾਰੀ ॥੩੦॥ ਕੈ ਅਨਜਾਨ ਪਨੇ ਮੋਹਿ ਰਹਯੋ। ਤੁਮਰੀ ਦਿਸ਼ਿ ਕੋ ਰੋਸ ਨ ਲਹਯੋ[8]। ਗੁਰ ਸੰਗ ਮੇਲ ਬਨੈ ਇਸ ਕੈਸੇ। ਵਧਯੋ ਵਿਰੋਧ ਜੁ ਤੁਮ ਸੰਗ ਐਸੇ' ॥੩੧॥ ਸੁਨਿ ਗੁਲੇਰੀਆ ਕਹੈ ਗੁਪਾਲ।

[1]ਭਾਂਡੇ। [2]ਦਾਸਾਂ ਨੂੰ ਅਨੰਦ ਦੇਣ ਵਾਲੇ। [3]ਮਾਨੋ ਰੋਗੀ ਹੋਗਿਆ। [4]ਵੈਰੀ। [5]ਵੈਰੀ ਦਾ ਜੋ ਮਿੱਤ੍ਰ ਹੈ ਸੋ ਭਾਰੀ ਵੈਰੀ ਹੁੰਦਾ ਹੈ। [6]ਸਾਡੇ ਕੋਲ ਹੁੰਦਿਆਂ। [7]ਪੁੱਤ੍ਰੀ ਦਾ। [8]ਭਾਵ ਤੇਰੇ ਗੁਰੂ ਨਾਲ ਗੁੱਸੇ ਦਾ ਉਸਨੂੰ ਪਤਾ ਨਹੀਂ।

'ਬੂਝੈ ਫਤੇਸ਼ਾਹ ਕੇ ਨਾਲ। ਜੇ ਨ ਰਹਹਿ ਸਾਕਨਿ ਅਨੁਸਾਰੀ।ਤੌ ਸਗੀਯਤਾ ਕਹਾਂ ਤੁਮਾਰੀ[1] ॥੩੨॥ ਜੇ ਮਾਨਹਿਂ, ਗੁਰ ਸੋਂ ਲਰ ਪਰੈ। ਸਾਕ ਸਥਾਪਨ ਕੌ ਤਬਿ ਧਰੈ।ਆਸ਼ੈ ਲਖਹਿ ਬਿਨਾ ਕਿਮ ਕ੍ਰੋਧਹੁ ? ਪਠਿ ਪਰਧਾਨ ਰਿਦਾ ਤਿਸ ਸੋਧਹੁ' ॥੩੩॥ ਸੁਨਿ ਇਮ ਭੀਮਚੰਦ ਮਨ ਮਾਨੀ। ਇਕ ਜਸਵਾਲ ਪ੍ਰਧਾਨ ਬਿਨਾਨੀ[2]। ਫਤੇਸ਼ਾਹ ਕੇ ਨਿਕਟ ਪਠਾਏ। ਨਿਜ ਆਸ਼ੈ ਸਭਿ ਕਹਯੋ ਸੁਨਾਏ ॥੩੪॥ ਦਾਇਜ ਜਹਾਂ ਸੁਧਾਰਿ ਸੁਧਾਰਿ। ਧਰਿਵਾਵਹਿ ਕਰਿ ਕਰਿ ਬਿਸਤਾਰ। ਦੋਨਹੁੰ[3] ਜਾਇ ਜੁਦਾ ਤਿਸ ਕਰਯੋ।ਥਿਰੇ ਇਕਾਂਕੀ ਬਾਕ ਉਚਰਯੋ॥੩੫॥'ਸੁਨਹੁ ਨਰਿੰਦ੍ਰ! ਕਹਾਂ ਤੈਂ ਚੀਨਾ।ਗੁਰ ਕੇ ਸਾਥ ਮੇਲ ਇਮ ਕੀਨਾ। ਸਮਧੀ ਦੇਖਤਿ ਕ੍ਰੋਧ ਬਧਾਯੋ। ਕਹਿ ਤੈਂ ਬੋਲ ਕਹਾਂ ਅਨਵਾਯੋ। ॥੩੬॥ਅਧਿਕ ਸ਼ੱਤ੍ਰੁਤਾ ਜਿਨ ਕੇ ਸੰਗ। ਸੰਧਯਾ ਪ੍ਰਾਤਿ ਕਰਯੋ ਚਹਿ ਜੰਗ। ਆਵਤਿ ਕੋ ਜਿਨ ਪੰਥ ਨ ਦੀਨ।ਅਧਿਕ ਦ੍ਵੈਸ਼ ਤੁਮ ਸਭਿ ਬਿਧਿ ਚੀਨਾ। ॥੩੭॥ ਤਊ ਨ ਤਿਨ ਸੰਗ ਕੀਨਸਿ ਅੰਤਰ[4]। ਸ਼ਰਨਿ ਪਰਨਿ ਚਾਹਤਿ ਚਿਤ ਅੰਤਰ।ਭੀਮਚੰਦ ਨ੍ਰਿਪ ਰਿਪੁ ਕੇ ਸਾਥੀ[5]। ਜੋ ਤੁਮ ਬਨੇ ਰਹੋ ਇਕ ਗਾਥੀ[6] ॥ ੩੮ ॥ ਲਰਹਿਂ ਨਹੀਂ, ਬਨ ਰਹਹਿਂ ਸਹਾਇ। ਸਮਧਿਪਨੋ[7] ਸਗਰੋ ਟੁਟ ਜਾਇ।ਤਵ ਤਨੁਜਾ ਕਹੁ ਤਯਾਗਹਿ ਡੋਰਾ।ਕਰਹੁ ਨਿਹੋਰਨਿ[8], ਹ੍ਵੈ ਨ ਨਿਹੋਰਾ[9] ॥੩੯॥ ਬਨਹਿ ਨ ਮੇਲ ਫਰਕ ਉਰ ਪਰੈ। ਜੋ ਕਰਿ ਗਿਰ-ਪਤਿ ਗਨ ਬਿਚ ਪਰੈਂ।ਕ੍ਰੁੱਧਤਿ ਅਧਿਕ ਅਬਹਿ ਉਠ ਚਾਲਾ[10]।ਨੀਠ ਨੀਠ ਕਰਿ ਬ੍ਹਹੁਰ ਬਿਠਾਲਾ ॥੪੦॥ ਰਸ ਰਾਖਨਿ ਕੈ ਕਰਤਿ ਬਿਰਸ ਕੌਂ। ਜਸ ਅਭਿਲਾਖਹੁ ਭਾਖਹੁ ਤਸ ਕੌ[11]। ਫਤੇ ਸ਼ਾਹ ਸੁਨਿ ਚਿੰਤ ਮਹਾਨੀ। ਕਠਨ ਬਾਤ ਦੁਹੁੰਦਿਸ਼ਿ ਤੇ ਜਾਨੀ॥੪੧॥—ਸਮਰਸ ਗੁਰੁ ਸਨ ਹੈ ਬਹੁਭਾਂਤੀ[12]।ਹਿਤ ਠਾਨਤਿ ਮੇਰੋ ਦਿਨ ਰਾਤੀ।ਕ੍ਰਿਪਾ ਕਰਹਿਂ ਰਾਖਹਿਂ ਸਨਮਾਨਾ।ਪ੍ਰਥਮ ਬਿਰੋਧ ਮਿਟਾਇ ਮਹਾਨਾ[13]—॥੪੨॥'ਸੁਨਿ ਵਜ਼ੀਰ! ਤੂੰ ਸੁਮਤਿ ਸਯਾਨਾ। ਵਧੈ ਵੈਰ,

[1]ਤਾਂ ਤੁਹਾਡੀ ਕੁੜਮਾਚਾਰੀ ਕੀਹ ਹੋਈ ? [2]ਸੁਸਿੱਖਯਤ ਪ੍ਰਧਾਨ [ਸੰਸਃ, ਵਿਨਯਨ=ਸਿਖ੍ਯਾ] (ਅ) ਪਰ ਸ਼ੁੱਧ ਪਾਠ 'ਬਿਯਾਨੀ' ਜਾਪਦਾ ਹੈ। ਬਿਯਾਨੀ=ਦੂਸ੍ਰਾ। [3]ਦੋਹਾਂ ਭਾਵ ਜਸਵਾਲੀਏ ਤੇ ਮੰਤ੍ਰੀ ਨੇ। [4]ਵਿੱਥ ਨਾ ਪਾਈ। [5]ਭੀਮਚੰਦ ਰਾਜੇ ਦੇ ਵੈਰੀ ਭਾਵ ਗੁਰੂ ਜੀ ਨਾਲ। [6]ਇਕ ਗਲ ਵਾਲੇ। [7]ਕੁੜਮਾਚਾਰੀ। [8](ਹੁਣ) ਬੇਨਤੀ ਕਰੇ (ਭੀਮਚੰਦ ਅੱਗੇ)। [9](ਫੇਰ ਤੇਰੀ) ਬੇਨਤੀ ਨਹੀਂ ਮੰਨਣੀ। [10]ਉਠ ਚੱਲਿਆ ਸੀ। [11]ਰਸ ਰੱਖਣਾ ਕਿ ਬਿਰਸੀ ਕਰਨੀ ਜੇ ? ਜੋ ਚਾਹੁੰਦੇ ਹੋ ਸੋ ਆਖੋ। [12]ਗੁਰਾਂ ਨਾਲ (ਮੇਰਾ) ਬਹੁਤ ਤਰ੍ਹਾਂ ਦਾ ਮੇਲ ਹੈ। [13]ਨਾਹਨ ਨਾਲ ਸੁਲਹ ਵਲ ਇਸ਼ਾਰਾ ਹੈ।

ਵਿੱਪ੍ਰੈ ਜਨ ਠਾਨਾ[1] । ਹਿਤ ਕੇ ਕਰਨਹਾਰ ਹੁਇਂ ਕੋਈ[2] । ਤਿਹ ਸਨ[3] ਲਰੇ ਪਾਪ ਬਡ ਹੋਈ॥੪੩॥ਕੌਨ ਬਿਗਾਰ ਜਾਨ ਕਰਿ ਮਨ ਮੈਂ । ਲੇ ਦਲ ਸਮੁਖ ਬਨੋ[4] ਗੁਰ ਰਨ ਮੈਂ । ਨਾਹਕ ਤੁਮ ਨੇ ਰਚਯੋ ਬਖੇਰਾ । ਕਰਾਮਾਤ ਸਾਹਿਬ ਸੰਗ ਝੇਰਾ॥੪੪॥ਜਾਚੀ ਵਸਤੁ ਨਹੀਂ ਜੇ ਦੀਨਿ।ਤਊ ਪੂਜਿਬੇ ਥਾਨ ਪ੍ਰਬੀਨ। ਬਨਹੁ ਨਿੰਮ੍ਰਿ ਇਮ ਹੀ ਬਨਿ ਆਵੈ।ਬਧੈ ਵਿਰੋਧ ਨਹੀਂ ਕੁਛ ਪਾਵੈ[5] ॥੪੫॥ ਮੈਂ ਅੰਤਰ ਪਰ[6] ਮੇਲ ਕਰਾਵੌਂ । ਗੁਰ ਤੇ ਕਹਿ ਕਰਿ ਸਭਿ ਬਖਸ਼ਾਵੌਂ । ਭਈ ਸੁ ਭਈ ਜਾਨਿ ਅਬਿ ਦੀਜੈ । ਬ੍ਰਿਥਾ ਬਿਰੋਧ ਬਾਦ ਕਯੋਂ ਕੀਜੈ[7] ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਫਤੇਸ਼ਾਹ' ਪ੍ਰਸੰਗ ਬਰਨਨੰ ਨਾਮ ਪੰਚਦਸਮੋ ਅੰਸੂ ॥੧੫॥

੧੬. [ਤੰਬੋਲ ਸਿੰਭਾਲ ਕੇ ਨੰਦ ਚੰਦ ਦਾ ਵਾਪਸ ਹੋਣਾ]।

ਦੋਹਰਾ ॥ ਸੁਨਿ ਜਸਵਾਲ ਵਜ਼ੀਰ ਤਬਿ ਫਤੇਸ਼ਾਹ ਕੇ ਬੈਨ। ਭੀਮਚੰਦ ਕੇ ਢਿਗ ਗਏ ਬਿਰਯੋ ਜਹਾਂ ਰਿਸ ਨੈਨ[7] ॥੧॥ ਚੌਪਈ ॥ ਤਰਕਤਿ ਵਾਕ ਕਹਯੋ ਜਸਵਾਲ । 'ਤਵ ਸਮਧੀ ਕੋ ਰਸ ਗੁਰ ਨਾਲ। ਉਲਟੋ ਤੁਮ ਕੌ ਚਹਹਿ ਮਿਲਾਯੋ[8]।ਲਖੀਅਤਿ ਗੁਰ ਕਰਾਹ ਕੁਛ ਖਾਯੋ॥੨॥ਕਰਾਮਾਤ ਸਾਹਿਬ ਪ੍ਰਭੁ ਜਾਨੈ[9] । ਤਿਨ ਸਨ ਦ੍ਵੈਸ਼ ਨਹੀਂ ਕਿਮ ਠਾਨੈ । ਜਥਾ[10] ਬਨਯੋ ਗੁਰਸਿੱਖ ਬਿਸਾਲਾ।ਤਿਮ[11]ਬੋਲਤਿ ਹਮ ਸੋਂ ਇਸ ਕਾਲ॥੩॥ਰਾਵਰਿ ਕ੍ਰੋਧ ਨ ਜਾਨਯੋ ਘਨੋ।ਵਿਰਯੋ ਨ ਗੁਰ ਤੇ,ਰਸ ਉਰ ਸਨੋ[12] । ਜਥਾ ਆਇ ਤੁਮਰੇ ਮਨ ਮਾਂਹੀ। ਕਰੋ ਤਥਾ ਕੋ ਬਰਜਤਿ ਨਾਂਹੀ'॥ ੪ ॥ ਸੁਨਿ ਕਰਿ ਭੀਮਚੰਦ ਰਿਸ ਛਾਈ । ਅਗਨਿ ਜੁਲਤਿ ਆਹੁਤਿ ਜਨੁ ਪਾਈ[13]।ਕਹਯੋ 'ਦੇਹੁ ਕਰਿ ਕੂਚ ਨਗਾਰਾ। ਮੈਂ ਨ ਕਰੌਂ ਕਛੁ ਅੰਗੀਕਾਰਾ॥੫॥ ਆਨ ਥਾਨ ਨਿਜ ਨੰਦਨ ਬਯਾਹੌਂ। ਇਸ ਕੇ ਦੇਸ਼ ਨ ਆਵਨਿ ਚਾਹੌਂ।ਅਸ ਦੁਸ਼ਮਨ ਮੇਰੋ ਦੁਖਦਾਈ । ਤਿਨ ਕੇ ਸੰਗ ਪ੍ਰੀਤਿ ਉਪਜਾਈ॥੬॥ ਜਿਮ ਗੁਰ ਸ਼ੱਤ੍ਰੁ ਤਥਾ ਇਹ[14] ਮੇਰੋ। ਲਰੌਂ ਦੁਹਨ ਸੋਂ ਪਰਯੋ ਬਖੇਰੋ' । ਇਮ ਕਹਿ ਕਰਿ ਔਨਵ ਪਠਿ ਦੀਨੋ । ਕਾਰਨ ਕੂਚ ਨਗਾਰਾ ਕੀਨੋ[15]॥੭॥ਤਤਛਿਨ ਜ਼ੀਨ ਹਯਨਿ ਪਰ ਡਾਲੇ।ਕਰੀ ਸ਼ਿੰਗਾਰਨ[16] ਕੀਨਿ ਉਤਾਲੇ।ਇਮ ਜਬਿ ਤਯਾਰ ਅਰੂਢਨਿ ਭਯੋ।ਫਤੇਸ਼ਾਹ ਕੇ ਨਰ

---

[1](ਜਨ=) ਭਲੇ ਪੁਰਖ ਨਾਲ ਉਲਟੀ ਕੀਤਿਆਂ ਵੈਰ ਵਧਦਾ ਹੈ । [2]ਭਾਵ ਪਿਆਰ ਕਰਨ ਵਾਲੇ ਵਿਰਲੇ ਹੁੰਦੇ ਹਨ । [3]ਸਾਥ । [4]ਮੁਕਾਬਲਾ ਕਰਨ ਵਾਲਾ ਬਣਾਂ। [5]ਵਿਰੋਧ ਵਧਿਆਂ ਕੁਛ ਮਿਲਣਾ ਨਹੀਂ । [6]ਮੈਂ ਵਿਚ ਪੈਕੇ । [7]ਕ੍ਰੋਧੀ ਅੱਖਾਂ ਵਾਲਾ। [8](ਗੁਰੂ ਜੀ ਨਾਲ) ਮਿਲਾਯਾ ਚਾਹੁੰਦਾ ਹੈ । [9](ਗੁਰੂ ਜੀਨੂੰ) ਜਾਣਦਾ ਹੈ । [10]ਮਾਨੋ । [11]ਓਉਂ । [12]ਭਾਵ ਦਿਲ ਵਿਚ ਪਯਾਰ ਹੈ। [13]ਅਹੂਤੀ ਮਾਨੋ ਪਾਈ ਹੈ । [14]ਭਾਵ ਫਤੇਸ਼ਾਹ। [15]ਕੂਚ ਕਰਨ ਵਾਸਤੇ ਨਗਾਰਾ ਵਜਾਯਾ। [16]ਹਾਥੀ (ਹੋਦੇ ਆਦਿ ਪਾਕੇ) ਸ਼ਿੰਗਾਰ ਲਏ ।

ਸੁਨਿ ਲਯੋ ॥੮॥ ਮੰਤ੍ਰੀ ਆਦਿ ਉਤਾਇਲ ਧਾਏ।ਨਿਜ ਰਾਜੇ ਕਹਿ¹ ਵਾਕ ਅਲਾਏ। 'ਤ੍ਰੂਟਨ ਸਮਧੀ ਸਾਥ ਤੁਮਾਰੋ। ਕਿਮ ਬਨਿ ਆਵਹਿ, ਕਯੋਂ ਨ ਬਿਚਾਰੋ ॥੯॥ ਗੁਰ ਸੋਂ ਮੇਲ ਕਰਨਿ ਹੈ ਕਹਾਂ। ਦਿਨ ਕੇਤਿਕ ਤੇ ਥਿਰ ਭੇ ਇਹਾਂ। ਚਲਯੋ ਛੋਰ ਤਵ ਤਨੁਜਾ ਡੇਰਾ। ਇਹ ਅਪਜਸੁ ਪਸਰੈ ਚਹੁੰ ਓਰਾ॥ ੧੦॥ ਨਿਜ ਸਮਧੀ ਕੇ ਬਨਿ ਅਨੁਸਾਰੀ। ਰਹਿ ਆਵਹਿ ਜਿਮ ਲਾਜ ਤਿਹਾਰੀ'। ਸੁਨਿ ਕਰਿ ਨਿਜ ਸਚਿਵਨ ਕੀ ਬਾਨੀ। ਸ਼ੰਕਤਿ ਚਿਤ ਮਹਿ ਤਬਹਿ ਬਖਾਨੀ॥੧੧॥ 'ਤ੍ਰੂਰਨ ਜਾਇ ਛਿਮਾ ਕਰਿਵਾਵੈ। ਕਰੈ ਨਿਹੋਰਨਿ ਚੜ੍ਹਤਿ ਹਟਾਵੈ।ਸ਼੍ਰੇਯ ਹੇਤੁ² ਮੈਂ ਤਿਨ ਸੋਂ ਕਹਯੋ। ਕਯੋਂ ਤ੍ਰੂਟਨ³ ਕਹੁ ਚਿਤ ਮਹਿੰ ਚਹਯੋ॥ ੧੨ ॥ ਮੈਂ ਸਮਧੀ ਕੇ ਨਿਤ ਅਨੁਸਾਰੀ। ਲਰੌਂ ਗੁਰੂ ਸੰਗ ਤਿਨਹੁੰ ਅਗਾਰੀ। ਏਤੋ ਕੋਪ ਕਹਹੁ ਕਿਮ ਕੀਨੋ।ਜਿਸ ਤੇ ਚਢਤਿ⁴ ਪ੍ਰੀਤ ਹੁਇ ਹੀਨੋ' ॥੧੩॥ ਸੁਨਿ ਮੰਤ੍ਰੀ ਦੌਰੇ ਤਬਿ ਗਏ।ਹਾਥ ਜੋਰਿ ਸਭਿ ਉਚਰਤਿ ਭਏ। 'ਸੁਮਤਿਵੰਤਿ ਤੁਮ ਕਯੋਂ ਨ ਬਿਚਾਰੋ। ਫਤੇਸ਼ਾਹ ਨ੍ਰਿਪ ਤੁਵ ਅਨੁਸਾਰੋ ॥੧੪॥ ਜਿਮ ਰਨ ਹੋਇ ਨ,ਤਿਮ ਤਿਨ ਭਾਖੀ।ਨਿਸ਼ਚੈ ਲਰਨਿ ਜਿ ਤੁਮ ਅਭਿਲਾਖੀ। ਤੌ ਸਭਿ ਆਗੇ ਗੁਰ ਕੇ ਸੰਗ। ਸ੍ਰੀ ਨਗਰੇਸ਼੍ਵਰੁ ਘਾਲਹਿ ਜੰਗ ॥੧੫॥ ਲੈ ਹੈ ਛੀਨ ਪਾਂਵਟਾ ਥਾਨ। ਡੇਰਾ ਲੂਟਹਿ ਵਸਤੁ ਮਹਾਨ। ਥਿਰਹੁ ਆਪ ਮਸਲਤ ਮਿਲਿ ਠਾਨਹੁ। ਸਾਕ ਬਿਸਾਲ ਆਪਨੋ ਜਾਨਹੁ ॥੧੬॥ ਐਸੀ ਬਾਤਿ ਨ ਉਚਿਤ ਤੁਹਾਰੇ। ਹਸਹਿ ਲੋਕ ਅਪਵਾਦ ਉਚਾਰੇ'।ਭੀਮਚੰਦ ਸੁਨਿ ਤਬਹਿ ਉਚਾਰੀ। 'ਗੁਰ ਸਨ ਲਰਹਿ ਜਿ ਹਮਹੁ ਅਗਾਰੀ॥੧੭॥ਤਬਿ ਪ੍ਰਤੀਤ ਹਮਰੇ ਉਰ ਆਵੈ।ਮਿਲਿਬੇ ਕਹੁ ਸਨੇਹ ਉਪਜਾਵੈ⁵'। ਇਮ ਕਹਿ ਪਠੇ ਸਕਲ ਪਰਧਾਨ। ਆਏ ਫਤੇਸ਼ਾਹ ਜਿਸ ਥਾਨ ॥੧੮॥ ਬੈਠੇ ਬਹੁਤ ਬਾਰਿ ਸਮੁਝਾਯੋ। ਗੁਰ ਸਨ ਲਰਿਬੋ ਮਤ ਠਹਿਰਾਯੋ। ਆਪਸ ਮਹਿ ਸਮਧੀ ਮਿਲਿ ਬਾਤਨ। ਭਏ ਹਰਖ, ਕਰਿ ਹੈਂ ਪੁਨ ਘਾਤਨ⁶ ॥੧੯॥ 'ਅਬਿ ਤੌ ਬਯਾਹ ਪ੍ਰਸੰਗ ਨਿਬੇਰੋ।ਪਾਛੈ ਪਰਿ ਹੈ ਜੰਗ ਬਖੇਰੋ'।ਫਤੇਸ਼ਾਹ ਨ੍ਰਿਪ ਇਮ ਠਹਿਰਾਇ। ਉਠਿ ਆਯੋ ਪੁਨ ਦੂਸਰ ਠਾਇ॥੨੦॥ ਗੁਰ ਪ੍ਰੋਹਤ ਅਰ ਜਹਾਂ ਦਿਵਾਨ। ਦੀਨੋ ਚਹੈਂ ਤੰਬੋਲ ਮਹਾਨ। ਕੇਤਿਕ ਸੁਭਟ

¹ਪਾਸ। ²ਭਲੇ ਵਾਸਤੇ। ³(ਸਬੰਧ) ਤੋੜਨ ਨੂੰ। ⁴ਜਿਸ ਦੇ ਚੜ੍ਹਨੇ ਕਰ। (ਅ) ਜਿਸ (ਕ੍ਰੋਧ) ਦੇ ਕਾਰਨ ਚੜ੍ਹਾਈ ਕਰਦਾ ਹੈ (ਉਸ ਚੜ੍ਹਾਈ ਨਾਲ) ਪ੍ਰੀਤ ਹੀਨ ਹੁੰਦੀ ਹੈ। ⁵(ਸਾਨੂੰ) ਮਿਲਣੇ ਦਾ ਸਨੇਹ ਉਪਜੇਗਾ। (ਅ) (ਤਦ ਸਮਝਾਂਗੇ ਕਿ ਸਾਡੇ ਨਾਲ) ਮਿਲਣੇ ਦਾ ਪਿਆਰ ਪੈਦਾ ਕੀਤਾ ਸੁ। ⁶ਦਾਉ ਘਾਉ।

ਜਿਨਹੁ ਕੇ ਸਾਥ। ਆਦਿ ਖੜਗ ਤੇ ਆਯੁਧ ਹਾਥ॥ ੨੧ ॥ ਗਿਰਪਤਿ ਦ੍ਰਿਸ਼ਟਿ ਸਮੁਖ ਨਹਿ ਕੀਨੀ[1]।ਨੰਦਚੰਦ ਚਾਤੁਰ ਤਬਿ ਚੀਨੀ[2]।ਦਯਾਰਾਮ ਪ੍ਰੋਹਤ ਕੇ ਕਾਨਨ[3]।ਭਾਖੀ ਗਤਿ ਸਮੀਪ ਕਰਿ ਆਨਨ[4] ॥੨੨॥ 'ਬਿਗਰੋ[5] ਲਖੀਯਤਿ ਦੁਸ਼ਟ ਪਹਾਰੀ। ਮਿਲਯੋ ਕੁਸੰਗ ਸੰਗ ਮਤਿ ਮਾਰੀ। ਅਬਿ ਨ ਕਰੋ ਇਨ ਕੋ ਬਿੱਸ੍ਵਾਸ। ਰਹਹੁ ਸੁਚੇਤ ਧਰਹੁ ਗੁਰ ਆਸ ॥ ੨੩ ॥ ਹੁਤੇ ਬਿਲੋਕਤਿ ਜਥਾ ਅਗਾਰੇ। ਨਹੀਂ ਤੌਰ ਸੋ ਪਰਹਿ ਨਿਹਾਰੇ[6]।ਨਹਿ ਤੰਬੋਲ ਦਿਸ਼ਿ ਦ੍ਰਿਸ਼ਟਿ ਲਗਾਈ।ਭਾਲ ਬਿਸਾਲ ਰਹਯੋ ਬਿਲਖਾਈ[7]॥੨੪॥ ਤਨਕ ਨ ਰੁਖ਼ ਹਮਰੀ ਦਿਸ਼ਿ ਕੀਨਸਿ। ਧਰੇ ਬੱਕ੍ਰਤਾ ਟਰਿਬੋਲੀਨਸਿ[8]। ਲਖੀ ਪਰੈ ਜਿਮ ਰਖੀ ਰੁਖਾਈ[9]। ਕਰਯੋ ਚਹੈ ਕੁਛ ਮੂਢ ਖੁਟਾਈ॥ ੨੫ ॥ ਇਹਾਂ ਠਹਿਰਬੋ ਨਾਂਹਿਨ ਆਛੋ। ਕਹਿਨ ਸੁਨਨਿ ਇਨ ਸਨ ਨਹਿਂ ਬਾਂਛੋ। ਹੁਇ ਸਵਧਾਨ ਸਮਾਲਹੁ ਡੇਰਾ। ਮੁਝ ਦੀਖਹਿ, ਹੁਇ ਪਰੈ ਬਖੇਰਾ॥੨੬॥ ਸਰਬ ਗਿਰੇਸ਼ਨ ਕੀ ਬਹੁ ਸੈਨ। ਬਹੁਰ ਦੇਸ਼ ਹਮਰੋ ਇਤ ਹੈ ਨ'। ਦਯਾਰਾਮ ਸੁਨਿ ਕੈ ਪੁਨ ਬੋਲ। 'ਪਠਯੋ ਗੁਰੂ ਇਨ ਦੇਹੁ ਤੰਬੋਲ॥੨੭॥ਨਿਜ ਦਿਸ਼ਿ ਤੇ ਨੀਕਹਿ ਕਰਿ ਚਲੀਅਹਿ।ਪੁਨ ਗਮਨਹੁ ਸਤਿਗੁਰ ਸਨ ਮਿਲੀਅਹਿ। ਪ੍ਰਭੁ ਸੋਂ ਬੁਰਾ ਤਕਹਿ ਇਹ ਜੈਸੇ। ਫਲ ਸੰਕਟ ਕੋ ਲਹਿਸਹਿ ਤੈਸੇ ॥੨੮॥ ਇਤੇ ਦਿਵਸ ਹਮ ਕੋ ਇਨ ਰਾਖਾ।ਅਬਿ ਮੂਰਖ ਬਿਗਰਨਿ ਅਭਿ-ਲਾਖਾ। ਉਪਕਾਰੀ ਸਨ ਬਨਿ ਅਪਕਾਰੀ[10]।ਮਤ ਮਾਰੀ ਦ੍ਰੋਹੀ ਸੁ ਪਹਾਰੀ' ॥੨੯॥ ਨੰਦ ਚੰਦ ਕਹਿ 'ਪ੍ਰੋਹਤ ! ਸੁਨੀਅਹਿ। ਦੇਨ ਇਤੋ ਧਨ ਕੋ ਗੁਨ ਗੁਨੀਅਹਿ[11] ? ਇਹ ਨਿਸ਼ਚੈ ਬਿਗਰਹਿਂ ਮਤਿ ਮੂਢੇ। ਸਾਢਸਤੀ[12] ਇਨ ਸੀਸ ਅਰੂਢੇ ॥੩੦॥ ਲਿਹੁ ਸਭਿ ਅਪਨੀ ਵਸਤੁ ਸੰਭਾਰਹਿ।ਚਲਿ ਦੀਜਹਿ ਸਤਿਗੁਰੂ ਅਗਾਰਹਿ।ਬਨੇ ਬਿਰੋਧੀ ਕੋ ਕਿਮ ਦੇਨਾ। ਨਿਜ ਬਲ ਕਰਿ ਹਮ ਲੂਟ ਸੁ ਲੇਨਾ ॥ ੩੧ ॥ ਬਨਸੋਂ ਰਹਤਿ ਜੋ ਗੁਰ ਕੋ ਦਾਸ। ਤੌ ਹਮ ਦੇਤਿ ਵਸਤੁ ਇਨ ਪਾਸ। ਭਯੋ ਬਿਰਸ ਅਬਿ ਲੇਹੁ ਬਟੋਰਿ। ਤੂਰਨ ਚਲੋ ਸਿਵਰ ਨਿਜ ਓਰ' ॥੩੨॥ ਦਯਾਰਾਮ ਆਸ਼ੇ ਲਖਿ ਪਾਯੋ। ਸਭਿ ਤੰਬੋਲ ਇਕਠਾ

[1]ਫਤੇਸ਼ਾਹ ਨੇ ਸਾਹਮਣੇ ਨਿਗਾਹ ਨ ਕੀਤੀ। [2](ਗਲ) ਸਮਝ ਲਈ। [3]ਕੰਨਾਂ ਵਿਚ। [4]ਮੂੰਹ ਨੇੜੇ ਕਰਕੇ। [5]ਬਿਗੜਿਆ ਹੋਇਆ। [6]ਭਾਵ (ਪਿਆਰ ਵਾਲੇ) ਤੌਰ ਬਦਲ ਗਏ ਹਨ। [7]ਮੱਥਾ ਬਹੁਤ ਸ਼ਰਮਿੰਦਾ ਹੋ ਰਿਹਾ (ਜਾਪਦਾ ਹੈ)। [8]ਟੇਢਤਾਈ ਧਾਰਕੇ ਇਥੋਂ ਟਲ ਗਿਆ ਹੈ। [9]ਜਾਣੀ ਪੈਂਦੀ ਹੈ ਜਿਵੇਂ ਇਸ ਨੇ ਰੁੱਖਾ ਪਨ ਰਖਿਆ ਹੈ। [10]ਵੈਰੀ। [11]ਇਤਨੇ ਧਨ ਦੇਣ ਦਾ ਸੋਚੋ ਕਿ ਕੀ ਗੁਣ ਹੈ ? [12]ਬਦ-ਕਿਸਮਤੀ। ਦੇਖੋ ਰਾਸ ੪ ਅੰਸੂ ੫੮ ਅੰਕ ੧੬ ਦਾ ਪ੍ਰਯਾਯ।

ਕਰਿਵਾਯੋ। ਤਤਛਿਨ ਹੁਇ ਸਵਧਾਨ ਬਿਸਾਲੇ। ਵਸਤੁ ਸਿਭਾਗਤਿ ਗਨ ਹੁਇ[1] ਚਾਲੇ* ॥੩੩॥ ਤੋਮਰ, ਤੁਪਕ, ਤਬਰ, ਤਰਵਾਰ। ਹੁਇ ਸੁਚੇਤ ਹਾਥਨਿ ਮਹਿੰ ਧਾਰਿ।ਹੁਇ ਇਕੱਤ੍ਰ ਡੇਰੇ ਚਲਿ ਆਏ।ਤਤਛਿਨ ਜ਼ੀਨ ਤੁਰੰਗਮ ਪਾਏ ॥੩੪॥ ਤਯਾਰੀ ਕਰੀ ਅਰੂਢਨਿ ਹੇਤੁ। ਹੁਇ ਸੁਚੇਤ ਬਹੁ ਸ਼ੀਘ੍ਰ ਸਮੇਤ। ਦੋਨਹੁੰ ਸਮਧੀ ਮਿਲਿ ਜਬਿ ਥਿਰੇ। ਬੋਲਨਿ ਮਿਲਨਿ ਪ੍ਰੇਮ ਤੇ ਭਰੇ ॥੩੫॥ ਧਾਇ ਨਰਨਿ ਸੁਧਿ ਤਬਹਿ ਸੁਨਾਈ। 'ਗੁਰ ਦਿਵਾਨ ਤਯਾਰੀ ਕਰਿਵਾਈ। ਜੇਤਿਕ ਵਸਤੁ ਦੇਨ ਹਿਤ ਆਨੀ। ਸਭਿ ਲੇ ਚਲ੍ਯੋ ਰਿਦੇ ਰਿਸ ਠਾਨੀ' ॥੩੬॥ ਭੀਮਚੰਦ ਕੈ ਛੋਭ ਬਿਸਾਲ। ਕਰਤਿ ਸ਼ੀਘ੍ਰਤਾ ਕਹਿ ਤਿਸ ਕਾਲ੍ਹ। 'ਤੁਰਨ ਪਠਹੁ ਸੁਭਟ ਗਨ ਗਾਢੇ। ਘਾਟਾ[2] ਰੋਕ ਲੇਹੁ ਦਿਢ ਠਾਂਢੇ ॥੩੭॥ ਨਹਿ ਨਿਕਸਨਿ ਪਾਵਹਿ ਲਿਹੁ ਘੇਰੇ। ਹਤਹੁ ਤੁਪਕ ਜਬਿ ਪਹੁੰਚੈਂ ਨੇਰੇ। ਇਤ ਤੇ ਸਭਿ ਰਾਜਨ ਕੀ ਸੈਨਾ। ਚਢਹਿ ਧਰਨਿ ਆਯੁਧ ਗਨ ਪੈਨਾ[3] ॥੩੮॥ ਸੌ ਤੁਰੰਗ ਜੋ ਲ੍ਯਾਇ ਸੁਦਾਗਰ। ਚਪਲ ਬਲੀ ਗੁਨ ਬ੍ਰਿੰਦ ਉਜਾਗਰ। ਸਗਰੇ ਛੀਨ ਲੇਹੁ ਕਰਿ ਧਰਿ ਧਰਿ। ਸ਼ਸਤ੍ਰ ਖਸੋਟਹੁ ਦੀਨਸਿ ਕਰਿ ਕਰਿ[4] ॥ ੩੯ ॥ ਪੁਨ ਘਾਟੇ ਤੇ ਵਹਿਰ ਨਿਕਾਸਹੁ। ਹੁਇ ਸਨਮੁਖ[5] ਹਤਿ ਸ਼ਸਤ੍ਰ ਬਿਨਾਸਹੁ। ਵਸਤੁ ਜਾਨੇ ਦੇਹੁ ਨ ਕੋਈ। ਨਗਨ ਸੀਸ ਕਰਿ ਭੇਜੋ ਸੋਈ' ॥੪੦॥ ਫਤੇਸ਼ਾਹ, ਸਮਧੀ ਤੇ[6] ਸੁਨਿ ਕਰਿ।—ਲੇ ਸਭਿ ਚਲੇ—ਜਾਨਿ, ਇਮ ਰਿਸ ਧਰਿ। ਕਰ੍ਯੋ ਹੁਕਮ 'ਘਾਟਾ ਲਿਹੁ ਰੋਕ। ਘੇਰਹੁ ਚਢਿ ਕਰਿ ਭਲੇ ਬਿਲੋਕਿ ॥੪੧॥ ਛੀਨ ਲੇਹੁ ਸਭਿ ਤਿਨ ਕੋ ਡੇਰਾ। ਜਿਨਹੁੰ ਨਹੀਂ ਡਰ ਮਾਨ੍ਯੋ ਮੇਰਾ। ਆਨ੍ਯੋ ਬਡ ਤੰਬੋਲ ਨਹਿ ਦੀਨਿ। ਕੋਪ ਜਨਾਵਤਿ ਚਲਿਬੋ ਕੀਨਿ' ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਰਾਜਨ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਘਾਟਾ ਲੰਘਣਾ]।

ਦੋਹਰਾ॥ ਸੁਨਤਿ ਗਿਰਿੰਦਨ ਹੁਕਮ ਕੋ ਸੁਭਟ ਪੰਚ ਸੈ ਜਾਇ। ਘਾਟਾ ਰੋਕ੍ਯੋ ਅੱਗ੍ਰ ਤੇ ਮਹਾਂ ਬਿਖਮ ਜਿਸ ਥਾਇ ॥ ੧ ॥ ਚੌਪਈ॥ ਪੁਨ ਸਭਿ ਦਲ ਮਹਿ

[1]ਕੱਠੇ ਹੋਕੇ (ਸਾਰੇ)। [2]ਪਹਾੜਾਂ ਵਿੱਚ ਕੋਈ ਚੜ੍ਹਾਈ ਵਾਲਾ ਰਸਤਾ ਜੋ ਕਈ ਵੇਰ ਦੋ ਉੱਚੇ ਟਿੱਲਿਆਂ ਦੇ ਵਿੱਚ ਦੀ ਹੁੰਦਾ ਹੈ। [3]ਸਮੂਹ ਤਿੱਖੇ ਸ਼ਸਤ੍ਰ ਧਾਰਨ ਵਾਲੀ। [4]ਉਨ੍ਹਾਂ ਨੂੰ ਦੀਨ ਕਰ ਕਰਕੇ। (ਅ) ਹੱਥੋ ਹੱਥੀ। [5]ਜੋ ਮੁਕਾਬਲਾ ਕਰੇ ਉਸ ਨੂੰ......। [6]ਕੁੜਮ ਤੋਂ।

*ਜਾਪਦਾ ਹੈ ਕਿ ਕੰਨੋਸੰਨੀ ਗਲ ਨੰਦਚੰਦ ਨੇ ਕੁੱਝ ਸੁਣ ਲਈ ਸੀ ਫਿਰ ਰਖੇ ਫਤਹ ਸ਼ਾਹ ਦੀ ਬੇ ਰੁਖੀ ਤੋਂ ਗੱਲ ਨਿਸ਼ਚੇ ਜਾਣ ਲਈ, ਫਿਰ ਵਕਤ ਸੰਭਾਲ ਲਿਆ, ਇਹ ਚਾਤੁਰਤਾ ਭਰੀ ਦੂਰੰਦੇਸ਼ੀ ਸੀ।

ਬਜੇ ਨਗਾਰੇ। ਜੋਧਾ ਸਨਧਬੱਧ ਭੇ ਸਾਰੇ। '[1]ਸ਼ਸਤ੍ਰ ਗਹੈਂ ਜੋ ਸਨਮੁਖ ਹੋਇ।
ਤੌ ਹਤਿ ਦੇਇਂ, ਦੋਸ਼ ਨਹਿਂ ਕੋਇ॥੨॥ ਜੇ ਹਥੀਆਰਨ ਮਹਿ ਦੇਂ ਡਾਰ[2]*।
ਹਾਥਨਿ ਜੋਰਹਿਂ ਮਾਨਹਿਂ ਹਾਰ। ਛੀਨ ਛੀਨ ਤਬਿ ਦੇਹੁ ਨਿਕਾਸੀ†'।ਸਭਿ
ਸੁਭਟਨਿ ਮਹਿਂ ਏਵ ਪ੍ਰਕਾਸ਼ੀ॥੩॥ਸਤਿਗੁਰ ਦਲ ਮਹਿਂ ਸੁਧਿ ਤਬਿ ਗਈ।
'ਦੇਖਹੁ ਕਹਾਂ ਚਮੂੰ ਬਡ ਆਈ। ਸੁਭਟ ਪੰਚ ਸੈ ਗਏ ਅਗਾਰੀ। ਘਾਟਾ
ਰੋਕ੍ਯੋ ਦ੍ਰਿੜ੍ਹਤਾ ਧਾਰੀ ॥੪॥ ਘੇਰਾ ਪਰ੍ਯੋ ਤੁਮਹਿਂ ਚਹੁੰਫੇਰੇ। ਮੁਸ਼ਕਲ
ਨਿਕਸਨਿ ਬਨੈ ਅਗੇਰੇ। ਜੋ ਉਪਾਇ ਤੁਮ ਤੇ ਬਨਿ ਆਵੈ।ਕਰਿ ਲੀਜੈ ਨਤੁ
ਦਲ ਅਬਿ ਆਵੈ' ॥ ੫ ॥ ਸੁਨਿ ਸਚਿੰਤ ਸਭਿ ਕੇ ਮਨ ਹੋਏ। ਰੁਕਿਬੇ ਤੇ
ਡਰ ਧਰਿ ਸਭਿ ਕੋਏ। 'ਉਲੰਘਨ ਬਨ੍ਯੋ ਕਠਨ ਅਬਿ ਘਾਟਾ।ਰਿਪੁ ਦਲ
ਹਮ ਜਿਮ ਲੋਨ ਰੁ ਆਟਾ[3] ॥੬॥ ਕਵਨ ਜਤਨ ਹੁਇ ਚਹੁੰ ਦਿਸ਼ਿ ਘਿਰੇ।
ਗਿਰਪਤਿ ਕ੍ਰਿਤਘਨ ਸਭਿ ਮਨ ਫਿਰੇ। ਜੇ ਕਰਿ ਘਾਟਾ ਹ੍ਵੈ ਨ ਅਗਾਰੇ।
ਤੌ ਹਮ ਜਾਹਿਂ ਸ਼ਸਤ੍ਰ ਰਿਪੁ ਮਾਰੇ' ॥੭॥ ਦਯਾਰਾਮ ਅਰੁ ਆਦਿ ਦਿਵਾਨ।
ਮਿਲਿ ਮਿਲਿ ਮਸਲਤ ਕਰਹਿਂ ਬਖਾਨ।ਇਕ ਸਿਖ ਗੁਰ ਸ਼ਰਧਾਲੁ ਬਡੇਰਾ।
ਸਭਿ ਮਹਿਂ ਕਰ੍ਯੋ ਬਾਕ ਤਿਸ ਬੇਰਾ ॥ ੮ ॥ 'ਜਬਿ ਤੁਮ ਭਏ ਤ੍ਯਾਰ ਇਤ
ਆਵਨ ।–ਗਿਰਪਤਿ ਰਿਪੁ ਹੈਂ–ਕਰੇ ਬਤਾਵਨਿ[4]।ਸੰਸੈ ਲਖ੍ਯੋ ਤੁਮਾਰੇ ਉਰ
ਕੋ। ਤਬਿ ਇਮ ਬਾਕ ਭਯੋ ਸਤਿਗੁਰ ਕੋ ॥ ੯ ॥–ਆਪਾ ਨਹੀਂ ਜਨਾਵਨ
ਕਰੀਅਹਿ। ਏਕ ਭਰੋਸਾ ਗੁਰ ਕੋ ਧਰੀਅਹਿ। '[5]ਜਿਸ ਪ੍ਰਭੁ ਨੇ ਹਮ ਕਰੇ
ਪਠਾਵਨ। ਸੋ ਸਤਿਗੁਰ ਹਮ ਕਰਿਹੈ ਲ੍ਯਾਵਨਿ–॥੧੦॥ਇਮ ਕਲਗੀਧਰ
ਪਠਿਵਤਿ ਕਹ੍ਯੋ।ਸੋਕਿਮ ਨਹਿਂ ਸਿਮਰਤਿ?ਦੁਖ ਲਹ੍ਯੋ[6]।ਸਭਿ ਤਜੀਅਹਿ
ਚਿੰਤਾ ਸੰਦੇਹੂ। ਕ੍ਯੋਂ ਨਹਿਂ ਉਠਹੁ ਨਾਮ ਗੁਰ ਲੇਹੁ' ॥੧੧॥ ਸਿਖ ਕੇ ਬਾਕ
ਸ਼੍ਰਵਨ ਸਭਿ ਧਰ੍ਯੋ। ਬਿਸਰ੍ਯੋ ਦਰਬ ਮਨਹੁ ਕਰ ਪਰ੍ਯੋ[7]। ਸਭਿ ਕੇ ਰਿਦੈ

---

[1]ਇਹ ਹੁਕਮ ਮਿਲਿਆ ਸੈਨਾ ਨੂੰ।[2]ਜੇ ਹਥਿਆਰ ਧਰਤੀ ਤੇ ਸੁੱਟ ਦੇਣ। (ਅ) (ਜੇ ਹਥੀਆ= ਜੋ ਹਥਯਾਰ ਰਣ ਵਿੱਚ ਸਿੱਟ ਦੇਣ। [3]ਆਟੇ ਵਿੱਚ ਲੂਣ। [4](ਜਦੋਂ ਤੁਸਾਂ ਗੁਰਾਂ ਨੂੰ) ਦੱਸਿਆ ਸੀ ਕਿ (ਕਈ) ਰਾਜੇ ਵੈਰੀ ਹਨ (ਤੇ ਓਥੋਂ ਆਉਣਾ ਮੁਸ਼ਕਲ ਹੋਵੇਗਾ)।[5](ਇਹ ਭਰੋਸਾ ਕਰਨਾ ਕਿ" । [6]ਸੋ (ਵਾਕ) ਕਿਉਂ ਨਹੀਂ ਯਾਦ ਕਰਦੇ (ਵਾਕ ਨੂੰ ਭੁਲਾਕੇ ਹੀ) ਦੁੱਖ ਲੈ ਰਹੇ ਹੋ। [7]ਮਾਨੋਂ ਭੁੱਲਿਆ ਹੋਇਆ ਧਨ ਫੇਰ ਹੱਥ ਆ ਗਿਆ। *ਪਾ:–ਕਹਿ ਲੋ ਡਾਰ।

†ਕਿਤਨੀ ਨੀਚਤਾ ਹੈ ਕਿ ਆਪ ਦਿੱਤਾ ਨਿਉਂਦਾ ਤਾਂ ਨਾ ਲਓ ਪਰ ਲੁੱਟ ਕੇ ਲੈ ਲਓ।

ਭਰੋਸਾ ਭਯੋ । 'ਜੈ ਸਤਿਗੁਰ ਕੀ' ਬਚ ਕਹਿ ਦਯੋ ॥੧੨॥ ਭਏ ਸਨੱਧਬੱਧ ਭਟ ਸਾਰੇ। ਸਕਲ ਸਮਾਜ ਬਿਲੋਕਿ ਸੰਭਾਰੇ।ਘੋਰਨ ਪਰ ਹ੍ਵੈ ਕੈ ਅਸਵਾਰਾ। ਤੁਰਤ ਪਯਾਨੇ[1] ਬਜਯੋ ਨਗਾਰਾ ॥੧੩॥ ਖਟਸੈ ਤੁਰੰਗ ਬਜਤਿ ਹੈਂ ਪੌਰ[2] । ਛੋਰਿ ਤੁਰੰਗਨਿ ਗਨ ਤਿਸ ਠੌਰ। ਹਯਨਿ ਕੁਦਾਵਤਿ ਆਗੇ ਗਏ। ਘਾਟਾ ਜ਼ਾਇ ਬਿਲੋਕਤਿ ਭਏ ॥ ੧੪ ॥ ਕੁਛ ਈਖਦ ਹੀ ਆਇ ਪਹਾਰੀ[3]। ਪਾਛੇ ਆਵਤਿ ਉਮਡੇ ਭਾਰੀ।ਨੰਦਚੰਦ ਅਵਿਲੋਕਿ ਅਨੰਦਯੋ।ਲੇ ਗੁਰਨਾਮ ਬੰਦਿ ਕਰ ਬੰਦਯੋ॥੧੫॥-ਰਾਵਤਨੈਂ ਬਿਲਮ ਲਗਤਿ ਕੁਛ ਔਰ। ਤੌ ਮਿਲਿ ਜਾਤਿ ਸੁਭਟ ਇਸ ਠੌਰ।ਜਿਮ ਪਪੀਲਕਾ ਲਾਗਯੋ ਲਾਰ। ਆਵਤਿ ਬੀਰ ਬਿਲੰਦ ਹਜ਼ਾਰਾ ॥ ੧੬ ॥ ਘਾਟਾ ਰੁਕਤਿ ਹੋਤਿ ਤਕਰਾਈ। ਤੌ ਮੁਸ਼ਕਲ ਹਮ ਉਲੰਘਨਿ ਪਾਈ। ਆਨਿ ਭਏ ਸਤਿਗੁਰੂ ਸਹਾਈ।ਮਤਿ ਹੀਨੇ ਕੀਨੇ ਰਿਪੁ ਰਾਈ[4]-॥੧੭॥ ਇਮ ਲਖਿ ਨਿਜ ਸੁਭਟਨਿ ਲਲਕਾਰਯੋ। 'ਸ਼ੱਤ੍ਰਨਿ ਦਲ ਕੁਛ ਅਲਪ ਨਿਹਾਰਯੋ[5]। ਹਤਹੁ ਤੁਰੰਗਨ, ਤੁਰਤ ਪਲਾਵਹਿ। ਜੋ ਬਿਲਮਹੁ ਤੌ ਅਰਿ ਗਨ ਆਵਹਿਂ[6]॥੧੮॥ਸਤਿਗੁਰ ਭਏ ਸਹਾਇ ਤੁਮਾਰੇ'। ਇਮ ਕਹਿ ਧਨੁ ਤੇ ਸਰ ਗਨ ਮਾਰੇ। ਛੁਟੀ ਤੁਰੰਗਨ ਭਾ ਭਟ ਭੇਰੋ। ਹੇਲਾ ਕਰਯੋ ਮਿਲੇ ਤਿਸ ਬੇਰੇ ॥੧੯॥ ਨੰਦਚੰਦ ਲੇ ਬੀਰ ਬਡੇਰੇ।ਭਯੋ ਅੱਗ੍ਰ ਧਰਿ ਧੀਰ ਘਨੇਰੇ। ਜਹਿਂ ਪਹਾਰੀਏ ਤੁਪਕ ਚਲਾਵਹਿ। ਤਿਨ ਕੇ ਸਨਮੁਖ ਚਲੇ ਸਭਿ ਜਾਵਹਿਂ ॥ ੨੦ ॥ ਪਾਛੇ ਦਯਾਰਾਮ ਹੁਇ ਠਾਂਢੋ। ਛੋਰੈ ਤੀਰ ਬੀਰ ਬਰ ਗਾਢੋ।ਗਿਰਪਤਿ ਸੈਨਾ ਪਹੁੰਚੀ ਜਹਿਂ ਜਹਿਂ[7]। ਚਲਹਿ ਤੁਪਕ ਪਿਖਿ ਠਾਢੀ ਤਹਿਂ ਤਹਿਂ[8] ॥੨੧॥ [9]-ਸਨਮੁਖ ਹਤਨਿ ਲਰੋ ਸਭਿ ਗੌਰੀ। ਹੁਇ ਇਕੱਤ੍ਰ ਸੋ ਨਿਜ ਨਿਜ ਓਰੀ[10]। ਬੰਧਹਿਂ ਟੋਲ ਕਰਹਿੰਗੇ ਰਨ ਕੋ[11] । ਲਾਰਾ ਪਰਯੋ ਹਟਯੋ ਰਿਪੁ ਗਨ ਕੋ[12] ॥੨੨॥ ਜੋ ਘਾਟੇ ਪਰ ਪਹੁੰਚਤਿ ਭਏ। ਤੇਈ ਤਹਿ

---

[1](ਸਿਖ) ਛੇਤੀ ਤੁਰ ਪਏ। [2]ਛੇ ਸੌ ਘੋੜਿਆਂ ਦੇ ਕਦਮਾਂ ਦਾ ਸ਼ਬਦ ਹੁੰਦਾ ਹੈ ( ਪੰਜ ਸੌ ਆਪਣਾ ਤੇ ਸੌ ਸੁਦਾਗਰ ਵਾਲੇ ਘੋੜਿਆਂ ਦਾ )। [3]ਭਾਵ ਘਾਟੇ ਪਰ ਅੱਗੇ ਤਾਂ ਥੋੜੇ ਹੀ ਪਹਾੜੀਏ ਅਜੇ ਪਹੁੰਚੇ ਸਨ। [4]ਵੈਰੀ ਰਾਜੇ। [5]ਨਜ਼ਰ ਪੈਂਦਾ ਹੈ। [6](ਪਿੱਛੋਂ) ਬਹੁਤ ਵੈਰੀ ਆ ਜਾਣਗੇ। [7]ਜਿੱਥੇ ਜਿੱਥੇ ਪਹੁੰਚੀ ਹੋਈ ਸੀ। [8]ਬੰਦੂਕਾਂ ਚਲਦੀਆਂ ਦੇਖਕੇ ਉਥੇ ਉਦੋ ਹੀ ਖੜੀ ਹੋ ਗਈ।[9]ਘਾਟੇ ਪਰ ਖੜੋਤੇ ਪਹਾੜੀਏ ਸਿਪਾਹੀ ਸੋਚਦੇ ਹਨ ਕਿ:-[10]ਜਿੰਨੇ ਕੁ (ਸਿੱਖ ਕਠੇ ਹੋ ਗਏ ਹਨ ਸਾਹਮਣਿਓਂ ਆਪੋ ਆਪ ਗੋਲੀਆਂ ਮਾਰ ਰਹੇ ਹਨ। [11](ਜਿਸ ਵੇਲੇ) ਟੋਲ ਬੱਝ ਗਿਆ ( ਸਾਰੇ ਇਕੱਠੇ ਹੋ ਗਏ ਤਾਂ ਅਸਾਂ ਨਾਲ) ਜੰਗ ਕਰਨਗੇ। [12]ਵੈਰੀਆਂ ਦੀ ਵਹੀਰ ਪੈ ਗਈ ਹੈ ਤੇ ਸਾਰੇ ਇਧਰ ਨੂੰ ਹਟੇ ਆ ਰਹੇ ਹਨ।

ਇਕਠੇ ਹ੍ਵੈ ਗਏ[1]।ਹਮ ਢਿਗ ਨਹਿੰ ਸਹਾਇਤਾ ਆਈ। ਗੁਰ ਦਲ ਨੇ ਕਰਿ ਬਲ* ਅਟਕਾਈ-॥੨੩॥ ਇਮ ਬਿਚਾਰਿ ਕਰਿ ਤ੍ਰਾਸ ਬਡੇਰਾ। ਸਤਿਗੁਰ ਦਲ ਕੌ ਰਖ੍ਯੋ, 'ਘਨੇਰਾ[2]ਸਨਮੁਖ ਆਵਤਿ ਚਲ੍ਯੋ ਹਮਾਰੇ। ਬ੍ਰਿੰਦ ਤੁਰੰਗ-ਗਨ ਕਰਤਿ ਪ੍ਰਹਾਰੇ॥ ੨੪॥ ਨਹਿੰ ਘਾਟੇ ਪਰ ਹਮ ਤੇ ਰੁਕੈਂ। ਗਨ ਗੋਰੀ ਮਾਰਹਿੰ ਨਹਿੰ ਚੁਕੈਂ। ਕ੍ਯੋਂ ਨਾਹਕ ਤੁਮ ਦੇਤੇ ਪ੍ਰਾਨ। ਇਕ ਦਿਸ਼ਿ ਥਿਰਹੁ ਬਨੇ ਸਵਧਾਨ॥੨੫॥ਮਗ ਦਿਹੁ ਛੋਰਿ ਚਲੇ ਇਹ ਜਾਵੈਂ।ਰੁਕਹਿੰ ਤਬਹਿ ਜਬਿ ਗਿਰਪਤਿ ਆਵੈਂ[3]। ਹਮ ਹੈਂ ਅਲਪ ਰਹ੍ਯੋ ਦਲ ਪਾਛੇ। ਕਿਮ ਇਨ ਸਨ ਲਰਿਬੋ ਚਿਤ ਬਾਂਛੇ'॥੨੬॥ਜਹਿੰ ਜਹਿੰ ਹੁਤੇ ਭਏ ਥਿਰ ਤਹਾਂ। ਰਣ ਪਰਿਬੇ ਤੇ ਸੁਕਚਤਿ ਮਹਾਂ। ਭਟ ਘਾਟੇ ਪਰ ਗਿਨ ਇਮ ਗਾਟੀ।ਲਟੀ ਧੀਰ[4], ਮਗ ਛੋਡਨਿ ਠਟੀ ॥ ੨੭ ॥ ਹਟਿ ਹਟਿ ਸਨੇ ਸਨੇ ਪਿਛਵਾਈ। ਰਾਖੀ ਤਯਾਰ ਨ ਤੁਪਕ ਚਲਾਈ।-ਮਤ ਹਮਰੇ ਊਪਰ ਅਰਿ ਆਵੈ। ਤਬਿ ਇਕ ਬਾਰਿ ਮਾਰ ਹਟਕਾਵੈਂ-॥੨੮॥ਭਟਨਿ ਆਗਲੇ ਜਬਿ ਅਸ ਕਰੀ। ਪਿਛਲੀ ਚਮੂੰ ਸੁਥਲ ਥਲ ਖਿਰੀ[5]।ਤੁਪਕ ਦੂਰ ਤੇ ਖਰੇ ਚਲਾਵਹਿਂ।ਗਮਨਤਿ ਲਖਹਿਂ[6], ਨ ਆਗੇ ਆਵਹਿਂ॥੨੯॥ ਇਮ ਪਹਾਰੀਅਨ ਜਬਿ ਮਤਿ ਮਾਰੀ। ਕੋ ਭੂਪਤਿ ਨਹਿੰ ਜਿਨਹੁ ਮਝਾਰੀ। ਨੰਦਚੰਦ ਭਟ ਬ੍ਰਿੰਦ ਅਨੰਦ੍ਯੋ। 'ਜੈ ਪ੍ਰਾਪਤਿ ਰਿਪੁ ਬਿਨਾ ਨਿਕੰਦ੍ਯੋ'[7]॥੩੦॥ਪੁੰਜ ਤੁਰੰਗਨਿ ਚਲੇ ਚਲਾਵਤਿ।ਸਾਵਧਾਨ ਘਾਟੇ ਮਗ ਜਾਵਤਿ। ਪਿਖਹਿਂ ਪਹਾਰੀ ਅਰਹਿ ਨ ਕੋਈ। ਖਟ ਸੈ ਸੁਭਟ ਗੋਲ[8] ਇਕ ਹੋਈ ॥੩੧॥ ਸਭਿ ਵਸਤੂ ਕਰਿ ਅਪਨਿ ਮਝਾਰੀ[9]। ਗਮਨਤਿ ਘਾਟੇ ਉਲੰਘਿ ਅਗਾਰੀ।ਕੋ ਸ਼ਤ੍ਰੂ ਹੁਇ ਸਕ੍ਯੋ ਨ ਨੇਰੇ।ਤਬਿ ਅਰਨੌ[10]ਹੁਇ ਕਹਾਂ ਅਗੇਰੇ ॥ ੩੨॥ ਸਕਲ ਸੰਭਾਰਤ ਉਲੰਘਤਿ ਘਾਟਾ। ਸੁਭਟ ਥਿਰੇ ਤਬਿ ਕਰਨ ਜੁ ਠਾਟਾ[11]। ਸਨੇ ਸਨੇ ਸਭਿ ਅਪਨ ਬਿਹੀਰ। ਕਰਹਿਂ ਚਲਾਵਨਿ

[1]ਜੋ ਜੋ ਘਾਟੇ ਪਰ ਪਹੁੰਚੇ ਹਨ ਓਹ ਇਕੱਠੇ ਹੋ ਗਏ ਹਨ। [2]ਇਉਂ ਵਿਚਾਰ ਕੇ ਸਤਿਗੁਰ ਦਲ ਦਾ ਬਹੁਤ ਡਰ ਧਾਰਿਆ (ਤੇ ਬੋਲੇ ਕਿ) ਘਨਾ (ਦਲ) ......। [3]ਇਹ ਤਾਂ ਤਾਂਹੀ ਰੁਕਣਗੇ ਜੇ ਰਾਜੇ ਆ ਪਹੁੰਚਣ। [4]ਘਾਟੇ ਪਰ (ਖੜ ਪਹਾੜੀ ਸੂਰਮਿਆਂ ਦੀ) ਇਉਂ ਗਿਣਤੀ ਗਿਣ ਕੇ ਧੀਰਜ ਛੁਟ ਗਈ। [5]ਆਪੋ ਆਪਣੀ ਥਾਂ ਥਾਂ ਤੇ ਖੜੀ ਰਹੀ। [6](ਗੁਰੂ ਜੀ ਦੀ ਸੈਨਾਂ ਨੂੰ) ਜਾਂਦਿਆਂ ਵੇਖਦੇ ਹਨ, ਪਰ......। [7]ਵੈਰੀ ਮਾਰੇ ਬਿਨਾਂ ਫਤਹ ਮਿਲ ਗਈ। [8]ਟੋਲਾ। [9]ਵਿਚਾਲੇ ਕਰਕੇ। [10]ਅੜਨਾ, ਮੁਕਾਬਲਾ ਕਰਨਾ। [11]ਸਭ ਬੰਨ੍ਹਕੇ ਟੁਰਨ ਲਈ (ਰਤਾ ਕੁ) ਠਹਿਰੇ।

*ਪਾ:-ਬਲ ਥਲ।

ਬੀਰ ਸਧੀਰ[1]॥੩੩॥ਪਾਛੇ ਦਯਾਰਾਮ ਕਰਿ ਟੋਲ। ਸਨੈ ਸਨੈ ਆਵਤਿ ਬਡ ਬੋਲਿ।ਨਿਜ ਬਲ ਕੋ ਜਨਾਇ ਕਰਿ ਭਲੋ। ਸਭਿਨਿ ਸੰਭਾਰਤਿ ਆਗੂ ਚਲੇ ॥੩੪॥ਕਹਿ ਕਹਿ ਸਤਿਗੁਰ ਕੋ ਜੈਕਾਰ।ਧੁਨਿ ਊਚੀ ਸਭਿ ਕੇ ਸ੍ਰੁਤਿ ਡਾਰਿ। ਘਾਟਾ ਨਿਕਸਤਿ ਪੰਥ ਪਯਾਨੇ।ਅਰੇ ਪਹਾਰੀ ਗੌਰਨ ਹਾਨੇ॥੩੫॥ਕਿਤਿਕ ਮਰੇ ਕਾਤੁਰ ਪਿਖਿ ਡਰੇ।ਸ਼੍ਰੋਨਤਿ ਲਿਪਟੇ ਭੂਤਲ ਪਰੇ। ਜੇ ਘਾਇਲ ਅਪਨੇ ਹੁਇ ਗਏ।ਤਿਨਹੁੰ ਉਠਾਇ ਸੰਗ ਸਭਿ ਲਏ॥੩੬॥ਬਿਜੈ ਪਾਇਆਏ ਚਲਿ ਦੂਰ। ਜਾਨਯੋ ਹਾਜ਼ਰ ਗੁਰੂ ਹਜ਼ੂਰ[2]। ਕ੍ਰਮ ਕ੍ਰਮ ਸਕਲ ਪੰਥ ਉਲੰਘਾਏ। ਨਗਰ ਪਾਂਵਟਾ ਗੜ੍ਹ ਨਿਯਰਾਏ॥੩੭॥ ਦੁੰਦਭਿ ਊਚੀ ਧੁਨੀ ਬਜਾਵਤਿ। ਨਿਕਟਿ ਦੂਰ ਕੋ ਨਰਨਿ ਸੁਨਾਵਤਿ। ਪਹੁੰਚੇ ਸਤਿਗੁਰ ਕਹਿ ਜੈਕਾਰਾ। ਉਤਰ ਪਰੇ ਸਗਲੇ ਅਸਵਾਰਾ॥੩੮॥ਪ੍ਰਭੂ ਨਿਕਟ ਜਬਿ ਸੁਧਿ ਪਹੁੰਚਾਈ। ਸੁਨਿ ਦਿਵਾਨ ਦਿਜ[3] ਲਿਏ ਬੁਲਾਈ। ਸੰਗ ਸੁਭਟਨ ਸਮੂਹ ਸਿਧਾਰਯੋ। ਮੁਦਤਿ ਸਭਨਿ ਗੁਰ ਦਰਸ ਨਿਹਾਰਯੋ॥ ੩੯॥ ਪਦ ਅਰਬਿੰਦਨ ਪਰ ਸਿਰ ਧਰਿ ਧਰਿ। ਮੁਖ ਕੌ ਨਿਰਖਤਿ[4] ਮੁਦ ਉਰ ਭਰਿ ਭਰਿ। ਮੁਸਕਾਵਤਿ ਮੰਦਰ ਦੁਤਿ ਦੇਤ। ਬੋਲੇ ਸਤਿਗੁਰ ਆਦਰ ਹੇਤੁ॥੪੦॥ 'ਆਵਹੁ ਦਿਜ, ਦਿਵਾਨ!ਦਿਹੁ ਸੁਧਿ ਕੌ।ਪਰਖਯੋ ਜਥਾ ਗਿਰੇਸ਼੍ਰਨ ਬੁਧਿ ਕੌ। ਕਿਮ ਸਨਮਾਨ ਤੁਮਾਰੋ ਰਾਖਾ। ਆਵਤਿ ਜਾਤਿ ਕਹਾਂ ਬਚ ਭਾਖਾ॥੪੧॥ ਭੀਮਚੰਦ ਕਹਿ-ਲੂਰੀ ਗਯੋ। ਕਿਸ ਬਿਧਿ ਕੋ ਰਸ ਰਾਖਤਿ ਭਯੋ। ਤੁਮ ਸਨ ਬੋਲਤਿ ਭਯੋ ਕਿ ਨਾਂਹਿ? ਉਤਸਵ ਬਿਖੈ ਮਿਲੇ ਹੁਇ ਪਾਹਿ॥੪੨॥ ਫਤੇਸ਼ਾਹ ਕੌ ਰੁਖ ਕਿਮ ਦੇਖਾ? ਹਮ ਸੋਂ ਰਸ ਕੈ ਬਿਰਸ ਪਰੇਖਾ। ਕਿਸ ਪ੍ਰਕਾਰ ਵਰਤਯੋ ਤੁਮ ਸੰਗਾ?'। ਦਿਜ ਦਿਵਾਨ ਸਭਿ ਕਹਯੋ ਪ੍ਰਸੰਗਾ॥ ੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਦੀਵਾਨ ਪੁਰੋਹਤ ਆਗਵਨ' ਪ੍ਰਸੰਗ ਬਰਨਨੰ ਨਾਮ ਸਪਤ-ਦਸ਼ਮੋ ਅੰਸੂ॥ ੧੭॥

੧੮. [ਨੰਦ ਚੰਦ ਦਾ ਆਉਣਾ]।

ਦੋਹਰਾ॥ ਸੁਨਿ ਕਲਗ਼ੀਧਰ ਪ੍ਰਸ਼ਨ ਕੋ ਨੰਦ ਚੰਦ ਕਰ ਬੰਦਿ। ਬਰਨਨ ਕਰਯੋ ਪ੍ਰਸੰਗ ਸਭਿ ਕਥਾ* ਗਿਰੇਂਦ੍ਰਨ ਬ੍ਰਿੰਦ[5]॥੧॥ ਚੌਪਈ॥ 'ਹੌਂ ਅਲਪੱ-ਗਯ ਲਾਜ ਉਰ ਲਾਗੇ। ਤੁਮਰੀ ਬਾਤ ਕਹੌਂ ਤੁਮ ਆਗੇ।ਜੇ ਗਿਰਪਤਿ ਹੈਂ ਮੂਢ ਗੁਮਾਨੀ। ਸਾਥ ਰਾਵਰੇ ਬੈਰ ਮਹਾਨੀ॥ ੨॥ ਤਊ ਆਪ ਕੇ ਬੂਝਨ

[1]ਭਾਵ ਨੰਦ ਚੰਦ ਜੀ। [2]ਗੁਰੂ ਜੀ ਨੂੰ ਹਾਜ਼ਰਾ ਹਜ਼ੂਰ ਜਾਣਿਆਂ। [3]ਨੰਦ ਚੰਦ ਤੇ ਦਯਾ ਰਾਮ। [4]ਦੇਖਦੇ ਹਨ। [5]ਸਾਰੇ ਪਹਾੜੀਆਂ ਦੀ ਕਥਾ ਦਾ ਪ੍ਰਸੰਗ। *ਪਾ:-ਸੋ ਭਏ।

ਕਰੇ। ਕਹਿਬੇ ਕੌ ਮਮ ਚਿਤ ਅਨੁਸਰੇ।ਕ੍ਰਿਪਾ ਧਾਰਿ ਤੁਮ ਦਾਇਜ ਦੀਨਾ।
ਹਮ ਕੌ ਨ੍ਰਿਪ ਢਿਗ ਭੇਜਨਿ ਕੀਨਾ ॥ ੩॥ ਮਿਲੋ ਜਾਇ ਆਦਰ ਬਡ
ਠਾਨਾ। ਹਮ ਕਹਿ ਸਿਵਰ ਕੀਨਿ ਮੈਦਾਨਾ। ਰਾਵਰ ਰੋਕਿ ਬਰਾਤ ਹਟਾਈ।
ਸੁਧਿ ਸਭਿ ਸ੍ਰੀ ਨਗਰੈ ਸੁਨਿ ਪਾਈ ॥੪॥ ਭਏ ਤਯਾਰ ਹਮ ਆਵਨਿ ਇਤ
ਕੋ। ਰਾਖੇ ਫਤੇਸ਼ਾਹ ਕਰਿ ਹਿਤ ਕੋ।-ਹੋਇ ਗਿਰੇਸ਼ਨ ਮੇਲ ਬਿਸਾਲਾ।
ਇਹ ਤੰਬੋਲ ਬਡ ਵਿਹੁ ਤਿਸ ਕਾਲਾ ॥ ੫ ॥ ਪਸਰਹਿ ਸੁਜਸੁ ਸਤਿਗੁਰੂ
ਕੇਰਾ। ਤਿਨ ਕੇ ਸਾਥ ਹੋਇ ਬਡ ਮੇਰਾ।ਵਸਤੁ ਅਜਾਇਬ ਕੋ ਸਭਿ ਹੇਰਹਿਂ।
ਵਧਹਿ ਵਜਾਹਿ ਉਤਸਾਹ ਘਨੇਰਹਿ-॥ ੬ ॥ ਇੱਤਯਾਦਿਕ ਮ੍ਰਿਦੂ ਬਾਕ
ਬਖਾਨਹਿ। ਸੁਨਿ ਹਮ ਰਹੇ, ਨੀਕ ਕਰਿ ਜਾਨਹਿਂ। ਦਿਵਸ ਕਿਤਿਕ ਮਹਿਂ
ਆਇ ਬਰਾਤੀ।ਕਰਯੋ ਢੁਕਾਉ ਖਰਚ ਧਨ ਥਾਤੀ॥੭॥ ਨਿਜ ਨਿਜ ਰੀਤਿ
ਕੀਨਿ ਦਿਸ਼ਿ ਦੋਊ। ਭਏ ਮੁਦਤਿ ਚਿਤ ਮਹਿਂ ਸਭਿ ਕੋਊ। ਦਾਇਜ ਦੇਨ
ਦਿਵਸ ਜਬਿ ਆਯੋ।ਪਠਿ ਮਾਨਵ ਕੌ ਹਮਹਿ ਬੁਲਾਯੋ॥੮॥ਦਯੋ ਆਪ* ਕੋ
ਹਮ ਲੈ ਗਏ। ਫਰਸ਼ ਬਿਸਾਲ ਡਾਸਿ ਤਬਿ ਦਏ। ਵਸਤੁ ਅਜਾਇਬ ਜਬਿ
ਦਿਖਰਾਈ। ਸਰਵ ਗਿਰਿੰਦ੍ਰਨਿ ਦ੍ਰਿਸ਼ਟਿ ਲਗਾਈ ॥ ੯॥ ਊਚ ਨੀਚ ਤਬਿ
ਲਗੇ ਸਰਾਹਨਿ। ਜਿਹ ਸਮ ਨ੍ਰਿਪ ਦਾਇਜ ਭੀ ਨਾਂਹਿਨ। ਭੀਮਚੰਦ ਉਰ
ਆਨੰਦ ਭਰੇ। ਮਨੁਖ ਸਮੀਪੀ ਬੂਝਨਿ ਕਰੇ ॥ ੧੦॥-ਪ੍ਰਥਕ ਦਿਖਾਇਵ[1]
ਇਹ ਕਿਸ ਕੇਰਾ ? ਜਿਸ ਪਰ ਲਾਗਯੋ ਮੋਲ ਘਨੇਰਾ-। ਤਬਿ ਲੌ ਭਾਟ
ਪੁਕਾਰਿ ਸੁਨਾਯੋ।- ਇਹ ਤੰਬੋਲ ਸਤਿਗੁਰੂ ਪਠਾਯੋ-॥੧੧ ॥ ਸੁਨਿ ਖੁਨ-
ਸਯੋ ਮਨ, ਮੂਰਖ ਮਾਨੀ। ਸਮਧੀ ਸਨ ਕਹਿ ਕਠਨ ਬਖਾਨੀ।-ਦੁਸ਼ਮਨ
ਅਧਿਕ ਬਿਘਨ ਜਿਸ ਕਿਯੋ। ਇਤੁ ਐਬੋ ਕੋ ਪੰਥ ਨ ਦਿਯੋ ॥੧੨॥ ਤਿਸ
ਕੋ ਸੰਗ ਸਥਾਪਨ ਠਾਨਾ। ਇਹ ਭੀ ਮੇਰੋ ਸ਼ੱਤ੍ਰ ਮਹਾਨਾ। ਡੇਰਾ ਤਯਾਗਿ
ਚਲਹੁ ਨਿਜ ਦੇਸ਼-। ਇਮ ਕਹਿ ਕੀਨਸਿ ਕੋਪ ਵਿਸ਼ੇਸ਼॥੧੩॥ਤਬਹਿਕੂਚ
ਬਜਵਾਇ ਨਗਾਰਾ। ਫਤੇਸ਼ਾਹ ਸੁਨਿ ਕਰਿ ਡਰ ਧਾਰਾ। ਦੀਨ ਬਾਕ ਤੇ
ਕਹਿ ਸਨਮਾਨਾ। ਭੀਮਚੰਦ ਤਬਿ ਤਾਂਹਿ ਬਖਾਨਾ॥੧੪॥-ਜੋ ਸਤਿਗੁਰ ਕੇ
ਸੰਗ ਲਰੈਹੋ। ਸੁਭਟਨਿ ਛੀਨ ਸ਼ਸਤ੍ਰ ਅਸੁ ਲੈਹੋ। ਤੌ ਰਸ ਰਹੈ ਤੋਰ ਅਰੁ
ਮੋਰਾ। ਨਤੁ ਮੈਂ ਛੋਰਿ ਚਲੌਂ ਇਤ ਡੇਰਾ-॥੧੫॥ਤਿਨ ਕੇ ਕਹੇ ਦੀਨ ਹੁਇ
ਮਾਨੀ।ਕਾਹਿਲੂਰਪਤਿ ਜਥਾ ਬਖਾਨੀ।ਇਮ ਗਿਨਿ[2] ਫਤੇਸ਼ਾਹ ਜਬਿਆਯੋ।

[1](ਜਿਹੜਾ) ਵੱਖਰਾ ਦਿਖਾਇਆ ਗਿਆ ਹੈ। [2]ਸਲਾਹ ਕਰਕੇ।　　*ਪਾঃ-ਗੁਰੂ।

ਹਮ ਦਿਸ਼ਿ ਮੁਖ ਰੁਖ਼ ਅਪਰ ਬਨਾਯੋ॥੧੬॥ਕ੍ਰਿਪਾ ਆਪ ਕੀ ਤੇ ਹਮਜਾਨਾ। ਭਯੋ ਬਿਮੁਖ, ਰਿਪੁ ਕੋ ਬਚ ਮਾਨਾ[1]। ਰਹਯੋ ਨ ਦੇਨਿ ਦਾਜ ਕੌ ਤਬੈ। ਕਰਯੋ ਸਕੇਲਨਿ ਤੁਰਨ ਸਬੈ॥ ੧੭॥ ਨਿਜ ਸੁਭਟਨ ਸਵਧਾਨ ਬਨਾਏ। ਸਿਵਰਆਪਨੇ ਤਤਛਿਨ ਆਏ।ਜ਼ੀਨ ਤੁਰੰਗਮ ਡਾਰਿ ਉਤਾਲੋ।ਭਏ ਤਯਾਰ ਹੱਥਯਾਰ ਸੰਭਾਲੇ॥ ੧੮॥ ਤਬਿ ਇਕ ਨਰ ਤੂਰਨ ਹੀ ਆਵਾ।ਮੰਤ੍ਰ ਗਿਰੇ-ਸ਼ਨ ਕੀਨਿ ਬਤਾਵਾ[2]।–ਕਯੋਂ ਤੁਮ ਬਿਲਮੇ, ਕਰਹੁ ਪਯਾਨਾ। ਨਤੁ ਘਾਟਾ ਰੋਕਨ ਕੌ ਠਾਨਾ॥ ੧੯॥ ਸਭਿ ਰਾਜਨ ਕੀ ਸੈਨਾ ਤਯਾਰੀ। ਕਰਯੋ ਚਹੈ ਸਭਿ ਲੂਟ ਤੁਮਾਰੀ। ਹਯ ਹੱਥਯਾਰ ਜਾਨਿ ਨਹਿਂ ਦੈਹੈਂ। ਰੁਕ ਜੈਹੈਂ, ਕੁਛ ਬਸ ਨ ਬਸੈਹੈ॥੨੦॥ ਕੇਤਿਕ ਪਠਿ ਦੀਨੇ ਤਹਿਂ ਬੀਰ।ਚਢਹੁ ਤੁਰਤ ਅਬਿ ਪਾਇ ਬਹੀਰ–। ਹਮ ਚਿੰਤਾਤੁਰ ਅਤਿਸ਼ੈ ਭਏ। ਬਾਕ ਤੁਮਾਰੇ ਸਿਮਰਨ ਕਿਏ॥ ੨੧॥ ਤੁਰਤ ਅਰੋਹਿ ਹੋਹਿ ਕਰਿ ਚਾਲੇ। ਪਿਖੇ ਪਹਾਰੀ ਆਵਤਿ ਜਾਲੇ।ਹਯਨਿ ਧਵਾਇ ਪੰਥ ਤਿਸ ਆਏ।ਅਲਪ ਦੇਖਿ ਹਮ ਤੁਪਕ ਚਲਾਏ ॥ ੨੨॥ ਜਬੈ ਸ਼ਲਖ ਕੋ ਸ਼ਬਦ ਉਠਾਵਾ। ਬਲ ਬਲ ਮੈਂ ਦਲ ਅਟਕ ਰਹਾਵਾ[3]। ਆਗੇ ਅਰੇ ਕੁਛਕ ਜੇ ਬੀਰ। ਤਿਨ ਪਰ ਤਯਾਗੇ ਤੁਪਕ ਰੁ ਤੀਰ॥ ੨੩॥ ਕਿਤਿਕ ਮਰੇ, ਘਾਇਲ ਕੋ ਭਏ। ਹਮਰੋ ਆਗਾ ਤਜਿ ਕਰਿ ਗਏ। ਫਤੇ ਪਾਇ, ਗੁਰ ਬਨੇ ਸਹਾਈ। ਇਸ ਬਿਧਿ ਪਹੁੰਚੇ ਆਨਿ ਇਥਾਂਈ॥੨੪॥ ਸਕਲ ਭੇਦ ਹਮ ਸੁਨਿ ਕਰਿ ਆਏ।ਮੰਤ੍ਰ ਕੀਨਿ ਸਭਿ ਮਿਲਿ ਗਿਰ ਰਾਏ। ਫਤੇਸ਼ਾਹਿ ਸੋਂ ਤਬਿ ਠਹਿਰਾਈ। ਜਾਇ ਪ੍ਰਥਮ ਤੂੰ ਪਾਇ ਲਰਾਈ॥੨੫॥ ਭੀਮਚੰਦ ਕੇ ਹਰਖ ਕਰਨਿ ਕੋ। ਭਏ ਤਯਾਰ ਅਬਿ ਆਇ ਲਰਨ ਕੋ।ਬਾਂਟ ਦੀਨਿ ਬਾਰੂਦ ਸੁ ਗੋਰੀ। ਆਧੋ ਲਖੋ ਆਪਕੀ ਓਰੀ॥੨੬॥ ਸਾਵ-ਧਾਨ ਨਿਜ ਦਲ ਕੌ ਕਰੀਅਹਿ।ਜੰਗ ਮਚਾਵਨਿ ਤਯਾਰੀ ਧਰੀਅਹਿ। ਜਿਮ ਹਮ ਕੌ ਆਧੋ ਲਖਿ ਲੀਨੋ। ਫਤੇਸ਼ਾਹ ਤੈਸੇ ਤੁਮ ਚੀਨੋ॥੨੭॥ਗਨ ਰਾਜਨ ਕੀ ਚਮੂੰ ਬਟੋਰੀ। ਕਰਯੋ ਕੂਚ ਆਵਤਿ ਇਤ ਓਰੀ'। ਕਲਗ਼ੀਧਰ ਸੁਨਿ ਕਰਿ ਤਿਸ ਕਾਲਾ। ਫਰਕ ਉਠੀ ਜੁਗ ਭੁਜਾ ਬਿਸਾਲਾ॥ ੨੮॥ ਗਰਜਤਿ ਸਭਾ ਬਿਖੈ ਬਚ ਭਾਖਾ। 'ਸ਼੍ਰੀ ਅਸਧੁਜ ਪੂਰਵਹਿ ਹਮ ਕਾਂਖਾ। ਜਬਿ ਪਹੁੰਚੈਂ ਰਣਖੇਤ ਪਹਾਰੀ[4]।ਇਮ ਕਰਿਹੋਂ ਸ਼ਸਤ੍ਰਨਿ ਗਨ ਮਾਰੀ॥੨੯॥ ਸ਼੍ਰੋਣਤ ਪਾਨ

[1]ਬਿਮੁਖ ਹੋਇਆ ਹੈ (ਫਤੇਸ਼ਾਹ) ਵੈਰੀ (ਭੀਮਚੰਦ) ਦਾ ਬਚਨ ਮੰਨ ਕੇ। [2]ਜੋ ਪਹਾੜੀਆਂ ਨੇ ਸਲਾਹ ਕੀਤੀ ਸੀ (ਸਾਨੂੰ) ਦੱਸ ਦਿੱਤੀ। [3]ਅਟਕ ਗਿਆ। [4]ਪਹਾੜੀਏ।

ਕਰੈ ਬਹੁ ਧਰਨੀ। ਹ੍ਵੈ ਜੈ ਹੈ ਤਹਿਂ ਲੋਹਿਤ ਬਰਨੀ।ਰੁੰਡ ਮੁੰਡ ਗਨ ਕੈ ਕਰਿ ਦੈਹੋਂ।ਹਾਥ ਪਾਇ ਕਾਟਤਿ ਬਿਥਰੈਹੋਂ॥੩੦॥ਬਹੁ ਦਿਨ ਕੋ ਮਮ ਕੋਪ ਬਿਸਾਲਾ। ਫਤੇਸ਼ਾਹ ਪਰ ਤਜੌਂ ਕਰਾਲਾ। ਭੀਮਚੰਦ ਕੋ ਜੇ ਇਕ ਬਾਰੀ।ਕਰੌਂ ਬਿਲੋਕਨ ਜੰਗ ਮਝਾਰੀ॥੩੧॥ਐਸੇ ਤਜਿਹੌਂ ਬਾਨ ਕਰਾਰੇ। ਬੇਧ ਸ਼ਰੀਰਨ ਪਰਿਹੈਂ ਪਾਰੇ।ਥਿਰੇ ਅਗਾਰੀ ਦੈਹੈਂ ਪ੍ਰਾਨਨਤੁ*ਭਾਜਹਿਂ ਰਨ ਤਜਾਗਿ ਮਹਾਨ'। ੩੨॥ਇਮ ਕਹਿ ਕਰਿ ਗੁਰ ਸਭਾ ਮਝਾਰਾ। ਸਿੰਗ ਮਸੰਦਨ ਹੁਕਮ ਉਚਾਰਾ॥ 'ਜ਼ਨਾਰੀ ਅਧਿਕ ਜੰਗ ਕੀ ਧਰੀਅਹਿ। ਗੁਲਕਾਂ ਬ੍ਰਿੰਦ ਬਰੂਦਹਿ ਕਰੀਅਹਿ ॥੩੩॥ ਤੀਰ ਤੁਫੰਗਨ, ਤੋਮਰ, ਭਾਲੇ। ਧਨੁਖ ਬਾਨ ਦੀਜਹਿ ਭਟ ਜਾਲੇ'। ਇਮ ਬੋਲਤਿ ਬਹੁ ਉਦਯੋ ਪ੍ਰਤਾਪਾ। ਜਿਸ ਤੇ ਸ਼ੱਤ੍ਰ ਬ੍ਰਿੰਦ ਹੁਇ ਖਾਪਾ॥ ੩੪॥ ਮੁਖ ਗੁਰ ਕੈਂ ਇਮ ਦੀਖਨਿ ਲਾਗਾ। ਮਨਹੁੰ ਬੀਰਰਸ ਸੁਪਤਯੋ ਜਾਗਾ।ਦਯਾਰਾਮ ਪ੍ਰੋਹਿਤ ਇਮ ਬੋਲਾ। 'ਸੁਨਹੁ ਪ੍ਰਭੂ! ਭਾ ਰਾਜਨ ਟੋਲਾ॥ ੩੫॥ ਦੀਰਘ ਭੀਮਚੰਦ ਕਹਿਲੂਰੀ। ਜਿਸ ਢਿਗ ਭਈ ਬਾਹਨੀ ਭੂਰੀ। ਸਭਿ ਗ੍ਰਾਮਨ ਕੀ ਛੇਰ ਹਕਾਰੀ।ਸੁਨਿ ਪਹੁੰਚੀ ਗਨ ਸ਼ਸਤ੍ਰਨ ਧਾਰੀ ॥੩੬॥ਪੁਨ ਕਟੋਚੀਆ ਨਾਮ ਕ੍ਰਿਪਾਲੰ। ਅਰੁ ਗੁਲੇਰੀਆ ਸਦਲ[1] ਗੁਪਾਲੰ। ਇਨ ਦੁਹੂਅਨਿ ਬਹੁ ਬੀਰ ਸਕੇਲੇ। ਆਇ ਮਿਲੇ ਗਨ ਆਯੁਧ ਲੈ ਲੈ ॥੩੭॥ ਨ੍ਰਿਪ ਹੰਡੂਰੀਆ ਅਰੁ ਜਸੁਵਾਲ। ਇਨ ਕੇ ਸੰਗ ਸੁਭਟ ਹੈਂ ਜਾਲ। ਸਭਿ ਰਾਵਰ ਸੋਂ ਚਹੈਂ ਲਰਾਈ। ਫਤੇਸ਼ਾਹ ਕੋ ਕਰਿ ਅਗੁਵਾਈ ॥ ੩੮ ॥ ਨਗਰ ਪਾਂਵਟੇ ਕੋ ਚਢਿ ਆਵੈਂ। ਇਹ ਆਛੀ ਮੁਝ ਬਾਤ ਨ ਭਾਵੈ। ਹਮਰੇ ਨਿਕਟ ਪਰਹਿ ਨਹਿਂ ਖੇਤ। ਆਪ ਚਲਹੁ ਆਗੇ ਇਸ ਹੇਤੁ' ॥੩੯॥ ਸੁਨਿ ਕਰਿ ਸਤਿਗੁਰ ਬਿੱਪ੍ਰ ਸਰਾਹਾ।'ਸੁਮਤਿਵੰਤ ਗਨ ਸੁਭਟਨਿ ਮਾਂਹਾ। ਨਿਪੁਨ ਬੁੱਧਿ ਸੰਗ੍ਰਾਮ ਕਰਨ ਕੀ। ਯਥਾ ਰੀਤਿ ਛੱਤ੍ਰੀ ਸੁ ਬਰਨ ਕੀ॥ ੪੦॥ ਜਿਮ ਭਾਰਤ ਮਹਿਂ ਦ੍ਰੋਨ[2] ਪ੍ਰਬੀਨਾ। ਹਤੇ ਅਨੇਕ ਸ਼ੱਤ੍ਰ ਜਸੁ ਲੀਨਾ। ਤਥਾ ਗਿਰਿੰਦ੍ਰਨਿਕੇ ਰਨਲਰਿਬੇ।ਬੁਧਿ ਬਲਸਾਥ ਕਰੋ ਰਿਪੁ ਹਰਿਬੇ॥੪੧॥ਨਗਰ ਪਾਂਵਟੇ ਨਿਕਟ ਨ ਲਰੈਂ। ਕਹਾਂ ਤ੍ਰਾਸ ਸ਼ੱਤ੍ਰਨ ਤੇ ਧਰੈਂ। ਗਾਡਹਿਂਗੇ ਰਣ ਖੰਭ[3] ਅਗਾਰੀ। ਜਹਿ ਸਮ ਬਲ ਕੋ ਲੇਹਿਂ ਨਿਹਾਰੀ ॥੪੨॥ ਰਿਪੁ ਆਗਮਨ ਸਮੁਖ ਜਿਤ ਹੋਇ।ਪਿਖਯੋ ਪ੍ਰਥਮ,ਸੁਧਿ ਦੀਜਹਿ ਕੋਇ[4]।ਲੇ ਕਰਿ

[1]ਸਹਿਤ ਫੌਜ ਦੇ। [2]ਦ੍ਰੋਨਾਚਾਰਜ। ਕੌਰਵਾਂ ਪਾਂਡਵਾਂ ਦਾ ਸ਼ਸਤ੍ਰ ਵਿਦ੍ਯਾ ਦਾ ਉਸਤਾਦ ਜੋ ਮਹਾਂ-ਭਾਰਤ ਵਿਚ ਕੌਰਵਾਂ ਦਾ ਜੋਧਾ ਸੀ। [3]ਜੁੱਧ ਦਾ ਨਿਸ਼ਾਨ। [4]ਪਹਿਲੋਂ ( ਜਿਸ ਨੇ ) ਵੇਖਿਆ ਹੋਇਆ ਹੋ ਉਹ ਖਬਰ ਦੇਵੇ।

*ਪਾ:—ਤਜ।

ਚਮੂੰ ਸੰਗ ਪ੍ਰਸਥਾਨੈਂ। ਆਵਤਿ ਪਿਖਿ ਗੁਲਕਾਂ ਹਤਿ ਹਾਨੈਂ ॥ ੪੩ ॥ ਹਮ ਮੰਡਹਿੰ ਤਹਿੰ ਜੰਗ ਅਖਾਰਾ।ਸ਼ਸਤ੍ਰ ਸਮੂਹਨਿ ਕੇਰ ਪ੍ਰਹਾਰਾ। ਲਰਤਿ ਪਰਾਵਹਿੰ[1] ਡਰ ਧਰਿ ਚੀਤ। ਨਤੁ ਸੰਘਾਰਹਿੰ ਪ੍ਰਾਪਤਿ ਜੀਤ[2]" ॥ ੪੪ ॥ ਸੁਨਿ ਕ੍ਰਿਪਾਲ ਮਾਤੁਲ ਗੁਰ ਕੇਰਾ। ਸਭਾ ਮਝਾਰ ਕਹ੍ਯੋ ਤਿਸ ਬੇਰਾ। 'ਬਲ ਭੰਗਾਣੀ ਕੋ ਜਹਿੰ ਨੀਕਾ। ਤਿਤ ਹੀ ਆਵਨ ਹੁਇ ਰਿਪੁ ਹੀਕਾ॥੪੫॥ਬਹੈ ਨਦੀ ਇਕ ਨਾਮ ਗਿਰੀ ਹੈ। ਦਿਸ਼ਿ ਦੂਜੇ ਰਵਿਸੁਤਾ[3] ਵਰੀ ਹੈ। ਰਾਜਪੁਰਾ ਤਹਿੰ ਪਰੈ[4] ਸੁ ਨਗਰਾ। ਤਰੇ ਲਰਨ ਕੌ ਥਲ ਹੈ ਸਗਰਾ ॥੪੬॥ ਸ਼੍ਰੀ ਜਗ ਗੁਰ ! ਗਾਡਹੁ ਰਨਥੰਭਾ। ਤਹਾਂ ਪਿਖਹੁ ਸੰਗ੍ਰਾਮ ਅਚੰਭਾ। ਨਗਰ ਪਾਂਵਟਾ ਤਜਿ ਖਟ ਕੋਸ। ਤਹਿੰ ਥਿਰ ਹੋਇ ਹਤਹੁ ਰਿਪੁ ਰੋਸ' ॥੪੭॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਿਤਿਯ ਰੁਤੇ 'ਗੁਰ ਢਿਗ ਨੰਦ ਚੰਦ ਆਗਵਨ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋਂ ਅੰਸੂ ॥੧੮॥

## ੧੯. [ਫਤੇਸ਼ਾਹ ਦਾ ਜੰਗ ਹਿਤ ਅੱਗੇ ਵਧਣਾ]।

ਦੋਹਰਾ ॥ ਸੁਨਿ ਕ੍ਰਿਪਾਲ ਕੀ ਬਾਤ ਕੋ ਸ਼੍ਰੀ ਸਤਿਗੁਰੂ ਕ੍ਰਿਪਾਲ। ਮਨ ਮਾਨੀ, ਨੀਕੇ ਲਖੀ,ਮਸਲਤ ਠਾਨਿ ਅਟਾਲ॥੧॥ਚੌਪਈ॥ਨੰਦਚੰਦ ਪਿਖਿ ਗੁਰਮੁਖ ਓਰੀ। ਬੋਲ੍ਯੋ ਬਹੁਰ ਜੁਗਮ ਕਰ ਜੋਰੀ। 'ਮਹਾਰਾਜ!ਸਿਖ ਰਾਵਰ ਕੇਰਾ। ਹਯਨਿ ਸੁਦਾਗਰ ਧਨੀ ਬਡੇਰਾ ॥ ੨ ॥ ਲੇ ਕਰਿ ਗਮਨ੍ਯੋ ਦਰਬ ਬਿਸ਼ੇਸ਼ੀ। ਪਿਖਿ ਕਸ਼ਮੀਰ ਆਦਿ ਪੁਰਿ ਦੇਸ਼ੀ।ਬੀਨ ਬੀਨ ਬਹੁ ਥਲ ਤੇ ਲੀਨਾ।ਤਿਸੀ ਪੰਥ ਕੋ ਆਵਨ ਕੀਨਾ ॥ ੩ ॥ ਭੀਮਚੰਦ ਨ੍ਰਿਪ ਜਬਿ ਸੁਨਿ ਪਾਏ। ਲੇਨਿ ਹੇਤੁ ਹਯ ਚਿਤ ਲਲਚਾਏ। ਨਾਮ ਸੁਨ੍ਯੋ ਰਾਵਰ ਕੋ ਜਬੈ। ਕਿਤਿਕ ਸੈਨ ਭੇਜੀ ਤਿਨ ਤਬੈ ॥ ੪ ॥ ਸਿਖ ਸੌਦਾਗਰ ਕੋ ਸੁਧਿ ਹੋਈ। ਕਰਿਕੈ ਬੇਗ ਆਇ ਪੁਰਿ ਸੋਈ।ਸੁਨਿ ਸ਼੍ਰੀਨਗਰ ਬਿਖੈ ਹਮਡੇਰਾ।ਉਤਰ੍ਯੋ ਆਨਿ ਨਿਡਰ ਤਿਸ ਬੇਰਾ॥੫॥ਬਹੁਰ ਨ ਬਲ ਘਾਲ੍ਯੋ ਕਿਨ ਆਇ।ਮਿਲਧੌ ਰਹ੍ਯੋਅਨੰਦ ਉਪਜਾਇ। ਬਿਗਰ੍ਯੋ ਫਤੇਸ਼ਾਹ ਜਿਸ ਕਾਲਾ। ਉਤਰੇ ਅਸੁ ਇਸਥਾਨ ਬਿਸਾਲਾ ॥੬॥ ਸੁਨਿ ਲਾਲਚ ਕਰਿ ਪੁਨ ਕਹਿਲੂਰੀ। ਕਹਿ ਭੇਜ੍ਯੋ ਕਰਿ ਤੂਰਨ ਭੂਰੀ।–ਤੁਰੰਗ ਬਿਸਾਲ ਮੋਲ ਬਡ ਕੇਰੇ। ਛੀਨ ਲੇਹੁ ਨਹਿ ਦੀਜਹਿ ਫੇਰੇ–॥ ੭ ॥ ਫਤੇਸ਼ਾਹ ਭਟ ਕੀਨਸਿ ਤਯਾਰੀ। ਪਹੁੰਚੀ ਢਿਗ ਹਮਰੇ ਸੁਧ ਸਾਰੀ। ਤਕਰੇ ਹੋਇ ਜ਼ੀਨ ਹਯ ਡਾਲੇ। ਭਏ ਅਰੂਢਨਿ ਇਤ ਕੋ ਚਾਲੇ ॥੮॥ਲਖ੍ਯੋ* ਪ੍ਰਤਾਪ ਗੁਰੂ ਕੋ ਮਹਾਂ।ਪਹੁੰਚਿ ਨ ਸਕ੍ਯੋ ਆਇ ਕੋ ਤਹਾਂ।ਬਡੋ

---

[1]ਭੱਜ ਜਾਣਗੇ। [2]ਨਹੀਂ ਤਾਂ ਮਾਰਕੇ ਜਿੱਤ ਪ੍ਰਾਪਤ ਕਰਾਂਗੇ। [3]ਜਮਨਾ। [4]ਨੇੜੇ ਪੈਂਦਾ ਹੈ।

*ਪਾ:–ਭਯੋ।

ਜਤਨ ਕਰਿ ਸਭਿ ਹਯ ਲਜਾਇ। ਗਾਵਰਿ ਕੀ ਸਹਾਇਤਾ ਪਾਇ॥੯॥ਕ੍ਰਿਪਾ ਕਰਹੁ ਸਭਿ ਦੇਖਨਿ ਕੀਜੈ। ਬੀਰਨਿ ਕੋ ਰਨ ਹਿਤ ਅਬਿ ਦੀਜੈ'। ਆਛੀ ਬਾਤਿ ਜਾਨਿ ਗੁਰ ਪੂਰੇ। ਪਿਖੇ ਤੁਰੰਗਮ ਸਗਰੇ ਰੂਰੇ ॥੧੦॥ਸਿਖ ਕੋ ਖੁਸ਼ੀ ਕਰੀ ਮਨ ਭਾਵਤਿ। ਭਯੋ ਨਿਹਾਲ ਅਨੰਦ ਉਪਾਵਤਿ।ਜੋ ਜਿਸ ਲਾਇਕ ਭਟ ਕੌ ਜਾਨਾ।ਹੇਤੁ ਅਰੂਢਨਿ ਕੇ ਹਯ ਦਾਨਾ[1]॥੧੧॥ਸੁੰਦਰ ਜ਼ੀਨ ਪਾਇ ਕਰਿ ਚਢੇ। ਚਪਲ ਬਲੀ ਲਖਿ ਉਰ ਮੁਦ ਬਢੇ। ਗੋਰੀ ਢਾਰਹਿ ਅਨਿਕ ਸੁਨਾਰੇ। ਬ੍ਰਿੰਦ ਬਰੂਦ ਤਯਾਰ ਤਿਸ ਬਾਰੇ ॥ ੧੨ ॥ ਕਿਤਿਕ ਭਟਨਿ ਕੋ ਤੋਮਰ ਦਏ। ਤੁਰੰਗ ਧਵਾਇ ਬਿਸਾਲ ਭ੍ਰਮਏ। ਦਏ ਜ਼ਰਕਸ਼ੀ ਰੁਚਿਰ ਨਿਖੰਗ[2]। ਕਰਿ ਪੂਰਨ ਖਰ ਖਪਰਨਿ ਸੰਗ॥੧੩॥ਕੇਤਿਕ ਸੁਭਟਨ ਧਨੁਖ ਕਠੋਰਾ। ਲੇ ਜੋਧਾ ਐਂਚਤਿ ਕਰਿ ਜੋਰਾ। ਲਾਂਬੀ ਸੁਲਗ ਤੁਫੰਗ ਅਨੇਕ[3]। ਬਖਸ਼ੀ ਜੋਧਨਿ[4] ਜਲਧਿ ਬਿਬੇਕ ॥ ੧੪ ॥ ਗੁਰ ਦਲ ਮਹਿਂ ਉਤਸਾਹ ਬਿਸਾਲਾ।ਬਿਚਰਤਿ ਧਰਿ ਹੱਥਯਾਰਨ ਜਾਲਾ।ਮਾਰ ਬਕਾਰਾ ਬੋਲਤਿ ਭਾਰੀ। 'ਲੂਟ ਭਜਾਵਹੁ ਹਤਹੁ ਪਹਾਰੀ ॥ ੧੫ ॥ ਛੀਨਹੁ ਦੇਸ਼ ਨਿਕਾਰਹੁ ਬਾਹਰ। ਬਿਦਤੈ ਬਹੁ ਸਤਿਗੁਰ ਜਸ ਜਾਹਰ'। ਇਸ ਪ੍ਰਕਾਰ ਤਯਾਰੀ ਪ੍ਰਭੁ ਕਰੀ। ਪ੍ਰਥਮ ਜੁੱਧ ਹਿਤ ਮਨਸਾ ਧਰੀ ॥੧੬॥ਸ਼ਮਸ ਸਯਾਮਤਾ[5] ਮੁਖ ਪਰ ਸੋਹੈ। ਕਮਲ ਪ੍ਰਫੁੱਲਤ ਅਲ ਜਨ ਜੋਹੈਂ[6]। ਸਮ ਦੁੰਦਭਿ ਕੇ ਸ਼ਬਦ ਗੰਭੀਰ। ਮਹਾਂਰਾਜ ਪ੍ਰਭੁ ਬੀਰਨਿ ਬੀਰ॥੧੭॥ਨਿਜ ਦਲ ਮਹਿ ਉਤਸਾਹ ਬਧਾਵਾ। ਮਨੋ ਬੀਰਰਸ ਸੁਪਤਿ ਜਗਾਵਾ। ਇਤ ਇਮ ਭਈ ਸੁਨੋ ਉਤ ਕੇਰੀ:- ਘਾਟੇ ਉਲੰਘਿ ਗਏ ਜਿਸ ਬੇਰੀ॥੧੮॥ਮੂਰਖ ਹਾਥਨਿ ਮਰਦਤਿ ਰਹੇ।'ਰੁਕੇ ਨ ਕਯੋਂਹੂ' ਮਿਲਿ ਮਿਲਿ ਕਹੇਂ। ਕਿਤਿਕ ਮ੍ਰਿਤਕ ਭੇ, ਲੋਥ ਉਠਾਈ। ਕੇ ਘਾਇਲ ਗਮਨੇ ਨਿਜ ਥਾਈਂ ॥੧੯॥ ਹਟਯੋ ਜਹਾਂ ਕਹਿਂ ਤੇ ਦਲ ਸਾਰੇ। ਸਭਿ ਰਾਜਨ ਕੇ ਨਿਕਟ ਉਚਾਰੇ। 'ਅਲਪ ਸੁਭਟ ਘਾਟੇ ਪਰ ਗਏ।ਬਹੁਤ ਪੰਥ ਮੈਂ ਹੀ ਥਿਰ ਭਏ॥ ੨੦ ॥ ਘਾਲਯੋ ਜ਼ੋਰ ਖਸ਼ਟ ਸੋ ਆਇ। ਉਲੰਘ ਗਏ ਗਨ ਤੁਪਕ ਚਲਾਇ। ਸਰਯੋ ਨ ਸੈਨਾ ਤੇ ਕੁਛ ਕਾਰ।ਗਏ ਬਿਸਾਲ ਬੀਰਤਾ ਧਾਰਿ'॥੨੧॥ਭੀਮਚੰਦ ਸੁਨਿ ਕੈ ਰਿਸ ਘਨੀ। ਸਭਿਨਿ ਸੁਨਾਵਤਿ

[1]ਘੋੜੇ ਦਿਤੇ। [2]ਰੰਗਲੇ ਦੇ ਕੱਢੇ ਹੋਏ ਸੁਹਣੇ ਭੱਥੇ। [3]ਲੰਮੇ ਨਿਸ਼ਾਨੇ ਤੇ ਬੈਠਣ ਵਾਲੀਆਂ ਬੰਦੂਕਾਂ [ਪੰਜਾ:, ਸੁ+ਲਗ] (ਅ) ਲੰਮੀ ਨਾਲੀ ਵਾਲੀਆਂ ਬੰਦੂਕਾਂ। [4]ਜੋਧਿਆਂ ਨੂੰ। [5]ਦਾੜ੍ਹੀ ਦੀ ਕਾਲੋਂ। [6]ਖਿੜੇ ਕਵਲ (ਪਰ ਮਾਨੋ) ਭੌਰੇ ਦਿੱਸਦੇ ਹਨ।

ਉਚੇ ਭਨੀ।'ਯੱਧੀ ਦੇ ਮਾਂ ਖੁਰਿ ਵੜ ਰਹੇ[1]*। ਅਰੇ ਨ ਆਗੇ,ਧੀਰ ਨ ਗਹੇ ॥੨੨॥ ਰੁਕਤਿ ਜਿ ਘਾਟਾ ਭਟਹੁਇ ਗਾਢੇ। ਹਤਿ ਤੁਫੰਗ ਤਿਨ ਰਾਖਤਿ ਠਾਂਢੇ।ਇਤ ਤੇ ਦਲ ਸਗਰੋ ਕਰਿ ਜੋਰ।ਘੇਰਤਿ ਇਤ ਉਤ ਹੁਇ ਚਹੂੰ ਓਰ ॥ ੨੩ ॥ ਦੇ ਕਰਿ ਤ੍ਰਾਸ ਲੇਤਿ ਹੱਥਯਾਰੇ। ਨਰ ਨਿਕਸਨਿ ਮਗ ਜਬਹੁਂ ਨਿਹਾਰੇ[2]। ਨਹੀਂ ਸ਼ੀਘ੍ਰਤਾ ਕਰਿ ਭਟ ਧਾਏ। ਜਿਸਤੇ ਨਿਕਸੇ ਸੁਖ ਮਨ ਭਾਏ[3]॥੨੪।ਹੋਤਿ ਕਹਾਂ ਅਬਿ ਕਹੇ ਕਹਾਏ। ਬੀਤੀ ਬਾਤ ਕਹਾਂ ਪਛੁਤਾਏ। ਅਬਿ ਤੌਂ ਫਤੇਸ਼ਾਹ ਮਹਿਪਾਲਾ। ਤਿਨ ਸੋਂ ਠਾਨੈ ਜੰਗ ਕਰਾਲਾ ॥ ੨੫ ॥ ਜਾਨੀ ਜਾਇ ਕਹਾਂ ਹੁਇ ਜੈਹੈ। ਗੁਰ ਤੇ ਜੈ ਕਿ ਪਰਾਜਯ[4] ਪੈਹੈ। ਕਹਹੁ ਜਾਇ ਅਬਿ ਕੀਜਹਿ ਤਯਾਰੀ। ਨਹੀਂ ਨੀਕਤਾ ਬਿਲਮ ਜਿ ਧਾਰੀ ॥ ੨੬॥ ਤੁਮਰੀ ਸੀਮ[5] ਦੇਸ਼ ਕੀ ਤਹਾਂ।ਨਗਰ ਪਾਂਵਟਾ ਘਾਲਯੋ ਜਹਾਂ।ਲਰਿਬੋ ਹੱਕ ਤੁਮਹਿਂ ਬਨਿ ਆਵੈ। ਆਨਿ ਵਹਿਰ ਜੋ ਭੂਮ ਦਬਾਵੈ ॥ ੨੭ ॥ ਬਨਾਹ ਬਹਾਨੇ ਨ੍ਰਿਪ ਗਨ ਆਏ। ਸਭਿ ਤੇ ਲੇਹੁ ਸੁਭਟ ਸਮੁਦਾਏ।ਪੁਨ ਗੁਰੁ ਚਮੂੰ ਕਹਾਂ ਰਣ ਮਾਂਹੀ। ਸਨਮੁਖ ਠਹਿਰ ਸਕਹਿ ਕਿਮ ਨਾਂਹੀ ॥ ੨੮ ॥ ਦਿਹੁ ਉਠਾਇ ਇਤ ਤੇ ਸਭਿ ਡੇਰਾ। ਨਿਜ ਦਲ ਤਹਿਂ ਠਹਿਰਾਇ ਬਡੇਰਾ। ਨਾਹਣਪਤਿ ਕੌ ਦਾਬਾ ਦੇਹੁ। ਕੈ ਨਿਜ ਸੰਗ ਮੇਲ ਕਰਿ ਲੇਹੁ'॥੨੯॥ਇਮ ਸਮੁਝਾਇ ਪਠਯੋ ਪਰਧਾਨ। ਭੀਮਚੰਦ ਮਨ ਮਾਨਿ ਮਹਾਨ[6]। ਫਤੇਸ਼ਾਹ ਕੇ ਨਿਕਟ ਸਿਧਾਰਾ। ਪਿਖ 'ਜੈਦੇਵਾ' ਤਾਂਹਿ ਉਚਾਰਾ ॥੩੦॥ ਬੈਠਿ ਬੰਦਿ ਕਰ ਸਕਲ ਸੁਨਾਈ। ਜੋ ਪੂਰਬ ਕਹਿ ਸੀਖ ਸਿਖਾਈ[7]। ਹਿਤ ਰਾਖਨਿ ਸਮਧੀ ਮਨ ਮਾਨੂ[8]। ਭਯੋ ਸੁਮਤਿ ਤੇ ਕੁਮਤਿ ਮਹਾਨੂ ॥ ੩੧ ॥ ਜਥਾ ਪ੍ਰਭੰਜਨ[9] ਮਿਲਿ ਬਦਬੋਇ।ਸਭਿ ਕੌ ਅਨਹਿਤ[10] ਕਰਤਾ ਹੋਇ।[11]ਗੁਰ ਮਹਿਮਾ ਅਰੁ ਸਭਿ ਉਪਕਾਰਾ। ਮਨੁ ਕਹਿਲੂਰੀ ਮਿਲੇ ਬਿਗਾਰਾ[11] ॥ ੩੨ ॥ ਗੋਰੀ ਗਨ

[1]ਇਹ ਪਹਾੜੀਆਂ ਦੀ ਬੜੀ ਰੀਦੀ ਗਾਲੀ ਹੈ। ਕਥਾ ਵੇਲੇ ਗਜਾਨੀ ਇਹ ਤੁਕ ਨਾਂ ਪੜ੍ਹੇ ਤੇ ਇਸ ਦੇ ਥਾਵੇਂ ਕੁਈ ਐਸੇ ਪਦ ਪੜ੍ਹ ਦੇਵੇ:—'ਕਾਇਰ ਗੀਦੀ ਸੁਪਤੇ ਰਹੇ' ? [2]ਜਦੋਂ ( ਤੁਸੀਂ ) ਦੇਖਿਆ ਸੀ ਕਿ ਆਦਮੀ ਰਸਤੇ ਤੋਂ ਨਿਕਲ ਤੁਰੇ ਹਨ ਤਦ'""। [3]ਮਨ ਭਾਂਵਦੇ ਸੁਖ ਪਾ ਕੇ ( ਉਹ ) ਨਿਕਲ ਗਏ। [4]ਹਾਰ। [5]ਹੱਦ। [6]ਮਨ ਦੇ ਭਾਰੀ ਹੰਕਾਰ ਵਾਲੇ ਭੀਮਚੰਦ ਨੇ। [7]ਜੋ (ਫਤੇਸ਼ਾਹ ਨੂੰ) ਭੀਮ ਚੰਦ ਨੇ ਪਹਿਲੇ ਕਹਿਕੇ ਸਿੱਖਯਾ ਸਿਖਾਈ ਸੀ। [8]ਕੁੜਮ ਦਾ ਹਿਤ ਰੱਖਣ ਲਈ (ਫਤੇਸ਼ਾਹ ਨੇ) ਮਨ ਵਿਚ ਮੰਨ ਲਈ ਸੀ। [9]ਵਾਯੂ। [10]ਬੁਰਾ। [11]ਸ੍ਰੀ ਗੁਰੂ ਜੀ ਦੀ ਮਹਿਮਾ ਤੇ (ਸਤਿਗੁਰੂ ਜੀ ਦੇ) ਸਾਰੇ ਉਪਕਾਰ(ਫਤੇਸ਼ਾਹ ਪਰ,)ਇਹ ਵਾਯੂ ਸੀ ਮਾਨੋਂ, ਕਹਿਲੂਰੀ (ਭੀਮਚੰਦ ਰੂਪੀ ਬਦਬੋ ਨਾਲ) ਮਿਲਕੇ ਵਿਗੜ ਗਈ ਸੀ। *ਪਾ:—ਮਾਟੁਟ ਰਹੇ।

ਬਰੂਦ ਬਰਤਾਈ।ਕਹਯੋ ਸਭਿਨਿ ਸਨ 'ਪਰਹਿ ਲਰਾਈ। ਬਾਂਛਤਿ ਸ਼ਸਤ੍ਰ ਤੁਰੰਗ ਜਿਸ ਹੋਇ। ਮੁਝ ਤੇ ਜਾਚ ਲੇਹਿ ਸਭਿ ਕੋਇ' ॥ ੩੩॥ ਸਮਧੀ ਕੇ ਹਰਖਾਵਨਿ ਕਾਰਨ।ਊਚੇ ਕੀਨਸਿ ਹੁਕਮ ਉਚਾਰਨਿ। ਦੁਹਰਿ ਚੋਬ ਧੌਂਸਾ ਧੁੰਕਾਰਹੁ। ਕਹਯੋ ਸਭਿਨਿ ਸੋਂ 'ਸ਼ਸਤ੍ਰ ਸੰਭਾਰਹੁ॥੩੪॥ ਤਯਾਰੀ ਜਥੇਦਾਰ ਗਨ ਕਰੈਂ। ਨਿਜ ਨਿਜ ਮਿਸਲ ਸੁਭਟ ਸਭਿ ਧਰੈਂ। ਆਨਹੁ ਮੇਰੋ ਬਲੀ ਤੁਰੰਗ। ਕੰਚਨ ਜ਼ੀਨ ਐਂਚਿ ਕਰਿ ਤੰਗ॥ ੩੫ ॥ ਹੀਰਨ ਜੜਤੀ ਮੁਸ਼ਟ ਬਿਸਾਲਾ।ਤੀਖਨ ਧਾਰਾ ਖੜਗ ਕਰਾਲਾ।ਖਰ ਖਪਰਨਿ ਤੇ ਭਰਯੋ ਨਿਖੰਗ। ਧਨੁਖ ਕਠੋਰ ਆਨੀਯਹਿ ਸੰਗਾ ॥੩੬॥ ਸਦਲ ਆਪ ਮੈਂ ਕਰੌਂ ਚਢਾਈ। ਅਵਿਲੋਕਹੁੰ ਸਤਿਗੁਰੂ ਬਡਾਈ'। ਇਮ ਕਹਿ ਫਤੇਸ਼ਾਹ ਕਰਿ ਤਯਾਰੀ। ਸਾਜਤਿ ਭਯੋ ਸੰਗ ਦਲ ਭਾਰੀ॥੩੭॥ਬਲੀ ਤੁਰੰਗ ਨਿਕਟ ਜਬਿ ਆਯੋ। ਉਠਯੋ ਸਭਾ ਮਹਿਂ ਨ੍ਰਿਪ ਦਰਸਾਯੋ। ਖੜਗ ਨਿਖੰਗ ਪਾਇ ਕਟ ਬੰਧਿ। ਲੀਨਸਿ ਧਨੁਖ ਸੁ ਦ੍ਰਿੜ੍ਹ ਸਰ ਸੰਧਿ॥੩੮॥ਅਧਿਕ ਮੋਲਕੀ ਸਿਪਰ ਸੰਭਾਰੀ। ਡਾਰਿ ਸਿਕੰਧਹਿ ਬੰਧਿ ਪਿਛਾਰੀ।ਹਯ ਚਲਚਾਲ ਅਰੂਢਨਿ ਹੋਵਾ। ਮੂਰਖ ਨਹਿਂ ਬਿਚਾਰ ਕਰਿ ਜੋਵਾ॥ ੩੯ ॥ ਜਗਤ ਪਤੀ ਕੀ ਸਮਤਾ ਚਾਹਤਿ। ਚਲਯੋ ਪੰਥ ਲਰਿਬੇ ਸੁ ਉਮਾਹਤਿ।ਦੁੰਦਭਿ ਬਜਤਿ ਬਾਹਨੀ ਚਲੀ।ਤੀਖਨ ਸ਼ਸਤ੍ਰਨ ਜੁਤਿ ਕਲਮਲੀ॥ ੪੦ ॥ ਫਤੇਸ਼ਾਹ ਜਬਿ ਆਗੈ ਭਯੋ। ਗਹੇ ਤੁਰੰਗਨ ਦਲ ਉਮਡਯੋ। ਹਰੀਚੰਦ ਆਦਿਕ ਬਡ ਜੋਧੇ।ਗੁਰ ਸੋਂ ਲਰਨਿ ਚਲੇ ਚਿਤ ਕ੍ਰੋਧੇ॥੪੧॥ਗਨ ਸੈਨਾ[1] ਅਰੁ ਗ੍ਰਾਮਨਿ ਛੋਰ। ਬੰਧੇ ਟੋਲ ਬ੍ਰਿੰਦ ਕੋ ਹੇਰਿ।ਚਿਤ ਅਹੰਕਾਰ ਵਧਯੋ ਅਧਿਕਾਇ।–ਲਰੌਂ ਗੁਰੂ ਸਨ ਕੋਪ ਵਧਾਇ– ॥ ੪੨ ॥ ਬਾਂਮ ਬਿਲੋਚਨ ਫਰਕਤਿ ਖੋਟਾ[2]। ਨਹਿਂ ਮਨ ਗਿਨਹਿ ਹਾਰ ਮਤਿਮੋਟਾ। ਨਗਰ ਪਾਂਵਟੇ ਸਨਮੁਖ ਚਾਲਾ। ਪੰਥ ਪਹਾਰਨ ਬਿਖਮ ਬਿਸਾਲਾ ॥ ੪੩ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਫਤੇਸ਼ਾਹ ਆਗਵਨ' ਪ੍ਰਸੰਗ ਬਰਨਨੰ ਨਾਮ ਏਕ ਊਨਬਿੰਸਤੀ ਅੰਸੂ ॥ ੧੯ ॥

### ੨੦. [ਪਠਾਣਾਂ ਨੇ ਛੁੱਟੀ ਮੰਗਣੀ]।

ਦੋਹਰਾ ॥ ਫਤੇਸ਼ਾਹ ਆਗਵਨ ਕੋ ਸੁਨਯੋਂ ਜਬਹਿ ਗੁਰ ਸੈਨ। ਹਰਖ ਭਯੋ ਬੀਰਨ ਰਿਦੈ, ਧੀਰ ਸਹਿਤ ਚਿਤ ਭੈ ਨ ॥੧॥ ਚੌਪਈ॥ਕਾਤੁਰ ਕੰਪਤਿ ਹੀ ਧਰਿ ਤ੍ਰਾਸਾ।–ਆਇ ਅਚਾਨਕ ਸਮੈ ਬਿਨਾਸਾ[3]। ਸਭਿ ਰਾਜਨ ਕੀ ਫੌਜ

---

[1] ਸੈਨਾ। [2] ਖੋਟੇ ਦਾ(ਅ) (ਜੋ) ਖੋਟਾ (ਸ਼ਗਨ ਹੈ)। [3] (ਸਾਡੇ) ਨਾਸ਼ ਦਾ ਸਮਾ ਅਚਾਨਕ ਆ ਗਿਆ ਹੈ।

ਬਡੇਰੀ। ਕੋ ਲਰ ਸਕਹਿ ਅਲਪ ਨਿਜ ਹੇਰੀ[1]-॥ ੨ ॥ ਹੁਤੇ ਪੰਚ ਸੈ ਰਖੇ ਪਠਾਨ। ਚਾਰ ਖਾਨ ਸਿਰਦਾਰ ਮਹਾਨ। ਅਪਰ ਮੁਖੀ ਮਿਲਿ ਕੈ ਸਭਿ ਇਕ ਥਲ। ਲਗੇ ਬਿਚਾਰਨਿ ਪਰਬਲ ਨਿਜਬਲ॥੩॥ 'ਗੁਰ ਢਿਗ ਬਡ ਹਮਰੋ ਇਕ ਡੇਰਾ[2]। ਭਾਰ ਲਰਨ ਕੋ ਪਰਹਿ ਘਨੇਰਾ[3]। ਕੌਮ ਖਾਨ ਕੀ ਹੋਤਿ ਬਹਾਦਰ। ਯਾਂਤੇ ਰਾਖਤਿ ਹੈਂ ਬਹੁ ਸਾਦਰ ॥ ੪ ॥ ਗੁਰੂ ਢਿਗ ਅਪਰ ਚਮੂੰ ਬਹੁ ਜਾਤੀ। ਜਾਨਹਿਂ ਕਹਾਂ ਸ਼ਸਤ੍ਰ ਕੀ ਬਾਤੀ। ਅਪਰ ਕਾਰ ਕੋ ਕਰਨੇ ਹਾਰੇ। ਕਹਾਂ ਲਖਹਿਂ ਸੰਗ੍ਰਾਮ ਬਿਚਾਰੇ ॥ ੫ ॥ ਦੇਖਹਿਂ ਗਨ ਰਾਜਨ ਕੀ ਸੈਨਾ। ਭਾਜਹਿਂ ਡਰਿ ਕਰਿ ਧੀਰਜ ਹੈ ਨਾ। ਗੋਰੀ ਤੀਰਨਿ ਕੀ ਬਹੁ ਮਾਰ। ਹਮ ਪਰ ਪਰੈ ਜਥਾ ਘਨ ਧਾਰ[4] ॥ ੬ ॥ ਘਰ ਕੇ ਧੋਰੇ ਤਹਿਂ ਮਰਿ ਜੈਹੈਂ। ਬਹੁਰ ਗੁਰੂ ਦੋਹੈਂ ਕਿ ਨ ਦੈਹੈਂ। ਨਿਜ ਜੀਵਨ ਮਹਿਂ ਸੈਸਾ ਜਾਨੋ। ਅਪਜਸੁ ਪਸਰੈ ਹੋਇ ਪਲਾਨੋ[5] ॥ ੭ ॥ ਯਾਂਤੇ ਇਸ ਪ੍ਰਕਾਰ ਅਬਿ ਕੀਜੈ। ਹਮ ਘਰ ਜਾਹਿਂ ਖੁਸ਼ੀ ਅਬਿ ਲੀਜੈ[6]। ਰਣ ਲਰਿਬੇ ਮਹਿਂ ਹਾਨਿ ਹਮਾਰੀ। ਹਟਿ ਅਬਿ ਰਹਹੁ ਸੁਨੀਕ ਬਿਚਾਰੀ ॥ ੮ ॥ ਨਤੁਰ ਖਾਨਜ਼ਾਦੋ[7]! ਸੁਨਿ ਲੀਜੈ। ਬਾਈਸਿ ਧਾਰ ਗਿਰੀਸ਼ ਲਖੀਜੈ। ਗ੍ਰਾਮਨਿ ਕੀ ਛੇਰਾਨਿ ਬਟੋਰਿ। ਅਰੁ ਸਭਿ ਚਮੂੰ ਸੰਗ ਅਬਿ ਜੋਰਿ॥ ੯॥ ਸਭਿ ਕੇ ਆਗੇ ਬਨਹੁ ਨਿਸ਼ਾਨਾ। ਪਰਹੁ ਖੇਤ ਮਹਿਂ ਹੁਇ ਬਿਨ ਪ੍ਰਾਨਾ। ਥੋਰੇ ਕਾਲ ਲਧੋ ਦਰਮਾਂਹਾ। ਨਾਹਕ ਮਰਿ ਜੈਹੈਂ ਰਨ ਮਾਹਾ ॥੧੦॥ ਅਬਿ ਰਚੀਅਹਿ ਕਛੁ ਏਵ ਉਪਾਈ। ਜਿਸ ਤੇ ਚਲੀਅਹਿ ਕਾਨ ਕਢਾਈ[8]। ਜਯੋਂ ਕਯੋਂ ਕਰਿ ਰੁਖ਼ਸਦ ਕੋ ਲੀਜੈ। ਨਹਿਂ ਗੁਰ ਕਹਿਂ ਤੌ ਆਪ ਚਲੀਜੈ' ॥੧੧॥ ਕਾਲੇ ਖਾਂ ਤਿਨ ਬਿਖੈ ਪਠਾਨ। ਬੋਲਯੋ ਲਖਿ ਕਰਿ ਬਿਨਾ ਇ-ਮਾਨ[9]*। 'ਨਹਿਂ ਆਛੀ ਇਹ ਮਸਲਤ ਕੀਨਿ। ਨਿਮਕ ਹਰਾਮੀ ਖੋਵਨ ਦੀਨਿ ॥ ੧੨ ॥ ਲਰਨ ਹੇਤੁ ਹੀ ਹਮ ਕੋ ਰਾਖਯੋ। ਪਰੈ ਕਾਮ ਭਾਜਨ

[1]ਆਪਣੀ ਥੁਹੜ੍ਹੀ ਦਿੱਸ ਰਹੀ ਹੈ। [2]ਇਕ ਸਾਡਾ ਹੀ ਡੇਰਾ ਵੱਡਾ ਹੈ। [3]ਬਹੁਤਾ ਸਾਡੇ ਤੇ ਭਾਰ ਪਏਗਾ। [4]ਬਦਲ ਦੀ ਧਾਰ ਭਾਵ ਮੀਂਹ ਵਾਂਙ। [5]ਭੱਜ ਗਿਆਂ ਤੇ ਨਿੰਦਾ ਹੋਸੀ। [6]ਭਾਵ ਛੁੱਟੀ ਲਈਏ। [7]ਹੇ ਪਠਾਣਾਂ ਦਿਓ ਪੁੱਤਰੋ। [8](ਗੁਰੂ ਜੀ ਦੇ) ਕੰਨੋਂ ਗਲ ਕੱਢਕੇ ਚਲੀਏ। ਇਹ ਅਰਥ ਅੰਤਲੀ ਤੁਕ 'ਨਹਿਂ ਗੁਰ ਕਹਿਂ ਤੌ ਆਪ ਚਲੀਜੈ' ਤੋਂ ਸਪਸ਼ਟ ਹੁੰਦਾ ਹੈ: (ਅ) ਕੰਨੀ ਕਤਰਾਕੇ। ਇਹ ਅਰਥ ਅੰਸੂ ੨੩ ਅੰਕ ੧੧ ਤੋਂ ਸਹੀ ਹੁੰਦਾ ਹੈ। [9](ਬਾਕੀ ਦੇ ਪਠਾਣਾਂ ਨੂੰ) ਬੇਈਮਾਨ ਹੋਏ ਦੇਖਕੇ ਬੋਲਿਆ:-

*ਤਵਾ: ਖਾ: ਵਿੱਚ ਲਿਖਿਆ ਹੈ ਕਿ ਦੁਸ਼ਮਣਾਂ ਵਲੋਂ ਪਠਾਣਾਂ ਨੂੰ ਵੱਢੀ ਦੇਕੇ ਬੇਈਮਾਨ ਬਨਾਇਆ ਗਿਆ ਸੀ। ਪਹਾੜੀਆਂ ਨਾਲ ਮਿਲਨ ਦੀ ਗਲ ਅਗਲੇ ਅੰਸੂ ਦੇ ਅੰਗ ੧੮, ੧੯ ਤੋਂ ਬੀ ਸਹੀ ਪਈ ਹੁੰਦੀ ਹੈ ਜਿੱਥੇ ਏਹ ਗੁਰੂ ਜੀ ਤੇ ਪਹਾੜੀਏ ਦੋਹਾਂ ਨੂੰ ਦਗਾ ਦੇਣਾ ਸੋਚਦੇ ਹਨ।

ਅਭਿਲਾਖਯੋ। ਆਨ ਪਠਾਨਨਿ[1] ਕੀ ਤੁਮ ਖੋਵਹੁ। ਰਣ ਤੇ ਡਰ ਕਰਿ ਕਾਤੁਰ ਹੋਵਹੁ॥ ੧੩॥ ਨਹਿਂ ਆਗੇ ਕੋ ਕਰਹਿ ਭਰੋਸਾ। ਨਹਿਂ ਰਾਖਹਿ ਨੌਕਰ ਲਖਿ ਦੋਸ਼ਾ। ਅਪਜਸੁ ਪ੍ਰਾਪਤਿ ਦੁਨੀਆਂ ਬਿਖੈ। ਮਰਿ ਦੋਜ਼ਕ ਮੈਂ ਸਾਸਨ ਪਿਖੈਂ'॥੧੪॥ਸੁਨਿਬੋਲਯੋ ਤਬਿ ਭੀਖਨ ਖਾਨਾ।'ਤੂ ਰਖਿ ਅਪਨੇ ਸੰਗ ਇਮਾਨ। ਹਮ ਤੌ ਨਾਹਕ ਮਰਹਿ ਨ ਕੋਈ। ਰਹੀਅਹਿ ਤੂ ਅਬਿ ਚਾਕਰ ਹੋਈ॥੧੫॥ ਜੇਤਿਕ ਖੁਸ਼ੀ, ਰਹੇ ਢਿਗ ਗੁਰ ਕੇ[2]। ਕਾਰਜ ਪਰੇ ਆਨਿ ਅਬਿ ਘਰ ਕੇ। ਬਿਨਾ ਕਰੇ ਹਮ ਪਤ ਨਹਿਂ ਰਹੈ। ਯਾਂ ਤੇ ਚਲਨਿ ਇਹਾਂ ਤੇ ਚਹੈਂ॥੧੬॥ ਕਿਸ ਕੇ ਹਮ ਕੈਦੀ ਤੌ ਨਹੀਂ। ਕਰੀ ਚਾਕਰੀ ਤੇਤਿਕ ਲਹੀ'। ਕਾਲੇ ਖਾਂ ਸੁਨਿ ਰਿਸ ਤੇ ਜਰਯੋ। 'ਬੁਰੋ ਮਨੋਰਥ ਤੈਂ ਉਰ ਧਰਯੋ॥ ੧੭॥ ਗੁਰ ਕੋ ਜੰਗ ਪਰਯੋ ਅਬਿ ਆਇ। ਹਮ ਤੌ ਨਹੀਂ ਕਿਸੂ ਥਲ ਜਾਇ। ਰਿਦੇ ਤੁਮਾਰੇ, ਤਯੋਂ ਤੁਮ ਕਰੀਅਹਿ। ਭਾਜੇ ਅਜਸੁ[3], ਲਰਹਿ ਜਸੁ ਧਰੀਅਹਿ' ॥੧੮॥ ਇਮ ਕਹਿ ਬੈਠਯੋ ਤੂਸ਼ਨਿ ਹੋਇ। ਨਿਮਕ ਹਲਾਲ ਕਰਨ ਕੋ ਸੋਇ। ਭੀਖਨ ਖਾਂ ਹਯਾਤ ਖਾਂ ਆਦਿ। ਤੀਨਹੁ ਮਿਲਿਕੈ ਕਰਿ ਇਕ ਵਾਦਿ[4]॥ ੧੯॥ ਅਪਰ ਪਚਾਸਕ ਲੇਕਰਿ ਖਾਨ।ਭਾਖਨ ਕੀ ਗਿਨਤੀ[5] ਮਨਿ ਠਾਨਿ। ਜਹਿਂ ਬੈਠੇ ਸਭਿ ਜਗ ਸਿਰਮੌਰ। ਊਪਰ ਝੁਲਤਿ ਚਾਰੁ ਸਿਤ ਚੌਰ॥ ੨੦॥ ਦ੍ਵਾਰਪਾਲ ਕੇ ਹਾਥ ਬੁਝਾਇ[6]। ਪਹੁੰਚੇ ਜਾਇ ਪ੍ਰਭੂ ਜਿਸ ਥਾਇਂ। ਐਂਠਦਾਰ ਪਗੀਆਂ ਜਿਨ ਕੇਰ। ਲਟਕਤਿ ਇਕ ਸਿਕੰਧ ਸ਼ਮਸ਼ੇਰ[7]॥ ੨੧॥ ਬੈਠਿ ਗਏ ਸਭ ਕਰਿ ਕਰਿ ਨਮੋਂ। ਭੀਖਨਖਾਂ ਬੋਲਯੋ ਤਿਸ ਸਮੋਂ।'ਪ੍ਰਭੂ ਜੀ!ਘਰ ਤੇ ਅਬਿ ਸੁਧਿ ਆਈ। ਕਰਿਕੈ ਬਹੁਤ ਤਗੀਦ ਪਠਾਈ॥ ੨੨॥–ਅਨਿਕ ਖਾਂਨ ਕੇ ਖਾਨਹਿ ਮਾਂਹਿ[8]। ਲਰਕੀ ਲਰਕਨਿ ਕੇਰ ਨਿਕਾਹ। ਆਵਹੁ ਜਲਦ ਨ ਬਿਲਮਹੁ ਕੈਸੇ–। ਆਨਿ ਪਰਯੋ ਕਾਰਜ ਅਬਿ ਐਸੋ॥੨੩॥ਰੁਖ-ਸਦ ਕੀ ਆਇਸੁ ਕਹੁ ਦੀਜੈ। ਗਏ ਬਿਨਾਂ ਸਰਿ ਹੈ ਨ, ਲਖੀਜੈ। ਕਿਤਿਕ ਪਠਾਨਨ ਕੇ ਘਰ ਬਯਾਹ। ਬਾਕੀ ਰਹਤਿ ਪਿਛਾਰੀ ਨਾਂਹਿ॥੨੪॥ ਚਾਹਤਿ ਹੈਂ ਹਿਸਾਬ ਕਰਿਵਾਯੋ। ਨਿਜ ਕੁਟੰਬ ਕਾਰਜ ਬਨਿ ਆਯੋ। ਆਵਹਿਂ ਬਹੁਰ ਲਿਖਾਵਹਿਂ ਚਿਹਰੇ[9]। ਭਏ ਤਯਾਰ ਅਬਿ ਆਯੁਧ ਪਹਿਰੇ' ॥੨੫॥ ਸ੍ਰੀ ਪ੍ਰਭੂ ਗਤਿ ਅੰਤਰ ਕੀ ਜਾਨੀ। ਧੀਰਜ ਦੇਬੇ ਹੇਤੁ ਬਖਾਨੀ। 'ਭੋ ਪਠਾਨ

[1]ਭਾਵ ਪਠਾਣਾਂ ਦੀ ਅਬਰੋ। [2]ਜਿਤਨਾ (ਚਿਰ ਸਾਡੀ ਖੁਸੀ ਸੀ ਗੁਰਾਂ ਪਾਸ ਰਹੇ ਹਾਂ। [3]ਭੱਜਿਆਂ ਨਿੰਦਾ ਹੈ। [4]ਇਕੋ ਗਲ (ਪਕਾ ਕੇ)। [5](ਛੁੱਟੀ ਵਾਸਤੇ) ਕਹਿਣ ਦੀ ਸੋਚ। [6]ਪੁੱਛ ਕੇ। [7]ਇਕ ਮੋਢੇ ਤੇ ਤਲਵਾਰ। [8]ਘਰਾਂ ਵਿੱਚ। [9]ਹੁਲੀਏ।

ਤੁਮ ਸੁਨੇ ਬਹਾਦੁਰ। ਦੇ ਕਰਿ ਦਰਬ ਰਖੇ ਢਿਗ ਸਾਦਰ॥੨੬॥–ਸ਼ੱਤ੍ਰਨਿ ਸੰਗ ਜੰਗ ਕੇ ਪਰੇ। ਆਵਹਿ ਕਾਮ–ਇਹੀ ਮਨ ਧਰੇ। ਕੌਨ ਸਮਾ ਅਬਿ ਰੁਖ਼ਸਦ ਲੈਨ। ਸ੍ਵਾਮੀ ਕਾਜ ਪਰਜੋ ਰਨ ਐਨ॥੨੭। ਅਬਿ ਹੁਇ ਕਾਤੁਰ ਕਰੋ ਫਰੇਬ। ਰਿਪੁ ਤੇ ਡਰਹੁ ਨ ਪਾਵਹੁ ਜ਼ੇਬ[1]। ਲਰਨ ਹੇਤੁ ਦਲ ਗਨ ਚਢਿ ਆਇ।ਗਹਹੁ ਸ਼ਸਤ੍ਰ ਹੂਜੈ ਸਮੁਹਾਇ॥੨੮॥ ਹਤਿ ਹੱਥਯਾਰਨਿ ਪਾਵਹੁ ਬਿਜੈ। ਬਹੁਰ ਨਿਕੇਤ ਗਮਨ ਕੋ ਕਿਜੈ। ਜੰਗ ਖੇਤ ਕੋ ਅਬਹਿ ਨਿਕਾਹੂ[2]। ਪ੍ਰਥਮ ਕਰਹੁ ਧਰਿ ਕੈ ਉਤਸਾਹੂ॥੨੯॥ ਬਹੁਰ ਨਿਕਾਹੁ ਸਦਨ ਕੌ ਕਰੀਅਹਿ। ਅਪਨਿ ਬੰਸ ਕੀ ਲੱਜਾ ਧਰੀਅਹਿ। ਪੁਨ ਰੁਖ਼ਸਦ ਕੌ ਕਰਹਿੰ ਬਨਾਇ। ਬ੍ਰਿੰਦ ਦਰਬ ਕੋ ਤੁਮਹਿੰ ਦਿਵਾਇਂ॥ ੩੦॥ ਜੇ ਨ੍ਰਿਪ ਰਿਪੁ ਦਲ ਅਧਿਕ ਬਿਚਾਰੇ। ਭ੍ਰਾਜੇ ਚਹਹੁ ਮਹਾਂ ਭਯ ਧਾਰੇ। ਤੌ ਨਿਸ਼ਚੈ ਕੀਜਹਿ ਬਿੱਸ੍ਵਾਸ। ਲੈਂ ਹਮ ਵਤੇ ਰਿਪੁਨ ਕੌ ਨਾਸ਼॥੩੧॥ਸੁਭਟ ਲੱਛ ਅਪਰਨਿ ਕੇ ਆਇਂ[3]। ਗੁਰ ਘਰ ਕੇ ਹਜ਼ਾਰ ਸਮੁਹਾਇਂ[4]। ਤਊ ਨ ਬਿਜੈ ਪਾਇ ਕਰਿ ਜਾਵੈ। ਚਢੀ ਆਇ ਉਤਰਾਇ ਸੁ ਜਾਵੈ[5]" ॥ ੩੨ ॥ ਸੁਨਿ ਪਠਾਨ, ਜਿਯ ਰਹਨਿ ਨ ਭਾਵੈਂ[6]। ਖਾਨ ਹਯਾਤ ਨਿਜਾਬਤ ਗਾਵੈ[7]। 'ਆਪ ਗੁਰੂ ਜੀ ਨੀਕੀ ਕਹੋ। ਤਊ ਸਬੰਧ ਜਗਤ ਕੇ ਲਹੋ।੩੩॥ ਸ਼ਾਦੀ ਗ਼ਮੀ ਪਰੈ ਜਬਿ ਆਈ।ਜੇ ਕਰਿ ਮਿਲਹਿਂ ਨਹੀਂ ਤਬਿ ਜਾਈ।ਸਗਿਯਨਿ ਮਹਿਂ ਮੁਖ ਕਾਰਖ ਲਾਗੇ। ਜਿਸ ਤੇ ਬਨਹਿ ਨਹੀਂ[8] ਕਿਮ ਭਾਗੇ॥ ੩੪॥ ਲਰਕੀ ਲਰਕਨਿ ਕੋ ਜਿਨ ਮਾਂਹੀ।ਕਰਨਿ ਸੰਬੰਧ ਸਦਾ ਚਿਤ ਚਾਹੀ। ਇਕ ਦੁਇ ਨਹੀਂ ਨਿਕਾਹੁ ਹਮਾਰੇ। ਬ੍ਰਿੰਦ ਕਰਨਿ ਕੌ ਸਭਿ ਮਨ ਧਾਰੇ॥੩੫॥ ਆਜ ਚਲਹਿਂ ਤੌ ਪਹੁੰਚਹਿਂ ਜਾਇ। ਨਾਂਹਿਤ ਸ਼ਾਦੀ ਤੇ ਰਹਿ ਜਾਇ।ਸਗਰੀ ਬਯ ਮੈਂ ਰਹੈ ਕਲੰਕ।ਤਹਿਂ ਕਿਮ ਤ੍ਯਾਗਹਿਂ ਬਨਹਿਂ ਨਿਸ਼ੰਕ॥੩੬॥ਧਨੀ ਗ੍ਰਾਮ ਮਾਲਿਕ ਜੋ ਖਾਨ। ਤਿਨ ਕੇ ਸੰਗ ਸਬੰਧ ਮਹਾਨ। ਐਸੇ ਸਮੈ ਜਿ ਮਿਲਿ ਹੈਂ ਨਾਂਹੀ। ਪੁਨ ਕਿਮ ਪ੍ਰਵਿਸ਼ਨ ਦੇਂ ਨਿਜ ਮਾਂਹੀ॥ ੩੭॥ ਯਾਂ ਤੇ ਕਠਨ ਪਰੀ ਅਬਿ ਆਇ। ਜਿਸ ਤੇ ਇਕ ਨਿਸ ਬਸਨੋ ਨ ਜਾਇ। ਕ੍ਰਿਪਾ ਕਰਹੁ ਰੁਖ਼ਸਦ ਹੋ

---

[1]ਸ਼ੋਭਾ। [ਫ਼ਾ:, ਜ਼ੇਬ=ਸਜਾਵਟ]। [2]ਮੈਦਾਨਜੰਗ ਦਾ ਵਿਆਹ ਤਾਂ ਹੁਣ ਹੈ। [3]ਲਖ ਸੂਰਮੇ ਹੋਰਨਾਂ ਦੇ (ਜੇ) ਆਵਣ। [4]ਹਜ਼ਾਰ ਹੀ ਸਾਹਮਣੇ ਹੋਣ......। [5]ਜੋ (ਫੌਜ) ਚੜ੍ਹਕੇ ਆਵੇਗੀ ਸੋ ਉੱਤਰ ਕੇ (ਹਾਰ ਕੇ) ਜਾਵੇਗੀ। [6]ਪਠਾਣਾਂ ਗਲ ਸੁਣੀ (ਪਰ) ਜੀ ਵਿਚ ਰਹਿਣਾ ਨਹੀਂ ਭਾਉਂਦਾ (ਤਦ)। [7]ਬੋਲੇ। [8]ਭਾਵ ਮੁਨਾਸਬ ਨਹੀਂ।

ਦੀਜੈ। ਕਨੇ ਹੂ ਰਹਿਬੋ ਨਹੀਂ ਲਿਖੀਜੈ' ॥ ੩੮ ॥ ਸੁਨਿ ਕਰਿ ਸ੍ਰੀ ਸਤਿਗੁਰੂ
ਹਠੀਲਾ। ਜਾਨਨੋ–ਕਰਹਿਂ ਪਲਾਵਨਿ ਹੀਲਾ[1]। ਬਹੁ ਰਾਜਨ ਕੇ ਦਲ ਮਨ
ਜਾਨਾ। ਲਰਿਬੇ ਕੌ ਧੀਰਜ ਮਨ ਹਾਨਾ–॥ ੩੯ ॥ ਬਿਰਧਾਵਨਿ ਉਤਸਾਹ
ਦਲੇਰੀ। ਬੋਲੇ ਕ੍ਰਿਪਾਦ੍ਰਿਸ਼ਟਿ ਕੌ ਹੇਰੀ। 'ਸੁਨੋ ਖਾਨ! ਚਿੰਤਾ ਜਿਨ ਕੀਜੈ[2]।
ਸੁਧਰਹਿ ਕਾਜ ਸਰਬ ਲਖਿ ਲੀਜੈ॥ ੪੦ ॥ ਪੂਰਬ ਸ਼ੱਤ੍ਰਨਿ ਤੇ ਲਿਹੁ ਬਿਜੈ।
ਪੁਨ ਧਨ ਗਨ ਲੇ ਕਾਰਜ ਕਿਜੈ। ਤ੍ਯਾਗਹੁ ਸ਼ਸਤ੍ਰ ਧਰਮ ਕੌ ਨਾਂਹਿਨ।
ਸਨਮੁਖ ਬਨਹੁ ਕਰਹੁ ਦਲ ਗਾਹਨਿ[3] ॥ ੪੧ ॥ ਹੁਇ ਸੁਾਮੀ ਕੇ ਨਿਮਕ-
ਹਲਾਲ। ਜੁਗ ਲੋਕਨ ਮਹਿਂ ਅਨੰਦ ਬਿਸਾਲ। ਜੀਵਤਿ ਰਹੈਂ ਮਹਾਂ ਜਸੁ
ਪਾਵੈਂ। ਭੋਗਹਿਂ ਦਰਬ ਜਥਾ ਮਨ ਭਾਵੈ॥ ੪੨ ॥ ਮਰਿ ਕਰਿ ਸੁਰਗ ਬਿਖੈ
ਸੁਖ ਲਹੈਂ। ਜੋ ਰਾਜਨ ਕੌ ਦੁਰਲਭ ਅਹੈ। ਤਜਿ ਕਾਤੁਰਤਾ ਜੋਧਾ ਬਨਹੁ।
ਬੰਸ ਲਾਜ ਰਖਿ ਰਿਪੁਗਨ ਹਨਹੁ ॥੪੩॥ ਜੋ ਰਨ ਤੇ ਭਾਜਹਿ ਬੇਮੁਖ ਹ੍ਵੈ।
ਜਸੁ ਨਹਿਂ ਲੋਕ, ਪ੍ਰਲੋਕ ਨ ਸੁਖ ਹ੍ਵੈ। ਕਾਤੁਰ ਮਾਸ ਗੀਧ ਨਹਿ ਖਾਵਹਿਂ।
ਕਾਤੁਰ ਮਰਿ ਕਰਿ ਨਰਕ ਸਿਧਾਵਹਿਂ ॥ ੪੪ ॥ ਕਾਤੁਰ ਕੋ ਜਗ ਕਰਹਿ
ਧਿਕਾਰਾ। ਗੀਧੀ ਗਾਦਰ ਸਰਸ ਉਚਾਰਾ[4]*। ਅਪਰ ਸੁਨੋ ਜੋ ਲਾਲਚ
ਚਾਹਾ। ਹਮ ਕਰਿ ਦੇਹਿਂ ਅਧਿਕ ਦਰਮਾਹਾ ॥੪੫॥ ਜਿਨ ਕੋ ਇਕ ਇਕ ਦ੍ਵੈ
ਦ੍ਵੈ ਲੈਹੋ। ਪਾਂਚ ਲੇਇ ਜੋ ਦਸ ਦਸ ਪੈਹੋ।ਅਪਰ ਜਿ ਲਾਲਚ ਧਰਹੁ ਬਿਸਾ-
ਲਾ। ਤ੍ਰਿਗੁਨਾ ਧਨ ਲੀਜੈ ਇਸ ਕਾਲਾ ॥੪੬॥ ਇਸ ਪਰ ਭੀ ਠਹਿਰਹੁ ਜੇ
ਨਾਂਹੀ। ਚਾਰ ਚਾਰ ਲੀਜੈ ਨਿਜ ਪਾਹੀ। ਇਸ ਤੇ ਭੀ ਜਿ ਲੋਭ ਬਡ ਕੀਜੈ।
ਪੰਚ ਪੰਚ ਦਿਨ ਪ੍ਰਤਿ ਕੇ ਲੀਜੈ॥੪੭॥ਜਿਨ ਕੇ ਪੰਚ ਪੰਚੀਸਹੁ ਪਾਇ।ਬਨਹੁ
ਬੀਰ ਉਰ ਧੀਰ ਟਿਕਾਇ। ਜੁਗ ਲੋਕਨਿ ਕੋ ਆਨੰਦ ਘਨੋ। ਨਹਿਂ ਤ੍ਯਾਗਹੁ
ਨਹਿਂ ਕਾਤੁਰ ਬਨੋ' ॥੪੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਖਾਨਨ'
ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਪਠਾਣ ਫਤੇਸ਼ਾਹ ਨੂੰ ਜਾ ਮਿਲੇ]।

ਦੋਹਰਾ ॥ ਇਮ ਦੇਨੋ ਬਹੁ ਦਰਬ ਕੋ ਸਤਿਗੁਰ ਕੀਨਿ ਬਖਾਨ। ਸਮਝਾਏ

[1]ਨੱਠਣ ਦਾ ਬਹਾਨਾ ਕਰਦੇ ਹਨ। [2]ਚਿੰਤਾ ਨਾ ਕਰੋ। (ਅ) ਚਿੰਤਾ ਜਿਨ੍ਹਾਂ ਕੰਮਾਂ ਦੀ ਕਰਦੇ ਹੋ।
[3]ਫੌਜਾਂ ਨੂੰ ਦਲ ਸਿਟੋ। [4]ਕਾਇਰ ਨੂੰ ਗਿਦੜ ਵਰਗਾ ਕਹਿੰਦੇ ਹਨ।
*ਨਮਕ ਹਲਾਲ ਨਾਥ ਕਾ ਕਰੀਐ॥ ਮਰਨ ਜੀਵਨੁ ਅਸਿਪੁਜ ਪਰ ਧਰੀਐ। ਸੁਾਮੀ
ਕਹਿ ਜੋ ਰਨ ਮਧ ਤ੍ਯਾਗੀ। ਈਹਾਂ ਨਿੰਦ ਨਰਕ ਤਿਹ ਆਗੀ ॥ ਤਾਂਕੋ ਮਾਸ ਗੀਧ ਨਹਿਂ ਲੇਹੀਂ।
ਨਮਕ ਹਰਾਮ ਦਾਨ ਤਜਿ ਦੇਹੀਂ। ਆਗੈ ਸੁਰਗ ਨ ਈਹਾਂ ਜੱਸੁ। ਸਾਤ ਮੁਠੀ ਤਾਂਕੇ ਸਿਰ ਭੱਸੁ।
[ਗੁਰਬਿਲਾਸ ਪਾ: ੧੦ ਧਿਆ ੬ ਛੰਦ ੧੮੭–੧੮੮।

ਬਹੁ ਭਾਂਤਿ ਕਰਿ ਅਪਜਸੁ ਸੁਜਸੁ ਮਹਾਨ ॥ ੧ ॥ ਚੌਪਈ ॥ ਤਊ ਨ ਧੀਰ ਮੂਢਨਿ ਕੌ ਆਈ। ਲਖਹਿਂ ਜੰਗ ਕੌ-ਮ੍ਰਿਤੁ ਨਿਯਰਾਈ-। ਤੀਨਹੁਂ ਮੁਖਿ ਮੁਖ ਧਰੀ ਰੁਖਾਈ[1]। ਸਭਾ ਬਿਖੈ ਬੋਲੇ ਕਦਰਾਈ[2]॥੨॥ 'ਨਿਜ ਸਗਿਯਨਿ ਤੇ ਜੋ ਟੂਟਿ ਗਯੋ। ਬਹੁ ਧਨ ਪਾਇ ਕਹਾਂ ਕਰਿ ਲਯੋ। ਦਰਬ ਬਟੋਰਨਿ ਜਿਨ ਹਿਤ ਕਰਨੋ। ਤਿਨ ਸੋਂ ਭਯੋ ਪ੍ਰੇਮ ਸਭਿ ਹਰਨੋ॥੩॥ ਬਨੇ ਰਹਹਿਂ ਜੋ ਸਗਿਯਨ[3] ਸੰਗ। ਬਿਨਾਂ ਦਰਬ ਹੀ ਸਭਿ ਸੁਖ ਰੰਗ। ਕਯੋਂ ਹੂੰ ਰਹਯੋ ਜਾਇ ਅਬਿ ਨਾਂਹੀ। ਦਿਹੁ ਰੁਖਸਦ ਨਿਜ ਘਰ ਕੋ ਜਾਹੀਂ' ॥ ੪ ॥ ਸੁਨਿ ਮਾਤੁਲ ਕ੍ਰਿਪਾਲ ਰਿਸ ਭਰਯੋ। ਝਿਰਕਤਿ ਖਾਨਨਿ ਬਾਕ ਉਚਰਯੋ। ਕਯੋਂ ਮੂਢਹੁ ਤੁਮ ਕਰਹੁ ਬਹਾਨਾ। ਰਿਪੁ ਗਨ ਜਾਨੇ ਮਨ ਡਰ ਮਾਨਾ ॥ ੫ ॥ ਗੁਰ ਕੋ ਲਵਣ ਖਾਇ ਬਨਿ ਖੋਟੇ। ਮੁਚਹੁ ਹਰਾਮ ਹੋਇ ਮਤਿ ਮੋਟੇ[4]! ਪ੍ਰਭੁ ਜੀ! ਨਹਿਂ ਇਨ ਪਾਛਾ ਕਰਿਅਹਿ-ਗਮਹੁਂ ਮਲੇਛਹੁ ਦੂਰ-ਉਚਰੀਅਹਿ॥ ੬ ॥ ਘਰ ਤੇ ਨਿਕਸੇ ਆਯੁਧ ਧਾਰੇ। ਰਣ ਕੋ ਦੇਖਿ ਡਰੇ-ਹਮ ਮਾਰੇ-। ਕਰਯੋ ਪਠਾਨ ਬੰਸ ਨਿਰਲਾਜਾ। ਕੋ ਨਹਿਂ ਚਹੈ ਕਰਯੋ ਅਸ ਕਾਜਾ ॥ ੭ ॥ ਸਮੈ ਜੰਗ ਕੇ ਕਹੈਂ-ਬਿਦਾਈ[5]-। ਸ੍ਵਾਮੀ ਕਾਜ ਪਰਯੋ ਅਬਿ ਆਈ। ਕੋ ਕਰਿ ਸਕੈ ਧੀਰ ਇਮ ਹਰਨੀ॥ਬੇਖ ਸ਼ੇਰ ਕੋ ਗੀਦਰ ਕਰਨੀ[6]॥੮॥ਸੁਨਿ ਲੱਜਤਿ ਹੁਇ ਭੀਖਨ ਖਾਨ। ਬੋਲਯੋ ਸਨੈ ਸਨੈ ਦੁਖ ਮਾਨਿ। 'ਜਿਮ ਚਿਤ ਆਇ ਤਥਾ ਤੁਮ ਕਹੋ। ਕਯਾ ਹਮਰ ਕਾਰਜ ਉਰ ਲਹੋ[7] ॥ ੯ ॥ ਮਨ ਕੀ ਖੁਸ਼ੀ ਨੌਕਰੀ ਕਰੈਂ। ਨਹੀਂ ਕਰੈਂ, ਘਰ ਅਪਨੇ ਥਿਰੈਂ। ਗੁਰ ਕੋ ਕਛੁ ਲੇ ਜਾਹਿ ਤ ਡਰ ਹੈ।ਨਹਿਂ ਲੇ ਜਾਹਿਂ ਦਰਸ ਪੁਨ ਕਰਿ ਹੈਂ ॥੧੦॥ ਸ਼ਾਦੀ ਕਿਧੌਂ ਗਮੀ ਕੇ ਹਾਲ।ਬੈਠਨਿ ਮਿਲਿ ਬਿਰਾਦਰੀ ਨਾਲ।ਜੌ ਨ ਬਨਹਿ ਤੌ ਹੋਵਹਿਂ ਹੀਨ। ਐਸੀ ਬਾਤ ਜਾਤਿ ਕੀ ਚੀਨ' ॥ ੧੧ ॥ ਸੁਨਿ ਕਲਗੀਧਰ ਬਾਕ ਬਖਾਨੇ। 'ਨਿਕਸਹੁ ਗੀਦੀ ਮੂਢ ਮਹਾਨੇ! ਅਸਿਧੁਜ[8] ਕਰਹਿ ਹੋਇ ਹੈ ਸੋਈ। ਤੁਰਕਨਿ ਕੋ ਬਿਸ੍ਵਾਸ ਨ ਕੋਈ' ॥ ੧੨ ॥ ਭੀਖਨ ਖਾਨ ਨਿਜਾਬਤਖਾਨ। ਉਠਯੋ ਹਯਾਤਖਾਨ ਮਤਿਹਾਨ।ਮੋਠਾਨਿ ਕਰਿਨੀਚੋਗ੍ਰੀਵ। ਲੱਜਤਿ ਭੁਏ ਨ ਆਂਖ ਉਠਾਂਵ ॥ ੧੩ ॥ ਤਜਿ ਦਰਬਾਰ ਦ੍ਵਾਰ ਕੋ ਆਏ। ਨਿਜ ਡੇਰੇ

[1]ਤਿੰਨਾਂ ਮੁਖੀਆਂ ਨੇ ਮੂੰਹ ਦਾ ਰੁੱਖਾ ਪਨ ਧਾਰਿਆ।[2]ਕਾਦਿਰਪਨੇ ਨਾਲ। [3]ਸਬੰਧੀਆਂ। [4]ਛਡਦੇ ਹੋ ਲੂਣ ਹਰਾਮੀ ਹੋਕੇ ਹੇ ਮੋਟੀ ਮਤ ਵਾਲਯੋ (ਮੂਰਖੋ)।[5](ਮਾਨੂੰ) ਵਿਦਾ ਕਰੋ। [6]ਸ਼ੇਰ ਦਾ ਭੇਖ ਤੇ ਕਰਨੀ ਗਿੱਦੜ ਦੀ। [7]ਸਾਡੇ ਕੰਮ ਤੁਸੀਂ ਕੀ ਜਾਣਦੇ ਹੋ? [8]ਅਕਾਲ ਪੁਰਖ।

ਪਹੁੰਚੇ ਉਤਲਾਇ।ਬੈਠੇ ਪੁਨ ਮਸਲਤ ਮਨ ਠਾਨਤਿ।'ਧਨ ਗਨ ਦੇਨਿ ਗੁਰੂ ਅਬਿ ਮਾਨਤਿ' ॥ ੧੪ ॥ ਕਹੈ ਹਯਾਤਖਾਨ 'ਢਿਗ ਰਹੋ। ਦਰਬ ਬਿਸਾਲ ਨੌਕਰੀ ਲਹੋ।ਇਕ ਬਰਖ ਲੌਂ ਰਹਿ ਕਰਿ ਪਾਸ। ਧਨ ਗਨ ਪੁਨ ਲੈ ਚਲਹਿ ਅਵਾਸਿ' ॥ ੧੫ ॥ ਸੁਨਿ ਕਰਿ ਬੋਲਯੋ ਭੀਖਨਖਾਨ। 'ਗੁਰ ਅਬਿ ਦੇਤਿ ਰਿਪੁਨ ਡਰ ਮਾਨਿ। ਕਰਹਿਂ ਚਾਕਰੀ ਰਹਿਂ ਚਿਰਕਾਲ। ਤੌ ਪ੍ਰਾਪਤਿ ਧਨ ਲੇਇਂ ਬਿਸਾਲ ॥੧੬॥ਲਰਨੋ ਮਰਨੋ ਸਿਰ ਪਰ ਅਹੈ। ਜਿਯਤਿ ਰਹੈ ਪਾਛੇ ਸੋ ਲਹੈ। ਜੋ ਤੁਮਰੇ ਮਨ ਹੈ ਅਬਿ ਐਸੇ।ਘਰ ਪਹੁੰਚਹਿਂ ਲੇ ਧਨ ਗਨ ਤੈਸੇ॥ ੧੭॥ ਕੋਸ਼ ਗੁਰੂ ਕੋ ਭਰਯੋ ਘਨੇਰਾ। ਭੇਤ ਭਲੇ ਹਮਨੈ ਸਭਿ ਹੇਰਾ। ਬਨਹੁ ਬੀਰ ਧਰਿ ਧੀਰਜ ਭਲੇ। ਸੈਲਪਤੀਨ ਸੰਗ ਲਿਹੁ ਮਿਲੇ* ॥ ੧੮ ॥ ਲੂਟ ਮਾਫ ਤਿਨ ਤੇ ਲਿਖਵਾਵਹੁ। ਮਿਲਿ ਰਾਜਨ ਸੋਂ ਜੰਗ ਮਚਾਵਹੁ[1]। ਲਰਹਿਂ ਪਹਾਰੀ ਹੋਇਂ ਅਗਾਰੀ। ਤਾਕਤਿ ਰਹੀਅਹਿ[2] ਆਪ ਪਿਛਾਰੀ ॥ ੧੯ ॥ ਗੁਰ ਕੀ ਸੈਨ ਪਲਾਵਹਿ ਜਬਿ ਹੀ। ਸੂਧੇ ਪਰਹੁ ਕੋਸ਼ ਪਰ[3] ਤਬਿਹੀ। ਏਕ ਬਾਰਿ ਨਿਜ ਹੇਲਾ ਘਾਲਹੁ। ਧਨ ਜਹਿਂ ਧਰਯੋ ਆਨਿ ਕਰ ਡਾਲਹੁ[4]॥੨੦॥ ਜੇਤਿਕ ਘੋਰਾ ਸਕਹਿਂ ਉਠਾਇ।ਤੇਤਿਕ ਲੀਜੈ ਮੋਦ ਵਧਾਇ।ਲਾਦ ਘਰਨ ਕੋ ਇਤ ਤੇ ਚਲੋ। ਪੁਨ ਗਿਰਪਤਿਨਿ ਸੰਗ ਕਯੋਂ ਮਿਲੋ ॥ ੨੧ ॥ ਜਿਸਕੇ ਹੇਤੁ ਨੌਕਰੀ ਚਾਹੋ। ਸੋ ਇਕ ਦਿਨ ਮਹਿਂ ਇਸ ਬਿਧਿ ਪਾਹੋ। ਨਹਿਂ ਪਹਾ-ਰੀਅਨਿ ਕੋ ਇਹ ਭੇਤ। ਲੇ ਧਨ ਗਨ ਕੋ ਚਲਹੁ ਨਿਕੇਤ ॥ ੨੨ ॥ ਇਮ ਕਾਰਜ ਤੁਮਰੇ ਸਮੁਦਾਇ। ਪੂਰਵਨ ਹੋਵਹਿਂ ਮਦਤ ਖ਼ੁਦਾਇ'। ਸੁਨਿ ਸਭਿ ਖਾਨਨ ਭਾ ਅਤਿ ਲੋਭ। ਦਰਬ ਲੇਨਿ ਕੋ ਮਨ ਮਹਿਂ ਖੋਭ ॥੨੩॥ ਭੀਖਨ ਖਾਂ ਕੀ ਬੁੱਧਿ ਸਰਾਹੀ। ਕਹੈਂ 'ਪਠਹੁ ਨਰ ਰਾਜਨ ਪਾਹੀ'। ਪੰਚ ਸਊਰ ਚਢਾਵਨਿ ਕਰੇ। ਗਏ ਧਵਾਇ ਉਤਾਇਲ ਧਰੇ ॥ ੨੪ ॥ ਕਹਿ ਕਰਿ ਫਤੇ-ਸ਼ਾਹਿ ਸੋਂ ਮਿਲੇ।ਸਭਿ ਖਾਨਨ ਦਿਸ਼ਿ ਤੇ ਉਰ ਭਲੇ[5]।'ਗੁਰ ਢਿਗ ਕਹਾਂ ਫੌਜ ਹੈ ਔਰ। ਹੁਤੇ ਪਠਾਨ ਸੁ ਆਵਹਿਂ ਦੌਰ ॥ ੨੫ ॥ ਭੇਤੀ ਸਕਲ ਬਾਤ ਕੇ ਅਹੈਂ। ਲੂਟ ਮਾਫ ਲਿਖਵਾਵਨਿ ਚਹੈਂ। ਅਪਰ ਨ ਚਾਹਤਿ ਮੁਫਤੀ ਰਹੈਂ।

[1]ਰਾਜਿਆਂ ਨਾਲ ਮਿਲਕੇ (ਗੁਰਾਂ ਨਾਲ) ਜੰਗ ਮਚਾਵੋ। [2]ਤੱਕਦੇ ਰਹੀਏ। [3](ਗੁਰੂ ਕੇ) ਖਜ਼ਾਨੇ ਪਰ। [4]ਜਿੱਥੇ ਧਨ ਧਰਿਆ ਹੈ ਆ ਹੱਥ ਪਾਓ ਭਾਵ ਕਾਬੂ ਕਰ ਲਓ। [5]ਭਲੇ ਦਿਲ ਵਾਲੇ ਮੁਰਾਦ ਹੈ ਖੋਟੇ ਦਿਲ ਵਾਲੇ [ਇਹ ਵਕ੍ਰੋਕਤੀ ਹੈ ਜੋ ਕਥਨ ਤੋਂ ਉਲਟ ਭਾਵ ਨੂੰ ਸੂਚਨ ਕਰਦੀ ਹੈ]। *ਇਹ ਠੀਕ ਨਹੀਂ। ਤਵਾ: ਖਾ: ਵਾਲਾ ਲੇਖ ਕਿ ਪਠਾਣਾਂ ਨੂੰ ਰਾਜਿਆਂ ਨੇ ਵਰਗਲਾ ਲਿਆ ਸੀ, ਸਹੀ ਜਾਪਦਾ ਹੈ।

ਨਿਜ ਬਲ ਤੇ ਗੁਰ ਕੋ ਧਨ ਲਹੈਂ' ॥੨੬॥ ਫਤੇਸ਼ਾਹ ਸੁਨਿਕੈ ਮਨ ਫੂਲਾ। -ਗੁਰ ਦਲ ਭਯੋ ਮੋਹਿ ਅਨੁਕੂਲਾ। ਸੁਗਮ ਫਤੇ ਮੁਹਿ ਪ੍ਰਾਪਤਿ ਭਈ। ਚਹਿਂ ਗਿਰਿੰਦ ਸਭਿ, ਕਿਨਹੁੰ ਨ ਲਈ[1] ॥੨੭॥ ਸਭਿ ਮਹਿਂ ਸੁਜਸੁ ਫੈਲ ਹੈ ਮੇਰਾ। ਲਹੈ ਪਰਾਜੈ ਗੁਰ ਇਸਬੇਰਾ-। ਤਤਛਿਨ ਕਾਗਦਪਰ ਲਿਖਿ ਦੀਨਿ। 'ਲੂਟ ਮਾਫ ਸਭਿ ਤੁਮਰੀ ਕੀਨਿ ॥ ੨੮ ॥ ਬਿਜੈ ਭਈ ਤੌ ਦੇਹਿਂ ਇਨਾਮੂ। ਭੂਖਨ ਪਟ ਲਿਹੁ ਗਮਨਹੁ ਧਾਮੂ'। ਇਮ ਲਿਖਵਾਇ ਧਏ* ਅਸਵਾਰਾ[2]। ਮਿਲੇ ਆਨਿ ਜਹਿਂ ਖਾਨ ਉਦਾਰਾ ॥ ੨੯ ॥ ਸਭਿ ਸੁਨਾਇ ਕਰਿ ਬਾਤ ਅਦੋਸਾ। ਆਫੀ ਬਿਧਿ ਤੇ ਦੀਨਿ ਭਰੋਸਾ। ਭਏ ਤ੍ਯਾਰ ਤਬਿ ਜ਼ੀਨ ਤੁਰੰਗ। ਸਜੇ ਸਕਲ ਸ਼ਸਤ੍ਰਨਿ ਕੇ ਸੰਗ ॥ ੩੦ ॥ ਕਾਲੇ ਖਾਂ ਪੁਨ ਦੇਖਤਿ ਬੋਲ੍ਯੋ। 'ਕ੍ਯੋਂ ਮੂਢਹੁ ਤੁਮਰੋ ਚਿਤ ਡੋਲ੍ਯੋ। ਨਿਮਕ ਹਰਾਮੀ ਬਨਿਕੈ ਮਰਨਾ। ਖੋਟ ਨਸੀਬ ਕਰਾਯੋ ਕਰਨਾ[3] ॥ ੩੧ ॥ ਗਮਨ ਘਰਨ ਕੌ ਪ੍ਰਥਮ ਉਮੰਗੇ। ਅਬਿ ਤੁਮ ਚਹ੍ਯੋ ਲਰਨ ਗੁਰ ਸੰਗੇ। ਕਰਾਮਾਤ ਸਾਹਿਬ ਬਲਵੰਤਾ। ਬਨਹਿ ਸਰਬ ਸ਼ੱਤ੍ਰਨਿ ਕੋ ਹੰਤਾ ॥੩੨॥ ਕਹੇ ਬਚਨ ਜਿਸ, ਬਨਿ ਹੈ ਅਨਬਨ[4]। ਰਨ ਮਹਿ ਰਿਪੁ ਗਨ ਡਾਰੇ ਹਨਿ ਹਨਿ। ਤੁਮ ਗੀਦੀ ਹ੍ਵੈ ਕਰਿ ਮਤਿ ਮੋਟੇ। ਦੋਜ਼ਕ ਹੇਤੁ ਸਹੇਰ੍ਯੋ ਖੋਟੇ[5] ॥ ੩੩ ॥ ਬੀਸ ਪਠਾਨ ਕਲੰਕਤਿ ਕੀਨਾ। ਅਵਗਤਿ ਮਰਹੁ ਅਜਸੁ ਜਗ ਲੀਨਾ'। ਸੁਨਿ ਭੀਖਨ ਖਾਂ ਤਰਜਤਿ ਬੋਲਾ। 'ਧਰ ਤੂਸ਼ਨਿ ਤੂੰ ਬੈਠਿ ਅਡੋਲਾ ॥੩੪॥ ਅਪਰਨਿ ਕੀ ਤੁਝਕੌ ਕ੍ਯਾ ਪਰੀ। ਭਲੀ ਕਰੈ ਅਥਵਾ ਕੈ ਬੁਰੀ'। ਉਤ ਸਤਿਗੁਰ ਸ਼੍ਰੀਮੁਖ ਤੇ ਭਾਖੇ। 'ਸੰਗੋਸ਼ਾਹ ! ਜਾਹੁ ਲਿਹੁ ਰਾਖੇ ॥੩੫॥ ਕਹਹੁ-ਸਿਪਰ ਭਰਿ ਧਨ ਕੀ ਤਬੈ। ਦੈਹੈਂ ਰਣ ਕਰਿ ਆਵਹਿਂ ਜਬੈ। ਰਣ ਤੇ ਨਹੀਂ ਤ੍ਰਾਸ ਉਪਜਾਵਹੁ। ਫਤੇ ਦਰਬ ਦ੍ਵੈ ਲੈ ਘਰ ਜਾਵਹੁ' ॥ ੩੬ ॥ ਕਹ੍ਯੋ ਬਾਕ ਗੁਰ ਕੋ ਨਹਿਂ ਮੋਰ੍ਯੋ[6]।-ਨਹਿਂ ਕੋ ਚਾਹਤਿ ਤਿਨਹੁੰ ਨਿਹੋਰ੍ਯੋ[7]। ਰਣ ਤੇ ਤ੍ਰਸਤਿ ਜਾਤਿ ਹੈਂ ਭਾਗੇ। ਗੀਦੀ ਭਏ,ਨ ਚਹਿਂ ਮੁਖ ਲਾਗੇ[8]-॥੩੭॥ ਗਯੋ ਬੈਠਿ, ਤਿਨ ਕੌ ਸਮੁਝਾਏ[9]। 'ਭੀਖਨ ਖਾਂ ! ਤੁਮ

---

[1]ਜਿਸ ਫਤੇ ਨੂੰ ਸਾਰੇ ਰਾਜੇ ਚਾਹੁੰਦੇ ਰਹੇ ਪਰ ਕਿਸੇ ਨੇ ਨਾ ਲਈ। [2]ਹਟ ਆਏ ਅਸਵਾਰ। [3]ਖੋਟਿਆਂ ਨਸੀਬਾਂ ਨੇ ਤੁਹਾਥੋਂ ਇਹ ਕਰਨੀ ਕਰਾਈ ਹੈ। [4]ਜਿਸ ਦੇ ਬਚਨ ਕਹਿਣ ਨਾਲ ਅਣਬਣ ਭੀ ਬਣ ਜਾਂਦੀ ਹੈ। [5]ਦੋਜ਼ਖ ਲਈ ਖੋਟ ਸਹੇੜਿਆ ਹੈ। [6]ਸੰਗੋ ਨੇ। [7](ਭਾਵੇਂ) ਪਠਾਣਾਂ ਨੂੰ ਕੋਈ ਮਨਾਉਣਾ ਨਹੀਂ ਸੀ ਚਾਹੁੰਦਾ (ਕਿਉਂਕਿ)। [8](ਸਿਖ) ਪਠਾਣਾਂ ਦੇ ਮੂੰਹ ਲਗਣਾ ਨਹੀਂ ਸੀ ਚਾਹੁੰਦੇ। [9]ਸਮਝਾਉਂਦਾ ਹੈ। *ਪਾ:-ਭਏ।

ਕਸੈਂ ਡਰਪਾਇ ? ਸਤਿਗੁਰ ਕਹ੍ਯੋ-ਸਿਪਰ ਭਰਿ ਦੈਹੈਂ। ਰਣ ਕਰਿ ਬਹੁਰ ਸਿਵਰ ਜਬਿ ਐਹੈਂ-॥੨੮॥ਨਹੀਂ ਮਰਦ ਕੌ ਲਾਯਕ ਐਸੇ। ਜੰਗ ਪਰੇ ਤੁਮ ਤਜ੍ਯਾਗਯੋ ਜੈਸੇ। ਅਬਿ ਲੌ ਮਿਹਰ ਕਰਤਿ ਗੁਰ ਪੂਰੇ। ਕਾਰਜ ਸਭਿ ਸੁਧਰਹਿ ਬਿਧਿ ਰੂਰੇ' ॥ ੩੯ ॥ ਸੁਨਿ ਭੀਖਨ ਬੋਲ੍ਯੋ ਮਤਿ ਮੰਦਾ। 'ਹਮ ਸੋਂ ਭਾਖਤਿ ਡਰਤਿ ਬਿਲੰਦਾ। ਤ੍ਰਾਸ ਕਰਤਿ ਗੁਰ ਭੀ ਇਸਕਾਲਾ। ਦੇਨਿ ਦਰਬ ਕਹਿ ਪਠਤਿ ਬਿਸਾਲਾ ॥੪੦ ॥ ਮਰਿਬੋ ਕੌਨ ਚਹੈ ? ਬਤਲਾਵਹੁ। ਬਾਰਬਾਰ ਤੁਮ ਹਮਹਿੰ ਹਟਾਵਹੁ। ਕੋਟ ਜਤਨ ਤੇ ਹਮ ਨਹਿੰ ਰਹੈਂ।ਕਸੌ ਗੁਰ ਫੇਰ ਫੇਰ ਕਰਿ ਕਹੈਂ'॥ ੪੧ ॥ ਸੁਨਿ ਕਰਿ ਸੈਂਗੋਸ਼ਾਹ ਸਿਧਾਰਾ। 'ਮਹਾਰਾਜ ! ਸੋ ਚਹਤਿ ਨਿਕਾਰਾ[1]ਅਬਿ ਬੋਲਤਿ ਖੋਟੀ ਬਿਧਿਐਸੇ।ਡੇਰਾਲੂਟਲੀਜੀਐਜੈਸੇ[2]'॥੪੨॥ ਸੁਨਤਿ ਛਿਮਾਨਿਧਿ ਛਿਮਾ ਉਪਾਈ। ਕਹ੍ਯੋ 'ਜਾਨ ਦਿਹੁ, ਕਹੂੰ ਨ ਜਾਈਂ[3]। ਇਨ ਕੇ ਸੀਸ ਚਢੀ ਮ੍ਰਿਤੁ ਆਇ।ਕਿਮਹੁੰ ਨ ਜੀਵਨ ਸਾਕਹਿ ਪਾਇ॥੪੩॥ ਅਬਿ ਕਹਿ ਪਠਹੁ-ਮੂਢ ਚਲਿ ਜਾਵਹੁ। ਬਿਲਮਹੁ ਨਹਿ ਦੁੰਦਭਿ ਉਲਟਾਵਹੁ[4]।ਜੇ ਕਰਿ ਚੋਬ ਨਗਾਰੇ ਪਰੈ। ਲੂਟ ਲੇਹਿੰਗੇ,ਲਰਹਿ ਤ ਮਰੈਂ[5]-'॥੪੪॥ ਤੀਬ੍ਰ ਹੁਕਮ ਸੁਨਿ ਸੁਭਟ ਸਿਧਾਏ। ਤਤਛਿਨ ਕਹਿ ਦੁੰਦਭਿ ਉਲਟਾਏ। ਸ਼ੀਘ੍ਰ ਚਢਾਇ।ਨਿਕਾਸੇ ਬਾਹਰ*।ਚਲੇ ਤ੍ਰਾਸ ਜਿਮ ਪਿਖਿ ਮ੍ਰਿਗ ਨਾਹਰ[6]॥੪੫॥ ਆਪਸ ਮਹਿੰ ਬੋਲਤਿ ਬਿਗਸੰਤੇ।'ਸੁਨੋ ਖਾਨਜ਼ਾਦੇ ਬਲਵੰਤੇ ! ਬ੍ਰਿੰਦ ਰਜਤ-ਪਣ ਗਨ ਦੀਨਾਰਾ। ਮੁਕਤਾ ਹੀਰਾ ਆਦਿ ਉਦਾਰਾ॥੪੬॥ਲੂਟ ਕਰਹੁ ਚਿਤ ਭਾਵਤ ਗੁਰ ਕੀ[7]'। ਪੂਰਵਹੁ ਸਕਲ ਭਾਵਨਾ ਉਰ ਕੀ। ਧਨੀ ਅਧਿਕ ਬਨਿ ਸਦਨ ਸਿਧਾਰਹੁ। ਮਨ ਭਾਵਤਿ ਭੋਗਹੁ ਸੁਖ ਧਾਰਹੁ ॥੪੭॥ ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਪਠਾਨਨ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

੨੨. [ਬੁੱਧੂ ਸ਼ਾਹ ਨੂੰ ਖ਼ਬਰ। ਕਾਲੇ ਖਾਂ]।

ਦੋਹਰਾ॥ ਨਿਕਸਿ ਗਏ ਜਬਿ ਖਾਨ ਇਮ ਸਤਿਗੁਰ ਖ਼ਤ ਲਿਖਵਾਇ। ਬੁੱਧੂ-ਸ਼ਾਹਿ ਸਮੀਪ ਤਬਿ ਤੁਰਨ ਦਯੋ ਪਠਾਇ॥ ੧ ॥ ਚੌਪਈ ॥ ਉਪਾਲੰਭ ਬਹੁ ਤਿਸੈ ਪਠਾਏ। 'ਨੌਕਰ ਜੋ ਪਠਾਨ ਰਖਵਾਏ। ਪਾਵਤਿ ਰਹੇ ਰੋਜ਼ ਦਰਮਾਹਾ। ਧਨ ਗਨ ਲੀਨੰਸਿ ਅਪਨੇ ਪਾਹਾ॥ ੨ ॥ ਅਬਹਿ ਜੰਗ ਕੋ ਕਾਰਜ ਪਰ੍ਯੋ।

[1]ਉਹ ਕੱਢ ਦੇਣੇ ਚਾਹੀਦੇ ਹਨ। [2]ਜਿਵੇਂ (ਉਹ ਬੋਲਦੇ ਹਨ ਉਨ੍ਹਾਂ ਦਾ) ਡੇਰਾ ਲੁੱਟ ਲੈਣਾ ਚਾਹੀਦਾ ਹੈ। [3](ਪਰ) ਕਿਤੇ ਨਹੀਂ ਜਾਣ ਲੱਗੇ। [4]ਨਗਾਰੇ ਮੂਧੇ ਮਾਰਕੇ (ਜਾਓ)। [5]ਲੜਨਗੇ ਤਾਂ ਮਾਰ ਦਿਆਂਗੇ। [6]ਸ਼ੇਰ ਨੂੰ ਦੇਖਕੇ ਹਰਨ। [7]ਮਨ ਭਾਂਵਦੀ ਗੁਰਾਂ ਦੀ ਲੁੱਟ ਕਰੋ।

*ਅਜ ਕਲ ਜੇ ਰਣ ਮਚੇ, ਤੇ ਕੋਈ ਪਿਠ ਦੇਵੇ ਤਾਂ ਛੁੱਟੀ ਨਹੀਂ ਪਰ ਕਰੜੇ ਦੰਡ ਦੇਂਦੇ ਹਨ।

ਦੇਖਿ ਗੀਦੀਅਨ ਕੋ ਮਨ ਡਰਯੋ। ਲਖਿ ਰਾਜਨ ਕੀ ਸੈਨ ਘਨੇਰੀ। ਬਨਿ ਕਾਤੁਰ ਚਢਿਗੇ ਤਿਸ ਬੇਰੀ ॥੩॥ ਜਾਇ ਗਿਰੇਸ਼ਨ ਸਾਥ ਮਿਲੇ ਹੈਂ। ਅਸ ਨੌਕਰ ਰਖਵਾਇ ਭਲੇ ਹੈਂ। ਭਏ ਮੂਢਮਤਿ ਨਿਮਕਹਰਾਮੀ। ਨਹੀਂ ਕਾਮ ਆਏ ਨਿਜ ਸ੍ਵਾਮੀ[1]॥੪॥ ਬੁੱਧੂਸ਼ਾਹਿ ਪਰ੍ਯੋ ਖਤ ਜਬੈ। ਧੁਨਯੋ ਸੀਸ ਜੁਤਿ ਚਿੰਤਾ ਤਬੈ।-ਮੁਝ ਕੋ ਬੀਰ ਦੀਨਿ ਮਤਿ ਮੂਢੇ*। ਰਣ ਤੇ ਡਰ ਕਰਿ ਗਏ ਅਰੂਢੇ॥ ੫ ॥ ਉਪਾਲੰਭ ਸਤਿਗੁਰ ਕਹਿ ਸਾਚੋ। ਜਿਸ ਤੇ ਪਰਯੋ ਤਿਨਹੁੰ ਸੰਗ ਕਾਚੋ[2]। ਅਬਿ ਪੁਰਸ਼ਾਰਥ ਮੈਂ ਨਿਜ ਕਰੌਂ। ਤਨ ਮਨ ਦੈ ਗੁਰ ਕਾਰਜ ਕਰੌਂ-॥੬॥ ਚਹਤਿ ਪ੍ਰਭੂ ਢਿਗ ਅਪਨਿ ਰਸੀਦ[3]। ਕਰੇ ਸਕੇਲਨਿ ਸਕਲ ਮੁਰੀਦ। ਭਏ ਸਾਤ ਸੈ ਗਿਨਤੀ ਮਾਂਹਿ। ਰਣ ਕਰਿਬੇ ਕੀ ਧਰਤਿ ਉਮਾਹਿ ॥੭॥ ਚਾਰ ਪੁੱਤ੍ਰ ਅਪਨੇ ਸੰਗ ਲੀਨੇ। ਸਵਾਧਾਨ ਸ਼ਸਤ੍ਰਨਿ ਜੁਤਿ ਕੀਨੇ। ਸ਼ਹਿਰ ਸਢੌਰੇ ਤੇ ਚਲਿ ਪਰਯੋ। ਪ੍ਰੇਮ ਗੁਰੂ ਦਰਸ਼ਨ ਕੋ ਧਰਯੋ ॥੮॥ ਪਰਯੋ ਪੰਥ ਮਹਿਂ ਘਾਲਯੋ ਡੇਰਾ। ਦੇ ਉਤਸਾਹ ਮੁਰੀਦਨਿ ਹੇਰਾ। ਇਤ ਪਠਾਨ ਤੀਨਹੁੰ ਸਿਰਦਾਰ। ਚਢਿ ਕਰਿ ਗਏ ਬਿਲੰਦ ਗਵਾਰ ॥ ੯ ॥ ਕਾਲੇ ਖਾਂ ਨਿਜ ਥਲ ਟਿਕ ਰਹਯੋ।-ਨਿਮਕ ਹਲਾਲ ਬਨੌਂ-ਚਿਤ ਚਹਯੋ। ਪ੍ਰਭੁ ਢਿਗ ਸੁਧਿ ਪਹੁੰਚੀ ਤਿਸਕਾਲ। 'ਗਏ ਖਾਨ ਧਰਿ ਤ੍ਰਾਸ ਬਿਸਾਲ ॥੧੦॥ ਤ੍ਰੈ[4] ਸਿਰਦਾਰ ਬਿਮੁਖ ਹੁਇ ਭਾਗੇ। ਇਕ ਬੈਠਯੋ ਨਹਿ ਧੀਰਜ ਤਯਾਗੇ। ਜ਼ੀਨ ਤੁਰੰਗਨ ਪਰ ਨਹਿਂ ਡਾਲੇ। ਚਢਨਿ ਹੇਤ ਨਹਿ ਸ਼ਸਤ੍ਰ ਸੰਭਾਲੇ' ॥ ੧੧॥ ਸੁਨਿ ਕਲਗ਼ੀਧਰ ਦਾਸ ਪਠਾਯੋ।'ਬੂਝਹੁ-ਤੂੰ ਕਯੋਂ ਨਹੀਂ ਪਲਾਯੋ ? ਨਿਜ ਸੰਗਨਿ ਤੇ ਹੋਇ ਬਿਹੀਨ।ਬੈਠਿ ਰਹਯੋ ਕਯਾ ਮਨ ਮਹਿਂ ਚੀਨਿ?-'॥ ੧੨॥ ਜਾਇ ਸਿਖ ਨੇ ਬੂਝਨਿ ਕਰਯੋ। ਕਾਲੇਖਾਂ ਬਿਰਤੰਤ ਉਚਰਯੋ। 'ਮੈਂ ਨਹਿਂ ਬਨਿ ਹੌਂ ਨਿਮਕ ਹਰਾਮੀ। ਆਵਹੁੰ ਨਿਜ ਸ੍ਵਾਮੀ ਕੇ ਕਾਮੀ[5] ॥੧੩॥ ਸੌ ਅਸਵਾਰ ਸੰਗ ਹੈਂ ਮੇਰੋ। ਪਰੇ ਜੰਗ ਦੇਂ ਪ੍ਰਾਨ ਅਗੇਰੇ। ਲਰਿ ਕਰਿ ਮਰਿ ਕਰਿ ਭਿਸਤ ਸਿਧਾਵੈਂ। ਜੀਵਤਿ ਜੈ ਗੁਰ ਤੇ ਧਨ ਪਾਵੈਂ ॥ ੧੪॥ ਪ੍ਰਭੁ ਕੋ ਕਰਿ ਹੈਂ ਨਿਮਕ ਹਲਾਲ। ਦੀਨ ਦੁਨੀ ਸੁਧਰਾਇ ਬਿਸਾਲ'। ਸੁਨਿ ਕਰਿ ਗਯੋ ਕਹੀ ਸਭਿ ਬਾਤ। ਬੋਲਯੋ ਨੰਦ ਚੰਦ ਬੱਖਯਾਤ॥੧੫॥'ਅਬਿ ਬਿਸ੍ਵਾਸ

---

[1]ਆਪਣੇ ਸੁਆਮੀ ਦੇ। [2]ਮੈਂ ਜਿਨ੍ਹਾਂ ਅੱਗੇ ਕੱਚਾ ( ਫਿੱਕਾ ) ਪਿਆ ਹਾਂ। [3]ਪਹੁੰਚਣਾ ਚਾਹੁੰਦਾ ਹੈ। [4]ਤਿੰਨ। [5]ਆਪਣੇ ਸੁਆਮੀ ਦੇ ਕੰਮ ਆਵਾਂਗਾ। *ਪਾ:-ਮੁਝ ਕੋ ਦੇ ਸ਼ਰਮਿੰਦਤ ਮੂਢੇ।

ਤੁਰਕਨਿ ਕੋ ਨਾਂਹੀ। ਕਰਹਿਂ ਦਗਾ ਰਹਿ ਕਰ ਹਮ ਪਾਹੀ।ਪ੍ਰਭੁ ਜੀ ਕਿਸੂ ਨ ਰਾਖਨ ਕਰੀਅਹਿ। ਤਿਨ ਕੌ ਹੀ ਇਹ ਭ੍ਰਾਤ ਬਿਚਰੀਅਹਿ' ॥ ੧੬ ॥ ਤਬਿ ਸਤਿਗੁਰ ਸਿੱਖ ਕੌ ਸਮੁਝਾਯੋ।ਹੇਤੁ ਚਢਾਵਨਿ ਤੁਰਤ ਪਠਾਯੋ।ਜਾਇ ਤੁਰਤ ਤਿਹ ਸਾਥ ਬਖਾਨੀ। 'ਸੁਨੌ ਖਾਨ ! ਭਾਖੀ ਗੁਰ ਬਾਨੀ ॥ ੧੭ ॥ ਜਥਾ ਕੂੰਜ ਬਿਛਰਹਿ ਨਿਜ ਡਾਰ।ਬਿਲਪਤਿ ਹੈ ਅਨੰਦ ਕੋ ਡਾਰਿ। ਰਹਤਿ ਰਹਿਤ ਜਬਿ ਕਬਿ ਤਹਿਂ ਮਿਲੈ[੧]।ਬਿਨਾ ਮਿਲੇ ਨਹਿਂ ਭਾਵਤਿ ਭਲੈ[੨]॥੧੮॥ ਤਿਮ ਹੀ ਅਪਨੀ ਦਸ਼ਾ ਨਿਹਾਰਹੁ। ਤੂਰਨ ਮਿਲਿਬੇ ਹੇਤੁ ਸਿਧਾਰਹੁ। ਨਿਕਟ ਨ ਤੁਮ ਕੌ ਰਾਖਹਿਂ ਅਬੈ। ਪਰੇ ਕਾਮ ਤੇ ਗੀਦੀ ਸਬੈ॥੧੯॥ਹਾਨ ਲਾਭ ਨਿਜ ਸੰਗਨਿ ਸੰਗ।ਕਰੋਂ ਅਬਿ ਬੈਠੇ ਜਾਹੁ ਨਿਸ਼ੰਗ'।ਸੁਨਿ ਕਾਲੇਖਾਂ ਬਹੁਰ ਬਖਾਨਾ। 'ਗੁਰ ਕੋ ਲਵਨ ਖਾਨ ਕਰਿ ਖਾਨਾ[੩] ॥ ੨੦ ॥ ਪਰੇ ਜੰਗ ਕੋ ਜਾਉਂ ਨ ਕੈਸੇ। ਮੈਂ ਨ ਬਨਹੁਂ ਤਿਨਹੂੰ ਖਲ ਜੈਸੇ।ਦੋਹਿਂ ਨ ਦੋਹਿਂ ਗੁਰੂ ਧਨ ਆਗੇ। ਪਾਯੋ ਪ੍ਰਥਮ ਸਿਮਰ ਨਹਿਂ ਭਾਗੇ[੪]" ॥੨੧॥ ਇਮ ਕਹਿ ਰਹਯੋ ਸਥਿਰ ਤਹਿਂ ਹੋਇ। ਸੁਨੀ ਬਾਰਤਾ ਸਤਿਗੁਰ ਸੋਇ। ਹੁਇ ਪ੍ਰਸੰਨ ਤਿਹ ਨਿਕਟ ਹਕਾਰਾ। 'ਸਾਧ ਸਾਧ' ਕਹਿ ਬਹੁ ਸਤਿਕਾਰਾ ॥੨੨ ॥ ਕੰਚਨ ਕੇ ਕੰਕਨ ਤਿਸ ਕਾਲਾ। ਕਰੇ ਦੇਨਿ ਇਕ ਸੰਗ ਦੁਸ਼ਾਲਾ। ਕਹਯੋ ਬਹੁਰ 'ਸੁਨਿ ਬੀਰ ਪਠਾਨ ! ਤੋ ਪਰ ਅਹੈਂ ਪ੍ਰਸੰਨ ਮਹਾਨ॥੨੩॥ਨਿਮਕ ਹਲਾਲ ਭਯੋ ਅਬਿ ਤੇਰਾ।ਜਿਸ ਤੇ ਚਾਹਯੋ ਜੰਗ ਬਡੇਰਾ।ਹਮ ਨੇ ਰੁਖ਼ਸਦ ਕੀਨਸਿ ਤੋਹੀ। ਯਾਂਤੇ ਨਹੀਂ ਦੋਸ਼ ਕੋ ਹੋਹੀ' ॥ ੨੪ ॥ ਕਰ ਬੰਦੇ ਕਾਲੇਖਾਂ ਕਹੇ। 'ਆਇਸੁ ਤੁਮ ਅਮੋਰ ਨਿਤ ਅਹੇ[੫]।ਤਊ ਨ ਤਿਨ ਕੇ ਮਿਲਿਹੌਂ ਸੰਗ।ਕਹਾਂ ਕਰੌਂ ਮੈਂ ਤੁਮ ਸੋਂ ਜੰਗ[੬]' ॥੨੫॥ ਇਮ ਕਹਿ ਬੰਦਨ ਕਰਿ ਤਿਹ ਕਾਲਾ। ਕਾਲੇਖਾਨ ਵਹਿਰ ਕੌ ਚਾਲਾ। ਨਹਿੰਨ ਗਿਰਿੰਦਨਿ ਸਮੁਖ ਸਿਧਾਰਾ।ਅਪਰ ਥਾਨ ਡੇਰਾ ਕਿਤ ਡਾਰਾ॥੨੬॥ਅਬਿ ਸੁਨੀਏਂ ਜੋ ਗਏ ਪਠਾਨ। ਫਤੇਸ਼ਾਹ ਉਤਰਯੋ ਜਿਸ ਥਾਨ। ਕੇਤਿਕ ਦੂਰ ਸਿਵਰ ਕਹੁ ਘਾਲਾ। ਹਯ ਲਗਾਇ

---

[੧]ਰਹਿੰਦਿਆਂ ਰਹਿੰਦਿਆਂ ਜਦੋਂ ਕਦੋਂ ( ਆਪਣੀ ਡਾਰ ਨਾਲ ) ਜਾ ਮਿਲਦੀ ਹੈ। [੨]ਨਾ ਮਿਲਨਾ ਉਸ ਨੂੰ ਚੰਗਾ ਨਹੀਂ ਲਗਦਾ। [੩]ਗੁਰੂ ਜੀ ਦੇ ਘਰ ਦਾ ਲੂਣ ਖਾਧਾ ਹੈ ਮੈਂ। [੪]ਜਿਹੜਾ ਪਹਿਲੋਂ ਪਾਇਆ ਹੈ ਉਸ ਨੂੰ ਹੀ ਯਾਦ ਕਰਕੇ ਭੱਜਾਂਗੇ ਨਹੀਂ। [੫]ਭਾਵ ਮੋੜਨੀ ਨਹੀਂ ਚਾਹੀਦੀ। [੬](ਉਨ੍ਹਾਂ ਨਾਲ ਮਿਲਕੇ) ਭਲਾ ਆਪ ਜੀ ਨਾਲ ਮੈਂ ਜੰਗ ਕਰਾਂਗਾ ? ਭਾਵ ਨਹੀਂ ਕਰਾਂਗਾ।

ਮਿਲਿ ਇਕ ਥਲ ਜਾਲਾ ॥ ੨੭॥ ਸ਼ਸਤ੍ਰਨ ਸਹਿਤ ਸਭਾ ਕੌ ਗਏ। ਗੁਰ ਦ੍ਰੋਹੀ ਜਹਿਂ ਇਕਠੇ ਭਏ। ਵਡੇਸ਼ਾਹਿ ਥਿਤ ਸਭਾ ਮਝਾਰੀ।ਜੋ ਸਭਿ ਬਿਧਿ ਠਾਨਤਿ ਰਣ ਤਯਾਰੀ ॥ ੨੮ ॥ ਕਈ ਹਜ਼ਾਰ ਪਹਾਰੀ ਬੀਰ। ਧਰੇ ਤੁਪਕ ਤੋਮਰ ਅੁਸਿ ਤੀਰ। ਝੁਕਿ ਸਲਾਮ ਕਰਿ ਥਿਰੇ ਅਗਾਰੀ। ਸਾਦਰ ਭੂਪਤਿ ਗਿਰਾ ਉਚਾਰੀ ॥ ੨੯॥ ਸਭਿ ਬੈਠਾਵਨਿ ਕਰੇ ਸਮੀਪ। ਹਰਖਤਿ ਬੂਝਨਿ ਲਗਯੋ ਮਹੀਪ। 'ਗੁਰ ਕੈਨੇ ਕੌਤਿਕ ਦਲ ਰਹਯੋ। ਤੁਮ ਨੇ ਭੇਤ ਕਹਹੁ ਕਿਮ ਲਹਯੋ ? ॥ ੩੦ ॥ ਲਰਹਿ ਕਿ ਨਹਿਂ ਚਢਿ ਮੋਰ ਅਗਾਰੀ ? ਤੁਮਰੇ ਉਠੇ ਹੋਇ ਧ੍ਰਿਤ ਹਾਰੀ[1]। ਕੇਤਿਕ ਸੁਭਟ ਲਰਨਿ ਕੌ ਗਾਢੇ। ਰਣ ਕੇ ਪਰੇ ਰਹੈਂ ਤਹਿਂ ਠਾਢੇ॥੩੧॥ਗੁਰ ਕੋ ਭੀ ਉਤਸਾਹੁ ਨਿਹਾਰਾ। ਜਬਿ ਉਠਿ ਆਵਨਿ ਭਯੋ ਤੁਮਾਰਾ[2]'। ਭੀਖਨ ਖਾਨ ਤਨਕ ਮੁਸਕਾਵਤਿ। ਗੁਰ ਘਰ ਕੋ ਸਭਿ ਭੇਦ ਬਤਾਵਤਿ ॥ ੩੨ ॥ 'ਗੁਰ ਘਰ ਅਪਰ ਸੈਨ ਹੈ ਕਹਾਂ। ਪਿਖਿ ਖਾਨਨ ਢਿਗ, ਲਰਿਬੋ ਚਹਾਂ[3]। ਸੋ ਹਮ ਸਭਿ ਹੀ ਉਠਿ ਚਲਿ ਆਏ।ਹਿਤ ਰਾਖਨ ਕੋ ਬਹੁਤ ਅਲਾਏ ॥੩੩॥ ਅਧਿਕ ਪੰਚ ਗੁਨ ਧਨ ਦੇ ਰਹੇ। ਬਹੁਰ ਸਿਪਰ ਭਰ ਓਰਕ[4] ਕਹੇ। ਤੁਮ ਤੇ ਤ੍ਰਸਤਿ ਬਿਸਾਲ ਬਖਾਨੀ[4]।ਤਊ ਹਮਹੁੰ ਨੇ ਏਕ ਨ ਮਾਨੀ ॥੩੪॥ ਬਾਕੀ ਦਲ ਖ਼ੁਦਾਇ ਕੋ ਨਾਊਂ[5]। ਮਿਲੇ ਗਵਾਰ ਲੋਕ ਸਮੁਦਾਊ। ਹਸਿਬੇ ਜੋਗ ਜਾਤਿ ਤਿਨ ਕੇਰੀ।ਮੈਂ ਤੇ ਸੁਨੋ ਕਹੌਂ ਇਸ ਬੇਰੀ ॥ ੩੫ ॥ ਘਨੋ ਜਾਤਿ ਹੈਂ ਅਧਿਕ ਗਵਾਰ। ਨਾਈ, ਬਾਮਨ, ਸੂਦ, ਸੁਨਾਰ। ਬਨੀਏ, ਰੋੜੇ, ਜਾਟ,ਲੁਹਾਰ। ਝੀਵਰ ਜਾਤਿ,ਕਲਾਲ, ਕੁਮ੍ਹਾਰ[6] ॥੩੬॥ ਖਾਤੀ[7], ਛੀਂਬੇ, ਔਰ ਲੁਬਾਣੇ। ਛੱਤੀਸ ਜਾਤਿ ਸਨਾਤ ਪਛਾਣੇ[8]। ਅਪਰ ਕਹਾਂ ਲਗਿ ਕਰੌਂ ਉਚਾਰ। ਹੈਂ ਹਲਾਲਖੁਰ ਨੀਚ ਚੁਮਾਰ[9]॥੩੭॥ ਪਕਰੀ ਜਾਇਂ ਨ ਕਰ ਤਰਵਾਰੇਂ। ਨਹਿਂ ਜਾਨਹਿਂ ਕਿਮ ਤੋਮਰ ਧਾਰੇਂ[10]। ਤੀਰ ਤੁਫੰਗ ਪ੍ਰਹਾਰਨਿ ਜੋਇ।ਇਹ ਬਿੱਦਯਾ ਤਿਨ ਕੇ ਕਿਮ ਹੋਇ[11]॥੩੮॥

---

[1]ਹੌਂਸਲਾ ਹਾਰ ਬੈਠਾ ਹੋਵੇਗਾ ਗੁਰੂ ਦਾ ਦਲ)। [2]ਪਠਾਣਾਂ ਨੂੰ ਪਾਸ ਦੇਖਕੇ ਲੜਨਾ ਚਾਹੁੰਦੇ ਸਨ ( ਤੁਹਾਡੇ ਨਾਲ )। [3]ਓੜਕ ਨੂੰ। [4]ਬੜਾ ਸਾਨੂੰ ਕਹਿਆ। [5]ਰਬ ਦਾ ਨਾਉਂ ਹੈ, ਬਦਕਿਸਮਤੀ ਨਾਲ ਇਸ ਫਿਕਰੇ ਦਾ ਅਰਥ 'ਕੁਛ ਨਹੀਂ' ਹੋ ਗਿਆ ਹੈ; ਅਸਲ ਮੁਰਾਦ ਇਹ ਹੈਸੀ ਕਿ ਰੂਪ ਧਾਰੀ ਵਸਤੂ ਕੋਈ ਨਹੀਂ ਅਰੂਪ ਵਸਤੂ ਰੱਬ ਦਾ ਨਾਉਂ ਉਥੇ ਹੈ। [6]ਘੁਮਿਆਰ। [7]ਤਰਖਾਣ। [8]ਛਤੀਸ ਨੀਚ ਜਾਤੀਆਂ। [9]ਚੂਹੜੇ ਤੇ ਚਮਾਰ ਨੀਚ ਲੋਗ। [10]ਨਹੀਂ ਜਾਣਦੇ ਕਿ ਕਿਵੇਂ ਤੋਮਰ ਫੜੀਦਾ ਹੈ। [11]ਇਹ ਵਿਦਯਾ ਉਹਨਾਂ ਪਾਸ ਕਿਵੇਂ ਹੋ ਸਕਦੀ ਹੈ ? ਭਾਵ ਨਹੀਂ ਹੈ।

ਜੋਧਾ ਆਪ ਗੁਰੂ ਇਕ ਭਾਰੀ। ਸੋ ਠਹਿਰੈਗੋ ਸਭਿਨਿ ਅਗਾਰੀ। ਇਕ ਕ੍ਰਿਪਾਲ ਮਾਤੁਲ ਤਿਨ ਕੇਰਾ। ਕਰਨਿ ਜੰਗ ਕੌ ਬੀਰ ਬਡੇਰਾ॥੩੯॥ ਪੰਚ ਭਾਣਜੇ ਸੋ ਬਲਵੰਤੇ। ਸ਼ਸਤ੍ਰਨਿ ਕੀ ਬਿੱਦਯਾ ਮਤਿਵੰਤੇ।ਨੰਦਚੰਦ ਹੈ ਏਕ ਦਿਵਾਨ। ਸੋ ਭੀ ਰਾਖੈ ਲਰਿਬੇ ਮਾਨ[1]॥੪੦॥ਦਯਾਰਾਮ ਪ੍ਰੋਹਤ ਦਿਜ ਸੋਈ। ਅਪਰ ਨ ਬੀਰ ਬਿਲੋਕਯੋ ਕੋਈ। ਘਨੇ ਫਕੀਰ ਨ ਰਨ ਕੋ ਆਵਹਿ[2]। ਬੈਠੇ ਨਿਤ ਕਰਾਹਿ ਕੋ ਖਾਵਹਿਂ ॥ ੪੧ ॥ ਇਹ ਸੈਨਾ ਸੰਗੀ ਲਿਹੁ ਜਾਨ। ਜੋ ਮੈਂ ਤੁਮ ਸੋਂ ਕੀਨਿ ਬਖਾਨ।ਤੁਮ ਅਰੁ ਤੁਮਰੋ ਦਲ ਕਿਤ ਰਹੋ। ਹਮ ਹੀ ਘਨੇ ਹਤਨਿ ਕੋ ਲਹੋ ॥੪੨॥ ਵਜ਼ੀਰ ਖ਼ੁਦਾਇ ਸੁਗਮ ਤੁਝ ਦਈ। ਭੀਮਚੰਦ ਨਹਿਂ ਪ੍ਰਾਪਤਿ ਭਈ। ਜੇਕਰਿ ਦੇਖਹੁ ਗੁਰੂ ਖਜ਼ਾਨਾ। ਦੇਸ਼ਾਂਤਰ ਕੀ ਵਸਤੁ ਨਾਨਾ ॥੪੩॥ ਜੋ ਸ਼ਾਹਨਿ ਕੋ ਪ੍ਰਾਪਤਿ ਨਾਂਹੀ। ਅਪਰ ਕਹਾਂ ਨਰ ਪਾਵਤਿ ਤਾਂਹੀ। ਧਰੇ ਰਜਤਪਣ ਅਨਗਨ ਜਹਾਂ। ਦੀਰਘ ਦੀਨਾਰਨਿ ਗਨ ਚਹਾ[3] ॥ ੪੪ ॥ ਬਸਤ੍ਰ ਬਿਭੂਖਨ ਕਯਾ ਗਿਨ ਕਹੌਂ। ਲਾਖਹੁਂ ਧਨ ਕੀ ਕੀਮਤਿ ਲਹੌਂ[4]। ਸੋ ਸਭਿ ਲੂਟਹੁ ਭਰੇ ਖਜ਼ਾਨੇ। ਜਰੇ ਜਵਾਹਰ ਅਜਬ ਮਹਾਨੇ ॥ ੪੫ ॥ ਤੁਮ ਤੇ ਹਮ ਨ ਚਾਕਰੀ ਲੈਹੈਂ। ਲੂਟ ਆਪਨੀ ਕਿਸੂ ਨ ਦੇਹੈਂ। ਕਰਿ ਕੈ ਮਾਰਨ ਮਰਨ ਮਹਾਨਾ। ਲੈਹੈਂ ਗੁਰ ਕੋ ਲੂਟ ਖਜ਼ਾਨਾ ॥ ੪੬ ॥ ਪੁੱਤ੍ਰ ਪੌਤਰੇ ਤਕ ਰੁਜ਼ਗਾਰਾ। ਜਾਨਿ[5] ਗੁਰੂ ਸੰਗ ਕੀਨਿ ਬਿਗਾਰਾ। ਤੁਮ ਲੇ ਫਤੇ, ਦਰਬ ਲੇਂ ਹਮ ਹੀਂ।ਲਰਨ ਬਿਖੈ ਆਏ ਇਮ ਸਮ ਹੀ[6]॥੪੭॥ਵਤੇ ਸ਼ਾਹ ਸੁਨਿ ਅਤਿ ਹਰਖਾਯੋ। ਮਨਹੁ ਗੁਰੂ ਕੋ ਜੈ ਕਰਿ ਆਯੋ।ਲਰਿਬੇ ਹੇਤੁ ਮਹਾਂ ਉਤਸਾਹਾ। ਭੀਖਨ ਖਾਨ ਰਾਖਿ ਨਿਜ ਪਾਹਾ[7] ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਖਾਨਨ ਪ੍ਰਸੰਗ' ਬਰਨਨੰ ਨਾਮ ਦ੍ਵੈਬਿੰਸਤੀ ਅੰਸੂ ॥ ੨੨ ॥

੨੩. [ਉਦਾਸੀਆਂ ਦਾ ਖਿਸਕਣਾਂ]।

ਦੋਹਰਾ ॥ ਸਤਿਗੁਰ ਕੇ ਭਟ ਕ੍ਛ ਹੁਤੇ ਜਹਿਂ ਭੰਗਾਣੀ ਥਾਨ। ਫਤੇਸ਼ਾਹ ਆਗਮਨ ਕੋ ਸੁਨਿ ਕਰਿਕੈ ਨਿਜ ਕਾਨ॥੧॥ਚੌਪਈ॥ਸੁਧਿ ਭੇਜੀ ਸਤਿਗੁਰ ਕੇ ਤੀਰ। 'ਆਯੋ ਨ੍ਰਿਪ ਲੈ ਅਨਗਨ ਬੀਰ। ਉਰ ਅਹੰਕਾਰ ਅਧਿਕ ਜਿਨ ਧਰਯੋ। ਭੋਰਿ ਹੋਤਿ ਹੀ ਚਾਹਤਿ ਲਰਯੋ ॥ ੨ ॥ ਆਪ ਕਰੋ ਤਯਾਰੀ

[1]ਲੜਨੇ ਦਾ ਮਾਣ ਰਖਦਾ ਹੈ। [2](ਜਿਨ੍ਹਾਂ) ਨੂੰ ਜੰਗ ਕਰਨਾ ਆਂਵਦਾ ਹੀ ਨਹੀਂ। (ਅ) ਜੰਗ ਵਿਚ ਨਹੀਂ ਆਉਣਗੇ। [3]ਦੇਖਣੇ ਵਿਚ ਆਉਂਦੇ ਹਨ। [4]ਜਾਣੋਂ। [5]ਜਾਣਕੇ ਹੀ। [6]ਇਕੋ ਜਿਹੇ ਹੋਕੇ। [7]...... ਨੂੰ ਆਪਣੇ ਪਾਸ ਰਖਿਆ।

ਸਭਿ ਰੀਤਿ।ਆਵਹੁ ਲੇਹੁ ਤੁਰਤ ਰਿਪੁ ਜੀਤ*।ਇਸ ਮਹਿਂ ਦੇਰ ਨ ਜਾਨਹੁ ਕੋਈ। ਨਿਸ਼ਰੇ ਪ੍ਰਾਤਿ[1] ਮਹਾਂ ਰਣ ਹੋਈ'[2] ॥ ੩ ॥ ਆਇ ਪਾਂਵਟੇ ਸਤਿਗੁਰ ਪਾਸ। ਸਕਲ ਵਾਰਤਾ ਕੀਨਿ ਪ੍ਰਕਾਸ਼। ਸੁਨਿ ਸਭਿ ਰੀਤਿ ਕੀਨਿ ਰਣ ਤਯਾਰੀ। ਇਕ ਸਿਖ ਢਿਗ ਪਿਖਿ ਗਿਰਾ ਉਚਾਰੀ[3] ॥੪॥ ਸਾਧ ਉਦਾਸੀ ਜੋ ਸਮੁਦਾਇ। ਸਭਿ ਕੇ ਸੰਗ ਕਹੋ ਅਬਿ ਜਾਇ।–ਸਿਰਪਰ ਬਾਂਧਿ ਲੇਹੁ ਦਸ-ਤਾਰ। ਕਰਿ ਉਤਸਾਹ ਸ਼ਸਤ੍ਰ ਲਿਹੁ ਧਾਰਿ॥੫॥ ਸਮੈਂ ਜੁੱਧ ਕੋ ਅਬਿ ਬਿਦ-ਤਾਯੋ। ਭੋਗ ਮੋਖ ਦੋਨਹੁ ਕੋ ਪਾਯੋ[4]। ਜਿਮ ਜਿਮ ਕੋ ਪੁਰਸ਼ਾਰਥ ਧਰੈ। ਵਧ ਵਧ ਅੱਗ੍ਰ ਰਿਪੁਨ† ਬਧ[5] ਕਰੈ ॥ ੬ ॥ ਤਿਮ ਤਿਮ ਦੀਰਘ ਪ੍ਰਾਪਤਿ ਰਾਜੂ। ਗਨ ਗਜ ਬਾਜੀ ਸਹਿਤ ਸਮਾਜੂ[5]।ਲਘੁ ਕੋ ਕਰੈ ਪਾਇ ਲਘੁ ਸੋਈ[6]। ਮਮ ਸਿੱਖਨ ਛਿਤ[7] ਰਾਜ ਸੁ ਹੋਈ ॥ ੭ ॥ ਜੋ ਨਿਸ਼ਕਾਮ ਮਰਹਿ ਰਣ ਮਾਂਹੀ। ਤਿਸ ਕੌ ਜਗਤ ਫੇਰ ਫਿਰ ਨਾਂਹੀ[8]। ਦੀਨ ਦੁਨੀ ਨਹਿਂ ਬਨੋਂ ਸਹਾਇ। ਬਖਸ਼ੌਂ ਭੋਗ ਮੋਖ ਇਸ ਭਾਇ–'॥੯॥ ਸੁਨਿ ਕਰਿ ਗਯੋ ਉਦਾਸਨਿ ਪਾਸੀ।

---

[1]ਸਵੇਰੇ। [2](ਗੁਰੂ ਜੀ ਨੇ) ਆਗਯਾ ਕੀਤੀ।[3]ਪਾਓ। [4]ਨਾਸ਼। [5]ਸਮੂਹ ਹਾਥੀ ਘੋੜੇ ਸਹਿਤ ਸਮਾਜ (ਮਿਲੇਗਾ)। [6]ਜੇ ਕੋਈ ਥੋੜਾ (ਪੁਰਸ਼ਾਰਥ) ਕਰੇਗਾ ਉਹ ਥੋੜਾ ਹੀ (ਫਲ) ਪਾ ਲਵੇਗਾ। [7]ਧਰਤੀ ਤੇ। [8]ਜਗਤ ਵਿੱਚ ਮੁੜ ਫੇਰਾ ਨਹੀਂ ਪਵੇਗਾ।

*ਭੰਗਾਣੀ ਵਲ ਜਦ ਡੇਹਰੇ ਵੱਲੋਂ ਦਰਿਆ ਪਾਰ ਕਰਕੇ ਆਓ ਤਾਂ ਇਕ ਲੰਮਾ ਮੈਦਾਨ ਹੈ ਦਰਿਆ ਦੇ ਕੰਢੇ ਕੰਢੇ,ਜੋ ਚੌੜਾ ਬਹੁਤ ਨਹੀਂ ਪਰ ਕਾਫੀ ਹੈ। ਇਹ ਮੈਦਾਨ ਥੋੜੇ ਦਾਓ ਜਿੱਥੇ ਮੁਕਦਾ ਹੈ ਅੱਗੇ ਕੁਛ ਉਚਾਈ ਉਤੇ ਫੇਰ ਪੱਧਰੀ ਧਰਤੀ ਦਾ ਮੈਦਾਨ ਹੈ,ਸਤਿਗੁਰਾਂ ਨੇ ਇਸ ਉੱਚੇ ਮੈਦਾਨ ਤੇ ਅਪਣੀ ਸੈਨਾ ਦਾ ਡੇਰਾ ਲਵਾਇਆ ਸੀ। ਹੁਣ ਤਕ ਇਸ ਉਚਾਈ ਤੋਂ ਧਾਵਾ ਕਰਨ ਵੇਲੇ ਹੇਠਾਂ ਜਾਣ ਲਈ ਗਊ ਘਾਟ ਰਸਤਾ ਮੌਜੂਦ ਹੈ। ਉਹ ਰੁਖ ਬੀ ਖੜਾ ਹੈ ਜਿਸ ਦੇ ਹੇਠਾਂ ਬੀਰਾਸਨ ਹੋਕੇ ਸਤਿਗੁਰਾਂ ਅਮੋਘ ਬਾਣ ਚਲਾਏ ਸਨ। ਅਸਲ ਵਿੱਚ ਇਥੇ ਖੜੋਕੇ ਹੀ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਰਣ ਵਿਦਯਾ ਦੇ ਕਿੰਨੇ ਪ੍ਰਬੀਨ ਸਨ। ਆਪ ਨੇ ਉਹ ਟਿਕਾਣਾ ਚੁਣਿਆ ਹੈ ਕਿ ਜਿਥੇ ਸ਼ੱਤ੍ਰੂ ਦਲ ਸਾਰਾ ਆਪਣੇ ਤੀਰ ਤੁਫੰਗ ਦੀ ਜ਼ਦ ਹੇਠਾਂ ਹੋ ਜਾਂਦਾ ਹੈ। ਇਹ ਮੋਰਚਾ ਜ਼ਰੂਰ ਕੁਛ ਦਿਨ ਪਹਿਲੋਂ ਪੱਕਾ ਕੀਤਾ ਹੋਣਾ ਹੈ। ਦੇਖੋ ਅੰਸੂ ੨੪ ਦਾ ਅੰਕ ੩੬ ਤੇ ੪੦।

ਗੁਰੂ ਜੀ ਨੇ ਭੰਗਾਣੀ ਜੁੱਧ ਦਾ ਹਾਲ ਬਚਿੱਤ੍ਰ ਨਾਟਕ ਵਿੱਚ ਆਪ ਲਿਖਿਆ ਹੈ। ਉਸ ਵਿੱਚ ਜੰਗ ਦਾ ਵੇਰਵਾ ਤਾਂ ਹੈ ਪਰ ਭੀਮੇ ਆਦਿ ਦੇ ਕਾਰਨਾਂ ਦਾ ਜ਼ਿਕਰ ਕੋਈ ਨਹੀਂ। ਪਰ ਫਤੇਸ਼ਾਹ ਵੱਲੋਂ ਹਮਲਾ ਹੋਇਆ ਹੈ ਤੇ ਗੁਰੂ ਜੀ ਵੱਲੋਂ ਕੋਈ ਗਲ ਐਸੀ ਨਹੀਂ ਹੋਈ ਕਿ ਉਹ ਜੰਗ ਕਰੇ,।ਇਹ ਗਲ ਇਕ ਸਤਰ ਵਿੱਚ ਸਤਿਗੁਰਾਂ ਨੇ ਆਪ ਉਥੇ ਐਉਂ ਦੱਸੀ ਹੈ 'ਫਤੇਸ਼ਾਹ ਕੋਪਾ ਤਬ ਰਾਜਾ ॥ ਲੋਹ ਪਰਾ ਹਮ ਸੋਂ ਬਿਨ ਕਾਜਾ ॥'

†ਪਾ:–ਪੁਨਰ।

ਸਤਿਗੁਰ ਕੀ ਤਿਹ ਗਿਰਾ ਪ੍ਰਕਾਸ਼ੀ। 'ਹੁਕਮ ਭਯੋ ਮਾਨਹੁ ਸੁਖ ਪਾਵਹੁ ਜਨਮ ਮਰਨ ਕੋ ਬੰਧ ਮਿਟਾਵਹੁ'॥੯॥ਪੁਨ ਸਭਿ ਸੁਭਟਨਿ ਹੁਕਮ ਸੁਨਾਵਾ 'ਗੁਰ ਤੇ ਦਾਨ ਲੇਹੁ ਮਨ ਭਾਵਾ। ਹੋਤਿ ਪ੍ਰਭਾਤਿ ਜੰਗ ਕੀ ਤਯਾਰੀ ਸ਼ਸਤ੍ਰ ਤੁਰੰਗਨਿ ਲੇਹੁ ਸੰਭਾਰੀ' ॥੧੦॥ ਸੁਨਿ ਸੂਰਨਿ ਕੇ ਚਿੱਤ ਉਮਾਹੇ ਬਾਂਛਤਿ ਵਸਤੁ ਲੀਨਿ ਗੁਰ ਪਾਹੇ। ਕਾਤੁਰ ਡਰੇ ਮਨਹੁੰ ਮ੍ਰਿਤੁ ਆਈ ਚਲਯੋ ਰਹੈਂ ਨਿਤ ਕਾਨ ਕਢਾਈ[1]॥੧੧॥ਇਮ ਕਰਤੇ ਸੰਧਯਾ ਹੁਇ ਆਈ। ਖਾਨ ਪਾਨ ਸਭਿ ਕੀਨਿ ਬਨਾਈ। ਹੁਤੇ ਪੰਚ ਸੈ ਸਕਲ ਉਦਾਸੀ। ਮਿਲਿ ਮਸਲਤ ਕੀਨਿਸਿ ਭਯ ਰਾਸੀ[2]॥੧੨॥'ਕਯੋਂ ਨਾਹਕ ਰਣ ਮਹਿਂ ਤੁਮ ਮਰੋ। ਜਾਚਹੁ ਜਗਤ[3], ਜੀਵਕਾ ਕਰੋ। ਲਰਿਬੋ ਸੋਂ ਕਯਾ ਕਾਜ ਹਮਾਰਾ। ਸਾਧ ਫਕੀਰ ਭੇਖ ਤਨ ਧਾਰਾ॥ ੧੩ ॥ ਲਰੇ ਬਿਨਾਂ ਗੁਰ ਕਯੋਂਹੂੰ ਨ ਟਰੈ। ਬਹੁਤ ਦਿਵਸ ਤੇ ਤਯਾਰੀ ਕਰੈ। ਨਿਸਾ ਬਿਖੈ ਭਾਜਹੁ ਭਲਿਆਈ[4]। ਨਤੁ ਪ੍ਰਭੁ ਕਰੈਂ ਕੈਦ ਬਰਿਆਈ[5] ॥ ੧੪ ॥ ਇਮ ਕਹਿ ਨਿਕਸੇ ਨਿਸਾ ਅੰਧੇਰੀ। ਡੇਰਾ ਤਯਾਗਿ ਗਏ ਬਿਨਬੇਰੀ[6]। ਜੁਦੇ ਜੁਦੇ ਹੁਇ ਦੇਸ਼ ਮਝਾਰਾ। ਜਾਚਿ ਜਾਚਿ ਕਰਿ ਖਾਇਂ ਅਹਾਰਾ ॥੧੫॥ ਜਿਸ ਰਣ ਤੇ ਉਤਸਾਹ ਬਿਹੀਨ।ਫਿਰੇ, ਜਹਾਂ ਕਹਿਂ ਬਨਿ ਬਨਿ ਦੀਨਿ। ਗਹਯੋ ਨ ਖੜਗ, ਭੂਮ ਜਿਸ ਬਸਿ ਹੈ[7]। ਸੋ ਭੋਗਹਿ ਜੋ ਅਸਿ[8] ਕਟ ਕਸ ਹੈ[9] ॥੧੬॥ ਸਵਾ ਜਾਮ ਜਾਮਨਿ ਜਬਿ ਰਹੀ। ਸੁਭਟਨਿ ਬਿਖੈ ਸੁਚੇਤੀ ਗਹੀ।ਆਸਾਵਾਰ ਰਬਾਬੀ ਗਾਵੈਂ। ਕੇਤਿਕ ਲੇਕਰਿ ਸੰਖ ਬਜਾਵੈਂ ॥ ੧੭ ॥ ਕਰਹਿਂ ਪਾਠ ਕੇਤਿਕ ਗੁਰਬਾਨੀ। ਤਨੁ ਸ਼ਨਾਨਹਿ ਪਾਵਨ ਪਾਨੀ[10]। ਦੀਪ ਜਗਾਵਤਿ ਧੂਪ ਧੁਖਾਵਹਿਂ। ਪੁਸ਼ਪਾਂਜੁਲ ਸ਼ਸਤ੍ਰਨਿ ਅਰਪਾਵਹਿਂ ॥੧੮॥ ਦਲ ਮਹਿਂ ਜਿਤ ਕਿਤ ਅਤਿ ਜੈਕਾਰਾ। ਉਤਸਾਹਤਿ ਭਟ ਕਰਹਿਂ ਉਚਾਰਾ।ਸ਼੍ਰੀ ਕਲਗ਼ੀਧਰ ਸੌਚ ਸ਼ਨਾਨੇ।ਆਸਨ ਪਰ ਅਸੀਨ ਕਰਿ ਧਯਾਨੇ॥੧੯॥ਨਿਜ ਸਰੂਪ ਮਹਿਂ ਰਹੇ ਸਮਾਇ।ਜੋ ਸਤਿ ਚਿਤ ਆਨੰਦ ਸਦਾਇ।ਜਗਤਾਧਾਰ ਮਹਿਦ ਮਹੀਆਨ[11]।ਅਚਲ,ਅਨਾਸ਼ੀ,ਸਰਬਸਮਾਨ

---

[1]ਨਿਤ ਦੇ (ਪਾਸ ਰਹਿਣ ਵਾਲੇ) ਹੁਣ ਕੰਨੀ ਕਤਰਾਕੇ ਜਾਣਾ ਚਾਹੁੰਦੇ ਹਨ। [2]ਸਾਰਿਆਂ ਨੇ ਡਰ ਕੇ। [3]ਮੰਗ ਕੇ ਜਗਤ ਵਿਚੋਂ। [4]ਚੰਗੀ ਗਲ ਹੈ। [5]ਜੋਰੋ ਜੋਰੀ। [6]ਛੇਤੀ। [7]ਜਿਸ (ਖੜਗ) ਦੇ ਵੱਸ ਵਿੱਚ ਭੂਮ ਹੈ ਉਹ ਖੜਗ ਫੜੀ ਨਾ। [8]ਤਲਵਾਰ। [9]ਲੱਕ ਨਾਲ ਕੱਸਦਾ ਹੈ। [10]ਪਵਿੱਤ੍ਰ ਪਾਣੀ ਨਾਲ ਸਰੀਰ ਨੂੰ ਸ਼ਨਾਨ ਕਰਵਾਂਦੇ ਹਨ। [11]ਜਗਤ ਦਾ ਆਧਾਰ ਤੇ ਵਡਿਆਂ ਤੋਂ ਵਡਾ ਹੈ।

॥੨੦॥ਕਮਲ ਬਿਲੋਚਨ ਮੁੰਦ੍ਰਿਤ ਹੋਏ।ਤਿਸ ਸਮਾਧਿ ਮਹਿਂ ਥਿਰਤਾ ਜੋਏ। ਜੁਗਮ ਘਰੀ ਕੇ ਅੰਮ੍ਰਿਤ ਵੇਲਾ।ਤਜਯੋ ਧਯਾਨ ਸਤਿਗੁਰੂ ਸੁਹੇਲਾ॥੨੧॥ਪੁਨ ਸੁੰਦਰ ਦਸਤਾਰ ਸਜਾਈ।ਊਪਰ ਜਿਗਾ ਬਾਂਧਿ ਦਮਕਾਈ।ਪੁਨ ਧਰਿ ਕਰਿ ਕਲਗ਼ੀ ਬਡ ਸ਼ੋਭਾ। ਜਗਮਗਾਤ ਪਿਖਿ ਕੌਨ ਨ ਲੋਭਾ॥੨੨॥ਸੂਖਮ ਚੀਰ ਪਹਿਰਿ ਗਰ ਜਾਮਾ। ਹੁਤੋ ਦਰਾਜ਼[1] ਸੁਭਤਿ ਅਭਿਰਾਮਾ।ਨਵਰਤਨੇ,ਸੁੰਦਰ ਭੁਜਦੰਡੇ। ਜਨੁ ਸੌਂਡੀ ਬਡ ਸੁੰਡ ਪ੍ਰਚੰਡੇ[2] ॥੨੩॥ਕੰਚਨ ਕੰਕਨ ਕੇ ਬਿਚ ਹੀਰੇ। ਕੋਰਦਾਰ ਕਾਰੀਗਰ ਚੀਰੇ। ਦੀਪਤਿ ਦੋਨਹੁੰ ਕਾਨਨ ਕੁੰਡਲ[3]। ਸ਼ਮਸ਼ ਤਨਕ[4] ਸ਼ੋਭਤਿ ਮੁਖਮੰਡਲ ॥੨੪॥ ਇਮ ਪਹਿਰਤਿ ਪ੍ਰਕਾਸ਼ ਹੁਇ ਆਯੋ। ਦਿਨਕਰ ਉਦਯੋ ਵਾਰ ਭੁਗਾਯੋ[5]। ਭੀ ਅਰਦਾਸ ਸਭਿਨਿ ਸਿਰ ਨਾਵਾ। ਤਬਿ ਇਕ ਸ਼ੀਘ੍ਰਹਿ ਬੈਨ ਅਲਾਵਾ ॥੨੫॥ 'ਸੁਨੀਅਹਿ ਮਹਾਰਾਜ ਅਬਿਨਾਸ਼ੀ ! ਗਏ ਭਾਜ ਨਿਸ ਬਿਖੈ ਉਦਾਸੀ। ਸ਼੍ਰੀ ਮੁਖ ਤੇ ਸੁਨਿ ਕੈ ਰਣ ਕਰਨੋ। ਜਿਯਨ ਹੇਤੁ ਭਾ ਧੀਰਜ ਹਰਨੋ' ॥ ੨੬॥ ਬਿਕਸਿ ਬਦਨ ਅਰਬਿੰਦ ਬਖਾਨਾ।'ਦੇਖਯੋ ਭਲੇ ਕਿ ਨਹਿਂ ਸੋ ਥਾਨਾ। ਗਏ ਭਾਜ ਸਗਲੇ ਇਕ ਬਾਰੀ। ਰਹਯੋ ਕਿ ਨਹਿਂ ਕੋ ਧੀਰਜ ਧਾਰੀ ॥ ੨੭ ॥ ਰਾਖਯੋ ਬੀਜ ਕਿ ਉਖਰਯੋ ਸਾਰੇ। ਹੁਤੋ ਸਾਰ ਕੈ ਫੋਕਟ ਕਯਾਰੇ[6]'। ਸੁਨਿ ਸਿੱਖਨ ਕਰ ਜੋਰਿ ਉਚਾਰਾ। 'ਸਭਿਨਿ ਮਹੰਤ ਏਕ ਤਨ ਭਾਰਾ॥੨੮॥ ਮੁੰਦ੍ਰਿਤ ਲੋਚਨ ਕਰਿ ਥਿਰ ਹੋਵਾ।ਚੇਲਨਕੌ ਜੋ ਵਾਕ ਨ ਜੋਵਾ[7]'।ਨਾਮ ਕ੍ਰਿਪਾਲ ਮਨਹੁੰ ਸ਼ਿਵ ਬੈਸਾ। ਥਿਰਯੋ ਅਡੋਲ ਸਮਾਧੀ ਹੈਸਾ[8]' ॥੨੯॥ ਕਲਗ਼ੀਧਰ ਸ਼੍ਰੀ ਮੁਖ ਮੁਸਕਾਨੇ। ਭਏ ਪ੍ਰਸੰਨ ਕ੍ਰਿਪਾਰਸ ਸਾਨੇ। 'ਰਹਯੋ ਮੂਲ ਤੌ ਸਭਿ ਕਿਛ ਹੋਵੈ।ਸ਼ਾਖਾ ਪੱਤ੍ਰ ਫੂਲ ਫਲ ਜੋਵੈਂ ॥ ੩੦॥ ਜੋ ਕਰਿ ਜਰ[9] ਉਖਰਤਿ ਇਸ ਬਾਰਾ। ਬਹੁਰ ਨ

---

[1]ਲੰਮਾ। [2]ਹਾਥੀ ਦੀ ਸੁੰਡ ਵਰਗੇ ਬਡੇ ਤੇ ਸੁੰਦਰ ਭੁਜਦੰਡਾਂ ਤੇ ਨਵਰਤਨੇ ਪ੍ਰਕਾਸ਼ ਰਹੇ ਹਨ। [ਸੌਂਡੀ=ਸੁੰਡ ਵਾਲਾ, ਹਾਥੀ]। [3]ਪ੍ਰਕਾਸ਼ ਕਰਦੇ ਹਨ ਦੋਹਾਂ ਕੰਨਾਂ ਵਿਚ ਕੁੰਡਲ। [4]ਦਾੜ੍ਹਾ ਛੋਟਾ ਜਿਹਾ। [5]ਸੂਰਜ ਚੜ੍ਹ, ਵਾਰ (ਦਾ) ਭੋਗ ਪਿਆ। [6](ਖੇਤ ਵਿਚ ਸਫਲ) ਫਸਲ ਹੈਸੀ ਕਿ ਨਿਫਲੇ ਝਾੜਾਂ ਵਾਲੇ ਕਿਆਰੇ ਸਨ। [ਸਾਰ=ਤੱਤ੍ਵ ਵਾਲਾ। ਜੋ ਫ਼ਸਲੀ ਜ਼ਿਮੀਂ ਨੂੰ ਬੀ ਸਾਰ ਕਹਿੰਦੇ ਹਨ ਭਾਵ ਫਸਲ ਤੋਂ ਹੀ ਹੈ। ਫੋਕਟ=ਫੋਕੀਆਂ ਫਲੀਆਂ ਵਾਲੇ ਯਾ ਨਿਫਲੇ ਝਾੜ]। [7]ਚੇਲਿਆਂ ਦੀ ਗਲ ਵਲ ਉਸ ਨਹੀਂ ਡਿੱਠਾ, ਪਰੰਤੂ ਸੁਧ ਪਾਠ ਚਾਹੀਦਾ ਹੈ 'ਚੇਲਨ ਕੋ ਜੋਵਾ ਕਿ ਨ ਜੋਵਾ'=(ਪਤਾ ਨਹੀਂ) ਚੇਲਿਆਂ ਨੂੰ ਭੱਜਦਿਆਂ (ਉਸ ਨੇ) ਡਿੱਠਾ ਹੈ ਕਿ ਨਹੀਂ। ਲਿਖਾਰੀ ਦੀ ਕਲਮ-ਉਕਾਈ ਜਾਪਦੀ ਹੈ। [8]ਸਮਾਧੀ ਵਿਚ ਹੈ। [9]ਜੜ੍ਹ।

ਬਨਤੋ ਕਛੁ ਅਕਾਰਾ। ਗੁਰ ਘਰ ਤੇ ਜਾਤੇ ਇਹ ਟੂਟ। ਭੇਖ ਨ ਚਲਤਿ ਹੋਤਿ ਹੈਂ ਹੂਟ[੧]॥੩੧॥ ਜਬਿ ਲਗਿ ਹੈ ਜਿਸ ਕੋ ਸਿਰ ਕਾਇਮ। ਜਗ ਜਾਨੈ ਤਬਿ ਲੌ ਜੰਗ ਦਾਇਮ[੨]। ਰਹ੍ਯੋ ਮਹੰਤ ਜਿ ਧੀਰ ਨ ਛੋਰਾ। ਚੇਲਾ ਬਨਹਿ ਆਨਿ ਗਨ ਔਰਾ ॥੩੨॥ ਜਾਹੁ ਅਬਹਿ ਤਿਹ ਲੇਹੁ ਬੁਲਾਈ। ਰਖੀ ਭੇਖ ਕੀ ਲਾਜ ਬਡਾਈ' ਹੁਕਮ ਸੁਨਤਿ ਗੁਰ ਕੋ ਸਿਖ ਗਯੋ। ਧ੍ਯਾਨ ਬਿਖੈ ਥਿਤ ਦੇਖਤਿ ਭਯੋ ॥ ੩੩ ॥ ਅੰਗ ਹਿਲਾਇ ਸਮਾਧਿ ਛੁਟਾਈ। ਬਿਕਸੇ ਲੋਚਨ ਜੁਤਿ ਅਰੁਨਾਈ[੩]। ਮਸਤਕ ਟੇਕਿ ਕਹ੍ਯੋ ਸਿਖ ਤਬੈ। 'ਤੁਮ ਕੋ ਪ੍ਰਭੂ ਹਕਾਰਤਿ ਅਬੈ ॥ ੩੪ ॥ ਕਰਤਿ ਉਤਾਇਲ ਮੋਹਿ ਪਠਾਯੋ। ਇਸ ਕਾਰਨ ਤੇ ਧ੍ਯਾਨ ਛੁਟਾਯੋ। ਯਾਂਤੇ ਛਿਮਾ ਮੋਹਿ ਪਰ ਧਰੀਅਹਿ। ਸ਼੍ਰੀ ਸਤਿਗੁਰ ਕੇ ਨਿਕਟਿ ਸਿਧਰੀਅਹਿ' ॥ ੩੫॥ ਤਤਛਿਨ ਉਠ੍ਯੋ ਹੁਕਮ ਸੁਨਿ ਗੁਰ ਕੋ। ਕੇਹਰਿ ਸਮ ਉਤਸਾਹਤਿ ਉਰ ਕੋ। ਸ਼ੀਘ੍ਰ ਕਰਤਿ ਗੁਰ ਨਿਕਟਿ ਸਿਧਾਰਾ। ਪਹੁੰਚ੍ਯੋ ਦਰਸ਼ਨ ਚਾਰੁ[੪] ਨਿਹਾਰਾ ॥ ੩੬ ॥ ਦੋਨੋ ਹਾਥ ਜੋਰਿ ਕਰਿ ਨਮੋ। ਆਇ ਮਿਲੋ ਬੈਠ੍ਯੋ ਤਿਹ ਸਮੋ। ਦੀਰਘ ਜਟਾਜੂਟ ਸਿਰ ਬਾਧਾ[੫]। ਰੋਕਿ ਰਿਖੀਕਨ[੬] ਮਨ ਜਿਹ ਸਾਧਾ ॥੩੭॥ ਸਰਬੰਗਨ ਮਹਿਂ ਲਗੀ ਬਿਭੂਤ। ਸ਼ੋਭਤਿ ਮਨੋ ਦੱਤ ਅਵਧੂਤ[੭]। ਤਪ ਕੋ ਤੇਜ ਦਿਪਤਿ ਹੈ ਐਸੇ। ਰਿਖੀਅਨਿ ਮਹਿਂ ਘਟਨੰਦਨ ਜੈਸੇ[੮]॥੩੮॥ ਬ੍ਰਹਮਚਰਜ ਮਹਿਂ ਬਡੋ ਸੁਪੱਤਾ[੯]। ਗੁਰ ਕੇ ਚਰਨ ਨਾਮ ਰਸ ਮੱਤਾ। ਕਰ ਪਗ ਕੇ ਨਖ ਬਧੇ ਬਿਸਾਲਾ। ਕਸੀ ਕੁਪੀਨ[੧੦] ਦਿਪਤ ਬਡ ਭਾਲਾ ॥੩੯॥ ਇਕ ਤੂੰਬਾ ਹਿਤ ਪੀਵਨ ਬਾਰੀ[੧੧]। ਕੁਤਕਾ ਗਹੇ ਹਾਥ ਮੈਂ ਭਾਰੀ। ਸ਼ਮਸ ਬਦਨ ਪਰ ਝਮਕਤਿ ਅਹੈ। ਬਸਤ੍ਰ ਬਿਹੀਨ ਦਿਗੰਬਰ[੧੨] ਰਹੈ॥ ੪੦ ॥ ਤਨ ਸਥੂਲ[੧੩] ਅਰੁ ਪੇਟ ਬਿਸਾਲਾ। ਲਾਂਬੀ ਭੁਜਾ ਮਹਾਂ ਬਲ ਵਾਲਾ। ਸਤਿਗੁਰ ਸਨਮੁਖ ਮਹਿਦ ਸੁਹਾਯੋ। ਮਨੋ ਗ੍ਯਾਨ[੧੪] ਢਿਗ ਤੁਪ[੧੫] ਚਲਿ ਆਯੋ॥੪੧॥ ਕਿਧੌਂ ਬਿਸ਼ਨੁ ਕੇ ਦਰਸ਼ਨ ਕਾਰਨ। ਮਹਾਂਦੇਉ ਬੈਠ੍ਯੋ

[੧]ਨਿਖੁੱਟ ਜਾਂਦੇ। [੨]ਇਹ ਇਕ ਕਹਾਵਤ ਹੈ:—ਸਿਰ ਕਾਇਮ ਤੇ ਜੰਗ ਦਾਇਮ। ਜੇ ਸਰਦਾਰ ਜੀਊਂਦਾ ਰਹੇ ਤਾਂ ਜੰਗ ਜਾਰੀ ਰਹਿ ਸਕਦਾ ਹੈ। ਭਾਵ ਇਹ ਕਿ ਜੇ ਮਹੰਤ ਨਹੀਂ ਭੱਜਿਆ ਤਾਂ ਸੰਪ੍ਰਦਾ ਨਾਲ ਨਹੀਂ ਟੁੱਟੀ, ਕਿਉਂਕਿ ਜੇ ਮਹੰਤ ਕਾਇਮ ਹੈ ਤਾਂ ਸੰਪ੍ਰਦਾ ਤਾਂ ਇਸ ਨੇ ਬਣਾ ਲੈਣੀ ਹੈ। [੩]ਲਾਲੀ। [੪]ਸੁੰਦਰ। [੫]ਜਟਾਵਾਂ ਦਾ ਜੂੜਾ ਸਿਰ ਤੇ ਬੱਧਾ ਹੋਇਆ। [੬]ਇੰਦ੍ਰੀਆਂ। [੭]ਦੱਤਾ ਤ੍ਰੇਯ [ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰ: ਅਧ੍ਯਾ: ੬੫ ਅੰਕ ੫੭]। [੮]ਘੜੇ ਤੋਂ ਜੰਮਿਆ ਰਿਖੀ ਭਾਵ ਅਗਸਤ। [੯]ਅਥਰੋ ਵਾਲਾ। (ਅ) ਸ੍ਰੇਸ਼ਟ ਪਾਤ੍ਰ। [੧੦]ਲੰਗੋਟੀ। [੧੧]ਜਲ। [੧੨]ਨੰਗਾ। [੧੩]ਮੋਟਾ। [੧੪]ਭਾਵ ਗੁਰੂ ਜੀ। [੧੫]ਭਾਵ ਮਹੰਤ।

ਰਿਪੁ ਦਾਰਨ[1]। ਰਾਮਚੰਦ ਢਿਗ ਕਿਧੌਂ ਅਗਸਤ[2]। ਇਮ ਅਵਲੋਕਤਿ ਸਿੱਖ ਸਮਸਤ ॥ ੪੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਕ੍ਰਿਪਾਲ ਮਹੰਤ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥ ੨੩ ॥

੨੪. [ਮਹੰਤ ਕ੍ਰਿਪਾਲ। ਦਲ ਦੀ ਚੜ੍ਹਾਈ]।

ਦੋਹਰਾ ॥ ਸ਼੍ਰੀ ਗੁਰੁ ਗੋਵਿੰਦ ਸਿੰਘ ਜੀ ਸਨਮੁਖ ਦੇਖਿ ਮਹੰਤ। ਮੁਸਕਾਵਤਿ ਬੋਲੇ ਬਚਨ ਕਲਗੀ ਸੀਸ ਸੁਭੰਤਿ ॥੧॥ ਚੌਪਈ॥ 'ਕਹੋ ਮਹੰਤ! ਚੇਲਕਾ ਕਹਾਂ[3]? ਨਿਤ ਜੋ ਅਚਹਿੰ ਤਿਹਾਵਲ ਮਹਾਂ। ਖੇਤ ਮੁਲਾਇਮ ਚਰਬੋਹਾਰੇ। ਪਸੁ ਹਰਿਆਉ[4] ਮਨਿੰਦ ਸਿਧਾਰੇ ॥ ੨ ॥ ਭੁਗਤਨ ਹਿਤ[5] ਕਰਾਹਿ ਨਿਤ ਬਾਂਛੇ[6]। ਗਮਨਹਿ ਸੰਗਤਿ ਮਹਿਂ ਜਿਤ ਆਛੇ[7]। ਕਾਰਜ ਪਰੇ ਛੋਰ ਇਮ ਗਏ। ਜਿਮ ਪਾਹੁਨ ਨਿਸ ਬਸਿ ਸੁਖ ਲਏ[8] ॥ ੩ ॥ ਕਹਾਂ ਭਯੋ ਜੋ ਉਡਗਨ[9] ਨਾਂਹੀ। ਦਿਪਤੈ ਚੰਦ ਦਸੌਂ ਦਿਸ਼ਿ ਮਾਂਹੀ'। ਸੁਨਤਿ ਕ੍ਰਿਪਾਲ ਮਹੰਤ ਉਚਾਰੀ। 'ਗੁਰ ਚੇਲੇ ਸਭਿ ਸ਼ਰਨਿ ਤੁਮਾਰੀ ॥ ੪ ॥ ਭਲੇ ਬੁਰੇ ਸੰਭਾਰਨ ਵਾਰੇ। ਤੁਮ ਹੌ, ਗੁਰ ਪੂਰਨ ਬਲਿ ਭਾਰੇ। ਬਡੇ ਭਾਗ ਕੈ ਪ੍ਰਾਪਤਿ ਹੋਵਾ[10]। ਸੰਕਟ ਜਨਮ ਮਰਨ ਕੌ ਖੋਵਾ ॥ ੫ ॥ ਬ੍ਰਹਮਾਦਿਕ ਸਨਕਾਦਿਕ ਸਾਰੇ। ਸ਼ੇਖ ਸਾਰਦਾ[11] ਪਾਇਂ ਨ ਪਾਰੇ*। ਧ੍ਯਾਨ ਵਿਖੇ ਜੋਗੀਸ਼ਰ ਧ੍ਯਾਵੈਂ। ਰਿਖਿ ਨਾਰਦ ਤੇ ਆਦਿਕ ਗਾਵੈਂ ॥੬॥ ਇੰਦ੍ਰਾਦਿਕ, ਸੁਰ, ਕਿੰਨਰ, ਜੱਛ। ਬਿੱਦ੍ਯਾਧਰ, ਗੰਧ੍ਰਬ ਪ੍ਰਤੱਛ। ਚਰਨ ਕਮਲ ਤੁਵ ਕਰਹਿਂ ਅਰਾਧਨ। ਤਪ ਆਦਿਕ ਸਾਧਹਿਂ ਗਨ ਸਾਧਨ ॥ ੭ ॥ ਹਮ ਲੋਕਨਿ ਕੇ ਭਾਗ ਬਡੇਰੇ। ਲੋਚਨ ਗੋਚਰ ਤੁਮ ਕੌ ਹੇਰੇ। ਮਨ ਬਾਨੀ ਕੋ ਬਿਸ਼ੈ ਨ ਹੋਈ। ਭਾਖਤਿ ਸ਼੍ਰੁਤਿ ਸਿੰਮ੍ਰਿਤਿ ਸਭਿ ਕੋਈ ॥੮॥ ਅਸ ਪ੍ਰਭੁ ਪਾਇ ਕੌਨ ਤਜਿ ਸਕੈਂ। ਜਿਸ ਕੇ ਪਦ ਸਰੋਜ ਸੁਰ ਤਕੈਂ[12]। ਭੂਲ ਚੂਕ ਦਾਸਨ ਤੇ ਹੋਇ। ਬਖਸ਼ਨਹਾਰ ਪ੍ਰਭੂ ਤੁਮ ਸੋਇ ॥੯॥ ਜਿਸ ਕੇ ਉਰ ਨਿਸ਼ਚਾ ਅਸ ਦੇਤਿ। ਤਿਹ ਨਿਜ ਸੰਗ ਮਿਲਾਇ ਸੁ ਲੇਤਿ[13]।

[1]ਦੱਲਨੇ ਵਾਲਾ। (ਯਾ) ਭਯਾਨਕ (ਕਾਮ) ਦਾ ਵੈਰੀ ਸ਼ਿਵ (ਮਾਨੋ) ਬੈਠਾ ਹੈ। [2]ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾ: ੧੪ ਅੰਕ ੫੭ ਵਿਚ ਇਸੇ ਖਿਆਲਨੂੰ ਇਸਤਰ੍ਹਾਂ ਕਥਨ ਕੀਤਾ:— 'ਕੁੰਭਜ ਨਿਕਟ ਰਘੂਤਮ ਜੈਸੇ'। [3]ਚੇਲੇ ਕਿੱਥੇ ਹਨ? [4]ਹਰੇ ਪੱਤੇ ਜਿੱਥੇ ਦਿੱਸਣ ਉਥੇ ਦੌੜ ਕੇ ਅੱਪੜਨ ਵਾਲਾ ਪਸ਼ੂ। [5]ਖਾਣ ਵਾਸਤੇ। [6]ਚਾਂਹਵਦੇ ਸੀ। [7]ਜਿੱਥੇ ਚੰਗੇ (ਪਦਾਰਥ ਦੇਖਦੇ ਸੀ)। [8]ਜਿਵੇਂ ਪ੍ਰਾਹੁਣਾ ਸੁਖ ਲੈਕੇ ਰਾਤ ਬਿਤਾਕੇ (ਸਵੇਰੇ ਛੋੜ ਜਾਂਦਾ ਹੈ)। [9]ਤਾਰੇ(ਰੂਪੀ ਚੇਲੇ)। [10]ਕਰਕੇ ਪ੍ਰਾਪਤ ਹੋਇਆ (ਆਪ ਦਾ ਦਰਸ਼ਨ ਅਸਾਂ ਨੂੰ)। [11]ਸ਼ੇਸ਼ਨਾਗ ਅਤੇ ਸਰਸ੍ਵਤੀ। [12]ਦੇਵਤੇ ਤੱਕਦੇ ਹਨ। [13]ਮਿਲਾ ਲੈਂਦੇ ਹੋ (ਅੰਤ ਨੂੰ)। *'ਕੋਟ ਬਿਸ਼ਨ ਬ੍ਰਹਮੇ ਤ੍ਰਿਪੁਰਾਰੀ। ਇਨ ਪਾਵੋਂ ਪਰ ਦਿਜਿਯੇ ਵਾਰੀ'। [ਸੰਤ ਕ੍ਰਿਪਾਲ ਜੀ ਦੀ ਜ਼ਬਾਨੀ, ਗੁਰ ਬਿਲਾਸ ਅੰਕ ੨੩੦ ਧਿਆ ੬।

ਕਹਾਂ ਬੁਧਿ ਹਮ, ਕਰੈਂ ਬਡਾਈ। ਤੁਮਰੀ ਪ੍ਰਭਾ[1] ਤੁਮਹਿ ਬਨਿ ਆਈ[2] ॥੧੦॥ਏਵ ਪ੍ਰਸ਼ੰਸ਼ਤਿ ਸਾਧ ਕ੍ਰਿਪਾਲ।ਬਿਹਸ ਬਚਨ ਤਬਿ ਕਹ੍ਯੋ ਕ੍ਰਿਪਾਲ[2]। 'ਬ੍ਰਿੰਦ ਗਿਰਿੰਦਨ ਚਮੂੰ ਬਿਲੰਦ।ਹਮ ਪਰ ਚਢਿ ਆਏ ਕਰਿ ਦੁੰਦ[3] ॥੧੧॥ ਭੀਮਚੰਦ ਕੇ ਕਹੇ ਕਹਾਏ। ਬਾਇਸ ਧਾਰ[4] ਨ੍ਰਿਪਤਿ ਸਮੁਦਾਏ। ਸਭਿਨਿ ਸਕੇਲੀ ਅਨੀ ਘਨੇਰੀ। ਫਤੇਸ਼ਾਹਿ ਲੇ ਸੰਗ ਬਡੇਰੀ॥੧੨॥ਬਿਨਾ ਕਾਜ* ਮੂਰਖ ਹੰਕਾਰੀ। ਲਰਿਬੇ ਹੇਤੁ ਕਰੀ ਅਸ ਤ੍ਯਾਰੀ† । ਆਜ ਚਢੈਂ ਹਮ ਲੈਂ ਨਿਜ ਦਲ ਕੋ। ਦੇਖਹਿਂ ਅਪਰ ਦਿਖਾਵਹਿਂ ਬਲ ਕੋ[5] ॥ ੧੩॥ ਤੁਮ ਹੋ ਸੰਤ ਸਰੂਪ ਸਮਰੱਥ। ਕਹੌ ਬਿਜੈ ਹੁਇ ਕਿਸ ਕੇ ਹੱਥ ? ਕੌਨ ਤਜੈ ਰਨ-ਖੇਤ ਪਲਾਵਹਿ?ਕੌਨ ਜੀਤ ਸ਼ੀਘਰ ਘਰ ਜਾਵਹਿ?॥੧੪॥ਨਾਮ ਕ੍ਰਿਪਾਲ ਕ੍ਰਿਪਾਲ ਸਰੂਪ[6]। ਕਹੋ ਬਤਾਵਨਿ ਬਾਤ ਅਨੂਪ'। ਸੁਨਿ ਮਹੰਤ ਦ੍ਰਿਗ ਤੇ ਜਲ ਢੇਰੇ[7] ।'ਕਹੌਂ ਬਾਕ ਸੁਨੀਅਹਿ ਪ੍ਰਭੁ ਮੇਰੇ॥੧੫॥ਖੇਲ ਅਨੇਕ ਰਚਹੁ ਮਨ ਭਾਏ।ਨਰ ਲੀਲਾ ਅਨੁਸਾਰਿ ਬਨਾਏ।ਪ੍ਰਥਮ ਸ਼ੱਤ੍ਰੁ ਮਧੁਕੈਟਭ ਭਾਰੀ। ਬਿਧਿ ਸਹਾਇ ਹਿਤ[8] ਸੋ ਲਿਯ ਮਾਰੀ॥੧੬॥ਪੁਨ ਸਤਿਜੁੱਗ ਮਹਿ ਦਿਤੀ ਸੁ ਨੰਦ।ਹਿਰਨਕਸ਼ਪ ਹਿਰਨਾਛ ਨਿਕੰਦ[9]।ਤ੍ਰੇਤੇ ਮਹਿਂ ਰਾਵਨ ਬਲਵਾਨਾ। ਤੀਨ ਲੋਕ ਮਹਿਂ ਤਪ੍ਯੋ ਮਹਾਨਾ ॥੧੭॥ਤਿਸ ਕੇ ਸੰਗ ਘਾਲਿ ਘਮਸਾਨਾ। ਕੁੰਭਕਾਨ ਭ੍ਰਾਤਾ ਮਹੀਆਨਾ[10]। ਮੇਘਨਾਦ, ਅਤਿਕਾਇ[11] ਬਿਲੰਦੇ। ਸਭਿਨਿ ਸਮੇਤ ਬਿਨਾਸ਼ ਅਨੰਦੇ ॥ ੧੮ ॥ ਭਾਰਤ[12] ਦ੍ਵਾਪੁਰ ਮਹਿ ਬਡ ਘਾਲਾ। ਜਰਾਸੰਧ ਤੇ ਆਦਿ ਨ੍ਰਿਪਾਲਾ।ਅਨ ਗਨ ਸੈਨਾ ਸਹਿਤ ਸੰਘਾਰਾ। ਧਰਾ ਬਿਸਾਲ ਭਾਰ ਨਿਰਵਾਰਾ ॥ ੧੯ ॥ ਕਲੀ ਕਾਲ ਮਹਿਂ ਅਬਿ ਤਨ ਧਰ੍ਯੋ।ਚਾਹਤਿ ਹੋ ਖਲ ਦਲ ਬਲ[13] ਹਰ੍ਯੋ। ਦਿਪਤ ਪ੍ਰਚੰਡ ਮਹਿਦ ਭੁਜ-ਦੰਡੇ । ਬਲ ਆਸ਼੍ਰੈ‡ ਰਿਪੁ ਗਨ ਕਰਿ ਖੰਡੇ[14]॥੨੦॥ ਬ੍ਰਹਮਾਦਿਕ ਜਿਸ ਤੇ ਡਰਪਾਏ। ਐਸੇ ਬਲੀ ਬਿਲੰਦ ਤੁਮ ਘਾਏ। ਕਲਿ ਨਰ ਬਪੁਰੇ ਕਹਾਂ

[1]ਸ਼ੋਭਾ, ਉਪਮਾ। [2]ਭਾਵ ਗੁਰੂ ਜੀ ਨੇ। [3]ਰੌਲਾ; ਜ਼ੋਰ ਸ਼ੋਰ ਕਰਕੇ। [4]ਬਾਈਧਾਰ। [5]ਹੋਰਨਾਂ ਦਾ ਬਲ ਦੇਖੀਏ ਤੇ ਆਪਣਾ ਦਿਖਾਈਏ। [6]ਕ੍ਰਿਪਾ ਦਾ ਰੂਪ ਕ੍ਰਿਪਾਲ ਨਾਮ ਵਾਲੇ ਹੋ। [7]ਗੇਰਿਆ। [8]ਬ੍ਰਹਮਾਂ ਦੀ ਸਹਾਇਤਾ ਵਾਸਤੇ। [9]ਦਿੱਤੀ ਦੇ ਪੁੱਤ੍ਰ ਹਿਰਨਕਸ਼ਪ ਤੇ ਹਿਰਨਾਕਸ਼ ਨਾਸ਼ ਕੀਤੇ। [10]ਵੱਡਾ। [11]ਰਾਵਣ ਦੇ ਇਕ ਪੁੱਤ੍ਰ ਦਾ ਨਾਮ ਅਤਿਕਾਇ ਸੀ ਜਿਸ ਨੂੰ ਲਛਮਨ ਨੇ ਮਾਰਿਆ ਸੀ। [12]ਮਹਾਭਾਰਥ (ਦਾ ਜੁੱਧ)। [13]ਦੁਸ਼ਟਾਂ ਦੇ ਦਲ ਦਾ ਬਲ। [14]ਟੁਕੜੇ ਟੁਕੜੇ ਕਰ ਦੇਣ ਵਾਲੇ।

*ਸ਼੍ਰੀ ਮੁਖ ਵਾਕ 'ਲੋਹ ਪਰਾ ਹਮ ਸੋਂ ਬਿਨ ਕਾਜਾ' ਵਲ ਇਸ਼ਾਰਾ ਹੈ।

†ਪਾ:—ਅਗਵਾਰੀ। ‡ਪਾ:—ਬਿਚ ਆਸ਼੍ਰੈ।

ਅਗਾਰੀ। ਕੋ ਸਮਾਨ ਹੁਇ ਸਕੈ ਤੁਮਾਰੀ ॥੨੧॥ ਜੈਛ ਸੁਰਾਸੁਰ ਆਦਿ*
ਪ੍ਰਚੰਡ। ਸਭਿ ਪਰ ਅਹੈ ਆਪ ਕੋ ਦੰਡ। ਬਿਜੈ ਲੱਛਮੀ[1] ਸੰਗ ਤੁਮਾਰੇ।
ਸਦਾ ਬਸਹਿ, ਨਹੀਂ ਜਾਹਿ ਕਿਨਾਰੇ[2] ॥ ੨੨ ॥ ਮਿਲਹਿਂ ਮ੍ਰਿਗ ਜੇ ਸਗਰੇ
ਕਾਨਨ। ਕੇਹਰਿ ਨਾਦਿ ਸੁਨਹਿਂ ਜਬਿ ਕਾਨਨ[3] ਹੋਇਂ ਪਲਾਇਨ, ਸਮੁਖ
ਨ ਆਨਨ[4]। ਗਰਜਤਿ ਬਲ ਤੇ ਸਮ ਤਾ ਆਨ ਨ[5] ॥੨੩॥ ਤਿਮ ਨਹਿਂ ਠਹਿ-
ਰਹਿਂ ਜੰਗ ਪਹਾਰੀ। ਪਿਖਿ ਤੁਮ ਭਾਜਹਿਂ ਲਾਜ ਬਿਸਾਰੀ'। ਏਵ ਕ੍ਰਿਪਾਲ[6]
ਕ੍ਰਿਪਾਲਹਿ ਸਾਥਾ[7]। ਬਚਨ ਬਿਲਾਸ ਕਰਹਿ ਰਣ ਗਾਥਾ ॥ ੨੪ ॥ ਇਤਨੇ
ਮਹਿਂ ਦ੍ਵੈ ਸਿਖ ਚਲਿ ਆਏ। ਧਰਹਿਂ ਉਤਾਇਲ ਬੰਦਨ ਗਾਏ[8]। 'ਮਹਾਰਾਜ!
ਸੁਨੀਐ ਸਭਿ ਗਾਥਾ। ਪਠਯੋ ਹੁਤੋ ਨਰ ਅਰਿ ਦਲ ਸਾਥਾ[9] ॥ ੨੫ ॥ ਸੋ
ਤੂਰਨ ਹੀ ਚਲਿ ਕਰਿ ਆਯੋ। [10]ਫਤੇਸ਼ਾਹ ਕੋ ਕੂਚ ਕਰਾਯੋ। ਭੰਗਾਣੀ ਕੇ
ਸਨਮੁਖ ਆਵਤਿ। ਬ੍ਰਿੰਦ ਦੁੰਦਭੀ ਊਚ ਬਜਾਵਤਿ ॥੨੬॥ ਅਨ ਗਨ ਦਲ
ਓਰੜ ਕਰਿ ਆਏ। ਚਹਿਂ ਰਾਵਰ ਸੋਂ ਜੰਗ ਮਚਾਏ। ਸੁਨਿ ਬ੍ਰਿਤੰਤ ਮੈਂ
ਚਢ੍ਯੋ ਤੁਰੰਗ। ਸੁਧ ਹਿਤ ਆਯੋ ਤੂਰਨ ਸੰਗ[11] ॥੨੭॥ ਆਗੇ ਜਿਮ ਸਾਹਿਬ
ਮਨ ਭਾਵੈ। ਤਥਾ ਕਰਤਿਬੋ ਮਹਿਂ ਸਭਿ ਆਵੈ'। ਇਮ ਸੁਨਿ ਕਰਿ ਸਾਹਿਬ
ਸਵਧਾਨਾ। ਸ੍ਰੀ ਮੁਖ ਤੇ ਤਬਿ ਹੁਕਮ ਬਖਾਨਾ ॥੨੮॥ 'ਦਿਹੁ ਬਜਾਇ ਰਣ-
ਜੀਤ ਨਗਾਰਾ। ਤਯਾਰ ਹੋਇ ਜਿਸ ਤੇ ਦਲ ਸਾਰਾ'। ਤਤਛਿਨ ਅਪਨੇ
ਸ਼ਸਤ੍ਰ ਮੰਗਾਏ। ਤੁਰਤ ਦਾਸ ਲੇ ਪਾਸ ਟਿਕਾਏ ॥ ੨੯ ॥ ਪ੍ਰਥਮ ਗੁਰੂ
ਭਗਵਤੀ ਮਨਾਈ। ਸ੍ਰੀ ਨਾਨਕ ਸਿਮਰੰਤਿ ਸਹਾਈ। ਹੀਰੇ ਕੰਚਨ ਮੁਸ਼ਟ
ਜਰਾਊ। ਨਿਰਮਲ ਖਰ ਧਾਰਾ ਚਮਕਾਊ ॥ ੩੦ ॥ ਐਸੋ ਖੜਗ ਦੀਹ ਗਰ
ਪਾਯੋ[12]। ਪੁਨ ਤਰਕਸ਼[13] ਨਿਜ ਹਾਥ ਉਠਾਯੋ। ਮੁਕਤਾ ਗੁੱਛ ਲਰਕਤੇ ਸੰਗ।
ਦਿਵ ਦੀਰਘ ਖਰ[14] ਭਰੇ ਖਤੰਗ[15] ॥੩੧॥ ਗਰ ਮਹਿਂ ਪਾਇ ਕਸਯੋ ਕਟੀ
ਸਾਥਾ। ਪੰਨਗ‡ ਸਦਨ ਕਿਧੌਂ ਦੁਤਿ ਭਾਥਾ[16]। ਧਨੁਖ ਕਠੋਰ ਗਹਯੋ ਨਿਜ

[1]ਜਿੱਤ ਦੀ ਦੇਵੀ। [2]ਲਾਂਭੇ ਨਹੀਂ ਹੁੰਦੀ। [3]ਜਦੋਂ ਕੰਨਾਂ ਵਿਚ। [4]ਸਾਹਮਣੇ ਨਹੀਂ ਮੂੰਹ (ਕਰਦੇ)। [5]ਉਸਦੇ ਸਮਾਨ ਬਲ ਨਾਲ ਹੋਰ (ਕੋਈ) ਨਹੀਂ ਗੱਜ ਸਕਦਾ। [6]ਮਹੰਤ। [7]ਭਾਵ ਗੁਰੂ ਜੀ ਨਾਲ। [8]ਛੇਤੀ ਨਾਲ ਨਮਸਕਾਰ ਕਰਕੇ ਕਹਿਣ ਲਗੇ। [9]ਸ਼ੱਤ੍ਰ ਦੀ ਸੈਨਾਂ ਵਿਚ। [10](ਤੇ ਨਰ ਇਹ ਖਬਰ ਦੇਂਦਾ ਹੈ ਕਿ)। [11]ਛੇਤੀ ਨਾਲ। [12]ਗਲ ਵਿਚ ਪਾਇਆ। [13]ਭੱਥਾ। [14]ਤਿੱਖੇ। [15]ਤੀਰ। [16]ਭੱਥੇ ਦੀ ਸ਼ੋਭਾ ਐਉਂ ਹੈ ਕਿ ਇਹ ਮਾਨੋਂ ਸੱਪਾਂ ਦਾ ਘਰ ਹੈ।

*ਪਾ:—ਆਦਿ। †ਪਾ:—ਸਬ। ‡ਪਾ:—ਪੰਕਤਿ।

ਹਾਥਾ। ਹਯ ਆਵਾਹਨ ਕੀਨਸਿ ਨਾਥਾ ॥੩੨॥ ਕੇਤਿਕ ਸੁਭਟ ਦੁਰਗ ਮਹਿ ਛੋਰੇ। 'ਹੁਇ ਸੁਚੇਤ ਰੱਛਹੁ ਚਹੁੰ ਓਰੇ'। ਤਬਿ ਪਾਂਚਹੁ ਭ੍ਰਾਤਾ ਚਲਿ ਆਏ। ਸ਼ਸਤ੍ਰ ਸੁਹਾਵਤਿ ਅੰਗ ਲਗਾਏ ॥ ੩੩ ॥ ਮਨੋ ਪੰਚ ਪਾਂਡਵ ਇਹ ਸੋਹੈਂ। ਰਣ ਕੇ ਹੇਤੁ ਚਢੇ ਬਡ ਰੋਹੈਂ। ਸੰਗੋ ਸ਼ਾਹ ਬਿਸਾਲ ਜਿਨਹੁੰ ਮੈਂ। ਆਯੁਧ ਬਿੱਦਯਾ ਨਿਪੁਨ ਤਿਨਹੁੰ ਮੈਂ ॥੩੪॥ ਜੀਤਮੱਲ ਦੂਜੋ ਬਡ ਜੋਧਾ। ਰਿਪੁਗਨ ਮ੍ਰਿਗਨ,ਸ਼ੇਰ ਜਿਮ ਕ੍ਰੋਧਾ। ਨਾਮ ਗੁਲਾਬ ਚੰਦ ਹੈ ਤੀਜੋ। ਜਿਹ ਸਮ ਤੁਪਕ ਹਤਹਿ ਨਹਿ ਬੀਜੋ[1] ॥੩੫॥ ਚਤੁਰਥ ਗੰਗਾਰਾਮ ਸੁਹਾਯੋ। ਸ਼ਸਤ੍ਰ ਸਜਾਇ ਜੰਗ ਹਿਤ ਆਯੋ। ਪੰਚਮ ਚਢ੍ਯੋ ਮਾਹਰੀ ਚੰਦ। ਚਹਤਿ ਉਤਾਇਲ[2] ਸ਼ੱਤ੍ਰ ਨਿਕੰਦ ॥੩੬॥ ਅਪਰ ਚਮੂੰ ਕੇਤਿਕ ਚਢਿ ਆਈ। ਸਭਿ ਕੀ ਦਿਸ਼ਿ ਗੁਰ ਦ੍ਰਿਸ਼ਟਿ ਲਗਾਈ।ਪਿਖਿ ਕਰਿ ਬੰਕੇ ਬੀਰ ਮਹਾਨਾ। ਸੁਭਟ ਸੁਨਾਵਤਿ ਹੁਕਮ ਬਖਾਨਾ ॥ ੩੭ ॥ 'ਭੰਗਾਣੀ ਗਾਡਯੋ ਰਣ ਥੰਭਾ। ਹਿਤ ਲਰਿਬੇ ਸੋ ਥਾਨ ਅਚੰਭਾ।ਉਤ ਤੇ ਕੂਚ ਕਰੇ ਰਿਪੁ ਆਏ।ਇਤ ਤੇ ਤੁਮ ਗਮਨਹੁੰ ਅਗੁਵਾਏ ॥੩੮॥ ਰੋਕਹੁ ਆਗਾ ਸ਼ੱਤ੍ਰੁਨਿ ਕੇਰਾ।ਤਹਿਂ ਘਾਲੋ ਘਮਸਾਨ ਘਨੇਰਾ'। ਸੰਗੋਸ਼ਾਹ ਹੁਕਮ ਗੁਰ ਸੁਨਿਕੈ। ਉਰ ਉਤਸਾਹ ਵਧ੍ਯੋ ਹਿਤ ਰਣ ਕੈ ॥ ੩੯ ॥ 'ਮਹਾਰਾਜ ਕਯਾ ਅਹੈਂ ਪਹਾਰੀ। ਠਹਿਰ ਨ ਸਕਹੈਂ ਜੰਗ ਮਝਾਰੀ। ਇਕਠੇ ਬ੍ਰਿੰਦ ਭਏ ਤੌ ਕਹਾਂ। ਮ੍ਰਿਗ ਸਮ ਚਲਹਿਂ ਸ਼ੇਰ ਪਿਖਿ ਮਹਾਂ' ॥੪੦॥ ਇਮ ਕਹਿ ਗਮਨ੍ਯੋ ਦਿਸ਼ਿ ਰਣ ਖੇਤ। ਜਹਿਂ ਭੰਗਾਣੀ ਕੀਨਿ ਸੰਕੇਤ[3]*। ਕਿਤਿਕ ਚਮੂੰ ਤਿਨ ਕੇ ਸੰਗ ਚਢੀ।ਲਰਿਬੇ ਹੇਤੁ ਚੌਂਪ ਚਿਤ ਬਡੀ ॥੪੧॥ ਪਾਂਚਹੁ ਭ੍ਰਾਤ ਕੁਦਾਇ ਤੁਰੰਗ। ਚਲੇ ਚਲਾਵਤਿ ਬ੍ਰਿੰਦ ਤੁਰੰਗ। ਰੋਕ੍ਯੋ ਜਾਇ ਭੰਗਾਣੀ ਆਗਾ। ਦੁਹਿ ਦਿਸ਼ਿ ਭੇਰ ਪਰਨ ਤਬਿ ਲਾਗਾ ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਫ਼ੌਜ ਚੜ੍ਹਨ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

## ੨੫. [ਜੰਗ ਸ਼ੁਰੂ] ।

ਦੋਹਰਾ ॥ ਸ੍ਰੀ ਗੁਰੁ ਗੋਵਿੰਦ ਸਿੰਘ ਜੀ ਰਣ ਸਮਾਜ ਕਰਿ ਤਯਾਰ।ਭਏ ਅਰੋਹਨ ਬਾਜ ਪਰ ਪ੍ਰਥਮ ਬੰਦਨਾ ਧਾਰਿ ॥ ੧ ॥ ਭੁਜੰਗ ਪ੍ਰਯਾਤ ਛੰਦ ॥ ਚਲੇ ਜੰਗ ਸੌਂਹੇ ਭਗੌਤੀ[4] ਮਨਾਈ। ਸਜ਼ੋਰੰ ਦੁਰੋਬਾਨ[5] ਧੌਂਸੇ ਲਗਾਈ। ਉਠੀ ਬੰਬ[6]

[1]ਦੂਜਾ। [2]ਛੇਤੀ। [3](ਭੰਗਾਣੀ ਜਿੱਥੇ) ਥਾਂ ਮਿਥਿਆ ਹੋਇਆ ਸੀ। [4]ਭਗੌਤੀ ਤੋਂ ਮੁਰਾਦ 'ਭਗੌਤੀ ਦੇ ਝੰਡੇ ਵਾਲੇ' ਅਸਿਧੁਜ=ਅਕਾਲ ਪੁਰਖ ਦੀ ਹੈ ਜਿਸ ਤਰ੍ਹਾਂ ਤਾਜ ਤੋਂ ਕਈ ਵੇਰ ਤਾਜਦਾਰ= ਪਾਤਸ਼ਾਹ ਦੀ ਮੁਰਾਦ ਹੁੰਦੀ ਹੈ। (ਅ) ਸ੍ਰੀ ਸਾਹਿਬ। ( ੲ ) ਭਗਵੰਤ ਦੀ ਸ਼ਕਤੀ ( ਜੋ ਭਗਵੰਤ ਨਾਲ ਅਭੇਦ ਹੈ)। [5]ਜ਼ੋਰ ਨਾਲ ਦੂਹਰੀ ਚੋਬ। [6]ਅਵਾਜ਼।

*ਇਸ ਤੋਂ ਸਪਸ਼ਟ ਹੈ ਕਿ ਭੰਗਾਣੀ ਪਰ ਪਹਿਲੋਂ ਤੋਂ ਤਿਆਰੀ ਕੀਤੀ ਹੋਈ ਸੀ।

ਉਠੀ ਗਣੈ ਸੈਲ ਗਾਜੇ[1]। ਮਹਾਂਬੀਰ ਬੰਕੋ ਸਭੈ ਸ਼ਸਤ੍ਰ ਸਾਜੇ॥ ੨ ॥ ਰਿਦੈ ਉਤਸਾਹੇ* ਤੁਰੰਗੀ ਅਰੋਹੇ।ਗੁਰੂ ਸੰਗ ਚਾਲੇ ਮਹਾਂ ਜੰਗ ਸੌਂਹੇ[2]। ਉਠੀ ਧੂਰ ਪੂਰੇ ਨਭੰ ਛਾਇ ਲੀਨਾ। ਪ੍ਰਕਾਸ਼ੰ ਨ ਦੀਸੈ ਰਵੰ[3] ਢਾਂਪ ਲੀਨਾ ॥੩॥ ਬਧੇ ਜੂੰਗ[4] ਚੌਂਪੇ ਚਲਾਕੀ ਦਿਖਾਵਹਿਂ। ਚਲੇ ਗੋਲ[4] ਆਗੇ ਕਿਕਾਨੰ ਕੁਦਾਵੈਂ। ਬਕੈਂ ਬੀਰ ਊਚੇ ਸੁ ਮਾਰਾ ਬਕਾਰਾ। ਪ੍ਰਭੂ ਕੋ ਸੁਨਾਵਹਿਂ 'ਪਹਾਰੀ ਸੰਘਾਰਾ' ॥੪॥ਬਡੇ ਬੇਗ ਸੋਂ ਬਾਯੁ ਜੈਸੇ ਬਹੰਤੀ[5]।ਤਥਾ ਸੈਨ ਸਾਰੀ ਸੁ ਸ਼ੀਘ੍ਰੰ ਚਲੰਤੀ॥ ਜਥਾ ਮੇਘ ਵੂਠੇ[6] ਹੜੰ ਨੀਰ ਚਾਲੇ। ਪਰਾ ਬਾਂਧਿ[7] ਤੈਸੇ ਚਮੂੰ ਬੇਗ ਨਾਲੇ॥ ੫॥ ਭਏ ਸੌਨ[8] ਆਛੇ ਬਿਜੈ ਦੇਨ ਵਾਰੇ। ਬਹੀ ਪੌਨ ਪੀਛੇ ਰਿਦੇ ਮੋਦ ਧਾਰੇ। ਭੁਜਾਦੰਡ ਦੋਨੋਂ ਪ੍ਰਭੂ ਕੇ ਫਰੰਕੇ।ਮ੍ਰਿਗੀ ਮਾਲ ਦਾਏਂ ਪਲਾਈ ਅਤੰਕੇ[9]॥੬॥ ਇਸੀ ਰੀਤਿ ਚਾਲੇ ਪਹੂੰਚੇ ਭੰਗਾਣੀ। ਦਯਾਰਾਮ ਦੇਖੀ ਗੁਰੂ ਸੋਂ ਵਖਾਣੀ। 'ਪਿਖੋ ਸ਼ੱਤ੍ਰੁ ਸੈਨਾ ਪਰਾ[10] ਬਾਂਧਿ ਠਾਢੀ।ਇਤੈ ਆਪਨੀ ਜੰਗ ਕੀ ਚੌਂਪ ਬਾਢੀ ॥੭॥ਪਠਾਣੀ ਚਮੂੰ ਧਾਮ ਜਾਨੰ ਬਹਾਨੇ[11]। ਮਿਲੀ ਆਨਿ ਰਾਜਾਨ ਬੈਰੀ[12] ਮਹਾਨੇ।ਦਿਸ਼ਾ ਦਾਹਿਨੀ ਗੋਲ ਬਾਂਧੇ ਖਰੋਹੈਂ।ਸਲੂਣੇ ਹਰਾਮੀ ਕੇ ਕਾਰਜ ਕਰੇ ਹੈਂ ॥੮॥ ਚਹੈਂ ਆਪਕੇ ਸਾਥ ਮਾਂਡੇ ਲਰਾਈ[13]। ਮਹਾਂ ਦੁਸ਼ਟ ਦੇਖੀ ਨਹੀਂ ਲਾਜ ਆਈ।ਸਭੋਂ ਕੇ ਪਿਛਾਰੀ ਫਤੇਸ਼ਾਹਿ ਠਾਂਢਾ। ਨਹੀਂ ਅੱਗ੍ਰ ਆਵਾ ਰਿਦੈ ਤ੍ਰਾਸ ਬਾਢਾ॥੯॥ਹਰੀਚੰਦ ਰਾਜਾ ਹੰਡੂਰੀ ਸੁ ਜੋਧਾ। ਚਹੈ ਜੰਗ ਕੋ ਅੱਗ੍ਰ ਮੈਂ ਠਾਂਢਿ ਕ੍ਰੋਧਾ।ਬਡੀ ਬਾਨ ਬਿੱਦਯਾ ਜਿਸੀ ਪਾਸ ਆਵੈ।ਲਗੈ ਅੰਗ ਜਾਂਕੇ ਤਿਸੀ ਕਾਲ ਘਾਵੈ[14]॥੧੦॥ਮਹਾਂ ਸੂਰ[15] ਹੰਕਾਰ ਧਾਰੀ ਉਦਾਰਾ। ਲਖੈ ਓਜ ਜਾਂਕੋ ਗਿਰੰ ਦੇਸ਼ ਸਾਰਾ[16]।ਕਈਬਾਰ ਰਾਜਾਨ ਸੋਂ ਮੇਲ ਮੇਰਾ[17]।ਸਰਾਹਯੋ ਸਭੈ ਬੀਰ ਬਾਂਕੋ ਬਡੇਰਾ' ॥੧੧॥ ਦਯਾਰਾਮ ਭਾਖੀ ਸੁਨੀ ਬਾਤ ਸਾਰੀ। ਪ੍ਰਭੂ ਠਾਂਢ ਹ੍ਵੈ ਕੈ ਬਿਲੋਕੀ ਅਗਾਰੀ। ਇਤੀ ਬੇਰ ਬੀਤੇ[18] ਬਡੋ ਟੋਲ ਆਯੋ। ਤੁਰੰਗੈ ਚਲੰਤੀ ਸੁ ਨਾਦੈ ਉਠਾਯੋ॥੧੨॥ਤਬੈ ਨੰਦ ਚੰਦੰ ਭਨਯੋ ਹਾਥ ਬੰਦੰ।'ਮਹਾਰਾਜ!ਦੇਖਹੁ ਮਹਾਂ ਬੀਰ ਬ੍ਰਿੰਦੰ।ਅਹੈਂ ਕੌਨ ਆਏ ਸੁ ਜਾਨੇ ਨ ਜਾਈਂ। ਚਮੂੰ

---

[1]ਗੂੰਜ ਉਠੇ। [2]ਜੰਗ ਦੇ ਸਾਹਮਣੇ। [3]ਸੂਰਜ। [4]ਟੋਲੇ। [5]ਜਿਵੇਂ ਵਾਯੂ ਬੜੀ ਤੇਜ਼ੀ ਨਾਲ ਵਗਦੀ ਹੈ। [6]ਵਰਖਣ ਤੇ। [7]ਪਰੇ ਬੰਨ੍ਹ ਕੇ। [8]ਸ਼ਗਨ। [9]ਡਰਦੀ ਹੋਈ। [10]ਕਤਾਰ। [11]ਘਰ ਜਾਣ ਦੇ ਬਹਾਨੇ। [12]ਵੈਰੀ ਰਾਜਿਆਂ ਨਾਲ ਆ ਮਿਲੀ ਹੈ। [13]ਲੜਾਈ ਕਰਨੀ। [14]ਮਾਰ ਦਿੰਦਾ ਹੈ। [15]ਸੂਰਮਾ। [16]ਪਹਾੜੀ ਦੇਸ਼ ਸਾਰਾ। [17]ਮੇਰਾ ਮੇਲ ਹੋਇਆ ਹੈ। [18]ਇੰਨੀ ਦੇਰ ਜਦ ਬੀਤੀ ਤਾਂ......।

*ਪਾ:-ਉਤਸਾਹਿ।

ਸੈਲਨਾਥਾਨ ਕੀ ਮਾਰਿ ਘਾਈ[1]॥੧੩॥ਕਿਸੂ ਦੇਸ਼ ਤੇ ਸਿੱਖ ਕੈ ਔਰ ਕੋਈ। ਦਿਸ਼ਾ ਹੈ ਹਮਾਰੀ ਚਹੈ ਅੱਗ੍ਰ ਵੈਈ[2]। ਪਰ੍ਹਾ ਏਕ ਪਾਸੇ ਖਰੇ ਜੰਗ ਮੰਡੇ[3]। ਪਹਾਰੀ ਰਿਪੂ ਪੈ ਤੁਰੰਗਾਨ ਛੰਡੇ'॥੧੪॥ਪ੍ਰਭੂ ਡੀਠਡਾਰੀ ਬਿਲੋਕੋ ਸਿਪਾਹੀ। ਤਬੈ ਏਕ ਧਾਯੋ ਚਲ੍ਯੋ ਆਇ ਪਾਹੀ[4]। ਗੁਰੂ ਤੀਰ ਹ੍ਵੈ ਕੈ ਕਰੀ ਤਾਂ[5] ਸਲਾਮੰ। ਕਹ੍ਯੋ 'ਸ਼ਾਹਿ ਬੁੱਧੂ ਸੁ ਜੋਧਾ ਤਮਾਮੰ॥ ੧੫ ॥ ਮਰੀਦੰ ਸਕੇਲੇ ਸਭੈ ਸਾਤ ਸੈਯਾਂ[6]।ਅਹੈਂ ਚਾਰ ਪੁੱਤ੍ਰੰ ਨਿਜੰ ਸੰਗ ਭੈਯਾ[7]।ਗੁਰੂ ਸੇਵ ਮੈਂ ਹਾਜ਼ਰੰ ਆਨਿ ਹੋਯੋ। ਪਰ੍ਹਾ ਬੰਧਿ ਠਾਂਢੋ ਚਹੈ ਜੰਗ ਜੋਯੋ ॥ ੧੬ ॥ ਭਏ ਲੋਨ ਖੈ ਕੈ ਹਰਾਮੀ ਪਠਾਨੰ।ਸੁਨੀ ਬਾਤ ਸਾਰੀ ਸੁ ਹੈਵੇ ਬਖਾਨੰ[8]। ਇਸੀ ਹੇਤੁ ਤੇ ਆਨਿ ਮੌਜੂਦ ਹੋਵਾ। ਉਪਾਲੰਭ ਕੌ ਨ ਸਹ੍ਯੋ ਵਾਹਿ ਖੋਵਾ[9]॥੧੭॥ ਸੁਨ੍ਯੋ ਆਵਨੰ ਜੰਗ ਮੇਲਾ ਕਰਾਲਾ[10]। ਪ੍ਰਭੂ ਜੀ ਪ੍ਰਸੰਨੇ ਪਿਖੇ ਬੀਰ ਜਾਲਾ[11]।ਉਤੇ ਸ਼ਾਹ ਸੰਗੋ ਸੁ ਸੰਗ੍ਰਾਮ ਘਾਲੇ। ਤਜੈ ਸ਼ੀਘ੍ਰ ਗੋਰੀ ਰਿਪੂ ਘਾਵ ਡਾਲੇ ॥ ੧੮ ॥ ਭਯੋ ਨਾਦ ਭਾਰੀ ਇਕੰਬਾਰ ਐਸੇ। ਤਪੈ ਰੇਤ ਤੇ ਧਾਨ ਭੂਜੰਤਿ ਜੈਸੇ। ਤੁਰੰਗਾਨ ਕੌ ਛੇਰਿ ਛੋਰੇਤੁਰੰਗਾ।ਛਿਰੇ ਜੰਗ ਤੇ ਅੰਗਲਾਗੈ ਤ ਭੰਗਾ[12]॥੧੯॥ਫਤੇ ਸ਼ਾਹ ਪਾਛੇ ਬਿਲੋਕੀ ਲਰਾਈ।ਹਰੀਚੰਦ ਤੇ ਆਦਿ ਜੈਸੇ ਲਗਾਈ[13]।ਭਨ੍ਯੋ ਮਾਨ ਸੰਗੀ 'ਗੁਰੂ ਸੈਨ ਭਾਰੀ।ਕਹਾਂ ਤੇ ਬਟੋਰੀ ਸਮੂਹੰ ਨਿਹਾਰੀ॥੨੦॥ ਹੁਤੇ ਪਾਂਚ ਸੈ ਖਾਨ ਸੋ ਛੋਰਿ ਆਏ। ਹਮਾਰੀ ਦਿਸ਼ਾ ਹੋਇ ਸ਼ਸਤ੍ਰੰ ਚਲਾਏ।ਅਬੈ ਹੋਇ ਆਗੈ ਕਰੋ ਜੰਗ ਭਾਰਾ। ਪ੍ਰਹਾਰੋ ਭਲੀ ਭਾਂਤਿ ਤੇ ਲੋਹ ਧਾਰਾ'॥੨੧॥ਹਰੀ-ਚੰਦ ਬੋਲ੍ਯੋ 'ਪਠਾਨੰ ਮਹਾਨਾ। ਗੁਰੂ ਭੇਤ ਸਾਰੋ ਜਥਾ ਜੋਗ ਜਾਨਾ। ਕਰੀ ਮਾਵ ਲੂਟੰ ਕਹੈਂ ਸੋ ਬਨਾਈ।–ਬਿਨਾ ਆਨ ਸੈਨਾ, ਹਮਾਰੀ ਲਰਾਈ॥ ੨੨॥ਸਹੀ ਨਾਂਹਿ ਜਾਵੈ ਗੁਰੂ ਪਾਸ ਕੈਸੇ[14]।ਸਬਿੱਦ੍ਯਾ ਅਗਾਰੀ ਅਬਿੱਦ੍ਯਾਹਿ ਜੈਸੇ[15]। ਪੁਰਾ ਜੰਗ ਖਾਨਾਨ ਕੋ ਦੇਖਿ ਲੀਜੈ[16]। ਪੁਨੈ ਸੈਨ ਸਾਰੀ ਲਰੈ,

[1]ਪਹਾੜੀ ਰਾਜਿਆਂ ਦੀ ਸੈਨਾ ਮਾਰ ਕੇ ਜ਼ਖਮੀ ਕਰ ਦਿਤੀ ਹੈ। [2]ਅੱਗੇ ਢੁੱਕਣਾ ਚਾਹੁੰਦਾ ਹੈ। [3]ਕਤਾਰ ਇਕ ਪਾਸੇ ਬੰਨ੍ਹ ਕੇ ਜੰਗ ਰਚਿਆ ਹੈ। [4]ਪਾਸ। [5]ਤਿਸ ਨੇ। [6]ਸੱਤ ਸੌ। [7]ਚਾਰ ਪੁੱਤ੍ਰ ਹਨ (ਉਹ ਬੀ) ਆਪਣੇ ਨਾਲ ਕਰ ਲਏ। ( ਅ ) ਚਾਰ ਪੁੱਤ੍ਰ ਤੇ ਆਪਣਾ ਭਰਾ ਨਾਲ ਹਨ [ਦੇਖੋ ਖਾ: ਤ੍ਵਾ:]। [8]ਭਾਵ ਧਿਕਾਰ ਪਾਈ ( ਪਠਾਣਾਂ ਨੂੰ )। [9]ਉਲਾਂਭੇ ਨੂੰ ਸਹਾਰਿਆ ਨਹੀਂ (ਉਲਾਂਭਾ) ਲਾਹ ਦਿਤਾ ਹੈ। [10]ਜੰਗ ਦੇ ਭਯਾਨਕ ਸਮੇਂ ( ਬੁੱਧੂ ਸ਼ਾਹ ) ਦਾ ਆਉਣਾ ਸੁਣਿਆ। [11]ਬਹੁਤੇ। [12]ਜੰਗ ਛਿੜੇ ਤੇ ਹੀ ਜਿਸ ਅੰਗ ਵਿਚ ਲਗਦੀਆਂ ਹਨ ਉਸ ( ਅੰਗ ) ਦਾ ਨਾਸ਼ ਹੋ ਜਾਂਦਾ ਹੈ। [13]ਜੈਸੇ (ਲੜਾਈ) ਛੇੜੀ ਹੈ। [14]ਹੋਰ ਫੌਜ ਤੋਂ ਬਿਨਾਂ (ਕੇਵਲ) ਸਾਡੀ ਲੜਾਈ ਗੁਰੂ ਤੋਂ ਕਿਸੇ ਤਰ੍ਹਾਂ ਨਹੀਂ ਸਹੀ (ਝੱਲੀ) ਜਾਵੇਗੀ। [15]ਜਿਵੇਂ ਵਿਦਿਆਵਾਨ ਦੇ ਅੱਗੇ ਅਵਿਦਯਾ ਵਾਲਾ ਨਹੀਂ (ਠਹਿਰ ਸਕਦਾ)। [16]ਪਹਿਲੇ ਪਠਾਣਾਂ ਦਾ ਜੰਗ ਦੇਖ ਲਓ।

ਧੀਰ ਕੀਜੈ'॥੨੩॥ਫਤੇਸ਼ਾਹ ਮਾਨੀ ਸੁਨੀ ਬਾਤ ਭਾਈ[1]।ਲਿਯੋ ਭੀਖਨੰਖਾਨ ਤੀਰੰ ਬੁਲਾਈ। ਅਗਾਰੀ ਖਰੋ ਦੇਖਿ ਕੈ[2] ਭੂਪ ਬੋਲਾ॥ 'ਕਹਾਂ ਦੇਰਿ ਕੀਨੀ, ਖਰੇ ਦੇਖਿ ਓਲਾ[3]॥੨੪॥ਅਹੈ ਮਾਵ ਲੂਟੇ ਕਰੋ ਜੰਗ ਭਾਰਾ। ਬਟੋਰੇ ਗੁਰੂ ਨੇ ਅਨੇਕੰ ਪ੍ਰਕਾਰਾ[4]। ਨਹੀਂ ਸ਼ਸਤ੍ਰਧਾਰੀ ਤਿਨੈ ਬੀਚ ਕੋਊ। ਹਤੋ ਏਕ ਬਾਰੀ ਚਲੈ ਭਾਜ ਸੋਊ ॥ ੨੫॥ਬਡੋ ਦਰਬ ਕੋ ਸੰਗ ਲੈ ਲੂਟ ਸਾਰੋ[5]। ਧਨੀ ਹੋਇ ਭਾਰੇ ਨਿਕੇਤੈਂ[6]ਸਿਧਾਰੇ[7]। ਸੁਨੀ ਭੀਖਨੰਖਾਨ ਮਾਨੀ ਸੁ ਬਾਨੀ।ਚਲ੍ਯੋ ਜੰਗ ਸੌਹੇਂ ਮਿਤੈ ਨਿਧਰਾਨੀ॥ ੨੬ ॥ ਪਠਾਨੀ ਚਮੂੰ ਸੰਗ ਲੀਨੀ ਹਕਾਰੇ।ਕਹ੍ਯੋ 'ਹੇਲ ਕੀਜੈ' ਲਿਜੈ ਅੱਗ੍ਰ ਮਾਰੇ। ਪਲਾਵੋ ਇਕੰ ਬਾਰ ਪੀਛੈ ਸਿਧਾਰੋ। ਪੁਰੰ ਪਾਂਵਟਾ ਜਾਤਿ ਹੀ ਲੂਟ ਮਾਰੋ ॥ ੨੭ ॥ ਜਥਾ ਸੈਨ ਸੰਚੀ ਸਮੂਹੰ ਗਵਾਰਾ[8]। ਤਥਾ ਜਾਨਤੇ ਹੋਇ ਹਾਰੇ ਬਿਚਾਰਾ[9]। ਇਮੰ ਭਾਖਤੋ ਜੰਗ ਕੇ ਅੱਗ੍ਰ ਆਯੋ। ਜਿਤੇ ਖਾਨ ਸੰਗੀ ਸਭੈ ਸੰਗ ਲ੍ਯਾਯੋ॥੨੮॥ ਕਰ੍ਯੋ ਭੇਰ ਗਾਢੇ ਤਜ੍ਯੋ ਬਾਨ ਗੋਰੀ। ਹਯੰ ਫੇਰਿ ਕੇ ਧਾਇ ਸੰਗ੍ਰਾਮ ਠੌਰੀ।ਤਬੈ ਨੰਦਚੰਦੰ ਪ੍ਰਭੂ ਸੰਗ ਬੋਲ੍ਯੋ। 'ਦਲੰਖਾਨ ਢੂਕ੍ਯੋ, ਫਿਰੰ ਜੰਗ ਤੋਲ੍ਯੋ[10] ॥ ੨੯ । ਇਤੋ ਆਪ ਭਾਖੋ ਰੁਕੋ[11] ਜਾਇ ਆਗਾ।ਹਤੌਂ ਖਾਨ ਦ੍ਰੋਹੀਨ ਕੋ ਦੋਸ਼ ਲਾਗਾ[12]।ਖਰੇ ਆਪ ਦੇਖੋ ਪ੍ਰਭੂ ਜੀ ਤਮਾਸ਼ਾ। ਛੁਟੇ ਤੀਰ ਗੋਰੀ ਰਿਪੂ ਬ੍ਰਿੰਦ ਨਾਸ਼ਾ' ॥ ੩੦ ॥—ਲਰੈਂ ਖਾਨ ਆਈ[13]—ਸੁਨੇ ਬੈਨ ਕਾਨੰ। ਦਈ ਫੇਰ ਆਗ੍ਯਾ 'ਬਨੋ ਸਾਵਧਾਨੰ। ਦਯਾਰਾਮ ਕੋ ਸੰਗ ਲੀਜੈ ਬੁਲਾਈ'। ਦਊ ਬੀਰ ਬੰਕੇ ਚਲੇ ਸਾਮੁਹਾਈ ॥ ੩੧॥ਧਰੇ ਚਾਂਪ ਹਾਥੈ ਰਿਦੇ ਚੌਂਪ ਸੰਗਾ।ਸਰੌ ਸੰਧਿ ਐਂਚੇ ਹਨੇ ਸ਼ੱਤ੍ਰ ਅੰਗਾ। ਸੁਬੇਗੀ ਚਲੈਂ ਸ਼ੂਕ ਐਸੇ ਬਿਲੋਕੈ[14]। ਉਡੈਂ ਪੰਖ ਸੋਂ ਨਾਗ ਦੌਰੈਂ ਅਰੋਕੈ[15] ॥ ੩੨ ॥ਤਨੰ ਖਾਨ ਬੀਧੇ ਪ੍ਰਵੇਸ਼ੇ ਸੁ ਧਾਈ।ਗਿਰੇ ਘਾਇ ਲਾਗੇ[16]ਤਿਨੌਂ ਮ੍ਰਿੱਤੁ ਪਾਈ। ਤਹਾਂ ਲਾਲਚੰਦੰ ਗੁਰੂ ਤੀਰ ਠਾਂਢੇ। ਹੁਤੋ ਮਾਹਿਖੀਪਾਲ[17] ਕੋ ਚਾਵ

---

[1]ਚੰਗੀ ਲਗੀ। [2]ਭੀਖਨ ਖਾਂ ਨੂੰ ਅੱਗੇ ਖਲੋਤਾ ਵੇਖਕੇ। [3]ਭਾਵ ਲੁਕਕੇ ਖੜੇ ਹੋ। [4]ਕਈ ਤਰ੍ਹਾਂ ਦੇ (ਲੋਕਾਂ)। [5]ਬਹੁਤਾ ਧਨ ਹੈ ਸਾਰਾ ਲੁੱਟ ਕੇ ਨਾਲ ਲੈ ਲਓ। [6]ਘਰਾਂ ਨੂੰ। [7]ਪਹਿਲੇ (ਅ) ਸ਼ਹਿਰ। [8]ਗਵਾਰਾਂ ਦੀ ਸਾਰੀ ਸੈਨਾ ਕੱਠੀ ਕੀਤੀ ਹੈ। [9]ਤੁਸੀਂ ਜਾਣਦੇ ਹੀ ਹੋ ਕਿ ਏਹ ਵਿਚਾਰੇ ਹਾਰ ਜਾਣਗੇ। [10]ਫਿਰਕੇ ਜੰਗ ਨੂੰ ਜਾਚਦਾ ਹੈ [11]ਰੋਕੀਏ। [12]ਮੈਂ ਮਾਰਾਂ ਖਾਨਾਂ ਨੂੰ ਜਿਨ੍ਹਾਂ ਦ੍ਰੋਹੀਆਂ ਨੂੰ ਦੋਸ਼ ਲੱਗ ਰਿਹਾ ਹੈ (ਨਿਮਕਹਰਾਮੀ ਦਾ)। [13]ਆਕੇ ਖਾਨ ਲੜਦੇ ਹਨ। [14]ਐਉਂ ਦਿਖਾਈ ਦਿੰਦੇ ਹਨ। [15](ਮਾਨੋਂ) ਖੰਭਾਂ ਵਾਲੇ ਨਾਗ ਉਡਦੇ ਹਨ (ਜਿਨ੍ਹਾਂ ਦੀ) ਦੌੜ (ਚਾਲ) ਅਰੋਕ ਹੈ। [16]ਜੋਹੜੇ ਜ਼ਖਮੀ ਹੋਕੇ ਡਿੱਗੇ। [17]ਮਹੀਆਂ ਦਾ ਪਾਲਕ।

ਬਾਢੇ॥੩੩॥ ਬਡੋ ਜੋਰ ਜਾ ਮੈਂ, ਕਰੀ ਜੋਰਿ ਭਾਖਾ[1]। 'ਦਿਜੈ ਨਾਥ ਆਗਯਾ ਮਹਾਂ ਮੋ ਭਿਲਾਖਾ[2]। ਜਹਾਂ ਪੰਚ ਭ੍ਰਾਤਾ ਮਹਾਂ ਜੰਗ ਘਾਲਾ। ਤਹਾਂ ਜਾਇ ਕੈ ਮੈਂ ਹਤੋਂ ਖਾਨ ਜਾਲਾ[3]' ॥੩੪॥ ਹਸੇ ਦੀਨ ਬੰਧੂ ਕਹਯੋ 'ਧਾਇ ਜਾਵੋ। ਹਤੋ ਤੀਰ ਤੀਖੇ ਪਠਾਨੇ ਪਲਾਵੋ'। ਸੁਨੇ ਬੈਨ ਸ੍ਰੌਨੰ ਚਲਯੋ ਚੌਂਪ ਸੰਗਾ। ਸੰਭਾਰੇ ਕੁਦੰਡੰ[4] ਕੁਦਾਯੋ ਤੁਰੰਗਾ॥੩੫॥ ਕ੍ਰਪਯੋ ਲਾਲਚੰਦੰ ਕਿਧੋ ਲਾਲ ਰੂਪੰ। ਜਿਨੈ ਰੀਜਧੀ ਗਰਬ ਸਿੰਘੰ ਅਨੂਪੰ[5]। ਜਹਾਂ ਸ਼ਾਹਿ ਸੰਗੋ ਖਰੋ ਤੀਰ ਮਾਰੈ। ਤਹਾਂ ਹੋਇ ਆਗੈ ਪਠਾਨੇ ਬੰਗਾਰੈ॥੩੬॥ ਬਡੇ ਓਜ ਤੇ ਬੋਲਿ ਐਸੇ ਸੁਨਾਯੋ। ਮਨੋ ਮ੍ਰਿਗ ਪੁੰਜਾਨ ਮੈਂ ਸ਼ੇਰ ਆਯੋ। ਭਯੋ ਕੋਪ ਤੇ ਲਾਲ ਰੰਗੀ ਸਰੀਰੰ। ਕੁਦੰਡੰ ਕਠੋਰੰ ਖਿਚੇ ਛੋਰਿ ਤੀਰੰ॥੩੭॥ ਗਿਰੇ ਖਾਨ ਕੇਤੇ ਹਯੰ ਛੂਛ ਛੋਰੇ। ਦੁਹੂੰ ਓਰ ਕੇ ਬੀਰ ਅੰਗਾਨਿ ਫੋਰੇ।ਚਲੀ ਲੋਹ ਧਾਰਾ ਕਰੈਂ ਮਾਰ ਮਾਰੰ। ਰਿਦੇ ਭੀਰੁ[6] ਕੇਤੇ ਚਲੇ ਤ੍ਰਾਸ ਧਾਰੰ॥੩੮॥ ਕ੍ਰਪਯੋ ਮਾਹਰੀਚੰਦ ਜੋਧਾ ਬਡੇਰਾ। ਪ੍ਰਵੇਸ਼ਯੋ ਰਿਪੂ ਸੈਨ ਮੈਂ ਸਰਬ ਹੇਰਾ। ਮਹਾਂਤੇਜ* ਘੋਰਾ ਬਰਯੋ ਬੀਚ ਜਾਏ। ਹਤੇ ਏਕ ਦੋ ਖਾਨ ਭੂ ਮੈਂ ਗਿਰਾਏ॥੩੯॥ ਚਹੂੰ ਓਰ ਤੇ ਖਾਨਬਾਨੈ ਕਮਾਨਾ। ਸੰਭਾਰੇ ਪ੍ਰਹਾਰੈਂ ਮਹਾਂ ਤਾਨ ਤਾਨਾ[7]। ਹਯੰ ਕੀ ਚਲਾਕੀ ਇਤੈ ਉੱਤ ਜਾਵੈ। ਰਿਪੂ ਘਾਵ ਕੌ ਦੇਖਿ ਸ਼ੀਘ੍ਰੰ ਬਚਾਵੈ॥੪੦॥ ਘਿਰਯੋ ਬੀਚ ਖਾਨੰ ਰਨੰ ਰੰਗ ਰੁੱਝਯੋ। ਭਯੋ ਸਾਮੁਹੇ ਸੋ ਝਟਾਪੱਟ ਜੁੱਝਯੋ। ਪਿਖਯੋ ਸ਼ਾਹਿ ਸੰਗੋ ਰੁਕਯੋ ਭ੍ਰਾਤ ਏਕੋ। ਖਤੰਗੈਂ ਪ੍ਰਹਾਰੇ ਪਠਾਨੈ ਅਰੇ ਕੋ[8]॥੪੧॥ ਲਿਯੋ ਸੈਨ ਕੋ ਸੰਗ ਹੇਲਾ ਸੁ ਘਾਲਾ। ਛੁਟੇ ਤੀਰ ਗੋਰੀਨ ਰੌਰੰ ਬਿਸਾਲਾ। ਕਿਤੇ ਖਾਨ ਮਾਰੇ ਕਿਤੇ ਭਾਜ ਚਾਲੇ। ਮਿਲਯੋ ਮਾਹਰੀ ਚੰਦ ਆਪਾ ਸੰਭਾਲੇ॥੪੨॥

ਦੋਹਰਾ॥ ਅਲਪ ਘਾਵ ਹਯ ਕੋ ਲਗੋ ਮਿਲਯੋ ਚਮੂੰ ਮਹਿ ਆਇ[9]। ਮਾਰ ਪਠਾਨਿਨ ਕੌ ਤਬੈ ਪ੍ਰਥਮ ਵਤੋ ਕੋ ਪਾਇ॥੪੩॥ ਬਹੁਰ ਥਿਰੇ ਸਨਮੁਖ ਹਤੋ ਗਨਗੋਰੀ ਅਰੁਬਾਨ।ਦੁਹੂੰ ਦਿਸ਼ਿਤੇਛੂਟੈਂਲਗੈਂ,ਹੋਨਿਲਗਯੋਘਮਸਾਨ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਬੁੱਧੂਸ਼ਾਹ ਦੇ ਪੁੱਤ੍ਰਾਂ ਦਾ ਜੰਗ। ਇਕ ਸ਼ਹੀਦ ਹੋਯਾ]।

ਦੋਹਰਾ॥ ਇਕ ਦੁਇ ਹਤੇ ਪਠਾਨ ਰਨ ਪੁਨ ਆਯੋ[10] ਸਵਧਾਨ।ਦੇਖਿ ਸਭੈ

[1]ਹੱਥ ਜੋੜਕੇ ਆਖਿਆ। [2]ਮੇਰੀ ਬੜੀ ਇੱਛਾ ਹੈ। [3]ਬਹੁਤੇ। [4]ਧਨੁਖ। [5]ਜਿਸਨੇ ਅਨੂਪਮ ਸ਼ੇਰਾਂ ਦੇ ਹੰਕਾਰ ਨੂੰ ਬੀ ਨਾਸ਼ ਕਰ ਦਿੱਤਾ ਹੈ। [6]ਕਾਇਰ। [7]ਤਾਨ ਤਾਨ ਕੇ। (ਅ) ਬੜੇ ਬਲ ਨਾਲ ਤਾਣਕੇ। [8]ਅੜ ਰਹੇ ਪਠਾਣਾਂ ਨੂੰ ਤੀਰ ਮਾਰਦਾ ਹੈ। [9](ਮਾਹਰੀ ਚੰਦ) ਆ ਮਿਲਿਆ। [10]ਮਾਹਰੀ ਚੰਦ ਆਯਾ। *ਪਾ:-ਮਹਾਰਾਜ।

ਬਿਸਮੈ ਰਹੇ,ਗਯੋ ਬੀਰ ਤੇ ਜਾਨ[੧] ॥੧॥ ਪਾਧੜੀਛੰਦ॥ ਇਕ ਦਿਸ਼ਾ ਬਿਖੈ ਲੈ ਸੁਭਟ ਬ੍ਰਿੰਦ।ਰੁਪ ਰਹ੍ਯੋ ਸ਼ਾਹਿ ਬੁੱਧੂ ਬਿਲੰਦ। ਜੋ ਹੁਤੀ ਛੇਰ[੨] ਗਿਰਪਤਿਨਿ ਕੇਰ। ਛੇਰਤਿ ਤੁਰੰਗ ਤਿਨ ਰਖੀ ਘੇਰ ॥੨॥ ਨਹਿਂ ਆਨ ਥਾਨ ਦੀਨੇ ਸੁ ਜਾਨਿ[੩]।ਛੇਰੈਤਿ ਥਾਨ ਧਨੁ ਤਾਨ ਤਾਨ।ਬਹੁ ਮਚ੍ਯੋ ਰੌਰ ਬਕ[੪]'ਮਾਰ ਮਾਰ'। ਹੱਥਯਾਰ ਸਮੂਹ ਪ੍ਰਹਾਰ ਡਾਰਿ ॥ ੩ ॥ ਬਹੁ ਬਜਤਿ ਦੁੰਦਭੀ ਦਿਸ਼ਨਿ ਦੋਇ। ਗਨ ਭੇਰਿ ਭੂੰਕਾਰਨ ਸ਼ਬਦ[੫] ਹੋਇ। ਭਟ ਛੇਰਨ ਅੱਗ੍ਰ[੬] ਬਜੰਤਿ ਢੋਲ।ਭਟ ਪਰੇ ਧਾਇ ਬਡ ਬੋਲਿ ਬੋਲਿ॥੪॥ਇਕ ਬਾਰਿ ਪਰੇ ਗਨ ਗਿਰਨ ਲੋਕ[੭]। ਗਨ ਗਿਰਨ ਲਗੇ ਕਰਿ ਢੂਕ ਢੋਕ[੮]। ਗੁਲਕਾਨ ਕੇਰਿ ਬਰਖਾ ਹਵੰਤਿ। ਘਨ ਦੋਇ ਮਨੋ ਕਰਕਾ ਪਰੰਤਿ[੯] ॥ ੫ ॥ ਛਿਤ ਸ਼੍ਰੋਨਤ ਬਿਥਰ੍ਯੋ ਰੰਗ ਲਾਲ। ਬਹੁ ਮਰੇ ਹੇਰਿ ਗ੍ਰਿੱਝੈਂ ਬਿਸਾਲ।ਭਰਮੀ ਅਨੇਕ ਨਭ ਆਇ ਆਇ।ਗਨ ਰਟੈਂ ਨਾਦ ਪਲ[੧੦]ਖਾਇ ਖਾਇ॥੬॥ਗਿਰ ਲੋਕਨ ਕਿਯ ਹੇਲਾ ਕਰਾਲ।ਰੁਪ ਰਹ੍ਯੋ ਸ਼ਾਹਿ ਬੁੱਧੂ ਬਿਸਾਲ। ਸਭਿ ਲੀਨਿ ਝਾਲ[੧੧] ਪਗ ਨਾਂਹਿ ਹਾਲ[੧੨]।ਸਭਿ ਲੇ ਮੁਰੀਦ ਪਰਹਾਰ ਡਾਲਿ[੧੩]॥੭॥ਬਹੁਹਤੇ ਸ਼ੱਤ੍ਰੁ ਲਿਯ ਜੰਗ ਤੋਲ[੧੪]। ਕਰਿ ਹਲਾਹੂਲ ਬਹੁ ਰੌਲ ਝੋਲ। ਸੁਤ ਚਤਰ ਪੀਰ ਲੇ ਧਾਇ ਜਾਇ। ਗੁਲਕਾਨ ਬ੍ਰਿੰਦ ਬਰਖਾ ਕਰਾਇ ॥੮॥ਤਬਿ ਝਟਾ ਪੱਟ ਗਿਰ ਪਰੇ ਸੂਰ। ਬਹੁ ਮਰੇ ਪਹਾਰੀ ਮਿਲੇ ਧੂਰ। ਸਤਿਗੁਰੂ ਦਿਖਾਵਨਿ ਕੇਰਿ ਹੇਤੁ[੧੫]। ਬਹੁ ਕਰ੍ਯੋ ਓਜ ਰੁਪਿ ਜੰਗ ਖੇਤ[੧੬] ॥ ੯ ॥ ਪੁਨ ਧਾਇ ਕੀਨਿ ਹੇਲਾ ਕਰਾਲ।ਲਰਿ ਮਰੇ ਮਾਰ ਕਰਿ ਭਟਨ ਜਾਲ[੧੭]। ਕਰਵਾਰ ਨਿਕਾਰਿਯ ਏਕ ਵਾਰ। ਗਿਰ ਨਰਨ ਨਿਕੰਦਤਿ ਵਾਰ ਵਾਰ॥੧੦॥ਨਹਿਂ ਜਮੇ ਪਾਇ ਚਾਲੇ ਪਲਾਇ।ਗਿਰ ਤਰੁਨਿ ਓਟ[੧੮]ਆਪਾ ਬਚਾਇ।ਤਬਿ ਪਿਖਿ ਗੁਲੇਰੀਆ ਨ੍ਰਿਪ

---

[੧]ਇਹ ਜਾਣਕੇ ਕਿ ਮਾਹਰੀ ਬੰਦ ਵਿਚੋਂ ਨਿਕਲ ਗਿਆ ਹੈ। (ਅ) ਸੁਧ ਪਾਠ 'ਜ੍ਵਾਨ' ਜਾਪਦਾ ਹੈ। [੨]ਇਹ ਬਾਕਾਇਦਾ ਫੌਜ ਨਹੀਂ ਹੁੰਦੀ ਗਿਰਾਵਾਂ ਦੇ ਸ਼ਸਤ੍ਰ ਵਾਹ ਸਕਣ ਵਾਲੇ ਲੜਾਕੇ ਜੁੱਧ ਵੇਲੇ ਇਕੱਠੇ ਕਰ ਲੈਂਦੇ ਹੁੰਦੇ ਸਨ ਜਿਵੇਂ ਅਜ ਕਲ ਰੀਜ਼ਰਵ ਸੈਨਾ ਹੁੰਦੀ ਹੈ। [੩]ਹੋਰ ਥਾਂ ਜਾਣ ਨਹੀਂ ਦਿਤੇ। [੪]ਕਹਿੰਦੇ ਹਨ। [੫]ਭੇਰੀਆਂ ਦੇ ਵੱਜਣ ਦਾ ਸ਼ਬਦ। [੬]ਵਹੀਰਾਂ ਦੇ ਅੱਗੇ। [੭]ਬਹੁਤੇ ਪਹਾੜੀਏ ਲੋਕੀਂ। [੮]ਢੁਕ ਕੇ ਮੇਲ ਕੀਤਾ। [੯]ਦੋ ਬਦਲਾਂ ਤੋਂ ਮਾਨੋ ਓਲੇ(ਗੜੇ)ਪੈਂਦੇ ਹਨ। [੧੦]ਮਾਸ। [੧੧]ਝੱਲ ਲਿਆ। [੧੨]ਨਾ ਹਿੱਲਿਆ। [੧੩]ਵਾਰ ਕੀਤੇ। [੧੪]ਸੰਹਾਰ ਲਿਆ। (ਅ) ਸਾਰਾ ਅੰਦਾਜ਼ਾ ਲਾ ਲਿਆ। [੧੫]ਗੁਰੂ ਜੀ ਦੇ ਦਿਖਾਵਣ ਵਾਸਤੇ। [੧੬](ਬੁਧੂ ਸ਼ਾਹ ਨੇ) ਮੈਦਾਨ ਜੰਗ ਵਿਚ ਅੜਕੇ। [੧੭]ਸਾਰੇ। [੧੮]ਬ੍ਰਿੱਛਾਂ ਦੀ ਓਟ ਵਿਚ।

ਗੁਪਾਲ। ਤਿਤ ਗਯੋ ਧਾਇ ਲੇ ਭਟਨਿ ਜਾਲ ॥ ੧੧ ॥ ਗੁਲਕਾਨਿ ਪੁੰਜ ਬਰਖਾ ਸੁ ਕੀਨਿ।ਬਕਿ 'ਮਾਰ ਮਾਰ' ਬਡ ਓਜ ਦੀਨਿ।ਸੁਤ ਚਤੁਰ ਪੀਰ ਕੇ ਬਲਿ ਬਿਸਾਲ। ਹੁਇ ਖਰੇ ਅੱਗ੍ਰ ਪਿਖਿ ਕੈ ਗੁਪਾਲ॥੧੨॥ ਸ਼ਲਖੈਂ ਤੁਫੰਗ ਗੁਲਕਾਨ ਕੇਰਿ। ਗਿਰ ਨਰਨਿ[1] ਮਾਰਿ ਥਿਰ ਹ੍ਵੈ ਦਿਲੇਰ। ਤਿਨ ਸੰਗ ਮੁਰੀਦ ਜਿ ਮੁਸਲਮਾਨ। ਸਭਿ ਕੁਪੇ ਕੀਨਿ ਨੰਗੇ ਕ੍ਰਿਪਾਨ ॥ ੧੩ ॥ ਰਿਸ ਕਰਿ ਗੁਪਾਲ ਊਚੇ ਕਹੰਤਿ।'ਕਿਮ ਭਾਜ ਪਾਇ ਚਾਲੇ ਡਰੰਤਿ? ਅਬਿ ਹਟੌ ਬੀਰ! ਮੈਂ ਹੌਂ ਸਹਾਇ। ਜੋ ਅਰੋ ਅੱਗ੍ਰ ਤਿਨ ਲੇਹਿਂ ਘਾਇ'॥੧੪॥ਬਚ ਸੁਨੇ ਨ੍ਰਿਪਤ ਕੇ ਹਟੇ ਬੀਰ। ਛੋਰਤਿ ਤੁਫੰਗ ਗੁਲਕਾਨ ਤੀਰ।ਬਡ ਹੇਲ ਕੀਨਿ ਪਰਿ ਧੂਮਧਾਮ। ਢੋਲਨਿ ਬਜਾਇ ਡੰਕਤਿ ਦਮਾਮ[2] ॥ ੧੫ ॥ ਮਿਲਿ ਪਰੇ ਪਰਸਪਰ ਘਾਵ ਡਾਲਿ। ਗਿਰ ਪਰੇ ਬੀਰ ਹ੍ਵੈ ਕੈ ਕਰਾਲ। ਰਣ ਜੋਰ ਸਹਯੋ ਨਹਿਂ,ਭੇ ਪਲਾਇ[3]। ਪਿਖਿ ਪੀਰ ਪੁੱਤ੍ਰ ਰਿਸ ਉਰ ਵਧਾਇ ॥੧੬॥ ਸ਼ਮਸ਼ੇਰ ਕਾਢਿ ਸਮ ਸ਼ੇਰ ਹੋਇ।ਸ਼ੱਤ੍ਰੁਨਿ ਮਾਰਿ ਰਨ ਮੈਂ ਖਰੋਇ।ਜਹਿਂ ਨ੍ਰਿਪ ਗੁਪਾਲ ਤਹਿਂ ਤੀਰ ਜਾਇ।ਬਹੁ ਉਛੈਰਿ ਉਛਰਿ ਕਰਿਧੰਤਿ ਘਾਇ॥੧੭॥ਇਤ ਉਤ ਫਿਰੰਤਿ ਗਹਿ ਖੜਗ ਢਾਲ।ਕਰਿ ਪਟੇਬਾਜ ਬਿੱਦਯਾ ਬਿਸਾਲ। ਰਿਪੁ ਮਾਰਿ ਬਚਾਵਤਿ, ਮਾਰ ਤਾਂਹਿ[4] । ਬਹੁ ਗਿਰੀ ਲੋਥ ਰਣ ਖੇਤ ਮਾਂਹਿ ॥੧੮॥ ਗਿਰ ਨਰ ਅਚੰਭ੍ਰਕੌ ਧਾਰਿ ਧਾਰਿ।ਬਹੁ ਉਮਡਿ ਉਮਡਿ ਘੇਰੋ ਸੁ ਡਾਰ।ਨਹਿਂ ਤਊ ਵਾਰ ਕਿਸ ਤੇ ਸੁ ਖਾਇ।ਤਨ ਕੌ ਬਚਾਇ ਰਿਪੁ ਘਾਇ ਘਾਇ[5]॥੧੯॥ਬਹੁ* ਦਿਸ਼ਨਿ ਕੇਰ ਭਟ ਹੇਰਿ ਹੇਰਿ। ਕਹਿਂ 'ਸਾਧ ਸਾਧ' ਪੁਨ 'ਘੇਰ ਘੇਰ[6]'। ਬਹੁ ਮਚਯੋ ਰੌਰ ਗੁਰ ਸੁਨਤਿ ਕਾਨ। ਬੂਝੈਂ 'ਇਤੇਕ ਕਿਨ ਜੰਗ ਠਾਨਿ ?' ॥੨੦॥ ਇਕ ਸੁਭਟ ਭਨਯੋ'ਚਹੁੰ ਪੁੱਤ੍ਰ ਪੀਰ[7]। ਰਿਪੁ ਹਨੇ ਅਨਿਕ, ਬਿਚ ਥਿਰੇ ਧੀਰ।ਤਿਨ ਪਰ ਗੁਲੇਰੀਆ ਧਾਇ ਜਾਇ। ਲਿਯ ਘੇਰ ਬੀਚ ਸਮੁਦਾਇ ਆਇ ॥੨੧॥ ਤਿਨ ਕੀ ਸਹਾਇ ਭੇਜੋ ਬਿਸਾਲ'। ਢਿਗ ਹੁਤੋ ਖਰੋ ਮਾਤੁਲ ਕ੍ਰਿਪਾਲ।ਸੁਨਿ ਭੀਰ ਪਰੀ ਮਨ ਛੋਭ ਧਾਰਿ।ਹਯ ਕੋ ਕੁਦਾਇ ਚਾਲਯੋ ਉਦਾਰ ॥੨੨॥ ਕਰ ਮੈਂ ਕੁਦੰਡ ਐਂਚਯੋ ਕਠੋਰ। ਭੀਖਨ ਖਤੰਗ ਗੁਨ ਬੀਚ[8] ਜੋਰਿ।

---

[1]ਪਹਾੜੀ ਮਨੁੱਖਾਂ ਨੂੰ। [2]ਦਮਾਮਿਆਂ ਤੇ ਚੋਬਾਂ ਵਜਦੀਆਂ ਹਨ। [3]ਦੌੜ ਗਏ। [4]ਸ਼ੱਤ੍ਰੂ ਦੀ ਮਾਰ ਬਚਾ ਕੇ (ਆਪ) ਤਿਨ੍ਹਾਂ ਨੂੰ ਮਾਰਦਾ ਹੈ। [5]ਜ਼ਖਮੀ ਕਰਕੇ ਮਾਰਦਾ ਹੈ। [6]ਕਹਿੰਦੇ ਹਨ 'ਸ਼ਾਬਾਸ਼ ਸ਼ਾਬਾਸ਼' ( ਤੇ ) ਫਿਰ ( ਕਹਿੰਦੇ ਹਨ ) 'ਘਿਰ ਗਏ, ਘਿਰ ਗਏ'। [7]ਪੀਰ ਦੇ ਚਹੁੰ ਪੁੱਤ੍ਰਾਂ ਨੇ। [8]ਚਿੱਲੇ ਵਿਚ। 　　*ਪਾ:-ਗੁਰ।

ਪਹੁੰਚਯੋ ਤੁਰੰਤ ਕਹਿ 'ਮਾਰ ਮਾਰ'। ਲਲਕਾਰ ਸਭਿਨਿ ਹੇਲਾ ਸੁ ਡਾਰਿ ॥ ੨੩ ॥ ਜੋ ਹੁਤੇ ਤੁਰਕ[1] ਲਹਿ ਕਰਿ ਸਹਾਇ। ਸਭਿ ਪਰੇ ਦੌਰ ਕਰਿ ਅਨਿਕ ਘਾਇ। ਤੜਭੜ ਤੁਫੰਗ ਇਕ ਬਾਰਿ ਚਾਲ। ਜੁਟ ਗਏ ਕ੍ਰਿਪਾਨਨ ਓਟ ਢਾਲ ॥ ੨੪ ॥ ਤਬਿ ਪੁੱਤ੍ਰ ਪੀਰ ਕੇ ਦੋਇ ਘੇਰਿ। ਗਨ ਰਿਪੁ ਸੰਭਾਰ ਕਰਿ ਫੇਰਿ ਫੇਰਿ[2]ਪਹੁੰਚਯੋ ਕ੍ਰਿਪਾਲ ਬਾਨਨਿ ਪ੍ਰਹਾਰ। ਘੇਰੋ ਛੁਰਾਇ ਬਾਹਰ ਨਿਕਾਰਿ ॥੨੫ ॥ ਬਹੁ ਰਿਸੇ ਪੀਰ ਕੇ ਪੁੱਤ੍ਰ ਵੇਰ। ਬਾਹੇ ਕ੍ਰਿਪਾਨ ਹੁਇ ਫੇਰ ਨੇਰ[3]। ਰਿਸ ਕਰਿ ਗੁਪਾਲ ਨੇ ਬਾਨ ਛੋਰਿ। ਉਰ[4] ਤਾਤਕਾਲ ਹੀ ਦੀਨਿ ਫੋਰ ॥ ੨੬ ॥ ਜਬਿ ਗਿਰਯੋ ਬੀਰ ਰਨ ਖੇਤ ਮਾਂਹਿ। ਦੁਹਿ ਦਿਸ਼ਨਿ ਸੁਭਟ ਲਖਿ ਲੋਥ ਤਾਂਹਿ। ਉਮਡੇ ਅਨੇਕ ਹਿਤ ਲੇਨਿ ਆਪ। ਕਰ ਧਰੇ ਤੀਰ ਤੋਮਰ ਕਲਾਪ[5] ॥੨੭॥ ਜੁਟ ਗਏ ਬਹੁਰ ਕਾਢੇ ਕ੍ਰਿਪਾਨ। ਤਨ ਕਾਟ ਕਾਠ ਜਿਮ ਗਨ ਤਿਖਾਨ। ਗਿਰ ਗਏ ਲੋਥ ਪੋਥਨ ਬਿਸਾਲ। ਨਹਿ ਤਜੀ ਥਾਇੰ ਭੀ ਅਤਿ ਕਰਾਲ ॥ ੨੮ ॥ ਮਾਤੁਲ ਕ੍ਰਿਪਾਲ ਤਜਿ ਤਜਿ ਖਤੰਗ। ਜਹਿੰ ਥਿਤ ਗੁਪਾਲ ਤਹਿੰ ਅੰਗਭੰਗ। ਗਨ ਗੇਰਿ ਗੇਰਿ ਦੀਨੇ ਉਥੱਲ[6]। ਇਤਉਤ ਤਕਾਇ ਭਈ ਹੱਲ ਚੱਲ॥੨੯॥ ਨਹਿੰ ਥਿਰਨ ਦੇਤਿ ਇਕ ਬਲ ਸੁਭੱਟ। ਹਯ ਕੌ ਚਲਾਇ ਕੇਤਿਕ ਦਬੱਟ[7]। ਤਬਿ ਤੁਰਕ ਸਕਲ ਨਿਜ ਬਲ ਸੰਭਾਰਿ। ਗੁਲਕਾਨ ਬ੍ਰਿੰਦ ਸਾਇਕ[8] ਪ੍ਰਹਾਰ ॥੩੦॥ ਗਿਰਪਤਿ ਗੁਪਾਲ ਕੇ ਨਿਕਟ ਬੀਰ। ਹਲ ਪਰੇ ਚਾਲ ਨਹਿੰ ਧਰਤਿ ਧੀਰ। ਡੀਠਨ ਬਚਾਇ ਇਤ ਉਤ ਪਲਾਇ। ਕੋ ਤਰੁਨਿ ਓਟ[9]ਹੁਇ ਨਿਜ ਬਚਾਇ ॥ ੩੧ ॥ ਇਮ ਪਰੀ ਲੋਹ ਕੀ ਮਾਰ ਭੂਰ। ਬਿਨ ਲਾਜ ਤਯਾਗਿ ਰਣਖੇਤ ਸੂਰ। ਪਿਖਿ ਕੈ ਕ੍ਰਿਪਾਲ ਕੇ ਖਰ ਖਤੰਗ। ਗਿਰਪਤਿ ਗੁਪਾਲ ਰਿਸ ਰੰਗ ਸੰਗ ॥ ੩੨ ॥ ਸਹਿ ਸਕਯੋ ਨ, ਹਯ ਕੋ ਚਪਲ ਕੀਨਿ। ਹੁਇ ਅੱਗ੍ਰ ਬਾਨ ਕੋ ਤਯਾਗ ਦੀਨ। ਖਰ ਹੁਤੋ[10] ਸੁ ਮਾਤੁਲ ਓਰ ਆਇ। ਖੁਭ ਗਯੋ ਜ਼ੀਨ ਮਹਿੰ ਬੇਗ ਪਾਇ ॥ ੩੩ ॥ ਦਿਖ ਕੈ ਕ੍ਰਿਪਾਲ ਊਚੇ ਅਲਾਇ। 'ਤੈਂ ਨਿਜ ਪ੍ਰਹਾਰ ਲੀਨੋ ਚਲਾਇ। ਅਬਿ ਦੇਹੁ ਵਾਰ ਮੇਰੋ ਖਰੋਇ। ਨਹਿੰ ਆਨ ਥਾਨ ਨਿਜ ਜਾਨ ਜੋਇ[11] ॥ ੩੪॥ ਸਹਿ

---

[1]ਭਾਵ ਮੁਰੀਦ ਬੁੱਧੂਸ਼ਾਹ ਦੇ। [2]ਫਿਰ ਫਿਰਕੇ ਸਾਰੇ ਵੈਰੀਆਂ ਤੋਂ ਸੰਭਾਲਦੇ ਹਨ (ਆਪਣੇ ਸਰੀਰ ਨੂੰ)। [3]ਨੇੜੇ ਹੋਕੇ। [4]ਛਾਤੀ। [5]ਸਮੂਹ। [6]ਉਲਟਾ ਕੇ ਡੇਗੇ। [7]ਦਬਾਏ। [8]ਬਾਨ। [9]ਬ੍ਰਿਛਾਂ ਦੇ ਓਲ੍ਹੇ। [10](ਉਹ ਤੀਰ) ਤਿੱਖਾ ਸੀ। [11]ਭਾਵ ਹੋਰਥੇ ਹੁਣ ਨਾ ਜਾਹੁ।

ਲੋਹੁ ਵਾਰ ਨਹਿੰ ਬਚਹਿੰ ਪ੍ਰਾਨ। ਕੈਧੋਂ ਸੁ ਹਾਨ ਹ੍ਵੈ ਹੈ ਕਿਕਾਨ[1]"। ਇਹ ਸੁਨਤਿ ਸੈਲਪਤਿ ਹਯ ਚਲਾਇ।ਕਰਿ ਚਪਲ ਅਧਿਕ ਜਿਮ ਹ੍ਵੈ ਬਚਾਇ। ੩੫॥ਤਬਿ ਛੁਟਿ ਕ੍ਰਿਪਾਲ ਤੇ ਬਾਨ ਚਾਲ।ਤੀਖਨ ਸਮਾਨ ਪੰਨਗ ਬਿਸਾਲ। ਉਛਰੰਤਿ ਤੁਰੰਗ ਕੇ ਕਰਨ ਮੂਲ[2]। ਲਗਿ ਭਯੋ ਪਾਰ ਗਿਰ ਪਰਯੋ ਝੂਲਿ। ੩੬॥ਤਜਿ ਕਰਿ ਤੁਰੰਗ ਪੀਛੇ ਸਿਧਾਇ।ਨਿਜ ਸੈਨ ਪ੍ਰਵੇਸ਼ਯੋ ਤਨ ਬਚਾਇ। ਪੁਨ ਸਨੇ ਸਨੇ ਪਸ਼ਚਾਤ ਜਾਤਿ। ਟਿਕ ਰਹਯੋ ਜੁੱਧਿ, ਥਿਰ ਕਰਹਿ ਘਾਤਿ ॥੩੭ ॥ ਦੋਹਰਾ ॥ ਹੌਰੇ ਕਰਿ ਗਿਰਪਤਿਨ ਭਟ ਥਿਰ ਕਰਿ ਨਿਜ ਨਿਜ ਥਾਇ। ਬੁੱਧੂਸ਼ਾਹ ਸਪੂਤ ਕੀ ਲੋਥ ਓਜ ਕਰਿ ਲਸਾਇ ॥ ੩੮ ॥ ਇਮ ਸਹਾਇਤਾ ਕਰਿ ਭਲੇ ਧੀਰਜ ਸਹਿਤ ਟਿਕਾਇ। 'ਤਜਹੁ ਤੁਫੰਗਨ ਕੋ' ਕਹਯੋ 'ਗੁਲਕਾਂ ਗਨ ਬਰਖਾਇ' ॥ ੩੯ ॥ ਧੀਰ ਦਈ ਕਹਿ ਪੀਰ ਕੌ ਮ੍ਰਿਦੁਲ ਬਾਕ ਤੇ ਬੀਰ[3]। ਚਲਯੋ ਚਹਿਤਿ ਚਿਤ ਚੌਂਪ ਤੇ ਭਗਨੀ ਸੁਤ ਕੇ ਤੀਰ[4] ॥੪੦॥ ਹਤਯੋ ਤੁਰੰਗਮ ਸ਼ੱਤ੍ਰ ਕੋ, ਕਰਯੋ ਸੁ ਬਚ ਗੋਪਾਲ[5]। ਵਾਹਿਨ ਅਪਰ ਮੰਗਾਇ ਕੈ ਭਯੋ ਅਰੂਢਿ ਭੁਵਾਲ[6] ॥ ੪੧ ॥ ਕਲਗ਼ੀਧਰ ਕੇ ਨਿਕਟ ਸਭਿ ਕਰਯੋ ਬ੍ਰਿਤੰਤ ਬਖਾਨ।"ਸਾਧ ਸਾਧ ਬੁੱਧੂ ਸੁਭਟ ਜਿਨ ਰਾਖੀ ਨਿਜ ਆਨ[7]" ॥੪੨॥ ਨ੍ਰਿਪ ਚੰਦੇਲ ਹੰਡੂਰੀਆ ਲੇ ਕਰਿ ਦਲ ਸਮੁਦਾਇ। ਚਹੈਂ ਗੁਰੂ ਦਿਸ਼ਿ ਜੰਗ ਕੋ ਤੀਰ ਤੁਫੰਗ ਚਲਾਇ॥੪੩॥ਪੰਚਹੁੰ ਭ੍ਰਾਤਾ ਅਰ ਰਹੇ ਦੋਤਿ ਚਮੂੰਕੇ ਜ਼ੋਰ।ਦੀਹ ਦਮਾਮੇ ਡੰਕ ਦੈ'ਮਾਰ ਮਾਰ'ਕਰਿ ਸ਼ੋਰ॥੪੪॥ ਖਰੇ ਬਿਲੋਕਤਿ ਸਤਿਗੁਰੂ ਦਲ ਦੋਇਨ ਕੇ ਬੀਰ। ਕਰਿ ਪੁਰਸ਼ਾਰਥ ਕੋ ਹਤਹਿੰ ਗਨ ਗੁਲਕਾਂ ਅਰੁ ਤੀਰ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਖਟ ਬਿੰਸਤੀ ਅੰਸੂ ॥ ੨੬ ॥

## ੨੭. [ਕ੍ਰਿਪਾਲ ਮਹੰਤ ਨੇ ਹਯਾਤ ਖਾਂ ਨੂੰ ਮਾਰਨਾ]।

ਦੋਹਰਾ॥ ਭੀਖਮ ਖ਼ਾਨ, ਹਯਾਤਖਾਂ ਤ੍ਰਿਤੀ ਨਿਜਾਬਤ ਖਾਨ।ਫਤੇਸ਼ਾਹ ਇਨ ਕੇ ਨਿਕਟ ਦੂਤ ਪਠਯੋ ਮਤਿਵਾਨ ॥ ੧ ॥ ਪਾਧੜੀ ਛੰਦ ॥ ਤਤਕਾਲ ਅਯੋ ਤਿਨ ਬਾਤ ਕਹੀ। 'ਤਨ ਕਯੋਂ ਰਨ ਖੇਤਹਿੰ ਦੇਤਿ ਨਹੀਂ[8]। ਕਿਸ ਕਾਰਨ ਆਪ ਬਚਾਵਤਿ ਹੋ? ਗੁਲਕਾਂ ਸਰ ਕਯੋਂ ਨ ਚਲਾਵਤਿ ਹੋ?॥ ੨॥—ਗੁਰ

---

[1]ਯਾ ਘੋੜਾ ਮਰੇਗਾ। [2]ਕੰਨ ਦੇ ਮੁੱਢ ਕੋਲ। [3]ਸੂਰਮੇ (ਕ੍ਰਿਪਾਲ ਜੀ ਨੇ)। [4]ਭਾਵ ਗੁਰੂ ਜੀ ਪਾਸ। [5](ਪਰ) ਗੋਪਾਲ ਰਾਜੇ ਨੇ ਆਪਣਾ ਬਚਾ ਕਰ ਲਿਆ। [6]ਰਾਜਾ। [7]ਪ੍ਰਤੱਗਯਾ, ਅਣਖ, ਇੱਜ਼ਤ। [8]ਭਾਵ ਤਨਦਿਹੀ ਦੇ ਨਾਲ ਲੜਾਈ ਕਿਉਂ ਨਹੀਂ ਕਰਦੇ।

ਤੀਰ ਗਵਾਰ-ਬਖਾਨਤਿ ਹੈਂ[1]। ਹੱਥਯਾਰਨਿ ਭੇਵ ਨ ਜਾਨਤਿ ਹੈਂ-। ਕਰਿ ਹੇਲ ਮਿਲੇ ਦਲ ਕਯੋਂ ਨ ਅਬੈ[2]। ਲੂਟ ਮਾਫ ਕਰੀ, ਧਨ ਲੇਹੁ ਸਬੈ'॥੩॥ ਸੁਨਿ ਭੀਖਨਖਾਨ ਬਖਾਨਿ ਕਰ੍ਯੋ। 'ਕੁਛ ਦੇਰਿ ਨਹੀਂ ਲਖਿ ਜੰਗ ਪਰ੍ਯੋ[3]। ਦਸ ਬੀਸਕਿ ਬੀਰ ਅਹੈਂ ਇਨ ਮੈਂ। ਕਰਿ ਘਾਤ ਅਬੈ ਤਿਨ ਕੋ ਰਣ ਮੈਂ॥੪॥ ਕਰਿ ਹੇਲ ਫਤੇ, ਨਹਿਂ ਚਿੰਤ-ਕਰੋ[4]।ਰਣ ਕੇ ਹੁਇੰ* ਦਾਵ ਅਨੇਕ ਤਰੇ[5]'। ਇਮ ਭਾਖਤਿ, ਖਾਨ ਬਟੋਰ ਲਿਏ। 'ਇਕ ਹੇਲ ਕਰੋ ਸਭਿ ਜ਼ੋਰ ਦਿਏ' ॥੫॥ ਸੁਨਿ ਖਾਨ ਹਯਾਤ ਰਿਸ੍ਯੋ ਤਬਿਹੂੰ।ਜੁਤਿ ਭੀਖਨ ਖਾਨ ਪਿਖੇ ਸਭਿਹੂੰ। ਕਰਿ ਤੇਜ਼ ਤੁਰੰਗ ਧਵਾਇ ਪਰ੍ਯੋ। ਹਤਿ ਬਾਨਨ ਕੌ ਦਲ ਸੰਗ ਅਰ੍ਯੋ॥੬॥ ਪਸ਼ਚਾਤ ਪਠਾਨ ਸਮੂਹਨ ਹੈਂ। 'ਹਤਿ ਤੀਰ ਤੁਫੰਗਨ ਮਾਰਿ' ਕਹੈਂ।ਇਤ ਤੇ ਉਤ ਧਾਇ ਪ੍ਰਹਾਰਤਿ ਹੈਂ। ਪਿਖਿ ਅੱਗ੍ਰ ਵਧ੍ਯੋ ਤਿਸ ਮਾਰਤਿ ਹੈਂ ॥੭॥ ਬਡ ਦੁੰਦਭਿ ਬਾਜਤਿ, ਜੰਗ ਮਚ੍ਯੋ। ਛਿਤ ਧੂਰਤ ਸੂਰਨ ਸ਼੍ਰੋਨ ਰਚ੍ਯੋ[6]।ਮੁਖ 'ਮਾਰਹਿ ਮਾਰ' ਉਚਾਰਤਿ ਹੈਂ। ਬਰਖਾ ਗੁਲਕਾਨਿ ਸੁ ਡਾਰਤਿ ਹੈਂ ॥ ੮ ॥ ਹੰਡਿਯਾ ਸਮ ਸੀਸ ਫੁਟੇ ਸੁ ਗਿਰੇ।ਕਰਛੀ ਜਨੁ ਹਾਥ ਕਟੈਤਿ ਪਰੇ[7]।ਸਿਪਰੈਂ ਜਨੁ ਪਾਤਰ[8] ਤਾਂਹਿ ਧਰੀ। ਮਿਝ ਆਮਿਖ ਸ਼੍ਰੋਨ ਅਹਾਰ ਕਰੀ॥੯॥ ਗਨ ਜੋਗਨਿ ਪ੍ਰੇਤ ਡਕਾਰਤਿ ਹੈਂ। ਬਹੁ ਸੁਭਟਨਿ ਪਿੰਜਰ ਡਾਰਤਿ ਹੈਂ[9]। ਬਹੁ ਗੀਦਰ ਆਨਿ ਪੁਕਾਰ ਕਰੈਂ।ਗ੍ਰਿਧ ਕੰਕ[10] ਭਖੈਂ ਪਲ[11] ਮੋਦ ਭਰੈਂ॥੧੦॥ਕਿਤ ਘਾਇਲ ਹ੍ਵੈ ਜਲ ਜਾਚਤਿ ਹੈਂ। ਇਕ ਲੋਟਤਿ ਸ਼੍ਰੋਨਤਿ ਰਾਚਤਿ ਹੈਂ। ਬਹੁ ਖਾਨ ਮਰੇ ਗੁਲਕਾਨ ਲਗੇ।ਤਰਵਾਰਨ ਸੋਂ ਜੁਟ ਬੀਰ ਜਗੇ॥੧੧॥ਤਬਿ ਖਾਨ ਹਯਾਤ ਹਨੈ ਸਰ ਕੋ।ਗੁਰ ਕੇ ਦਲ ਕੌ ਬਹੁ ਦੈ ਡਰ ਕੋ।ਨਿਜ ਅੰਗ ਬਚਾਇ ਪ੍ਰਹਾਰਤਿ ਹੈ। ਹਯ ਤੇਜ ਕਰੇ ਲਲਕਾਰਤਿ ਹੈ॥੧੨॥ਦਲ ਮੈਂ ਬਲ ਦੀਹ ਦਿਖਾਰਤਿ ਹੈ। ਜਿਸ ਤੀਰ ਹਨੈ ਤਿਸ ਮਾਰਤਿ ਹੈ। ਗੁਰ ਪਾਸ ਮਹੰਤ ਕ੍ਰਿਪਾਲ ਖਰ੍ਯੋ। ਅਵਿਲੋਕਤਿ ਕੋਪ ਬਿਸਾਲ ਭਰ੍ਯੋ:-॥ ੧੩ ॥ 'ਬਲ ਤੇਜ ਤੁਰੰਗਮ ਜੋਰ ਕਰੇ[12]। ਹਮਰੇ ਦਲ ਕੋ ਬਹੁ ਤ੍ਰਾਸ ਧਰੇ। ਪ੍ਰਭੁ ਜੀ ! ਨਿਜ

[1]ਕਹਿੰਦੇ ਸਾਓ ਕਿ ਗੁਰੂ ਪਾਸ ਤਾਂ ਗਵਾਰ ਹਨ। [2]ਭਾਵ ਹੁਣ ਹੱਲਾ ਕਿਉਂ ਨਹੀਂ ਕਰਦੇ। [3]ਜੰਗ ਪਿਆ ਹੀ ਵੇਖੋ। [4]ਹਲਾ ਕਰਕੇ ਫਤਹ ਕਰਾਂਗੇ ਚਿੰਤਾ ਨਾ ਕਰੋ। [5]ਅਨੇਕ ਤਰ੍ਹਾਂ ਦੇ। [6]ਧਰਤੀ ਦੀ ਧੂੜ ਵਿੱਚ ਸੂਰਮਿਆਂ ਦਾ ਲਹੂ ਰਚਿਆ। (ਅ) ਧਰਤੀ ਹੋ ਗਈ ਲੋਹੇ ਦੇ ਜੰਗਾਰ ਦੇ ਰੰਗ ਦੀ ਜਦ ਸੂਰਮਿਆਂ ਦਾ ਲਹੂ ਰਚਿਆ ਉਸ ਵਿਚ। [ਸੰਸ:, ਧੂਰਤ=ਲੋਹੇ ਦਾ ਜੰਗਾਰ]। [7]ਹੱਥ ਕੱਟੇ ਜਾਕੇ ਡਿੱਗੇ ਪਏ ਕੜਛੀ ਤੁੱਲ ਹਨ। [8]ਪੱਤਲਾਂ। [9]ਸੁੱਟਦੀਆਂ ਹਨ। [10]ਗਿਰਝਾਂ ਤੇ ਚਿੱਟੀਆਂ ਇੱਲਾਂ। [11]ਮਾਸ। [12]ਭਾਵ ਹਯਾਤ ਖਾਂ ਜੋਰ ਕਰਦਾ ਹੈ। *ਪਾ:-ਦੁਇ।

ਆਇਸੁ ਦੇਹੁ ਅਬੈ।ਇਸ ਸੰਗ ਲਰੋਂ, ਨ ਟਰੋਂ ਸੁ ਕਬੈ॥੧੪॥ ਭਟ ਬ੍ਰਿੰਦਨਿ ਕੋ ਰਨ ਮਾਰਤਿ ਹੈ। ਨਿਜ ਅੰਗ ਬਚਾਇ ਪ੍ਰਹਾਰਤਿ ਹੈ। ਹਤਿ ਪੂਰਬ ਮੈਂ ਰਿਪੁ ਪ੍ਰਾਨਨ ਕੋ। ਪੁਨ ਆਨਿ ਬਿਲੋਕਹੁ ਆਨਨ ਕੌ[1]'॥੧੫॥ ਕਲਗ਼ੀਧਰ ਯੌਂ ਮੁਸਕਾਇ ਕਹ੍ਯੋ। 'ਤੁਮ ਬਾਕਨਿ ਕੇਰ ਪ੍ਰਤਾਪ ਲਹ੍ਯੋ। ਬਰ ਦੇਹਿ, ਫਤੇ ਗੁਰ ਪਾਵਹਿੰਗੇ। ਰਿਪੁ ਬ੍ਰਿੰਦ ਖਪਾਇਵ ਹਾਵਹਿੰਗੇ[2] ॥ ੧੬ ॥ ਇਹ ਸੰਤਨ ਕੀ ਨਿਤ ਰੀਤਿ ਅਹੈ। ਹੁਇ ਹਾਰ ਬਿਜੈ, ਬਰ ਸ੍ਰਾਪ ਕਹੈਂ[3]'। ਸੁਨਿ ਫੇਰ ਕ੍ਰਿਪਾਲ ਬਖਾਨਤਿ ਹੈ। ਰਸ ਬੀਰ ਵਧ੍ਯੋ ਰਿਸ ਠਾਨਤਿ ਹੈ ॥ ੧੭ ॥ 'ਪ੍ਰਭੁ ਜੀ!ਰਨ ਮਹਿ ਤੁਮ ਸੰਗ ਖਰ੍ਯੋ[4]।ਪਿਖਿ ਲੂਣਹਰਾਮ ਪਠਾਨ ਅਰ੍ਯੋ। ਨਹਿ ਜਾਇ ਸਹ੍ਯੋ ਰਿਪੁ ਕੇ ਬਲ ਕੋ। ਕਰਿ ਘਾਤ ਡਰਾਵਤਿ ਹੈ ਦਲ ਕੋ' ॥੧੮॥ ਕਲਗ਼ੀਧਰ ਯੌਂ ਜਬਿ ਬੈਨ ਸੁਨੇ।ਉਰ ਹੋਇ ਪ੍ਰਸੰਨ ਬਿਸਾਲ ਭਨੇ। 'ਹੱਥਯਾਰ ਕਹਾਂ ਜੁ ਪ੍ਰਹਾਰਹੁਗੇ? ਜਿਸ ਕੇ ਬਲ ਤੇ ਅਰਿ ਮਾਰਹੁਗੇ॥੧੯॥ ਤਰਵਾਰ ਤੁਫੰਗ ਨ ਤੋਮਰ ਹੈ। ਧਨੁਬਾਨ[5] ਮਹਾਨ ਨਹੀਂ ਕਰ ਹੈਂ[6]। ਨਹਿ ਢਾਰ ਬਚਾਵਨ ਅੰਗਨਿ ਕੋ। ਕਿਮ ਜੰਗ ਚਹੈਂ ਅਰ ਭੰਗਨਿ ਕੋ ॥ ੨੦ ॥ ਸੁਨਿ ਸੰਤ ਕ੍ਰਿਪਾਲ ਕ੍ਰਿਪਾਲ ਲਹ੍ਯੋ[7]।ਢਿਗ ਮਾਤੁਲ ਬੀਰ ਕ੍ਰਿਪਾਲ ਚਹ੍ਯੋ[8]। 'ਕੁਤਕਾ[9] ਇਹ ਕਾਂਧੇ ਮੋਹਿ ਕਹ੍ਯੋ[10]? ਮਮ ਆਯੁਧ ਦੀਰਘ ਹਾਥ ਗਹ੍ਯੋ ॥ ੨੧ ॥ ਇਕ ਸੰਗ ਹਯਾਤ ਪ੍ਰਹਾਰ ਕਰੌਂ। ਤੁਮਰੋ ਬਲ ਪਾਇ ਰਤੀ ਨ ਡਰੌਂ।ਜਹਿ ਲੌਂ ਚਲਿ ਜਾਇ ਨ ਛੋਰਹੁੰਗੋ। ਇਕ ਵਾਰ ਕਰੌਂ ਸਿਰ ਫੋਰਹੁੰਗੋ' ॥੨੨॥ ਸੁਨਿ ਮਾਤੁਲ ਧੀਰ ਕ੍ਰਿਪਾਲ ਕਹੇ। 'ਤਪ ਤੇਜ ਬਿਸਾਲ ਕ੍ਰਿਪਾਲ[11] ਅਹੈ। ਕਹਿ ਦੇਹੁ ਕ੍ਰਿਪਾਲ[12]! ਸੁ ਆਇਸੁ ਕੌ। ਰਣ ਸਾਥ ਪਠਾਨ ਪਿਖੋ ਇਸ ਕੌ[13]'॥੨੩॥ਮੁਸਕਾਇ ਪ੍ਰਭੂ ਤਬਿ ਬਾਕ ਕਹ੍ਯੋ।'ਹਤਿ ਖਾਨ ਹਯਾਤ ਰਿਦੇ ਜੁ ਚਹ੍ਯੋ। ਬਿਦਤੀ ਜਗ ਮੈਂ ਜਿਮ ਭੀਮ ਗਦਾ। ਕੁਤਕਾ[14] ਤਿਮ ਜਾਨਹਿ ਲੋਕ ਸਦਾ' ॥੨੪॥ ਗੁਰ ਕੇ ਸੁਨਿ ਬਾਕ ਅਨੰਦ ਭਯੋ। ਬਲ ਸਾਥ

---

[1]ਆਪਦੇ (ਕਵਲ) ਮੁਖ ਨੂੰ। [2]ਨਾਸ਼ ਕਰਕੇ ਖਪਾ ਦਿਆਂਗੇ। [3]ਸੰਤਾਂ ਦਾ ਕੰਮ ਜਿੱਤ ਕਿ ਹਾਰ ਲਈ ਵਰ ਯਾ ਸ੍ਰਾਪ ਦੇਣਾ ਹੀ ਹੈ। ਭਾਵ ਲੜਨਾ ਤੁਸਾਂ ਦਾ ਕੰਮ ਨਹੀਂ। [4]ਖੜਾ ਹਾਂ। [5]ਧਨੁਖ ਤੇ ਬਾਣ। [6]ਹੱਥ ਵਿੱਚ ਨਹੀਂ ਹੈ। [7]ਕ੍ਰਿਪਾਲ ਸੰਤ ਨੇ ਸੁਣਕੇ ਕ੍ਰਿਪਾਲੂ (ਗੁਰੂ ਜੀ ਨੂੰ) ਦੇਖਿਆ। [8]ਪਾਸ ਖੜੇ ਮਾਮਾ ਕ੍ਰਿਪਾਲ ਜੀ ਵਲ ਦੇਖਿਆ। [9]ਲਮਾਣ ਵਿੱਚ ਛੋਟਾ ਪਰ ਮੁਟਾਈ ਵਿੱਚ ਮੋਟਾ ਡੰਡਾ। [10]ਕਾਹਦੇ ਵਾਸਤੇ ਹੈ। [11]ਕ੍ਰਿਪਾਲ ਸੰਤ ਦਾ। [12]ਹੇ ਗੁਰੂ ਜੀ। [13]ਪਠਾਣ ਨਾਲ ਇਸ ਦਾ ਜੰਗ ਦੇਖੋ (ਹੇ ਗੁਰੂ ਜੀ)। [14](ਤੇਰਾ) ਡੰਡਾ।

ਸੁ ਹਾਥ ਸੰਭਾਰਿ ਲਯੋ। ਜਿਹੰ ਦੀਰਘ ਦੇਹ ਸੁ ਪੇਟ ਮਹਾਂ। ਭੁਜ ਲੰਬ[1] ਦੋਊ ਬਡ ਓਜ ਲਹਾ ॥੨੫॥ ਜਟ ਜੂਟ ਜੁਟਯੋ[2] ਜਿਹ ਸੀਸ ਧਰੇ। ਸਭਿ ਅੰਗਨ ਬੀਚ ਬਿਭੂਤਿ ਧਰੇ। ਨਿਜ ਤੇਜ ਤੁਰੰਗ ਧਵਾਇ ਚਲ੍ਯੋ। ਦਲ ਖਾਨਨ ਕੋ ਤਤਕਾਲ ਦਲ੍ਯੋ ॥੨੬॥ ਤਨ ਭੈਰਵ ਭੇਖ ਸੁਪੇਦ ਕਰ੍ਯੋ[3]। ਦ੍ਰਿਗ ਆਨਨ ਲਾਲ ਸੁ ਕੋਪ ਭਰ੍ਯੋ।ਡਰਪਾਇ ਪਠਾਨਨ ਅੱਗ੍ਰ ਭਯੋ[4]। ਤਤਕਾਲ ਹਯਾਤ ਬੰਗਾਰ ਲਯੋ ॥ ੨੭ ॥ 'ਕਿਤ ਜਾਤਿ ਭਜ੍ਯੋ ਇਤ ਹੋਹੁ ਖਰ੍ਯੋ। ਮਮ ਸਾਥ ਕ੍ਰਿਪਾਨ ਨਿਕਾਰ ਲਰ੍ਯੋ। ਹਮਰੇ ਬਹੁ ਬੀਰ ਹਤੇ ਰਨ ਮੈਂ। ਅਬਿ ਸਨਮੁਖ ਧੀਰ ਧਰੋ ਮਨ ਮੈਂ'॥੨੮॥ਸੁਨਿ ਖਾਨ ਮੁਰ੍ਯੋ ਲਲਕਾਰਤਿ ਹੀ। ਜਿਮ ਨਾਗ ਕਿ ਪੂੰਛਹਿ ਦਾਬਤਿ ਹੀ[5]। ਹੁਇ ਸੰਮੁਖ ਦੋਨਹੁ ਬੀਰ ਖਰੇ।ਤਰਵਾਰ ਨਿਕਾ-ਰਿਯ ਕੋਪ ਭਰੇ ॥੨੯॥ ਕੁਤਕਾ ਬਡ ਮੋਟ ਸੰਭਾਰਿ ਤਬੈ। ਦਲ ਦੋਇਨ ਕੇ ਭਟ ਦੇਖਿ ਸਬੈ। ਲਖਿ ਸਾਧ ਬਿਭੂਤਿ ਜਟਾਉ ਧਰੇ। ਗਿਰਨਾਥ, ਪਠਾਨ, ਦਿਸੰਤਿ[6]ਖਰੇ॥੩੦॥-ਇਹ ਜੁੱਧ ਭਲੋ ਹਠਸਾਧਕਿਯੋ।ਹਿਤ ਮਾਰਨ ਕੇ ਕੁਤ-ਕਾ ਸੁ ਲਿਯੋ-।ਤਜਿਕੈ ਰਨ ਦੇਖਨਿਦੋਇਨਕੋ[7]।ਇਮਪੂਰਬ ਕੀਨਸਿ ਕੋਇ ਨ ਕੋ[8]॥੩੧॥ਕਰਿ ਤੇਜ ਤੁਰੰਗ ਪਠਾਨ ਅਯੋ। ਤਰਵਾਰ ਨਿਕਾਰਿ'ਉਭਾਰਿ ਲਯੋ।ਉਰ ਧੀਰਜ ਸੰਮੁਖ ਸਾਧ ਖਰ੍ਯੋ। ਕੁਤਕਾ ਗਹਿ ਨੈਕ ਨ ਹੀਯ ਡਰ੍ਯੋ ॥੩੨॥ਤਬਿ ਖਾਨਹਯਾਤ ਸਮੀਪ ਢੁਕ੍ਯੋ।ਕਰਵਾਰ ਧਰੇ ਕਰ ਵਾਰ ਰੁਕ੍ਯੋ[9]। ਕੁਤਕਾ ਕਰਿ ਅੱਗ੍ਰ ਬਚਾਇ ਭਲੇ।ਅਸਿ[10]ਟੂਟ ਤਬੈਗਿਰਿਗਾ ਸੁ ਤਲੇ॥੩੩॥ ਭਭਕ੍ਯੋ ਸਮ ਕੇਹਰਿ ਸਾਧ ਤਬੈ। ਦਲ ਦੋਇ ਬਿਲੋਕਤਿ ਬੀਰ ਸਬੈ। ਕੁਤਕਾ ਬਲ ਸਾਥ ਸੰਭਾਰਿ ਲਯੋ।ਸਿਰ ਖਾਨ ਹਯਾਤ ਕੇ ਝਾਰ ਦਯੋ ॥੩੪॥ ਪਗ ਕੋ[11] ਬਲ ਪਾਇ ਰਕਾਬਨ ਪੈ। ਉਛਰ੍ਯੋ ਕੁਛ ਊਚਹਿ ਆਸਨ ਪੈ। ਸਗਰੇ ਤਨ ਓਜ ਲਗਾਇ ਬਡੋ। ਕੁਤਕਾ ਜੁਗ ਹਾਥਨ ਸਾਥ ਛਡੋ[12] ॥੩੫॥ ਇਸ ਭਾਂਤਿ ਲਗ੍ਯੋ ਸਿਰ ਫੋਰ ਦਯੋ।ਨਿਕਸੀ ਮਿਝ ਸੋਤ ਸੁ ਮ੍ਰਿੱਤੁ ਭਯੋ।ਬਹੁ ਖੰਡ ਕਰੇ ਜਿਹ ਸੀਸਹਿ ਕੇ। ਸਭਿ ਦੇਖਤਿ ਹੈਂ ਗਿਰ ਈਸ਼ਹਿ ਕੇ[13]॥੩੬॥ ਗੁਰ ਸ੍ਰੀ ਮੁਖ ਤੇ ਉਪਮਾ ਸੁ ਭਨੀ। ਦਧਿ ਕੀ ਮਟਕੀ ਜਨੁ ਸ਼ਯਾਮ ਹਨੀ।

[1]ਲੰਮੀਆਂ। [2]ਜਟਾਵਾਂ ਦਾ ਜੂੜਾ ਵੱਟਿਆ ਹੋਇਆ। [3]ਭਯਾਨਕ ਭੇਖ ਚਿੱਟਾ (ਸਵਾਹ ਨਾਲ) ਕੀਤਾ ਹੋਇਆ ਸੀ। [4]ਡਰਾਕੇ ਪਠਾਣਾਂ ਨੂੰ ਅੱਗੇ ਹੋਇਆ। [5]ਜਿਵੇਂ ਪੂਛ ਦੇ ਦੱਬਿਆਂ ਨਾਗ ਮੁੜਦਾ ਹੈ। [6]ਦੇਖਦੇ ਹਨ। [7]ਸਾਰੇ ਜੰਗ ਛੋੜਕੇ ਇਨ੍ਹਾਂ ਦੁਹਾਂ ਦਾ ਜੁੱਧ ਦੇਖਣ ਲੱਗੇ। [8]ਕਿਸੇ ਨੇ ਪਹਿਲੇ ਕਦੇ ਐਉਂ (ਜੁੱਧ) ਨਹੀਂ ਕੀਤਾ। [9]ਤਲਵਾਰ ਫੜਕੇ ਵਾਰ ਕਰਕੇ ਫੇਰ ਰੁਕਿਆ (ਕਿਉਂਕਿ ਅਗੋਂ ਸਾਧੂ ਨੇ)। [10]ਤਲਵਾਰ। [11]ਪੈਰਾਂ ਦਾ। [12]ਮਾਰਿਆ। [13]ਪਹਾੜਾਂ ਦੇ ਰਾਜੇ।

ਜਿਮ ਭੀਮ ਗਦਾ ਗਹਿ ਹਾਥਨ: ਮੈਂ।ਦੁਰਜੋਧਨ ਕੇ ਹਨੀ ਪਾਟਨ ਮੈਂ[1]॥੩੭॥

ਭੁਜੰਗ ਛੰਦ ॥ ਬਚਿਤ੍ਰ ਨਾਟਕ:– ਕ੍ਰਿਪਾਲ ਕੋਪੀਅੰ ਕੁੱਤਕੋ ਸੰਭਾਰੀ ।
ਹਠੀ ਖਾਨ ਹਯਾਤ ਕੇ ਸੀਸ ਝਾਰੀ ॥ [2]ਉਠੀ ਛਿੱਛ ਇੱਛੰ ਕਢਾ ਮੇਝ ਜੋਰੰ ।
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ[2] ॥

ਪਾਧੜੀ ਛੰਦ। [3]ਉਥਲਯੋ ਤਜਿ ਆਸਨ ਜ਼ੀਨ ਜਬੈ। ਗਿਰ ਭੂਮ ਪਰਯੋ ਕਰਿ ਸ਼ੀਘ੍ਰ ਤਬੈ। ਛੁਟਿ ਭਾਜ ਤੁਰੰਗਮ ਦੂਰ ਗਯੋ।ਇਕ ਖਾਨ ਕਿਕਾਨ ਦਬਾਇ ਲਯੋ॥੩੮॥ ਲਰ ਊਧਮ ਦੀਰਘ ਹੋਤਿ ਭਯੋ। ਹਤਿ ਕੈ ਅਸਵਾਰ ਦੁਲਾਤ ਦਯੋ[3]। ਇਮ ਕੌਤਕ ਦੇਖਤਿ ਬੀਰ ਖਰੇ। ਦੁਹੂੰ ਓਰਨ ਅਦਭੁਤ ਰੰਗ ਧਰੇ ॥੩੯॥ਤਬਿ ਕੇਤਿਕ ਖਾਨ ਧਵਾਇ ਅਏ। ਦਿਸ਼ ਚਾਰ ਮਹੀਤਹਿ ਘੇਰ ਲਏ। ਤਬਿ ਕ੍ਰੋਧਤਿ ਸੰਮੁਖ ਧਾਇ ਪਰਯੋ।ਇਕ ਸੀਸ ਤੁਰੰਗਹਿ ਘਾਤ ਕਰਯੋ[4]॥੪੦॥ ਤਤਕਾਲ ਬਿਨਾ ਸੁਧ ਹੋਇ ਗਯੋ[5]। ਅਸਵਾਰ ਸਮੇਤ ਗਿਰੰਤਿ ਭਯੋ। ਮਲ ਜੀਤ ਸਹਾਇਕ ਹੋਇ ਤਬੈ[6]।ਅਪਨੇ ਮਹਿਂ ਸਾਧੁ ਮਿਲਾਇ ਸਬੈ[7]॥੪੧॥ ਗੁਲਕਾਂ ਗਨ ਤੀਰ ਚਲਾਵਤਿ ਹੈਂ। ਦੁਹੂੰ ਓਰਨ ਬੀਰਨ ਘਾਵਤਿ ਹੈਂ।ਹਯ

---

[1]ਪੱਟਾਂ ਵਿੱਚ। [2]ਜ਼ੋਰ ਨਾਲ ਮਿਝ ਨਿਕਲੀ ਤੇ ਛਿੱਟਾਂ ਉਛਲੀਆਂ ਐਉਂ ਦਿੱਸੀਆਂ ਕਿ ਮਾਨੋ ਕ੍ਰਿਸ਼ਨ ਨੇ ਮੱਖਣ ਦੀ ਮੱਟਕੀ ਭੰਨੀ ਹੈ। [ਛਿੱਛ=ਛਿੱਟਾਂ। ਇੱਛੰ=ਈਕਸ਼ਣ=ਦੇਖਣਾ (ਅ) ਇਸ ਤਰ੍ਹਾਂ]। [3](ਅੰਕ ੩੬ ਵਿਚ ਕ੍ਰਿਪਾਲ ਆਸਨ ਤੋਂ ਉਛਲਕੇ ਹਯਾਤ ਦੇ ਸਿਰ ਕੁਤਕਾ ਮਾਰਦਾ ਹੈ, ਫਿਰ ਆਸਣ ਤੇ ਬੈਠਣ ਲਗਿਆਂ ਉਸਦੀ) ਕਾਠੀ ਤੋਂ ਆਸਨ ਛੁਟ ਗਿਆ ਤੇ ਉਲਟ ਕੇ ਧਰਤੀ ਤੇ ਡਿਗ ਪਿਆ, (ਪਰ ਉਹ) ਛੇਤੀ ਕਰਕੇ (ਉਠਿਆ, ਇੰਨੇ ਨੂੰ) ਘੋੜਾ ਛੁੱਟਕੇ ਤੇ ਭੱਜਕੇ ਦੂਰ ਚਲਾ ਗਿਆ। ਇਕ ਖਾਨ ਨੇ ਘੋੜੇ ਨੂੰ ਨਪੜ ਲਿਆ। (ਘੋੜੇ ਤੇ ਖਾਨ ਦੀ) ਲੜਾਈ ਦਾ ਖੂਬ ਡੰਡ ਰੌਲਾ ਪਿਆ। (ਘੋੜੇ ਨੇ) ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿੱਤਾ। (ਅਥਵਾ ਜਦ ਕ੍ਰਿਪਾਲ ਦਾ ਘੋੜਾ ਦੂਰ ਭਜ ਗਿਆ ਤਾਂ ਕ੍ਰਿਪਾਲ ਨੇ) ਇਕ ਪਠਾਨ ਦਾ ਘੋੜਾ ਨਪੜ ਲਿਆ। (ਇਸ ਖਾਨ ਤੇ ਕ੍ਰਿਪਾਲ ਦੀ ਲੜਾਈ ਦਾ ਬੜਾ ਰੌਲਾ ਮਚਿਆ, (ਕ੍ਰਿਪਾਲ ਨੇ ਅੰਤ) ਅਸਵਾਰ ਨੂੰ ਮਾਰਕੇ ਘੋੜੇ ਤੇ ਦੋ ਲਤਾਂ ਦਿੱਤੀਆਂ (ਭਾਵ ਸਵਾਰ ਹੋ ਗਿਆ)। (ਅ) ਅੰਕ ੩੬ ਵਿਚ ਹਯਾਤ ਦੇ ਮਰਨ ਦਾ ਜ਼ਿਕਰ ਹੈ। ਉਹੋ ਜੇ ਹਯਾਤ ਦਾ ਜ਼ਿਕਰ ਇਸ ਛੰਦ ਵਿਚ ਜਾਰੀ ਸਮਝੀਏ ਤਾਂ ਅਰਥ ਐਉਂ ਲਗੇਗਾ।:–(ਹਯਾਤ ਦਾ ਸਰੀਰ) ਜਦ ਜ਼ੀਨ ਦਾ ਆਸਣ ਛੱਡਕੇ ਉਲਟਿਆ ਤਦ ਛੇਤੀ ਨਾਲ ਧਰਤੀ ਤੇ ਡਿਗ ਪਿਆ। (ਉਸਦਾ) ਘੋੜਾ ਛੁਟਕੇ ਦੂਰ ਚਲਾ ਗਿਆ, ਇਕ ਪਠਾਨ ਨੇ ਇਹ ਘੋੜਾ ਨਪੜ ਲਿਆ, (ਖਾਨ ਤੇ ਘੋੜੇ ਦੀ) ਲੜਾਈ ਦਾ ਬੜਾ ਰੌਲਾ ਪੈ ਗਿਆ, (ਘੋੜੇ ਨੇ) ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿੱਤਾ। [4]ਇਕ (ਅਸਵਾਰ ਦੇ) ਘੋੜੇ ਦੇ ਸਿਰ ਤੇ ਮਾਰਿਆ (ਕੁਤਕਾ)। [5]ਬੇਸੁਧ ਹੋਗਿਆ (ਘੋੜਾ)। [6](ਕ੍ਰਿਪਾਲ ਸਾਧੂ ਦੇ) ਸਹਾਈ ਆ ਹੋਏ ਜੀਤ ਮੱਲ ਜੀ। [7]ਸਾਰਿਆਂ ਨੇ ਆਪਣੇ ਵਿਚ ਰਲਾ ਲਿਆ ਸਾਧੂ ਨੂੰ।

ਛੂਛ ਫਿਰੇ ਹਿਹਨਾਵਤਿ ਹੈਂ। ਭਟ ਭੂਮ ਪਰੇ ਤਰਫਾਵਤਿ ਹੈਂ ॥ ੪੨ ॥ ਬਡ ਨਾਦਤਿ ਦੁੰਦਭਿ ਵਾਵਤਿ ਹੈਂ। ਗਨ ਗੀਦਰ ਕੂਕ ਸੁਨਾਵਤਿ ਹੈਂ। ਭਖਿ ਜੋਗਨਿ ਮੋਦ ਵਧਾਵਤਿ ਹੈਂ।ਬਹੁ ਸ਼੍ਰੋਣਤ ਪਾਨ ਕਰਾਵਤਿ ਹੈਂ॥੪੩॥ ਦੋਹਰਾ॥ ਇਸ ਪ੍ਰਕਾਰ ਰਨ ਮਚ ਰਹ੍ਯੋ ਜੋਧੇ ਰਿਸ ਧਰਿ ਮਾਰਿ।ਭਯੋ ਭੈਗਾਨੀ ਥਾਨ ਤਬਿ ਦਾਰੁਨ ਲੋਥ ਬਿਥਾਰ[1] ॥ ੪੪ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਿਤਿਯ ਰੁਤੇ 'ਹੱਯਾਤ ਖਾਨ ਬਧਹ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

੨੯. [ਸਾਹਿਬ ਚੰਦ। ਦਯਾਰਾਮ ਨੰਦ ਚੰਦ ਦਾ ਯੁੱਧ]।

ਦੋਹਰਾ ॥ ਖਾਨ ਤੀਨ ਸਰਦਾਰ ਮੈਂ ਇਕ ਜਬਿ ਲੀਨੋ ਮਾਰਿ।ਅਪਰ ਪਠਾਨ ਪ੍ਰਹਾਰ ਭੇ[2] ਮਰੇ ਤੁਰੰਗ ਉਦਾਰ॥ ੧॥ ਹਰਿਬੋਲਮਨਾ ਛੰਦ॥ ਰਿਸ ਧਾਰਿ ਅਰੇ। ਹਥਿਆਰ ਕਰੇ। ਗਨ ਬਾਨ ਚਲੇ। ਨਹਿਂ ਹੋਤਿ ਖਲੇ ॥੨॥ ਹਤਿ ਭਾਲਨ ਤੇ[3]। ਰੁਕਿ[4] ਢਾਲਨ ਤੇ। ਗਹਿ ਤੋਮਰ ਕੌਂ। ਹਨਤੇ ਅਰਿ ਕੌਂ ॥ ੩॥ ਕਿਹ ਬਾਂਹ ਕਟੀ। ਕਿਸ ਟਾਂਗ ਟੁਟੀ। ਕਟਿ ਮੁੰਡ ਲਏ। ਬਹੁ ਰੁੰਡ[5] ਭਏ ॥ ੪॥ ਕਰਵਾਰ ਨਚੀ। ਰਜ ਸ਼੍ਰੋਣ ਰਚੀ[6]। ਬਹੁ ਘਾਇ ਲਗੇ। ਤਰਫੈਂ ਗਿਰਗੇ[7] ॥ ੫॥ ਹਯ ਧਾਵਤਿ ਹੈਂ। ਭਟ ਘਾਵਤਿ ਹੈਂ। ਮਿਲਿ ਬੀਰ ਗਏ। ਅਸਿ ਢਾਲ ਲਏ[8] ॥੬॥ ਕਰਿ ਹੇਲ ਘਨੇ। ਮੁਖ 'ਮਾਰ' ਭਨੇ। ਕਟਿ ਲੋਥ ਪਰੀ[9]। ਗਨ ਧੂਰ ਭਰੀ ॥੭॥ ਨਿਜ ਸ੍ਵਾਮਨ ਕੌਂ। ਕਰਿ ਕਾਮਨ ਕੌ[10]। ਨਿਜ ਪ੍ਰਾਨ ਦਏ। ਸੁਰ ਲੋਕ ਗਏ ॥੮॥ ਤਨ ਜਾਂਹਿ ਕਟੇ[11]। ਨਹਿਂ ਪਾਛਿ ਹਟੇ। ਗਨ ਖਾਨ ਅਰੇ। ਤਤਕਾਲ ਮਰੇ ॥੯॥ ਤੁਪਕਾਨ ਛੁਟੇ। ਉਰ ਸੀਸ ਫੁਟੇ। ਥਮ[12] ਸ਼੍ਰੋਣ ਮਹਾਂ। ਗਿਰ ਜਾਇਂ ਤਹਾਂ ॥੧੦॥ ਨਿਸਾਨੀ ਛੰਦ॥ ਗੜ੍ਹ ਚਿਲਾਨ[13] ਇਕ ਥਾਨ ਹੈ ਕਾਸ਼ੀ ਜਿਤ ਦੇਸ਼ੂ। ਤਿਸ ਥਲ ਕੋ ਇਕ ਸਿੱਖ ਹੈ ਜਿਹ ਸੁਮਤਿ ਵਿਸ਼ੇਸ਼ੂ। ਰਾਮ ਸਿੰਘ[14] ਸ਼ੁਭ ਨਾਮ ਹੈ ਗੁਰ ਆਇਸੁ ਪਾਈ। ਇਕ ਲਕਰਾ ਵਿਚ

---

[1] ਲੋਥਾਂ ਦਾ ਖਿਲੇਰ। [2] ਨਾਸ਼ ਹੋਏ (ਤੇ ਨਾਲ......) [3] ਭਾਲੇ ਮਾਰਦੇ ਹਨ (ਅ)ਸਿਰਾਂ ਤੇ ਮਾਰਦੇ ਹਨ। [4] ਰੋਕਦੇ ਹਨ। [5] ਬਿਨਾਂ ਸੀਸ ਦੇ ਧੜ। [6] ਲਹੂ ਨਾਲ ਮਿੱਟੀ ਗੋਈ ਗਈ। [7] ਤੜਫਦੇ ਗਿਰ ਗਏ। [8] ਤਲਵਾਰ ਢਾਲ ਲੈਕੇ। [9] ਲੋਥਾਂ ਕੱਟਕੇ ਡਿਗ,ਪਈਆਂ। [10] ਆਪਣੇਮਾਲਕ ਦਾ ਕਰਕਕੰਮ। [11] ਤਨ ਕੱਟੇ ਜਾਂਦੇ ਹਨ(ਪਰ)। [12] ਨਿਕਲਦਾ ਹੈ। [13] ਚੁਨਾਰਗੜ੍ਹ ਤੋਂ ਮੁਰਾਦ ਜਾਪਦੀ ਹੈ। ਇਹ ਟਿਕਾਣਾ ਮਿਰਜ਼ਾ ਪੁਰ ਜ਼ਿਲੇ ਵਿਚ ਕਾਂਸ਼ੀ ਤੋਂ ਪੰਦਰਾਂ ਵੀਹ ਮੀਲ ਤੇ ਗੰਗਾ ਦੇ ਕਿਨਾਰੇ ਹੈ, ਕਦੇ ਬੜਾ ਪੱਕਾ ਫੌਜੀ ਟਿਕਾਣਾ ਸੀ।ਹੁਣ ਬੀ ਏਥੇ ਕਿਲ੍ਹਾ ਤੇ ਸਿਲਹਖਾਨਾ ਹੈ। ਕਿਲ੍ਹਾ ਇਕ ਪਹਾੜੀ ਦੀ ਚੋਟੀ ਤੇ ਹੈ।ਅਭਾਗਾ ਮਹਾਰਾਣੀ ਜਿੰਦਾਂ ਨੂੰ ਅੰਗ੍ਰੇਜ਼ਾਂ ਨੇ ਇਸੇ ਕਿਲ੍ਹੇ ਵਿਚ ਕੈਦ ਕੀਤਾ ਸੀ ਜਿੱਥੋਂ ਕਿ ਉਹ ਆਪਣੀ ਚਾਤੁਰਤਾ ਨਾਲ ਨਿਕਲ ਕੇ ਨੈਪਾਲ ਜਾ ਪਹੁੰਚੀ ਸੀ। [14] ਸਿੰਘ ਪਦ ਨਾਵਾਂ ਨਾਲ ਪਹਿਲੋਂ ਬੀ ਟਾਵਾਂਟਾਵਾਂ ਹੁੰਦਾਸੀ,ਰਜਪੂਤਾਂ ਵਿਚ ਬੀ ਏਹ ਪਦ ਨਾਵਾਂਨਾਲ ਵਰਤੀਂਦਾਹੈ।

ਖੋਦਿ ਕੈ¹ ਬਡ ਤੋਪ ਬਨਾਈ॥ ੧੧ ॥ ਊਚੇ ਬਲ ਸੋ ਧਰਿ ਦਈ ਬਾਰੂਦ ਬਿਸਾਲਾ। ਗੋਰਾ ਪਾਥਰ ਠੋਕਿ ਕੈ ਸਨਮੁਖ ਰਿਪੁ ਜਾਲ॥ਗੁਰ ਆਗਯਾ ਲੇ-ਕਰਿ ਤਬੈ ਤਿਹ ਲਾਇ ਪਲੀਤਾ॥ਛੁਟਤਿ ਕਰਯੋ ਬਡ ਸ਼ਬਦ ਕੌ ਜਨੁ ਬਿੱਜੁ ਗਜੀਤਾ² ॥੧੨॥ ਜਹਾਂ ਚੰਗ³ ਬਾਂਧੇ ਖਰੇ ਤਹਿਂ ਪਹੁੰਚਯੋ ਗੋਰਾ। ਬਡੇ ਬੇਗ ਤੇ ਮਾਰਿਕੈ ਇਕ ਭਟ ਅਰੁ ਘੋਰਾ॥ਗਿਰਯੋ ਹੇਰਿਅਰਿ ਗਨ ਭਜੇ ਇਤ ਉਤ ਕੋ ਹੋਏ॥'ਬਿਜੈ ਹੋਇ ਸਤਿਗੁਰੂ ਕੀ' ਬੋਲੇ ਸਭਿ ਕੋਏ॥ ੧੩॥ ਪੁਨ ਬਰੂਦ ਗੋਲਾ ਕਸਯੋ ਤਤਕਾਲ ਚਲਾਈ। ਜਹਿਂ ਇਕੱਤ੍ਰ ਗਨ ਸੂਰਮੇ ਤਿਤ ਦਿਯ ਖਿਚਲਾਈ⁴। ਬਿਸਮੈ ਗਿਰਪਤਿ ਦੇਖਿ ਕੈ-ਇਹ ਅਜਬ ਤਮਾਸ਼ਾ। ਤੋਪ ਚਲੀ ਬਡ ਕਾਠ ਕੀ ਕਿਯ ਸੁਭਟ ਬਿਨਾਸ਼ਾ-॥ ੧੪ ॥ ਸਾਹਿਬਚੰਦ ਬਿਲੰਦ ਬਲਿ ਗੁਰ ਬੀਰ ਬਿਸਾਲਾ। ਵਧੇ ਪਠਾਨ ਬਿਲੋਕਿ ਕੈ ਬੋਲਯੋ ਤਿਸ ਕਾਲਾ॥'ਪ੍ਰਭੁ ਜੀ ਆਗਯਾ ਦੇਹੁ॥ਮੁਝ ਉਮਡੇ ਇਤਆਵੈਂ॥ਪੀਛਹੁਂ ਭ੍ਰਾਤਾ॥ਉਤ ਖਰੇ ਸੰਗ੍ਰਾਮ ਮਚਾਵੈਂ॥੧੫॥ਫਤੇਸ਼ਾਹ ਕੀ ਚਮੂੰ ਗਨ ਓਰੜ ਇਹ ਆਈ। ਗੁਲਕਾਂ ਤੋਮਰ ਤੀਰ ਕੀ ਬਡ ਮਾਰ ਮਚਾਈ⁵। ਜਥੇਦਾਰ ਤੇ⁵ ਸਤਿਗੁਰੂ ਸੁਨਿ ਕਰਿ ਲਲਕਾਰਾ॥'ਲੇਹੁ ਸੰਗ ਗਨ ਬੀਰ ਕੋ ਰਨ ਕਰੋ ਉਦਾਰ॥੧੬॥ ਇਤਿ ਦਿਸ਼ਿ ਹ੍ਵੈ ਕਰਿ ਹੇਲ ਕਰਿ ਤਜਿ ਪੁੰਜ ਤੁਫੰਗੇ। ਵਧੇ ਆਇ ਰੋਕਹੁ ਇਨੈਂ ਗੇਰਹੁ॥ਥਿਰ ਜੰਗੇ'॥ਆਗਯਾ ਸੁਨਿ ਸਤਿਗੁਰੂ ਕੀ ਸਾਹਿਬਚੰਦ ਚਾਲਾ॥ ਭਈ ਤੜਾਭੜ ਤੁਪਕ ਕੀ ਇਕ ਬਾਰਿ ਬਿਸਾਲਾ॥ ੧੭ ॥ ਬਾਨ ਪ੍ਰਹਾਰੇ ਐਂਚਿ ਧਨੁ ਹੇਲਾ ਬਡ ਘਾਲਾ⁶। ਹਾਲ ਚਲੇ ਗਨ ਖਾਨ ਤਬਿ ਪਿਖਿ ਜੰਗ ਕਰਾਲਾ॥ਘਾਇਲ ਹ੍ਵੈ ਗਿਨ ਗਿਰ ਪਰੈਂ ਨਹਿਂਬਲ ਸੰਭਾਰੇ॥ਮ੍ਰਿਤੁ ਤੇ ਕਾਤੁਰ ਡਰ ਭਜੇ॥ਮਰਿਗੇ ਬਿਨਮਾਰੇ॥੧੮॥ਭੀਖਨਖਾਂਦੇਖਯੋ ਤਬੈ ਗਨਖਾਨਪਲਾਏ॥ ਗੁਰ ਕੋ ਦਲ, ਉਮਡਯੋ ਅਧਿਕ ਆਵਤਿ ਅਗੁਵਾਏ। ਭਟ ਹਯਾਤ ਖਾਂ ਮਰਿ ਗਯੋ ਕੁਛ ਸਰਯੋ ਨ ਕਾਮਾ॥ਸਾਧ ਕਹਾਂ ਬਪੁਰੋ ਹੁਤੋ ਜਿਨ ਪਠਿ ਜਮ-ਧਾਮਾ⁷॥੧੯॥'ਗੀਦੀ ਕਿਮ ਭਾਜਤਿ ਚਲੇ ਕੁਲ ਕਾਨ ਬਿਚਾਰੋ॥ਹੇਲਾ ਘਾਲਹੁ ਸਮੁਖ ਗੁਰ ਕਯੋਂ ਜੀਵਤਿ ਹਾਰੋ। ਗਈ ਪਠਾਨੋ ਆਨ ਅਬਿ, ਐਸਨ⁸ ਤੇ ਹਾਰਾ। ਹਸਹਿਂ ਪਹਾਰੀ ਬੀਰ ਸਭਿ ਕਛੁ ਸਰੀ ਨ ਕਾਰਾ'॥ ੨੦ ॥ ਇਮ

---

¹ਇਕ ਲਕੜੀ ਨੂੰ ਵਿੱਚੋਂ ਖੋਦਕੇ। ²ਮਾਨੋਂ ਬਿਜਲੀ ਗੱਜੀ ਹੈ। ³ਟੋਲਾ। ⁴ਖਿੰਡਾ ਦਿਤੇ। ⁵ਭਾਵ ਸਾਹਿਬ ਚੰਦ ਤੋਂ। ⁶ਹੱਲਾ ਕੀਤਾ। ⁷ਜਿਸਨੇ ਭੇਜਿਆ ਜਮਧਾਮ(ਹੱਯਾਤ ਨੂੰ)। ⁸ਐਹੋਜਿਹਾਂ ਤੋਂ ਹਾਰ ਗਏ। ਪਿੱਛੇ ਕਿਹਾ ਹੈ 'ਸਾਧ ਕਹਾਂ ਬਪੁਰੋ ਹੁਤੋ' ਅੱਗੇ ਬੀ ਕਿਹਾ ਹੈ(ਅੰਕ ੨੧ ਵਿਚ)ਇਕਠੇ ਕਰੇਗਵਾਰ''।

ਬਿਚਾਰ ਭੀਖਨ ਰਿਦੈ[੧] ਚਪਲਾਇ ਤੁਰੰਗਾ। ਸੰਗ ਨਿਜਾਬਤ ਖਾਨ ਕੌ ਲੇ ਕਹ੍ਯੋ ਉਤੰਗਾ[੨]।'ਇਕਠੇ ਕਰੇ ਗਵਾਰ ਗਨ ਹੇਰੇ,ਤੁਮ ਪਾਛੇ।ਹਥਯਾਰਨ ਕੋ ਧਕਰਨੋ ਨਹਿਂ ਆਵਤਿ ਆਛੇ'॥੨੧॥ ਊਚੀ ਭੁਜਾ ਉਸਾਰਿ ਕੇ ਕਰਿ ਊਚ ਪੁਕਾਰੇ।ਮੋਰੇ ਭਾਜਤਿ ਖਾਨ ਗਨ,ਠਹਿਰੇ ਤਿਸ ਬਾਰੇ।ਸੰਗ ਨਿਜਾਬਤ ਖਾਨ ਲੈ, ਧਨੁ ਕਰ ਧਰਿ ਬਾਨਾ। ਰਿਸ ਕਰਿ ਕਰਿ ਮਾਰਤਿ ਘਨੇ ਪਿਖਿ ਸੁਭਟ ਨਿਸ਼ਾਨਾ॥੨੨॥ਸਾਹਿਬਚੰਦ ਬਿਲੋਕਿ ਤਬਿ ਉਮਡੇ ਗਨ ਖਾਨਿ[੩]।ਗਾਢੋ ਧੀਰ ਧਰਿ,ਛਿੱਪ੍ਰਕਰਿ, ਛੋਰਤਿ ਖਰ ਬਾਨੈ। ਸੁਭਟ ਤੁਰੰਗਮ ਕੋ ਲਗਹਿ, ਹੋਵਹਿ ਤਨ ਪਾਰੇ।ਉਥਲ ਜਾਹਿਂ ਰਣਖੇਤ ਮਹਿਂ ਜਨੁ ਦੀਹ ਮੁਨਾਰੇ॥੨੩॥ ਬਰਖਾ ਗੁਲਕਾਂ ਸਰਨ ਕੀ[੪] ਦਿਸ਼ਿ ਦੋਨਹੁਂ ਹੋਈ। ਮਚਯੋ ਸ਼ੋਰ ਰਣਘੋਰ ਭਾ ਜੂਟੇ ਸਭਿ ਕੋਈ। ਅਟਕ ਰਹ੍ਯੋ ਜਬਿ ਜੰਗ ਬਡ ਨ੍ਰਿਪ ਹੁਤੇ ਹੰਡੂਰੀ। ਹਰੀਚੰਦ ਜਿਸ ਨਾਮ ਹੈ ਰਿਸ ਕੀਨਸਿ ਭੂਰੀ ॥ ੨੪ ॥ ਧਨੁ ਬਿੱਦ੍ਯਾ ਮਹਿ ਨਿਪੁਨ ਬਹੁ ਤਿਨ ਤੁਰੰਗ ਧਵਾਯੋ। ਐਂਚਿ ਐਂਚਿ ਸਰ ਗਨ ਹਤੇ ਦਲ ਗੁਰਨ[੫] ਹਿਲਾਯੋ। ਮਾਰੇ ਸੁਭਟ ਪਰੋਇ ਕਰਿ ਬਹੁ ਗਿਰੇ ਤੁਰੰਗਾ।ਹਰਖ੍ਯੋ ਭੀਖਨ-ਖਾਨ ਤਬਿ ਪਿਖਿ ਭੀਖਨ[੬]ਜੰਗਾ ॥੨੫॥ ਹਰੀਚੰਦ ਕੇ ਨਿਕਟ ਹੁਇ ਕਹਿ 'ਸਾਧ ਘਨੇਰਾ'।ਤਜਹਿਂ[੮] ਤੀਰ ਗੁਰ ਸੈਨ ਪਰ ਦੇਂ ਤ੍ਰਾਸ ਬਡੇਰਾ'।ਸਾਹਿਬ-ਚੰਦ ਬਿਲੰਦ ਰਣ ਪਿਖਿ ਕਰਤਿ ਉਪਾਯਾ। ਦੇ ਬੀਰਨ ਕੌ ਧੀਰ ਤਬਿ ਸਰ ਬ੍ਰਿੰਦ ਚਲਾਯਾ॥੨੬॥ਤਊ ਨ ਸੈਨਾ ਹੋਤਿ ਥਿਰ ਹੇਰਤਿ ਗਨ ਬਾਨਾ। ਹਰੀ ਚੰਦ ਸਰ ਗਨ ਤਜੈ ਅਰੁ ਭੀਖਨਖਾਨਾ। ਗੁਰ ਢਿਗ ਖਰੋ ਦਿਵਾਨ ਤਬਿ ਨੰਦ ਚੰਦ ਪ੍ਰਬੀਨਾ। 'ਪ੍ਰਭੁ ਜੀ! ਆਗ੍ਯਾ ਦੇਹੁ ਮੁਝ ਦਲ ਹਾਲਤਿ ਚੀਨਾ[੯] ॥੨੭॥ ਸੁਰਖੇ ਬਲੀ ਤੁਰੰਗ ਪਰ ਗਿਰਨਾਥ ਹੰਡੂਰੀ। ਭੀਖਨਖਾਨ ਸਮੇਤ ਹ੍ਵੈ ਕਰਿ ਕੈ ਰਿਸ ਭੂਰੀ। ਮਾਰੇ ਹਮਰੇ ਬੀਰ ਬਹੁ,ਥਿਤ ਰਹੇ ਨ ਆਗੇ। ਮਰੇ ਬਿਲੋਕੇ ਬ੍ਰਿੰਦ ਹੀ ਰਨ ਤੇ ਅਬਿ ਭਾਗੇ ॥ ੨੯ ॥ ਵਡੋ ਆਇ ਹੰਕਾਰ ਕਰਿ ਦਲ ਚਹੈਂ ਪਲਾਯੋ। ਸਾਹਿਬਚੰਦ ਨਿਕੰਦਤੋ[੧੦] ਪਰ ਬਸ ਨ ਬਸਾਯੋ'।ਸ੍ਰੀ ਕਲਗ਼ੀਧਰ ਸੁਨਿ ਤਬੈ ਉਤ ਡੀਠ ਲਗਾਈ। ਦਯਾਰਾਮ ਨੰਦ ਚੰਦ ਕੌ

---

[੧]ਰਿਦੇ ਵਿਚ ਵਿਚਾਰ ਕੇ ਭੀਖਨ ਖਾਂ ਨੇ। [੨]ਉੱਚੀ ਕਿਹਾ। [੩]ਬਹੁਤੇ ਪਠਾਣਾਂ ਨੂੰ ਉਮਡਿਆ ਵੇਖ ਕੇ। [੪]ਗੋਲੀਆਂ ਤੇ ਤੀਰਾਂ ਦੀ। [੫]ਗੁਰਾਂ ਦਾ। [੬]ਭਿਆਨਕ। [੭]ਬਹੁਤ ਸ਼ਾਬਾਸ਼। [੮]ਛਡਦਾ ਹੈਂ (ਤੂੰ)। [੯](ਆਪਣਾ) ਦਲ ਹੱਲਦਾ ਦਿੱਸਦਾ ਹੈ। [੧੦]ਮਾਰਦਾ ਹੈ।

ਆਇਸੁ ਫੁਰਮਾਈ ॥੨੯॥ 'ਅਰਹੁ ਅੱਗ੍ਰ ਅਰਿ ਗਨ ਹਤਹੁ, ਵਧਿ ਆਇ ਅਗੇਰੇ। ਆਇ ਨਿਜਾਬਤ ਖਾਨ ਉਤ ਸੰਗ ਖਾਨ ਘਨੇਰੇ'। ਸੁਨਿ ਦੋਨਹੁੰ ਗੁਰ ਸੂਰਮੇ ਤਾਜੀ[1] ਸੁ ਤ੍ਰੁਪਾਏ। ਸਨਮੁਖ ਗਮਨੇ ਅਰਿਨ ਕੇ ਉਰ ਕ੍ਰੋਧ ਵਧਾਏ ॥੩੦॥ ਦਯਾਰਾਮ ਕਰਿ ਸ਼ੀਘ੍ਰਤਾ ਬਹੁ ਬਾਨ ਚਲਾਏ। ਦੇ ਧੀਰਜ ਨਿਜ ਭਟਨ ਕੌ ਹਟਤੇ ਠਹਿਰਾਏ।ਹੁਤੇ ਪਠਾਨ ਜਿ ਅੱਗ੍ਰ ਬਹੁ ਹੋਲੇ ਹਿਤ ਆਵਹਿ। 'ਮਾਰ ਮਾਰ' ਮੁਖ ਤੇ ਭਨਹਿਂ ਹੱਥਯਾਰ ਚਲਾਵਹਿਂ ॥ ੩੧॥ ਨੰਦ ਚੰਦ ਸਹਿ ਨਾ ਸਕ੍ਯੋ ਹਯ ਬਲੀ ਧਵਾਯੋ। ਬਰਛੀ ਤਿਰਛੀ ਭ੍ਰਮਤਿ ਖਰ[2] ਧਰਿ ਹਾਥ ਉਠਾਯੋ। ਮਾਰੀ ਜਾਇ ਪਠਾਨ ਕੇ ਤਤਕਾਲ ਪਰੋਵਾ। ਵੜਾ ਉਤਾਰਨਿ ਹੇਤੁ ਜਨੁ ਅਯ ਸੀਖ ਧਸੋਵਾ[3] ॥ ੩੨ ॥ ਨਾਗਨ ਸੀ ਲਸ਼ਕਤ ਹੁਤੀ ਵਰਮੀ ਤਨ ਖਾਨਾ[4]।ਲਗੀ ਬੇਗ ਤੇ ਧਸ ਗਈ ਹਯ ਤੇ ਉਥਲਾਨਾ। ਪਿਖਿ ਪਠਾਨ ਓਰੜ ਪਰੇ ਕਹਿ 'ਮਾਰੋ ਮਾਰੋ'। ਨੰਦ ਚੰਦ ਖਰ ਖੜਗ ਕੌ ਤਤਕਾਲ ਨਿਕਾਰੋ[5]॥੩੩॥ਹਤ੍ਯੋ ਖਾਨ ਤਬਿ ਦੂਸਰੋ ਸਿਰ ਕਾਟਿ ਉਤਾਰਾ। ਤ੍ਰਿਤੀਏ ਕਹੁ ਤੁਰਨ ਹਨ੍ਯੋ ਖਗ ਨਿਰਮਲ ਧਾਰਾ। ਆਗੈ ਕਰੀ ਤੁਰੰਗ ਤਿਨ ਲਗਿ ਟੁਟ੍ਯੋ ਕ੍ਰਿਪਾਨਾ। ਗਯੋ ਵਾਰ ਨਿਸ਼ਫਲ ਜਬੈ ਰਿਸ ਵਧੀ ਮਹਾਨਾ॥੩੪॥ਜਮਧਰ ਲਈ ਨਿਕਾਰ ਤਬਿ ਖਰ ਅਨੀ[6]ਬਿਸਾਲਾ।ਉਤਰਿ[7] ਦਈ ਢੁਕ ਖਾਨ ਕੋ ਮਾਰ੍ਯੋ ਤਿਸ ਕਾਲਾ। ਦਯਾਰਾਮ ਸਨ ਸੁਭਟ ਗਨ ਤਿਸ ਨਿਕਟ ਪਹੂੰਚਾ। ਮਾਰੇ ਅਧਿਕ ਪਠਾਨ ਰਨ ਨਾਦਤਿ ਬਡ ਊਚਾ ॥ ੩੫॥ਕਰੇ ਹਟਾਵਨਿ ਜੋ ਵਧੇ ਰਨ ਖੇਤ ਛੁਰਾਯੋ। ਹਟੇ ਤਰੁਨ ਕੀ ਓਟ ਹ੍ਵੈ[8] ਨਿਜ ਗਾਤ ਬਚਾਯੋ। ਹਰੀਚੰਦ ਇਤ ਤੇ ਫਿਰ੍ਯੋ ਦੂਸਰ ਦਿਸ਼ਿ ਚਾਲਾ। ਭੀਖਨਖਾਂ ਕੌ ਧੀਰ ਦੈ ਥਿਰ ਕਰਿ ਤਿਸ ਕਾਲਾ॥੩੬॥ਸੰਗੋ ਆਦਿਕ ਜਿਤ ਦਿਸ਼ਾ ਸੰਗ੍ਰਾਮ ਮਚਾਵਹਿਂ। ਗਯੋ[9] ਤੁਰੰਗ ਧਵਾਇ ਕਰਿ ਗਨ ਤੀਰ ਚਲਾ- ਵਹਿ। ਆਵਤਿ ਕੌ ਅਵਿਲੋਕਯੋ ਹੰਡੂਰੀ ਰਾਜਾ[10]।ਲਾਲ ਬਿਲੋਚਨ ਬਦਨ ਤੇ ਭੀਖਨ[11] ਰਨ ਸਾਜਾ ॥ ੩੭ ॥ ਸੰਗੋਸ਼ਾਹਿ ਕੁਦੰਡ[12] ਗਹਿ ਖਰ ਤੀਰ ਨਿਕਾਰੇ। ਐਂਚਿ ਐਂਚਿ ਕਰਿ ਕਾਨ ਲਗ ਰਿਪੁ ਸਨਮੁਖ ਮਾਰੇ।ਇਤ ਉਤ

[1]ਘੋੜੇ। [2]ਤਿੱਖੀ। [3]ਮਾਨੋ ਵੜੇ ਲਾਹੁਣ ਲਈ ਲੋਹੇ ਦੀ ਸੀਖ ਧਸਾਈ ਹੈ। [4]ਖਾਨ ਦਾ ਸਰੀਰ ਇਹ ਖੁਡ ਹੈ। [5]ਕਢਿਆ। [6]ਤਿੱਖੀ ਨੋਕ। [7]ਉਤਰ ਕੇ ( ਘੋੜੇ ਤੋਂ )। [8]ਬ੍ਰਿੱਛਾਂ ਦੇ ਉਹਲੇ ਹੋਕੇ। [9](ਹਰੀ ਚੰਦ) ਗਿਆ। [10](ਸੰਗੋ ਨੇ) ਡਿੱਠਾ ਕਿ ਹੰਡੂਰੀ ਰਾਜਾ ( ਹਰੀ ਚੰਦ ) ਆ ਰਿਹਾ ਹੈ। [11]ਭਿਆਨਕ। [12]ਧਨੁਖ।

ਬਿਚਰਤਿ[1] ਨਹਿਂ ਲਗਯੋ ਬਲਿ ਚਪਲ ਤੁਰੰਗਾ। ਆਗੇ ਪਰਬਤ ਕੇ ਸੁਭਟ ਤਿਨ ਅੰਗਨਿ ਭੰਗਾ[2] ॥੩੮॥ ਇਤ ਜੋਧਾ ਇਹ ਅਰ ਪਰੇ[3],ਉਤ ਮਧਕਰ ਸ਼ਾਹਿ[4]। ਸੰਗ ਚੰਦੇਲ ਸਿਪਾਹਿ ਗਨ ਰਿਪੁ ਕੈ ਰਨ ਮਾਹਿ। ਦਯਾਰਾਮ ਨੰਦ ਚੰਦ ਸੋਂ ਗੁਰਕੋ ਦਲ ਭਾਰੀ।ਲਰੇ[5] ਤੀਰ ਗੁਲਕਾਨ ਸੋਂ ਕਰਵਾਰ ਨਿਕਾਰੀ ॥ ੩੯ । ਪਰਯੋ ਦੂਰ ਲਗਿ ਖੇਤ ਬਡ ਗਨ ਧੁਖਹਿਂ ਪਲੀਤੇ। ਛਲੰਕਾਰ ਹੁਇ ਗਜਨ[6] ਕੇ ਚਾਹਤਿ ਚਿਤ ਜੀਤੇ।ਦਸਤਰਵਾਂ ਕਰਿ ਸ਼ੀਘ੍ਰਤਾ ਛੋਰਹਿਂ ਰਿਪੁ ਮਾਰਹਿਂ। ਐਂਚਿ ਐਂਚਿ ਤੀਰਨ ਹਤਹਿਂ ਆਗੇ ਪਗ ਡਾਰਹਿਂ ॥ ੪੦॥ ਫਤੇਸ਼ਾਹ ਉਤ ਦੂਰ ਹੀ ਥਿਰਿ ਜੰਗ ਬਿਲੋਕੇ।ਭਾਜਹਿਂ ਜਥੈ ਪਹਾਰੀਏ ਪਠਿ ਮਾਨਵ[7] ਰੋਕੇ।ਪਿਖੈਂ ਤਮਾਸ਼ਾ ਗੁਰੂ ਇਤ ਉਰਬਿਖੈ ਬਿਚਾਰੈਂ।—ਅਧਿਕ ਵਧੈ ਜੋਧਾ ਜੁ ਬਡ ਲਰਿ ਤਿਸ ਕੌ ਮਾਰੈਂ॥੪੧॥ਇਕ ਸੁਤ ਹਤਿ ਕੁਛ ਸੰਗ ਭਟ ਥਿਤ ਬੁੱਧੂਸ਼ਾਹਾ। ਰਨ ਮਹਿ ਤਿਨ ਦੋ ਲਰਤਿ ਹੈ ਗੁਰ ਹਿਤ ਉਤਸਾਹਾ। ਵਧਹਿ ਅੱਗੂ ਮਾਰਤਿ ਅਰਨਿ ਗੁਲਕਾਂ ਮੁਚਕੰਤੇ[8]। ਦੁਤਿਯ ਪੁੱਤ੍ਰ ਲਗਿ ਘਾਵ ਤਨ ਗਾ ਭਿਸ਼ਤ ਲਰੰਤੇ[9] ॥ ੪੨ ॥ ਦੋਹਰਾ ॥ ਇਮ ਰਨ ਮਹਿਂ ਘਮਸਾਨ ਬਹੁ ਮਰੇ ਦੁਹਨ ਦਿਸ਼ਿ ਬੀਰ। ਛਿਦਤਿ ਸਰੀਰ, ਸਧੀਰ ਹ੍ਵੈ ਹਤਿ ਗੁਲਕਾਂ ਗਨ ਤੀਰ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥ ੨੮ ॥

੨੯. [ਹਲਵਾਈ ਸਿੱਖ। ਜੀਤ ਮੱਲ ਬੱਧ। ਫਤੇ ਸ਼ਾਹ ਦਾ ਨੱਠ ਕੇ ਓਲ੍ਹੇ ਹੋਣਾ]।

ਦੋਹਰਾ ॥ ਸ੍ਰੀ ਕਲਗੀਧਰ ਜਹਿਂ ਥਿਰੇ ਹਲਵਾਈ ਸਿਖ ਏਕ। ਹਾਥ ਜੋਰਿ ਬੋਲਤਿ ਭਯੋ 'ਸੁਨੀਅਹੁ ਉਦਧਿ ਬਿਬੇਕ! ॥ ੧ ॥ ਸੈਯਾ ਛੰਦ ॥ ਅਧਿਕ ਲਾਲਸਾ ਮੋਹਿ ਰਿਦੇਮਹਿਂ ਪ੍ਰਭੁਕੇ ਕਾਮ ਅਰੂੰ ਰਨਥਾਨਿ।ਸ਼ਸਤ੍ਰ ਹਾਥਮਹਿਂ ਗਹੇ ਨ ਕਬਹੂੰ[10]ਤੋਮਰ ਤੁਪਕ ਨ ਬਾਨ ਕ੍ਰਿਪਾਨ। ਤਊ ਹੋਤਿ ਉਤਸਾਹਿ ਬਡੋ ਉਰ ਹਤੈਂ ਰਿਪੁ ਕੋ,ਕਰਹੁ ਬਖਾਨ[11]।ਦੇਹੁਤੁਰੰਗਮ,ਤੋਅਰੂਢ ਹੁਇ[12] ਖੜਗ ਦਿਹੋ ਪੁਨ ਸਿਪਰ ਮਹਾਨ' ॥੨॥ ਸ੍ਰੀ ਕਲਗੀਧਰ ਸੁਨਿ ਮੁਸਕਾਨੇ

---

[1](ਹਰੀ ਚੰਦ) ਇਧਰ ਉਧਰ ਟਲ ਗਿਆ ਹੈ। [2](ਪਰ ਉਹਨਾਂ ਤੀਰਾਂ ਨੇ) ਅਗੇ ਜਾਕੇ ਪਰਬਤੀ ਸੂਰਿਆਂ ਦੇ ਅੰਗ ਤੋੜੇ। [3]ਅੜ ਖੜੋਤੇ। [4]ਨਾਮ ਹੈ ਚੰਦੇਲ ਦੇ ਰਾਜੇ ਦਾ। [5](ਮਧਕਰ ਸ਼ਾਹ ਆਦਿ) ਲੜੇ। [6]ਉਹ ਗਜ ਜੋ ਉਸ ਸਮੇਂ ਦੀ ਬੰਦੂਕ ਵਿਚ ਫੇਰਦੇ ਸਨ। [7]ਆਦਮੀ ਘੱਲ ਕੇ। [8]ਛਡਦੇ ਹਨ। [9]ਲੜਦਾ ਹੋਇਆ। [10]ਫੜੇ ਨਹੀਂ ਕਦੇ (ਮੈਂ)। [11]ਆਪ ਕਹਿ ਦਿਓ ਭਾਵ ਆਗਿਆ ਦਿਓ। [12]ਤਿਸ (ਘੋੜੇ) ਤੇ ਚੜ੍ਹਕੇ।

ਕੋਤਲ[1] ਖਰੇ ਤੁਰੰਗਮ ਹੈਂ।ਜਿਨ ਕੋ ਬਿਰਦ ਗਰੀਬ ਨਿਵਾਜਨਿ[2]'ਲਿਹੁ ਕੁਮੈਤ ਚਢਿਯਹਿ ਬਿਨ ਦੇਰ'। ਹੁਕਮ ਪਾਇ ਗਹਿ ਵਾਗ ਅਰੂਢਯੋ 'ਪ੍ਰਭੁ ਜੀ ਦੀਜਹਿ ਸ਼ਸਤ੍ਰ ਬਡੇਰ।ਤੋਮਰ ਕਿਧੌਂ ਤੁਪਕ ਧਨੁ ਤੀਰ,ਕਿ ਜੋ ਮੈਂ ਹਤੌਂ ਕਿ ਦਿਹੁ ਸ਼ਮਸ਼ੇਰ' ॥ ੩ ॥ ਬਿਗਸਤਿ ਖੜਗ ਸਿਪਰ ਤਬਿ ਬਖਸ਼ੇ ਬੂਝਤਿ ਭਯੋ ਹਤਨ ਕੋ ਦਾਇ।'ਕਿਸ ਕਰ ਸਿਪਰ ਗਹੌਂ?ਕਿਸ ਮੈਂ ਅਸਿ ? ਕਿਮ ਮਾਰੌਂ?ਮੁਹਿ ਦੇਹੁ ਬਤਾਇ'।ਦੇਖਤਿ ਸੁਨਤਿ ਦੁਹਨ ਦਿਸ਼ਿ ਕੇ ਭਟ ਹਸਹਿਂ ਪਰਸਪਰ ਪੁਨਿ ਬਿਸਮਾਇਂ। ਅਜਬ ਚਰਿੱਤ੍ਰ ਪ੍ਰਭੂ ਕੇ ਲਖੀਯਤਿ ਜਿਮ ਚਿਰੀਅਨਿ ਤੇ ਬਾਜ ਤੁਰਾਇ॥੪॥ਸਤਿਗੁਰ ਕਹਯੋ'ਸਿਪਰ ਗਹੁ ਬਾਮੇ,ਦਾਂਏ ਬਿਥੈ ਗਹੋ ਸ਼ਮਸ਼ੇਰ। ਹਯ ਧਵਾਇ ਸਨਮੁਖ ਹੁਇ ਰਿਪੁ ਕੇ, ਰੋਕਹੁ ਵਾਰ ਜਿ ਕਰੇ ਅਗੇਰ[3]।ਬਲ ਤੇ ਖੜਗ ਮਾਰਿ ਨਿਜ ਕਰ ਤੇ ਕਰੋ ਫਤੇ ਬਨਿ ਕੈ ਸਮਸ਼ੇਰ'।ਹੁਕਮ ਪਾਇ,ਕਰ ਗਹਿ[4] ਸੁਚੇਤ ਭਾ ਰਨ ਸਨਮੁਖ ਹੁਇ ਚਲਯੋ ਦਲੇਰ॥੫॥ਹੁਤੋ ਮੀਰਖਾਂ ਨਾਮ ਖਰੋ ਰਣ ਤਿਸ ਪਰ ਜਾਇ ਪਰਯੋ ਬਲਧਾਰ। 'ਤੁਰਕ ਹਰਾਮੀ ਲਵਣ!ਖਰੋ ਰਹੁ'ਗਰਜਯੋ ਕੇਹਰਿ ਜਿਮ ਲਲਕਾਰ। ਉਤ ਭੀਖਨ ਖਾਂ ਦੇਖਿ ਪੁਕਾਰਯੋ 'ਜਾਤਿ ਅਰੋੜਾ ਬਿਨ ਹਥਯਾਰ। ਅਬਿ ਦੀਨੇ ਇਸ ਖੜਗ ਸਿਪਰ ਗੁਰ,ਛੀਨਹੁ ਤੁਰੰਗ ਲੇਹੁ ਇਸ ਮਾਰ॥੬॥ਕਹਾਂ ਲਰਨ ਕੀ ਸਾਰ ਲਖੈ ਇਹੁ,ਤਕਰੀ ਤੋਲਤ ਨਿਤ ਦ੍ਰਿਸ਼ਟਾਇ[5]। ਦਯੋ ਖ਼ੁਦਾਇ, ਮਾਰ ਲਿਹੁ ਆਯੁਧ[6]' ਸੁਨਤਿ ਮੀਰਖਾਂ ਓਜ ਵਧਾਇ। ਨਿਜ ਸ਼ਮਸ਼ੇਰ ਨਿਕਾਸੀ ਤੀਖਨ ਤੁਰੰਗ ਧਵਾਇ ਨੇਰ ਕੋ ਪਾਇ। ਕਰਿ ਬਲ ਬਾਹੁ ਹਤੀ ਇਸ ਊਪਰ[7]ਰੋਕਯੋ ਢਾਲ ਕਰੀ ਅਗੁਵਾਇ॥੭॥ਬਹੁਰ ਸੰਭਾਰ ਰਹਯੋ ਹਿਤ ਮਾਰਨ ਇਤ ਉਤ ਤਕਹਿ ਹਤਨ ਕੇ ਦਾਇ। ਲਾਲਚੰਦ ਲਹਿ ਗੁਰ ਬਚ ਬਲਿ ਕੋ[8] ਤੂਰਨ ਕਰ ਤੇ ਖੜਗ ਚਲਾਇ। ਗਰ ਤੇ ਸਿਰ ਤਤਕਾਲ ਉਤਾਰਯੋ, ਸ਼ਾਖਾ ਤੇ[9] ਫਲ ਮਨੋਂ ਗਿਰਾਇ। ਪਰਯੋ ਤੁਰੰਗ ਤੇ ਧਰ ਧਰ ਊਪਰ[10]ਹਯ ਗੇਰਤਿ ਹੀ ਗਯੋ ਪਰਾਇ[11]॥੮॥ਗੁਰ ਦਲ ਹਸਯੋ ਅਧਿਕ ਹੀ

---

[1]ਜੋ ਜ਼ਰੂਰਤ ਲਈ ਖਾਲੀ ਘੋੜਾ ਖੜਾ ਹੋਵੇ। [2]ਜਿਨ੍ਹਾਂ ਦਾ ਬਿਰਦ ਗਰੀਬ ਨਿਵਾਜ ਹੈ ( ਤਿਨ੍ਹਾਂ ਕਹਿਆ)। [3]ਜੇ ਅਗੋਂ ਵੈਰੀ ਵਾਰ ਕਰੇ ਤਾਂ ਰੋਕੋ (ਨਹੀਂ ਤਾਂ......)। [4]ਹੱਥ ਵਿਚ ਫੜਕੇ। [5]ਨਿਤ ਵੇਖੀਦਾ ਸੀ। [6]ਮਾਰਕੇ ਸ਼ਸਤ੍ਰ ਖੋਹ ਲਓ। [7]ਭਾਵ ਹਲਵ ਦੀ ਉਪਰ। [8]ਗੁਰੂ ਬਚਨ ਦੇ ਬਲ ਨਾਲ। [9]ਡਾਲੀ ਤੋਂ ਮਾਨੋ......, [10]ਧੜ ਧਰਤੀ ਉਤੇ। [11]ਭੱਜ ਗਿਆ।

ਨਾਵਤਿ 'ਲਾਜ ਸਿੰਧ ਮਹਿਂ ਡੂਬ ਪਠਾਨ। ਤਕਰੀ ਤੋਲਨਹਾਰ ਹਾਥ ਤੇ ਮਰ੍ਯੋ ਖਾਨ ਬਲ ਬੀਰ ਮਹਾਨ'। ਭੀਖਨ ਖਾਨ ਨਿਜਾਬਤ ਖਾਨਹਿ ਸਭਿ ਖਾਨਨਿ ਸੋਂ ਕੀਨ ਬਖਾਨ।'ਕ੍ਯੋਂ ਬਲ ਤਜਹੁ ਮਰਹੁ ਰਨ ਮਹੀਆ ਸਮੁਖ ਹੋਇ ਘਾਲਹੁ ਘਮਸਾਨ॥੯॥ ਕਾਤੁਰ ਸ਼ਸਤ੍ਰ ਨ ਜਾਨੈਂ ਪਕਰਨਿ ਤਿਨ ਤੇ ਮਰਹੁ, ਨ ਬਨਿ ਸਵਧਾਨ'। ਇਮ ਇਕਠੇ ਕਰਿ ਹਰੀਚੰਦ ਜੁਤਿ ਮਧਕਰ ਸ਼ਾਹਿ ਚੰਦੇਲ ਸੁਜਾਨ। ਓਰੜ ਪਰੇ ਗੁਰੂ ਦਲ ਊਪਰ ਛੋਰਤਿ ਗੁਲਕਾਂ ਤੀਖਨ ਬਾਨ। ਕੋ ਬਰਛੀ ਤੋਮਰ ਕਿਨ ਮਾਰ੍ਯੋ, ਹੇਲਾ ਕਰ੍ਯੋ ਅਧਿਕ ਭਟ ਹਾਨ॥੧੦॥ ਨੰਦਚੰਦ ਅਰੁ ਸਾਹਿਬ ਚੰਦਹਿ ਦਯਾਰਾਮ ਪ੍ਰੋਹਤ ਬਲਵੰਤ। ਸੰਗੋਸ਼ਾਹਿ ਜੀਤਮਲ ਮਿਲਿ ਕੈ ਸਾਧ ਕ੍ਰਿਪਾਲ ਬਿਸਾਲ ਮਹੰਤ। ਗੰਗਾਰਾਮ ਮਾਹਰੀਚੰਦਹਿ ਬਹੁਰ ਗੁਲਾਬਚੰਦ ਮਤਿਵੰਤ। ਲੇ ਕਰਿ ਦਲ ਕੋ ਅਰੇ ਅਰਿਨ ਸੋਂ ਗਨ ਗੁਲਕਾਂ ਅਰੁ ਬਾਨ ਚਲੰਤਿ॥੧੧॥ਮਾਤੁਲ ਬਲੀ ਕ੍ਰਿਪਾਲ ਸਮੁਖ ਹ੍ਵੈ ਤੀਰਨ ਤੇ ਗਨ ਬੀਰ ਪਰੋਇ। ਗਿਰੇ ਦੜਾਦੜ ਅਵਨੀ ਊਪਰ ਸਮ ਰਨਥੰਭੇ ਰਹ੍ਯੋ ਖਰੋਇ[1]। ਜੁਟ੍ਯੋ ਜੀਤ ਮਲ ਹਰੀਚੰਦ ਸੋਂ ਸਨਮੁਖ ਪਿਖਹਿਂ ਪਰਸਪਰ ਦੋਇ ਘਾਤਿ[2] ਕਰਨ ਹਿਤ ਘਾਤ[3] ਬਿਚਾਰਤਿ ਚਪਲ ਚਲਾਕ ਤੁਰੰਗਮ ਹੋਇ॥ ੧੨ ॥ ਸੰਗੋਸ਼ਾਹਿ ਨਿਜਾਬਤ ਸੰਗੇ ਅਰੇ ਪਰਸਪਰ ਬੀਰ ਜੁਝਾਰ।ਲਾਲ ਬਿਲੋਚਨ ਕ੍ਰੋਧ ਭਰੇ ਚਿਤ ਚਹੈਂ ਆਪ ਮੈਂ ਕਰਨ ਪ੍ਰਹਾਰ। ਇਤ ਉਤ ਬਿਚਰਤਿ ਹਤਹਿਂ ਤੀਰ ਤਿਤ,ਕਬਿ ਦਾਂਏ ਕਬਿ ਬਾਂਮ ਸਿਧਾਰ।ਮਹਾਂਬੀਰ ਬਰ ਉਰ ਹੰਕਾਰਤਿ ਸ਼ਸਤ੍ਰਨ ਵਿੱਦ੍ਯਾ ਜਾਨਿ ਉਦਾਰ[4]। ੧੩॥ ਜੀਤਮੱਲ ਖਰ ਤੀਰ ਨਿਕਾਰ੍ਯੋ ਧਨ ਮਾਂਹਿਂ ਜੋਰਿ ਖੈਂਚਿ ਕਰਿ ਤਾਨ। ਹਰੀਚੰਦ ਕੋ ਤਾਕਿ ਨਿਸ਼ਾਨੈ ਤਤਖਿਨ ਛੋਰ੍ਯੋ ਕਰਿਬੇ ਹਾਨ। ਆਵਤਿ ਕੋ ਅਵਿਲੋਕਿ ਗਯੋ ਟਰ ਸਰ ਨਿਸ਼ਫਲ ਤੇ ਕ੍ਰੋਧ ਮਹਾਨ।'ਕਹਾਂ ਭਯਾ ਹਰੀ[5]* ਭਾਜਤਿ ਜੈਹੈਂ ਅਬਿ ਕੈ ਹਾਨ ਦੇਉਂ ਤੁਵ ਪ੍ਰਾਨ'॥੧੪॥ਇਮ ਕਹਿ ਤੀਛਨ ਤੀਰ ਨਿਕਾਸ੍ਯੋ ਉਤ ਤੇ ਹਰੀਚੰਦ ਲਿਯ ਬਾਨ। ਦੋਨਹੁਂ ਕੇ ਧਨੁ ਤੇ ਛੁਟਿ ਚਾਲੇ ਬਹੇ ਬੇਗ ਤੇ ਸਰਪ ਸਮਾਨ। ਸਨਮੁਖ ਖਰੇ ਤੁਰੰਗਮ ਦੋਨਹੁਂ ਲਗੇ ਭਾਲ ਮਹਿਂ ਇਕ ਬਿਰ ਤਾਨ[6]। ਦੋਨਹੁਂ ਗਿਰੇ ਧਰਾ ਪਰ, ਥਿਤ ਹ੍ਵੈ, ਤਜੇ

---

[1](ਕ੍ਰਿਪਾਲ) ਖੜੋ ਰਿਹਾ। [2]ਨਾਸ਼। [3]ਦਾਉ। [4]ਬੜੀ। [5]ਕੀ ਹੋ ਗਿਆ ਹੇ ਹਰੀਚੰਦ ! [6]ਇਕੋ ਵੇਰੀ ਤਾਣ ਕੇ (ਛਡੇ ਹੋਏ ਤੀਰ) ਘੋੜਿਆਂ ਦੇ ਮੱਥੇ ਵਿੱਚ ਜਾ ਲਗੇ।

*ਪਾ:-ਕਹਾਂ ਪਹਾੜੀ।

ਹਯਨ ਕੌ,ਪੁਨ ਸਵਧਾਨ॥੧੫॥ਦੋਨਹੁੰ ਧਨੁ ਵਿੱਦਯਾ ਮਹਿਂ ਚਾਤੁਰ ਦੋਨਹੁੰ ਕੇ ਰਿਸ ਵਧੀ ਬਿਸਾਲ। ਪੁਨ ਦੋਨਹੁੰ ਧਨ ਮਹਿਂ ਸਰ ਸੰਧੇ, ਦੋਨਹੁੰ ਚਲੇ ਸਬੇਗ ਕਰਾਲ।ਲਗੇ ਦੁਹਨ ਕੀ ਭੁਜ ਮਹਿ ਬੀਧੇ ਛੁਟ੍ਯੋ ਸ੍ਰੋਨ ਬਾਗੋ ਤਨ[1] ਲਾਲ। ਬਹੁਰ ਨ ਮਿਟੇ ਰਹੇ ਬਲ ਠਾਂਢੇ, ਘਾਇਲ ਹ੍ਵੈ ਕਰਿ ਹੇਰਤਿ ਜਾਲ ॥ ੧੬ ॥ ਬਹੁਰ ਜੀਤਮਲ ਤੀਰ ਨਿਕਾਸ੍ਯੋ ਹਰੀਚੰਦ ਪਿਖਿ ਕੋਪ ਮਹਾਨ। ਤੂਰਨ ਕਰਤਿ ਕਰ੍ਯੋ ਸਰ ਸੰਧਨਿ[2] ਕਰ ਦੋਨਹੁੰਕੇ ਨਿਠੁਰ[3]ਕਮਾਨ।ਐਂਚਿ ਐਂਚਿ ਚਿਰੜਾਵਤਿ ਨੀਕੇ ਹਰੀਚੰਦ ਕੋ ਆਯੋ ਤੀਰ[4]। ਰਿਦਾ ਬੇਧ ਕਰਿ ਜੀਤ ਮੱਲ ਕੋ ਪਰ੍ਯੋ ਪਾਰ ਘੂਮ੍ਯੋ ਵਧਿ ਪੀਰ[5]। ਦੰਤਨ ਚਰਬਤਿ ਹਤਨ ਸ਼ੱਤ੍ਰ ਕੌ ਲਾਲ ਬਿਲੋਚਨ ਆਨਨ ਧੀਰ[6]। ਸਨਮੁਖ ਗਿਰ੍ਯੋ ਨ ਪਰ੍ਯੋ ਪਿਛੌਰੀ, ਧੰਨ ਪਿਤਾ ਮਾਤਾ ਬਰਬੀਰ।॥੧੭॥ਜੀਤਮੱਲ ਕੋ ਛੁਟ੍ਯੋ ਬਾਣ ਜੋ ਮਰਮ ਸਥਲ ਮਹਿਂ ਲਾਗ੍ਯੋ ਸੋਇ।ਛਾਤੀ ਬੇਧਿ ਪਾਰ ਸੋ ਨਿਕਸ੍ਯੋ ਹਰੀਚੰਦ ਘੂਮ੍ਯੋ ਸੁ ਖਰੋਇ ਕਰਤਿ ਸੰਭਾਰਨ, ਭਈ ਮੂਰਛਾ, ਪਰ੍ਯੋ ਧਰਾ ਪਰ ਜਨੁ ਛਿਤ ਸੋਇ[7]। ਆਇ ਨਰਨ ਸੋ ਤੀਰ ਨਿਕਾਸ੍ਯੋ ਬਾਂਧ੍ਯੋ ਘਾਵ ਕਰ੍ਯੋ ਦ੍ਰਿੜ੍ਹ ਜੋਇ ॥ ੧੮ ॥ ਸਨੇ ਸਨੇ ਤਿਹ ਪਵਨ ਝੁਲਾਇਓ ਲੇ ਜਲ ਕੋ ਆਨਨ ਮਹਿਂਡਾਰ।ਜੀਤਮੱਲ ਗੁਰ ਭਟਨ ਉਠਾਯੋ ਜੋ ਪਹੁੰਚ੍ਯੋ ਸੁਖ ਸੁਰਗਮਝਾਰ। ਲੋਥ ਆਪਨੇ ਦਿਸ਼ ਲੇ ਰਾਖੀ 'ਧੰਨ ਧੰਨ' ਸਭਿ ਕਰਹਿਂ ਉਚਾਰ। ਕਲ-ਗ਼ੀਧਰ ਪਿਖਿ ਅਧਿਕ ਸਰਾਹ੍ਯੋ 'ਛੱਤ੍ਰੀਪਨੋ ਨਿਬਾਹਿ ਉਦਾਰ' ॥ ੧੯ ॥ ਜੀਤਮੱਲ ਜਬਿ ਸੁਰਗ ਸਿਧਾਰ੍ਯੋ ਹਰੀਚੰਦ ਮੁਰਛਾ ਕੋ ਪਾਇ। ਸੰਗੋਸ਼ਾਹ ਨਿਜਾਬਤ ਸੰਗੈਂ ਅਰੇ ਪਰਸਪਰ ਕੋਪ ਵਧਾਇ। ਗ੍ਰਿੱਧ ਕਾਕ ਗਨ ਬਾਇਸੁ ਆਮਿਖ ਭਖਹਿਂ ਊਚ ਕਹਿ ਨਾਦ ਸੁਨਾਇ।ਗਨ ਗੀਦਰ ਤ੍ਰਿਪਤਾਨੇ ਰਨ ਮਾਂਹਿ ਸਿਵਾ[8] ਪੁਕਾਰ ਰਹੀ ਹਰਖਾਇ॥ ੨੦ ॥ ਫਤੇਸ਼ਾਹ ਇਕ ਥਾਨ ਖਰੋ ਤਹਿਂ, ਹਰੀਚੰਦ ਕੋ ਮੂਰਛ ਹੇਰਿ।ਜਿਸ ਕੇ ਨਿਕਟ ਖਰੇ ਭਟ ਪੁੰਜਹਿਂ ਤਬਿ ਕਲਗ਼ੀਧਰ ਕਹ੍ਯੋ ਸੁ ਟੇਰ।'ਜਹਿਂ ਸਮੁਦਾਇ ਮਿਲੇ ਇਕ ਬਲ ਭਟ ਰਾਮ ਸਿੰਘ! ਦੇਖਹੁ ਬਿਨ ਦੇਰ। ਗੋਰਾ ਤਹਾਂ ਤੋਪ ਕੋ ਮਾਰਹੁ ਤਿਨ ਸਭਿ ਕੌ ਦੇ ਤ੍ਰਾਸ ਬਡੇਰ' ॥ ੨੧ ॥ ਸੁਨ੍ਯੋਂ ਹੁਕਮ ਗੁਰ ਕੋ ਤਿਨ ਤਤਛਿਨ ਤੋਪ

[1]ਤਨ ਦੇ ਪੁਸ਼ਾਕੇ। [2]ਤੀਰ ਨੂੰ ਜੋੜਨਾ। [3]ਕਠੋਰ। [4]ਹਰੀਚੰਦ ਦਾ ਤੀਰ ਆਇਆ। [5]ਪੀੜਾ ਵਧੀ। [6]ਮੁਖ ਧੀਰਜ ਸਹਿਤ ਸੀ। [7]ਮਾਨੋ ਜ਼ਮੀਨ ਤੇ ਸੌਂ ਗਿਆ। [8]ਗਿਦੜੀਆਂ।

ਹੁਤੀ ਪੂਰਬ ਹੀ ਤਯਾਰ।ਦਈ ਪਲੀਤੇ ਅਗਨਿ,ਉਠੀ ਤਬਿ ਗਰਜੀ ਭੈਰਵ ਸ਼ਬਦ ਉਦਾਰ। ਗੋਰਾ ਲਰਯੋ ਝੁੰਗ[1] ਜਹਿਂ ਬਾਂਧਯੋ ਦ੍ਵਿਇ ਤ੍ਰੈ ਨਰ ਕੋ ਕੀਨਿ ਸੰਘਾਰ। ਸੁਕਚਿ ਸਰਬ ਹੀ ਇਤ ਉਤ ਦੌਰੇ ਫਤੇਸ਼ਾਹ ਦੀਰਘ ਡਰ ਧਾਰਿ ॥੨੨॥'ਹਰੀਚੰਦ ਇਕਹੁਤੋ ਸੂਰਮਾ ਸੋਰਨ ਮਹਿਂਲਰਿ ਮੁਰਛਾਪਾਇ'।ਅਪਰ ਸੁਭਟ ਗਨ ਮਰੇ ਦੇਖਿ ਕਰਿ ਨਿਜ ਤੁਰੰਗ ਕੌ ਚਲਯੋ ਧਵਾਇ। ਧਨੁਖ ਬਾਨ ਨਹਿਂ ਪਾਨ ਸੰਭਾਰੇ,ਕਾਤੁਰ ਭਯੋ ਤ੍ਰਾਸ ਉਰ ਪਾਇ।ਅਪਰ ਹੇਰਿ ਕਰਿ ਗਿਰਪਤਿ ਭਾਗਯੋ ਤਜਿ ਤਾਜ ਕਰਿ ਰਣਖੇਤ ਪਰਾਇ॥ ੨੩॥ ਜਸਵਾਲੀ ਡਢਵਾਲੀ ਜੇਤਿਕ ਅਵਿਲੋਕਤਿਹੀ ਮਧਕਰਸ਼ਾਹ।ਚਲੇ ਭਾਜ ਨਹਿਂ ਲਾਜ ਬਿਚਾਰੀ ਸਮ ਨਾਰੀ ਕੇ ਡਰ ਉਰ ਮਾਂਹਿ। ਗੋਰਾ ਗੋਰੀ ਤੀਰ ਨ ਪਹੁੰਚੇ, ਥਿਰ ਤਹਿਂ ਦੂਰ ਭਯੋ ਨਰਨਾਹ[2]।-ਕਯੋਂ ਬਿਨ ਆਈ ਮਰਹਿਂ ਜੰਗ ਮਹਿਂ, ਕਾਜ ਨ ਸਰਹਿ, ਲਰਹਿਂ ਹਮ ਕਾਹਿ[3] ?-॥ ੨੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੀਤਮਲ ਬੱਧ ਫਤੇਸ਼ਾਹ ਪਲਾਇ' ਪ੍ਰਸੰਗ ਬਰਨਨੰ ਨਾਮ ਉੱਨਤੀਸਮੋ ਅੰਸੂ ॥ ੨੯ ॥

## ੩੦. [ਸਿੰਗੋਸ਼ਾਹ ਤੇ ਹਰੀਚੰਦ ਬੱਧ]।

ਦੋਹਰਾ॥ ਫਤੇਸ਼ਾਹਿ ਭਾਜਯੋ ਪਿਖਯੋ ਹਰੀਚੰਦ ਚੰਦੇਲ[4]।ਚੌਕ੍ਰਿਤ ਚਿਤ ਚੌਂਪਯੋ ਚਪਯੋ[5] ਗਹੇ ਹਾਥ ਮਹਿਂ ਸੇਲ ॥ ੧॥ ਰਸਾਵਲ ਛੰਦ॥ ਦਯਾਰਾਮ ਬੀਰੰ। ਨੰਦੰ ਚੰਦ ਧੀਰੰ। ਕ੍ਰੁਧਯੋ ਰੰਗਰਾਮੰ। ਗੁਲਾਬੰ ਸੁ ਨਾਮੰ ॥੨॥ ਮਰਯੋ ਜੀਤਮੱਲੰ। ਪਿਖਯੋ ਭੂਮਥੱਲੰ[6]। ਸਭੈ ਕੋਪ[7] ਧਾਇ। ਪਹਾਰੀ ਪਲਾਇ ॥ ੩ ॥ ਸਧੀਰੰ ਚੰਦੇਲੰ। ਧਰੇ ਹਾਥ ਸੇਲੰ। ਅਰਯੋ ਅੱਗ੍ਰ ਆਈ। ਕੁਲੰ ਲਾਜ ਪਾਈ ॥ ੪॥ ਹਤਯੋ ਏਕ ਦ੍ਵੈ ਕੈਂ[8]। ਰਹਯੋ ਠਾਂਢ ਹ੍ਵੈ ਕੈਂ। ਨਿਕਾਰੀ ਕ੍ਰਿਪਾਨਾ। ਚਹੈਂ ਸ਼ੱਤ੍ਰ ਹਾਨਾ ॥ ੫ ॥ ਦਯਾਰਾਮ ਆਦੰ। ਢੁਕੇ ਬੋਲਿ ਬਾਦੰ[9]। ਕਰੈਂ ਖੱਗ ਘਾਤਾ। ਕਟਯੋ ਸ਼ੱਤ੍ਰ ਗਾਤਾ[10] ॥ ੬ ॥ ਚਿਤੰ ਸ੍ਵਾਮਿ ਕਾਮੰ[11]। ਗਿਰਯੋ ਜੰਗ ਧਾਮੰ। ਰਖਯੋ ਧਰਮੰ ਬੀਰੰ। ਤਜੀ ਹੈ ਨ ਧੀਰੰ ॥੭॥ ਭਯੋ ਟੂਕ ਟੂਕੰ[12]। ਪਰੀ ਕੂਕ ਕੂਕੰ। ਗਯੋ ਭਾਜ ਰਾਜਾ। ਤਜਯੋ ਜੰਗ ਕਾਜਾ ॥ ੮ ॥ ਰਿਸੇ ਖਾਨਜ਼ਾਦੇ। ਬਜੇ ਦੀਹ ਬਾਜੇ। ਫਿਰੇ ਫੇਰ ਸਾਰੇ।ਕਰੈਂ ਮਾਰ ਮਾਰੇ॥੯॥ਨਿਜਾਬੰ ਪਠਾਨਾ। ਸੰਗੋਸ਼ਾਹ ਜ੍ਵਾਨਾ। ਅਰੇ ਆਪ ਮਾਂਹੀ। ਹਟੇਂ ਪੈਰ ਨਾਂਹੀ ॥ ੧੦ ॥ ਸਭਾ

[1]ਟੋਲਾ। [2](ਇਨੀ) ਦੂਰ ਜਾ ਖੜੇ ਹੋਏ ਰਾਜੇ। [3]ਕਿਸ ਲਈ। [4]ਹਰੀਚੰਦ ਤੇ ਚੰਦੇਲੀਏ ਨੇ। [5]ਚੌਕ੍ਰਿਤ ਹੋਕੇ ਚਿੱਤ ਵਿਚ ਉਤਸਾਹ ਆਇਆ ਤੇ ਕੋਪਵਾਨ ਹੋਕੇ। [6]ਪ੍ਰਿਥਵੀ ਤਲ ਤੇ। [7]ਕ੍ਰੋਧ ਕਰਕੇ। [8]ਇਕ ਯਾ ਦੋ ਨੂੰ। [9]ਬੋਲ ਕਹਿ ਕੇ। [10]ਸਰੀਰ। [11]ਸ੍ਵਾਮੀ ਦਾ ਕੰਮ ਚਿਤਵਦਾ। [12]ਟੁਕੜੇ ਟੁਕੜੇ।

ਬੀਰ ਜੋਊ ਹੁਤੇ ਮੇਲ ਦੋਊ[1] ਪੂਰੀ ਬੀ ਚਿਨਾਰੀ। ਗੁਰੂ ਤੀਰਵਾਰੀ[2] ॥ ੧੧॥ ਦੋਹਰਾ॥ ਕਰਤਿ ਹੁਤੇ ਰਨ ਬਾਤ ਕੌ[3] ਘਾਤ ਅਨੇਕ ਉਪਾਯ। ਮਾਨਤਿ ਭਟ ਬਡ ਆਪ ਕੌ ਦੋਨੋ ਸਹਿਜ ਸੁਭਾਇ॥ ੧੨॥ ਰਸਾਵਲ ਛੰਦ॥ ਭੁਈ ਧਾਦ ਸੋਊ। ਭਿਰੇ ਬੀਰ ਦੋਊ। ਕਰੈਂ ਸ਼ੀਘ੍ਰਤਾਈ। ਪਰਯੋ ਨੇਰ ਆਈ॥ ੧੩॥ ਕ੍ਰਿਪਾਨੈਂ ਨਿਕਾਰੀ। ਭਯੋ ਭੇਰ ਭਾਰੀ। ਧਰੀ ਢਾਲ ਆਗੈ। ਤਕੇ ਦਾਵ ਲਾਗੈ[4]॥੧੪॥ ਉਭਾਰੈਂ ਚਲਾਵੈਂ। ਸਰੀਰੈ ਬਚਾਵੈਂ। ਖਰੇ ਖੰਗ ਧਾਰੈਂ। ਸੁ ਊਚੇ ਉਸਾਰੈਂ[5] ॥ ੧੫॥ ਲਗੈਂ ਘਾਵ ਅੰਗਾ। ਭੁਏ ਲਾਲ ਰੰਗਾ। ਬਹਯੋ ਸ਼੍ਰੋਨ ਜਾਈ। ਤਜੈਂ ਪੈ ਨ ਥਾਈ॥ ੧੬॥ ਮਨੋ ਢਾਕ[6] ਫੂਲੇ। ਦੁਊ ਬੀਰ ਝੂਲੇ। ਰਣੈ ਰੰਗ ਸੋਹਾ। ਗੁਰੂ ਕੀਨਿ ਦੋਹਾ[7] ॥ ੧੭॥ ਸ਼੍ਰੀ ਮੁਖ ਵਾਕ॥

ਦੋਹਰਾ॥ ਮਾਰਿ ਨਿਜਾਬਤ ਖਾਨ ਕੋ ਸੰਗੋ ਜੁਝੋ ਜੁਝਾਰ[8]।
ਹਾਹਾ ਇਹ ਲੋਕੈਂ ਭਯੋ ਸੁਰਗ ਲੋਕ ਜੈਕਾਰ॥ ੨੩॥

[9]ਪਿਖਿ ਪੁਰਸ਼ਾਰਥ ਬੀਰ ਕੋ ਕਰਯੋ ਜੰਗ ਬਡਕਾਮ। ਸੰਗੋ ਕਾ ਸਤਿਗੁਰ ਧਰਯੋ ਨਾਮ ਸ਼ਾਹ ਸੰਗ੍ਰਾਮ[10] ॥ ੧੮॥ ਰਸਾਵਲ ਛੰਦ॥ ਲਗੇ ਘਾਵ ਸੌਹੈਂ। ਚਢੀ ਬੰਕ ਭੌਹੈਂ। ਗਿਰਯੋ ਜੰਗ ਮਾਂਹੀ। ਹਟਯੋ ਪੈਰ ਨਾਂਹੀ॥ ੧੯॥ ਗਯੋ ਦੇਵਲੋਕੰ। ਜਹਾਂ ਨਾਂਹਿ ਸ਼ੋਕੰ। ਗਿਰੇ ਬੀਰ ਦੋਈ। ਪ੍ਰਭੂ ਪੇਖਿ ਸੋਈ॥੨੦॥ ਚਲੇ ਆਪ ਆਗੇ। ਰਿਦੇ ਕੋਪ ਜਾਗੇ। ਸੰਭਾਰੇ ਕੁਦੰਡੰ। ਖਤੰਗੋ[11] ਪ੍ਰਚੰਡੰ॥੨੧॥ ਭਯੋ ਤੇਜ ਘੋਰਾ। ਜ਼ਰੀ ਜ਼ੀਨ ਬੋਰਾ[12]। ਖਰੋ ਖਾਨ ਖੂਨੀ। ਰਿਸੇ ਪੇਖਿ ਦੂਨੀ[13] ॥੨੨॥ ਬਜੀ ਬੰਬ[14] ਭੂਰੀ। ਸੁਨੀ ਜਾਇ ਦੂਰੀ। ਉਤੈ ਖਾਨ ਢੂਕੈਂ। ਮੁਖੰ 'ਮਾਰ' ਕੂਕੈਂ॥ ੨੩॥ ਗੁਰੂ ਬਾਨ ਲੀਨਾ। ਧਨੈਂ ਐਂਚਿ ਕੀਨਾ*। ਤਜਯੋ ਬੇਗ ਸੰਗਾ। ਲਗਯੋ ਖਾਨ ਅੰਗਾ॥ ੨੪॥ ਗਿਰਯੋ ਜੰਗ ਖੇਤਾ। ਨਹੀਂ ਢੇਰ

[1]ਭਾਵ ਸੰਗੋਸ਼ਾਹ ਤੇ ਨਿਜਾਬਤ ਦਾ ਗੁਰੂ ਜੀ ਦੀ ਸਭਾ ਵਿਚ ਮੇਲ ਸੀ। [2]ਪਹਿਲੋਂ ਗੁਰੂ ਜੀ ਦੇ ਪਾਸ ਸੀ ਜਦੋਂ ਤਦੋਂ ਦੀ ਬੀ ਪਛਾਣ ਸੀ। [3]ਕਰਦੇ ਹੁੰਦੇ ਸਨ ( ਪਹਿਲੋਂ ) ਗੱਲਾਂ ਰਣ ਦੀਆਂ। [4]ਤੱਕਦੇ ਹਨ ਕਿ ਦਾਉ ਲਗੇ। [5]ਉੱਚਾ ਕਰਦੇ ਹਨ। [6]ਪਲਾਸ। [7]ਗੁਰੂ ਜੀ ਨੇ ਦੋਹਾ ਰਚਕੇ (ਹਾਲ ਦੱਸਿਆ ਹੈ)। [8]ਸ਼ਹੀਦ ਹੋ ਗਿਆ ਸੂਰਮਾਂ। [9]ਇਹ ਅਗਲਾ ਦੋਹਾ ਕਵੀ ਜੀ ਦਾ ਹੈ। [10]'ਸ਼ਾਹ ਸੰਗ੍ਰਾਮ' ਨਾਮ ਧਰਿਆ ਸੰਗੋ ਦਾ। [11]ਬਾਨ। [12]ਜ਼ਰੀ ਵਿਚ ਕਾਠੀ ਡੁੱਬੀ ਹੋਈ ਭਾਵ ਮੜ੍ਹੀ ਹੋਈ। [13]ਖੂਨੀ ਖਾਨ ਖੜੇ ਦੇਖਕੇ (ਗੁਰੂ ਜੀ) ਨੂੰ ਦੂਣਾ ਰੋਸ ਹੋਇਆ। [14]ਭਾਵ ਨਗਾਰਿਆਂ ਦੇ ਸ਼ਬਦ ਬਹੁਤ ਹੋਏ। *ਜਿਸ ਬ੍ਰਿਛ ਹੇਠ ਖੜੋਕੇ ਆਪ ਨੇ ਬਾਣ ਚਲਾਏ ਹਨ, ਹੁਣ ਤਕ ਖੜਾ ਹੈ। ਪਰ ਸ਼ੋਕ ਕਿ ਉਥੇ ਸ਼ਿਲਾਲੇਖ ਬੀ ਨਹੀਂ ਹੈ ਤੇ ਗੁਰਦਵਾਰਾ ਬੀ ਸਿੱਖਾਂ ਨੇ ਕੋਈ ਨਹੀਂ ਹੁਣ ਤਕ ਬਣਾਇਆ ਹੈ। ਲੋਕਾਂ ਨੂੰ ਅਜੇ ਤਕ ਟਿਕ ਨਾ ਯਾਦ ਹੈ। ਇਹ ਉਪਰਲੇ ਮੈਦਾਨ ਦੀ ਇਕ ਅੱਗੇ ਵਧਵੀਂ ਮਾਨੋ ਨੋਕ ਹੈ।

ਚੇਤਾ[1] । ਡਸ੍ਯੋ ਨਾਗ-ਮਾਨੋ । ਕਰੇ ਪ੍ਰਾਨ ਹਾਨੋ ॥੨੫॥ਦੁਤੀ ਬਾਣ ਲੈਕੇ ।
ਗੁਨੈ[2] ਜੋਰਿ ਕੈਕੈ । ਕਰ੍ਯੋ ਤਾਨ ਤਾਨਾ[3] । ਲਗ੍ਯੋ ਖਾਨ ਕਾਨਾ[4] ॥ ੨੬ ॥
ਦੋਹਰਾ ॥ ਸਭਿ ਖਾਨਨ ਸਰਦਾਰ ਬਡ ਨਾਮ ਜੁ ਭੀਖਨ ਖਾਂਨ । ਨਿਮਕ
ਹਰਾਮੀ ਜਾਨਿ ਕੈ ਮਾਰ੍ਯੋ ਤੀਖਨ ਬਾਨ ॥ ੨੭ ॥ਰਸਾਵਲ ਛੰਦ ॥ ਮੁਖੰ
ਤਾਕਿ ਮਾਰਾ। ਮਨੋ ਨਾਗ ਕਾਰਾ । ਚਲ੍ਯੋ ਸ਼ੂਕ ਆਗੈ । ਰਿਪੂ ਤ੍ਰਾਸ ਲਾਗੈ॥
੨੮॥ ਨਹੀਂ ਠਾਢ ਹੋਵਾ । ਪ੍ਰਭੂ ਭੀਮ ਜੋਵਾ[5] । ਬਚ੍ਯੋ ਆਪ ਭਾਗ੍ਯੋ।ਤੁਰੰਗੈ
ਸੁ ਲਾਗ੍ਯੋ ॥ ੨੯ ॥ ਪਰ੍ਯੋ ਪਾਰ ਜਾਈ । ਗਿਰ੍ਯੋ ਜੰਗ ਥਾਈ । ਮਰ੍ਯੋ ਸੋ
ਕਿਕਾਨਾ॥ਚਲ੍ਯੋ ਤ੍ਯਾਗ ਖ਼ਾਨਾ॥੩੦॥ਗੁਰੂਬਾਨ ਆਨਾ[6]।ਤਜੇਹਾਨਖਾਨਾ[7]।
ਨੰਦੰਚੰਦ ਛਿੱਪ੍ਰੰ । ਦਯਾਰਾਮ ਬਿੱਪ੍ਰੰ ॥ ੩੧ ॥ ਗੁਰੂ ਕੋਪ ਹੇਰਾ । ਸੰਗ੍ਰਾਮੰ
ਬਡੇਰਾ । ਪਰੇ ਧਾਇ ਦੋਈ । ਹਨੈਂ ਖਾਨ ਸੋਈ ॥੩੨॥ ਕਰ੍ਯੋ ਜ਼ੋਰ ਹੱਲਾ ।
ਨਹੀਂ ਜਾਇ ਝੱਲਾ । ਪਰ੍ਯੋ ਸ਼ੋਰ ਊਚਾ । ਸੁ ਦੂਰੇ ਪਹੂੰਚਾ॥੩੩॥ਟਿਕੇ ਖਾਂਨ
ਨਾਂਹੀ[8] । ਰਿਦੇ ਤ੍ਰਾਸ ਮਾਂਹੀ । ਪ੍ਰਹਾਰੇ ਸੁ ਭਾਗੇ[9] । ਬਡੇ ਘਾਵ ਲਾਗੇ ॥੩੪॥
ਭਯੋ ਜੰਗ ਭਾਰਾ । ਨ ਜਾਈ ਸਹਾਰਾ।ਹਜ਼ਾਰੋਂ ਸੁ ਜੋਧਾ। ਭਜੇ ਤ੍ਯਾਗਿ ਕ੍ਰੋਧਾ
॥ ੩੫ ॥ ਮਿਲੇ ਭੂਤ ਪ੍ਰੇਤੰ । ਭਖੈਂ ਮਾਸ ਖੇਤੰ । ਬਡੀ ਗ੍ਰਿੱਝ ਬੋਲੈਂ। ਬਿਸਾਲੀ
ਕਲੋਲੈਂ ॥ ੩੬॥ ਫਿਰੇ ਆਨ ਸ੍ਯਾਰੇ[10] । ਪੁਕਾਰੈਂ ਪੁਕਾਰੇ[11] । ਮਿਲੀ ਜੋਗ-
ਨੀਯਾ।ਮਹਾਂ ਸ਼੍ਰੋਨ[12] ਪੀਯਾ ॥੩੭॥ਡਕੀ ਡਾਕਨਾਈ[13]।ਡਕਾਰੈਂ ਅਘਾਈ ।
ਭਯੋ ਭੀਮ ਬਾਨਾ । ਤ੍ਰਸੇ ਬ੍ਰਿੰਦ ਖਾਨਾ[14] ॥੩੮॥ਪਰੀ ਲੋਥ ਬ੍ਰਿੰਦਾ। ਬਿਲੰਦੇ
ਨਿਕੰਦਾ[15] । ਪ੍ਰਿਥੀ ਸ਼੍ਰੋਣ ਫੈਲਾ। ਪਰ੍ਯੋ ਔਲ ਭੈਲਾ[16]॥੩੯॥ਦੋਹਰਾ॥ਜੀਤ-
ਮੱਲ ਕੇ ਤੀਰ ਸੋਂ[17] ਹਰੀਚੰਦ ਮੁਰਝਾਇ[18]।ਸਨੇ ਸਨੇਲਹਿ ਚੇਤਨਾ ਦੇਖੇ
-ਖਾਨ ਪਰਾਇ[19]॥੪੦॥ਉਮਡ੍ਯੋ ਆਵਤਿ ਗੁਰੂ ਦਲ ਜੰਗਫਤੇ ਕੋ ਪਾਇ-।

---

[1]ਸਾਵਧਾਨ ਨਾ ਹੋਇਆ । [2]ਚਿੱਲੇ ਵਿਚ । [3]ਜ਼ੋਰ ਨਾਲ ਖਿੱਚਕੇ । [4]ਖਾਨ ਦੇ ਕੰਨ ਨੂੰ। [5]ਭਾਵ ਗੁਰੂ ਜੀ ਦਾ ਭੈ ਖਾਧਾ । [6]ਹੋਰ । [7]ਖਾਨ ਨੂੰ ਮਾਰਨ ਲਈ ਚਲਾਏ । [8]ਭਾਵ ਭੀਖਨ ਖਾਨ ਨੂੰ ਭੱਜਾ ਜਾਂਦਾ ਵੇਖ ਕੇ ਪਠਾਨ ਸਾਰੇ ਭੱਜ ਉਠੇ । [9](ਜਿਨ੍ਹਾਂ ਉਪਰ) ਵਾਰ ਕੀਤੇ ਸਨ (ਉਹ ਡਰ ਕੇ) ਭੱਜੇ । [10]ਗਿੱਦੜ । [11]ਭਾਵ ਬਹੁਤ ਰੌਲਾ ਪਾਉਂਦੇ ਹਨ। [12]ਲਹੂ। [13]ਬੋਲਦੀਆਂ ਹਨ ਡਾਕਣੀਆਂ। [14]ਸਾਰੇ ਪਠਾਣ ਡਰੇ । [15]ਬਹੁਤੇ ਕੱਟੇ ਗਏ । [16]ਭਯਾਨਕ ਸ਼ੋਰ ਪੈ ਰਿਹਾ ਹੈ । [ਔਲ=ਸ਼ੋਰ । ਭੈਲਾ=ਭਯਾਨਕ]। (ਅ) ਸਾਰਿਆਂ ਨੂੰ ਭੈ ਪੈ ਗਿਆ [ਅ:, ਔਲ=ਜਮਾਤਾਂ, ਸਮੂਹ]। [17]ਤੀਰ ਨਾਲ । [18]ਮੂਰਛਾ ਹੋ ਗਿਆ ਸੀ । [19]ਹੌਲੇ ਹੌਲੇ ਹੋਸ਼ ਵਿਚ ਆਕੇ ਉਸ ਨੇ ਖਾਨ ਨੱਸੇ ਜਾਂਦੇ ਦੇਖੇ।

ਸਹਿ ਨ ਸਕ੍ਯੋ ਨਿਜ ਹਾਰ ਕੌ, ਘਾਵ ਸੁ ਦ੍ਰਿੜ੍ਹ ਬੰਧਵਾਇ[1] ॥ ੪੧ ॥
ਰਸਾਵਲ ਛੰਦ ॥ ਹਰੀਚੰਦ ਜੋਧਾ। ਉਠ੍ਯੋ ਫੇਰ ਕ੍ਰੋਧਾ। ਸੰਭਾਰ੍ਯੋ ਕੁਦੰਡਾ। ਸਰੰ ਸੰਧਿ ਛੰਡਾ॥੪੨॥ਪੁਨੰ ਆਨ ਲੀਨੇ[2]। ਤਜੇ ਓਜ ਕੀਨੇ। ਗੁਰੂ ਬੀਰ ਮਾਰੇ। ਜੁ ਆਗੇ ਪਧਾਰੇ॥੪੩॥ ਜਿਸੈ ਅੰਗ[3] ਲਾਗੈ। ਤਬੈ ਪ੍ਰਾਨ ਤ੍ਯਾਗੈ। ਸੁਰੰਲੋਕ ਜਾਵੈ। ਬਰੈਂ ਹੂਰ ਆਵੈਂ॥੪੪॥ਤਊ ਬੀਰ ਭਾਰੇ।ਮਰੇ ਨ ਪਿਛਾਰੇ।ਹਲੰ ਹਾਲ[4] ਘਾਲੇ।ਅਗੇ ਪਾਇ ਡਾਲੇ॥੪੫॥ਹਰੀਚੰਦ ਹੇਰੇ। ਸੁ ਕੋਪ੍ਯੋ ਘਨੇਰੇ।ਸੰਧੇ ਬਾਨ ਦੋਊ। ਕਰੇ ਓਜ ਸੋਊ ॥੪੬ ॥ ਹਤੇ ਏਕ ਬਾਰੀ। ਲਗੇ ਹੋਇ ਪਾਰੀ। ਭਟੈ ਹੈ ਕਿ ਘੋਰਾ। ਪ੍ਰਹਾਰੈ ਸੁ ਜ਼ੋਰਾ[5] ॥੪੭॥ ਤਨੰ ਫੋਰ ਦੋਤਾ।ਗਿਰੇ ਜੰਗ ਖੇਤਾ। ਉਠੈ ਪੈ ਨ ਸੋਈ। ਮਹਾਂ ਨੀਂਦ ਸੋਈ ॥੪੮॥ ਗੁਰੂ ਹੇਰਿ ਤਾਂਕੋ। ਬਡੋ ਬੀਰ ਬਾਂਕੋ। ਗਏ ਤਾਂਹਿ ਆਗੇ। ਜਿਸੇ ਕੋਪ ਜਾਗੇ[6] ॥ ੪੯ ॥ ਹਰੀਚੰਦ ਦੇਖੈ। ਪ੍ਰਭੂ ਜੀ ਪਰੇਖੈ[7]। ਤਬੈ ਤਾਨਿ ਬਾਨੰ। ਬਲੀ ਬੀਰ ਜ੍ਵਾਨੰ ॥੫੦॥ਗੁਰੂ ਓਰ ਮਾਰਾ। ਮਨੋ ਆਇ ਮਾਰਾ[8]। ਗਯੋ ਹਾਥ ਠਾਗਾ[9]।ਹਯੰ ਅੰਗ ਲਾਗਾ ॥੫੧॥ ਕਛੂ ਘਾਵ ਥੋਰਾ।[10]ਪ੍ਰਭੂ ਕੇਰ ਘੋਰਾ।ਤਿਮੰ ਬੇਗ ਧਾਰੇ। ਸੁ ਪੀਰਾ ਸਹਾਰੇ[10] ॥ ੫੨ ॥ ਰਿਸ੍ਯੋ ਸੈਲ ਰਾਜਾ। ਸਰ੍ਯੋ ਨਾਂਹਿ ਕਾਜਾ।ਲਯੋ ਬਾਨ ਆਨਾ।ਸੁ ਚਾਪੰ ਸੰਧਾਨਾ ॥੫੩॥ ਗੁਰੂ ਬੀਰ ਭਾਰੀ। ਨਿਹਾਰੇ ਅਗਾਰੀ। ਬਨਾਏ ਨਿਸ਼ਾਨਾ। ਤਜ੍ਯੋ ਤੀਖ ਬਾਨਾ॥੫੪॥ ਗਯੋ ਹਾਥ ਹਾਲੀ[11]। ਭਯੋ ਵਾਰ ਖਾਲੀ। ਛੁਹ੍ਯੋ ਸ਼੍ਰੋਣ ਸੰਗਾ[12]।ਪਰ੍ਯੋ ਸੋ ਖਤੰਗਾ ॥੫੫॥ ਕਛੂ ਘਾਵ ਹੋਵਾ।ਲਹੂ ਬਿੰਦ ਜੋਵਾ। ਹਰੀਚੰਦ ਹੇਰੇ।ਬਿਸੰਮ੍ਯੋਘਨੇਰੇ॥੫੬॥–ਲਗੇਤੀਰਨਾਂਹੀ।ਭਯੋ ਮੋਹਿਕਾਹੀ[13]। ਤੁਰੰਗੰ ਨ ਮਾਰਾ[14]। ਨ ਸ਼ੱਤ੍ਰ ਸੰਘਾਰਾ ॥੫੭॥ ਜੁ ਵਿੱਦ੍ਯਾ ਕਮਾਈ। ਨਹੀਂ ਕਾਮ ਆਈ। ਗੁਰੂ ਸਾਵਧਾਨੈਂ।ਅਡੋਲੰਨਿਸ਼ਾਨਾ॥੫੮॥ਤਊ ਮੈਂਨਹਾਨਾ[15]। ਰਹ੍ਯੋ ਧਾਰਿ ਪ੍ਰਾਨਾ–। ਬਿਚਾਰੈ ਉਦਾਰਾ[16]। ਮਨੋ ਜੁੱਧ ਹਾਰਾ॥ ੫੯ ॥ ਪੁਨੰ

[1]ਜ਼ਖਮ ਨੂੰ ਚੰਗੀ ਤਰ੍ਹਾਂ ਬੰਨ੍ਹਵਾਇਆ। [2]ਫਿਰ ਹੋਰ(ਤੀਰ)ਲਿਆ। [3]ਜਿਸ ਦੇ ਅੰਗਾਂ ਨੂੰ। [4]ਹੱਲੇ ਤੇ ਹੱਲਾ। [5]ਜ਼ੋਰ ਨਾਲ ਮਾਰਦਾ ਹੈ। [6]ਜਿਸ ( ਹਰੀਚੰਦ ਨੂੰ ) ਕ੍ਰੋਧ ਜਾਗਿਆ ਹੋਇਆ ਸੀ। [7]ਸਿਆਣ ਲਏ। [8]ਮਾਨੋ ਸੱਪ ਆਉਂਦਾ ਹੈ। [9]ਠਗਿਆ ਗਿਆ ਭਾਵ ਹਿੱਲ ਗਿਆ।(ਅ) ਭਾਵ ਗੁਰੂ ਜੀ ਦੇ ਹੱਥ ਨੂੰ ਛੁਹ ਕੇ ਲੰਘ ਗਿਆ। [10]ਤਿਵੇਂ (ਪਹਿਲੋਂ ਵਾਂਙ) ਪੀੜਾ ਸਹਾਰਕੇ (ਬੇਗ ਨਾਲ ਉਸੇ ਤਰ੍ਹਾਂ) ਚਲਦਾ ਰਿਹਾ ਘੋੜਾ ਪ੍ਰਭੂ ਜੀ ਦਾ। [11]ਹਿੱਲ ਗਿਆ। [12]ਕੰਨ ਨਾਲ ਜ਼ਰਾ ਕੁ ਛੁਹਿਆ। [13]ਮੈਨੂੰ ਕੀ ਹੋ ਗਿਆ ਹੈ। [14]ਘੋੜਾ ਭੀ ਨਾ ਮਰਿਆ। [15]ਨਾ ਮਾਰ ਸਕਿਆ। [16]ਬਹੁਤ ਸੋਚਦਾ ਹੈ।

ਦੇਖਨੈਨਾਲਯੋ ਬਾਨ ਪੈਨਾ[1]।ਤਕ੍ਯੋ ਬੀਚ ਛਾਤੀ।ਲਗੇ ਪ੍ਰਾਨ ਘਾਤੀ[2]॥੬੦॥
ਕਰੇ ਓਜ ਛੇਰਾ।ਚਲ੍ਯੋ ਸ਼ੂਕਿ ਘੋਰਾ[3]। ਹੁਤੀ ਬੰਧ ਪੇਟੀ।ਚਹੁੰ ਓਰੇ ਲਪੇਟੀ[4]।
੬੧ ॥ ਸਰਿ ਅੰਗ ਘਾਤੀ[5]। ਲਗ੍ਯੋ ਬੀਚ ਛਾਤੀ। ਤਹਾਂ ਦ੍ਵਾਲ ਭਾਬਾ[6]। ਸੁ
ਪੇਟੀ ਕੇ ਸਾਬਾ ॥੬੨॥ਗਯੋ ਬੇਧਿ ਦੋਊ। ਚੁਭ੍ਯੋ ਚਰਮ ਸੋਊ[7]। ਗੁਰੂ ਕਾਢਿ
ਗੇਰਾ। ਕਹ੍ਯੋ ਤਾਂਹਿ ਬੇਰਾ ॥੬੩॥ ਦੋਹਰਾ ॥'ਸਾਧ ਸਾਧ ਬਲ ਤੋਹਿ ਕੌ ਜਿਸ
ਪਰ ਧਰਤਿ ਗੁਮਾਨ।ਬਿੱਦ੍ਯਾ ਸੀਖੀ ਇਤਿਕਹੀ ਕਹਾਂ ਓਜ ਤਜਿ ਬਾਨ[8]?।
੬੪॥ ਸ਼ੱਤ੍ਰੂ ਹਤਨ ਤੇ ਕਿਤ ਰਹ੍ਯੋ ਘਾਵ ਤਨਕ ਨਹਿ ਪਾਇ। ਕਹਾਂ ਕਰਹਿਂ
ਬਿਸਵਾਸ ਕੋ–ਲੇਉਂ ਬਿਜੈ ਅਰਿ ਘਾਇ[9]–॥ ੬੫ ॥ ਤੀਨ ਵਾਰ ਤੈਂ ਕਰਿ
ਚੁਕ੍ਯੋ ਅਬਿ ਦਿਹੁ ਮੇਰੋ ਵਾਰ। ਦੇਖੋ ਵਿੱਦ੍ਯਾ ਧਨੁਖ ਕੀ ਜਿਮ ਭਟ ਕਰਹਿ
ਉਚਾਰ' ॥ ੬੬ ॥ ਲਗ੍ਯੋ ਬਾਣ ਕਾਢ੍ਯੋ ਜਬੈ[10] ਨਿਕਸੀ ਸ਼੍ਰੋਣਤ ਬੂੰਦ[11]।
ਸ਼੍ਰੀ ਗੁਰ ਗੋਬਿੰਦ ਸਿੰਘ ਜੀ ਹਰਖੇ ਰਿਦੈ ਬਿਲੰਦ ॥ ੬੭ ॥ ਛੱਤ੍ਰਿ ਧਰਮ ਕੋ
ਧਾਰਿ ਕੈ ਭੈ ਨ ਕਰਹਿ ਬਰ ਬੀਰ। ਪੁਨ ਰਿਪੁ ਸਨਮੁਖ ਦੇਖਿ ਕੈ ਖਰੋ ਖੇਤ
ਧਰਿ ਧੀਰ ॥੬੮॥ ਰਸਾਵਲ ਛੰਦ ॥ ਜਬੈ ਬਾਨ ਲਾਗ੍ਯੋ। ਪਿਖੇ ਕੋਪ ਜਾਗ੍ਯੋ*।
ਲਯੋ ਚਾਂਪ ਆਪੂ। ਮਹਾਂ ਸ਼ੱਤ੍ਰੂ ਖਾਪੂ ॥੬੯॥ ਕਢ੍ਯੋ ਤੀਰ ਤੀਖਾ। ਜੁ ਸਾਂਪ
ਸਰੀਖਾ।ਗੁਨੈ[12]ਜੋਰਿ ਤਾਨਾ। ਲਗ੍ਯੋ ਪਾਨ ਕਾਨਾ[13]॥੭੦॥ਹਰੀਚੰਦ ਹੇਰਾ।
ਨਿਸ਼ਾਨੋ ਬਡੇਰਾ। ਰਿਦੇ ਤਾਕਿ ਆਛੇ। ਰਿਪੂ ਨਾਸ਼ ਬਾਛੈ॥੭੧॥ਤਜ੍ਯੋ ਸ਼ੀਘ੍ਰ
ਧਾਰੀ। ਗਯੋ ਬੇਗ ਭਾਰੀ। ਡਸ੍ਯੋ[14]ਨਾਗ ਮਾਨੋ। ਗਿਰ੍ਯੋ ਪ੍ਰਾਨ ਹਾਨੋ॥੭੨॥
ਰਿਦਾ ਫੋਰਿ ਪਾਰਾ। ਪਰ੍ਯੋ ਜਾਇ ਨਜਾਰਾ।ਤਰੂ[15]ਜੈਸੇ ਪੁਰਾਨਾ।ਮਨੋ ਬਾਯੁ

[1]ਤਿੱਖਾ। [2]ਜੋ ਲੱਗਿਆਂ ਪ੍ਰਾਣ ਨਾਸ਼ ਕਰੇ। [3]ਭਿਆਨਕ। [4]ਪੇਟ ਦੇ ਚਾਰੋਂ ਪਾਸੇ ਲਪੇਟੀ ਹੋਈ। [5]ਜ਼ਖਮ ਕਰਨ ਵਾਲਾ ਤੀਰ। [6]ਤਸਮਾ (ਜਿਸ ਨਾਲ) ਭੱਥਾ (ਬੱਧਾ ਹੋਇਆ ਸੀ)। [ਵਾ:, ਦੁਵਾਲ=ਚਮੜੇ ਦਾ ਤਸਮਾ]। [7]ਉਹ (ਤੀਰ ਫਿਰ) ਮਾਸ ਵਿਚ ਜਾ ਚੁਭਿਆ। [8]ਬਾਨ ਤਜਣ ਦਾ ਤੇਰੇ ਵਿਚ ਕਿੱਥੇ ਬਲ ਹੈ। [9](ਤੂੰ ਆਪਣੀ ਅਮੋਘ ਵਿਦਿਆ ਤੇ) ਕੀਹ ਭਰੋਸਾ ਕਰ ਰਿਹਾ ਹੈਂ ਕਿ ਮੈਂ ਵੈਰੀ ਨੂੰ ਮਾਰਕੇ ਬਿਜੈ ਲਵਾਂਗਾ। [10]ਗੁਰੂ ਜੀ ਨੇ ਕੱਢਿਆ। [11]ਲਹੂ ਦੀ ਬੂੰਦ। [12]ਚਿੱਲੇ ਵਿੱਚ। [13]ਹੱਥ ਕੰਨ ਨੂੰ ਜਾ ਲਗਾ। [14]ਭਾਵ ਹਰੀ ਚੰਦ ਨੂੰ ਡਸਿਆ। [15]ਬ੍ਰਿੱਛ।

*ਇਹ ਫਿਕਰਾ 'ਜਬੈ ਬਾਨ ਲਾਗੇ। ਤਬੈ ਰੋਸ ਜਾਗੇ' ਹੁਣ ਕਹਾਵਤ ਹੋ ਚੁਕੀ ਹੈ। ਦਸਮੇਸ਼ ਜੀ ਦਾ ਇਹ ਇਸ ਵੇਲੇ ਦਾ ਵਾਕ ਹੈ। ਆਪ ਨੇ ਕਿਹਾ ਹੈ 'ਜਬੈ ਬਾਣ ਲਾਗ੍ਯੋ। ਤਬੈ ਰੋਸ ਜਾਗ੍ਯੋ।' ਕਟਾਖ੍ਯ ਵਿਚ ਇਹ ਬੀ ਹੈ ਕਿ ਆਪ ਜੀ ਦੇ ਹ੍ਰਿਦੇ ਬੀਰਰਸ ਦਾ ਸਥਾਈ ਭਾਵ ਸੀ,ਇਸ ਵਿਚ ਕ੍ਰੋਧ ਸੰਚਾਰੀ ਭਾਵ ਹੋਕੇ ਆਇਆ ਹੈ। ਕ੍ਰੋਧ ਸਥਾਈ ਭਾਵ ਹੈ ਰੌਦਰ ਰਸ ਦਾ ਪਰ ਬੀਰਰਸ ਵਿਚ ਸੰਚਾਰੀ ਭਾਵ ਹੋਕੇ ਆਉਂਦਾ ਹੈ ਅਰ ਕਈ ਵੇਰ ਸਥਾਈ ਹੋਕੇ ਰੌਦ੍ਰ ਰਸ ਬਣਾ ਦੇਂਦਾ ਹੈ।

ਹਾਨਾ ॥ ੭੩ ॥ ਪਿਖਸੈ ਦੌਨ ਓਰਾ। ਕਰਯੋ ਭੂਰ ਸ਼ੋਰਾ। ਭਟੈ ਹੇਲ ਘਾਲਾ। ਪਠਾਨੇ ਬਿਸਾਲਾ ॥੭੪॥ ਗੁਰੂ ਬਾਨ ਮਾਰੇ। ਅਨੇਕੈਂ ਸੰਘਾਰੇ। ਚਲਯੋ ਅੱਗ੍ਰ ਆਯੋ। ਸੁ ਜਾਨੈ ਨ ਪਾਯੋ ॥੭੫॥ ਘਨੇ ਘਾਇ ਗੇਰੇ। ਤੁਸੇ ਮ੍ਰਿੱਤੁ ਹੇਰੇ। ਲਿਏ ਸੂਰ ਮਾਰੀ। ਭਜੇ ਭੀਰੁ ਭਾਰੀ ॥ ੭੬ ॥ ਕਹਾ ਲੌ ਉਚਾਰੈਂ। ਪਰੀ ਲੋਹ ਮਾਰੈ। ਗੁਰੂ ਜੀਤ ਹੋਈ। ਦਲੈ ਜਾਨਿ ਦੋਈ[1] ॥੭੭॥ ਇਤਿ ਸ਼੍ਰੀਗੁਰਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਹਰੀਚੰਦ ਬੱਧ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥ ੩੦ ॥

### ੩੧. [ਭੰਗਾਣੀ ਯੁੱਧ ਫਤਹ ਕੀਤਾ]।

ਦੋਹਰਾ ॥ ਭ੍ਰਾਗਯੋ ਸ਼ਾਹ ਪਹਾਰ ਕੌ ਫਤੇਸ਼ਾਹ ਧਰਿ ਤ੍ਰਾਸ। ਮਾਰੇ ਗਏ ਪਠਾਨ ਗਨ ਹਰੀਚੰਦ ਪੁਨ ਨਾਸ਼ ॥ ੧ ॥ ਮਰੇ ਹਜ਼ਾਰੋਂ ਬੀਰ ਜਿਹ, ਜੀਵਤ ਚਲੇ ਪਲਾਇ[2] ॥ਗਿਰਪਤਿ ਸੰਗ ਸਿਧਾਰਿ ਲੇ ਗਏ ਤੁਰੰਗ ਧਵਾਇ॥੨॥ਤੋਮਰ ਛੰਦ॥ ਸਰਿਤਾ ਗਿਰੀ[3] ਜਿਸ ਨਾਇ। ਤਿਸ ਮੈਂ ਗਿਰੇ ਬਹੁ ਜਾਇ। ਤਰ ਹੋਇ ਪਾਰਹਿ ਕੋਇ। ਬਿਚ ਡੂਬਿ ਗੇ ਤਿਸ ਜੋਇ॥੩॥ਗਿਰ ਪੈ ਚਢੇ ਕਿਤ ਜਾਇ। ਜਹਿਂ ਰਾਜਪੁਰਾ[4] ਬਸਾਇ। ਜਮਨਾ ਨਦੀ ਦਿਸ਼ ਹੋਇ। ਡਰ ਭਾਜਿਗੇ ਤਰਿ[5] ਕੋਇ॥੪॥ ਨਹਿਂ ਆਪ ਮੈਂ ਸੰਭਾਰ। ਰਨ ਤਯਾਗ ਹੈਂ ਬਿਕਰਾਰ। ਮਰਿਗੇ ਪਲਾਵਤਿ ਕੋਇ[6]। ਜਲ ਮੈਂ ਡੁਬੇ ਡਰ ਹੋਇ ॥ ੫ ॥ ਪਹੁੰਚੀ ਤਿਨਹੁੰ ਸੁਧ ਧਾਮ। 'ਗੁਰ ਪਾਇ ਕੈ ਸੰਗ੍ਰਾਮ। ਸਰ ਮਾਰਿ ਕੈ ਹਤਿ ਪ੍ਰਾਨ। ਰਣਖੇਤ ਰਾਖਿ ਨਿਦਾਨ[7]' ॥੬॥ ਸੁਨਿ ਸ਼ੋਕ ਭਾ ਬਿਸਤਾਰ। ਦ੍ਰਿਗ ਰੋਦਤੀ ਜਲ ਧਾਰ। ਬਹੁ ਪੀਟਤੀ ਤਨ ਨਾਰ। ਸਿਰ ਬਾਰ[8] ਬ੍ਰਿੰਦ ਉਖਾਰਿ ॥੭॥ ਗਿਰ ਦੇਸ਼ ਬਾਇਸ ਧਾਰ[9]। ਰੁਦਨੰਤਿ ਕੂਕਨ ਮਾਰਿ। ਸਭਿ ਧਾਮ ਧਾਮਨਿ ਮਾਂਹਿ। ਤ੍ਰਿਯ ਬ੍ਰਿੰਦ ਹੁਇ ਬਿਲਪਾਹਿਂ ॥ ੮ ॥ ਇਮ ਸ਼੍ਰੀ ਗੁਰੂ ਰਣਜੀਤ। ਬਜਿ[10] ਦੁੰਦਭੈ ਰਣਜੀਤ। ਜੁਗ ਭ੍ਰਾਤ[11] ਲੋਥ ਉਠਾਇ। ਪੁਰਿ ਪਾਵਟੇ ਪਹੁੰਚਾਇ॥੯॥ਸਸਕਾਰ ਕੀਨਿ ਬਨਾਇ। ਸੁਰਲੋਕ ਬਾਸਾ ਪਾਇ। ਭਟ ਘਾਇਲੰ ਰਣਬਾਨ। ਉਚਵਾਇ ਕੈ ਪੁਰਿ ਆਨ[12]॥੧੦॥ ਹੜ ਬੋਲਤੇ ਜਿਸ ਠੌਰ[13]। ਮਿਲ ਪਾਇ

[1] ਦੋਨੋ ਸੈਨਾਂ ਨੇ ਜਾਣ ਲਈ। [2] ਜੋ ਜੀਉਂਦੇ ਸਨ ਉਹ ਭੱਜ ਗਏ। [3] ਨਾਮ ਹੈ ਨਦੀ ਦਾ ਜੋ ਭੰਗਾਣੀ ਤੋਂ ਉਪਰ ਜਮਨਾ ਵਿੱਚ ਆ ਮਿਲਦੀ ਹੈ। ਇਹ ਜੁੱਧ ਜਮਨਾ ਦੇ ਕਿਨਾਰੇ ਹੋਇਆ ਹੈ। [4] ਇਹ ਉਹ ਰਾਜਪੁਰਾ ਹੈ ਜਿੱਥੋਂ ਮਸੂਰੀ ਦੀ ਚੜ੍ਹਾਈ ਅੱਜ ਕਲ ਚੜ੍ਹਦੇ ਹਨ। [5] ਤੈਰ ਕੇ। [6] ਭੱਜਦੇ ਮਰ ਗਏ। [7] ਅੰਤ ਨੂੰ। [8] ਸਿਰ ਦੇ ਵਾਲ। [9] ਬਾਈ ਧਾਰਾਂ ਦੇ। [10] ਵਜਿਆ। [11] ਭ੍ਰਾ। ਸੰਗੋਸ਼ਾਹ ਤੇ ਜੀਤ ਮੱਲ ਦੀ। [12] ਆਂਦੇ। [13] ਜਿੱਥੇ (ਮਸਾਣ) ਹੜ ਹੜ ਕਰਕੇ ਬੋਲਦੇ ਹਨ ਕ ਕਹਿੰਦੇ ਹਨ ਕਿ ਕਈ ਵੇਰ ਰਣ ਵਿਚ ਤਾਜ਼ੇ ਮਰੇ ਜੋਧਿਆਂ ਦਿਆਂ ਸਰੀਰਾਂ ਤੋਂ ਹੜ ਹੜ ਦ ਧੁਨਿ ਸੁਣਾਈ ਦਿੰਦੀ ਹੈ। (ਅ, ਹੜ=ਕ੍ਰੋਧ।

ਜੈਬੁਕ ਰੌਰ। ਪੁਨ ਭੀਖਨਾ ਹੁਇ ਸਾਂਝ[1]। ਬਹੁ ਲੋਥ ਹੈਂ ਰਣ ਮਾਂਝ॥੧੧॥
ਤਰਫੰਤਿ ਘਾਇਲ ਕੋਇ। ਰਿਪੁ ਭਾਜਿਗੇ ਡਰਿ ਸੋਇ।ਉਚਵਾਇ ਕਾਹੁ ਨ[2]
ਲੀਨਿ। ਤਹਿੰ ਤ੍ਰਾਸ ਤੇ ਬਨਿ ਦੀਨ॥ ੧੨॥ ਦੁਖ ਪਾਇ ਕੇ ਮ੍ਰਿਤੁ ਸੋਇ।
ਜਿਨ ਕੋ ਉਠਾਇ ਨ ਕੋਇ।ਤਬਿ ਸ੍ਰੀ ਗੁਰੂ ਹਟਿ ਆਇ। ਜਯ ਲਹਿ ਮਹਾਂ
ਅਰਿ ਘਾਇ[3]॥੧੩॥ ਜਯ ਕੋ ਸੁਨਾਇ ਬਖਾਨ। ਹਰਖਾਇ ਬੀਰ ਮਹਾਨ।
ਰਣ ਬਾਤ ਭਾਖਤਿ ਬ੍ਰਿੰਦ। ਗਿਰਨਾਥ ਤ੍ਰਾਸ ਬਿਲੰਦ॥ ੧੪ ॥ ਚਲਿ ਮੰਦ
ਮੰਦਹਿ ਆਇ। ਮਿਲਿ ਪੁੰਜ ਦੇਤਿ ਵਧਾਇ[4]। ਨਿਸ ਬੀਤਗੀ ਘਟਿ ਚਾਰ।
ਉਤਰੇ ਗੁਰੂ ਨਿਜ ਦ੍ਵਾਰ*॥੧੫॥ਸਭਿ ਸ਼ਸਤ੍ਰ ਬਸਤ੍ਰ ਉਤਾਰਿ। ਇਸ਼ਨਾਨ
ਆਦਿਕ ਧਾਰਿ। ਚਿਤਵੰਤਿ[5] ਸੰਗੋਸ਼ਾਹ। ਅਰੁ ਜੀਤਮੱਲ ਸੁਬਾਹ[6]॥ ੧੬॥
ਸਭਿ ਆਪ ਆਪਨ ਡੇਰ। ਉਤਰੇ ਅਨੰਦ ਬਡੇਰ। ਰਣਗਾਥ ਥਾਨਹਿ
ਥਾਨ[7]। ਮਿਲਿ ਬੀਰ ਬ੍ਰਿੰਦ ਬਖਾਨਿ ॥ ੧੭ ॥ ਰਣ ਭੀਰੁ ਤਯਾਗਿ ਪਰਾਇ।
ਜਿਨ ਸੂਰ ਕੀਨਸਿ ਘਾਇ[8]। ਸਭਿ ਕੀ ਕਹੈਂ ਕਰਤੂਤ।ਗੁਰ ਕੋ ਮਹਾਂ ਜਸੁ
ਪੂਤ॥੧੮॥ਨਿਸ ਮੈਂ ਟਿਕੇ ਸਭਿ ਬੀਰ। ਸੁਪਤੇ ਜਥਾ ਸੁਖ ਧੀਰ। ਭੁਨਸਾਰ
ਜਾਨਿ ਮਹਾਨ। ਗੁਰਬਾਨਿ[9] ਕੋ ਕਰਿ ਗਾਨ[10]॥ ੧੯ ॥ ਮੁਖ ਪਾਠ ਕੇਤਿਕ
ਕੀਨ। ਕਰਿ ਪ੍ਰੇਮ ਜਸੋਂ ਜਲ ਮੀਨ। ਕਰਿ ਸੌਚ ਮੱਜਨ ਨੀਰ। ਗੁਰ
ਬੈਠਿਗੇ ਬਰ ਬੀਰ ॥੨੦ ॥ ਭਟ ਬ੍ਰਿੰਦ ਆਯੁਧ ਧਾਰਿ। ਸਭਿ ਕੀਨਿ ਆਨਿ
ਦਿਦਾਰ। ਲਗ ਗਾ ਦਿਵਾਨ ਮਹਾਨ। ਬਿਚ ਸ਼ੋਭਤੇ ਸੁਖਦਾਨ[11] ॥ ੨੧ ॥
ਹਾਕਲ ਛੰਦ ॥ ਤਬਿ ਆਯੋ ਬੁੱਧੂਸ਼ਾਹ।ਜਿਹ ਸੰਗ ਸੁਭਟ ਗਨ ਆਹ।ਦ੍ਵੈ ਪੁੱਤ੍ਰ

[1]ਭਜ ਨਕ ਸ਼ਿਆਂ ਵੇਲਾ ਹੋਇਆ। [2]ਕਿਸੇ ਨੂੰ ਬੀ। [3]ਨੂੰ ਨਾਸ਼ ਕਰਕੇ। [4]ਵਧਾਈਆਂ। [5]ਯਾਦ ਕਰਦੇ ਹਨ। [6]ਸੂਰਮੇ ਨੂੰ। (ਅ) ਸ੍ਰੇਸ਼ਟ ਭੁਜਾਂ ਵਾਲੇ ਨੂੰ। [7]ਥਾਂ ਥਾਂ ਤੇ। [8]ਨਾਸ਼। [9]ਗੁਰਬਾਣੀ। [10]ਗਾਇਨ। [11]ਭਾਵ ਗੁਰੂ ਜੀ।

*ਭੈਂਗਾਣੀ ਜਿਸ ਥਾਂ ਗੁਰੂ ਜੀ ਦਾ ਡੇਰਾ ਸੀ, ਹੁਣ ਤਕ ਪੱਕਾ ਥੜਾ ਹੈ। ਨੇੜੇ ਪੁਜਾਰੀ ਦਾ ਘਰ ਹੈ। ਪਰ ਸਿੱਖ ਕੌਮ ਲਈ ਲੱਜਜਾ ਦੀ ਬਾਤ ਹੈ ਕਿ ਇਸ ਥੜੇ ਨੂੰ ਗੁਰਦਵਾਰਾ ਨਹੀਂ ਬਣਾਇਆ, ਨਿਸ਼ਾਨ ਪੱਕੇ ਨਹੀਂ ਕੀਤੇ। ਪਾਸ ਸਿੱਖਾਂ ਦੇ ਗ੍ਰਾਮ ਹਨ, ਪਰ ਸਭ ਗ੍ਰੀਬ ਹਨ। ਇਹ ਬੀ ਖ਼ਯਾਲ ਹੈ ਕਿ ਉਥੇ ਗੁਰੂ ਜੀ ਇਕ ਦੋ ਦਿਨ ਟਿਕੇ ਹਨ, ਆਪਣੇ ਪਰਾਏ ਘਾਇਲਾਂ ਦੀ ਸੇਵਾ ਕਰਵਾਈ ਹੈ। ਰਣ ਭੂਮੀ ਆਪ ਦੇ ਹੱਥ ਵਿਚ ਸੀ, ਵੈਰੀ ਦਲ ਦੇ ਮੋਏ ਸੂਰਮੇ, ਠਾਕੁਰਾਂ ਰਾਜਿਆਂ ਤੇ ਰਾਜਕੁਮਾਰਾਂ ਦੀਆਂ ਰਾਣੀਆਂ ਨੇ ਅਗਲੇ ਦਿਨ ਸ਼ਰਨ ਮੰਗ ਕਰਕੇ ਆਪਣੇ ਪਤੀਆਂ ਦੇ ਸਰੀਰ ਸਸਕਾਰ ਕਰਨ ਵਾਸਤੇ ਮੰਗੇ, ਗੁਰੂ ਜੀ ਨੇ ਦੇ ਦਿੱਤੇ ਪਰ ਸਤੀ ਹੋਣੋਂ ਵਰਜਕੇ। ਪਰ ਰਾਣੀਆਂ ਤੇ ਠਕੁਰਾਣੀਆਂ ਦਾਉ ਪਾਕੇ ਚਿਖਾ ਵਿੱਚ ਕੁੱਦਕੇ ਸਤੀ ਹੋ ਗਈਆਂ। ਸਤੀਆਂ ਦੇ ਮਠ ਉਸ ਹੇਠਲੇ ਮੈਦਾਨ ਵਿੱਚ ਪੱਕੇ ਬਣੇ ਹੋਏ ਹੁਣ ਤਕ ਖੜੇ ਹਨ।

ਗਏ ਰਣ ਮਾਰੇ। ਦੁਇ ਜੀਵਤਿ ਸੰਗ ਨਿਹਾਰੇ॥ ੨੨॥ ਸਭਿ ਸ਼ਸਤ੍ਰ ਅੰਗ ਮਹਿਂ ਲਾਏ।ਹਿਤ ਦਰਸ਼ਨ ਮੋਦ ਬਧਾਏ।ਜਬਿ ਚਲਿਕਰਿ ਆਯੋ ਨੇਰੇ।ਗੁਰ ਊਚੇ ਕਹਿ ਤਿਸ ਬੇਰੇ॥੨੩॥ 'ਢਿਗ ਆਵਹੁ ਬੁੱਧੂ ਸ਼ਾਹਾ ! ਤੁਮ ਪੀਰ ਸਾਚ ਕੇ ਆਹਾ'। ਸਭਿ ਸੁਨਤਸੌਂ ਆਇ ਨਜੀਕਾ। ਕਰ ਜੋਰਤਿ ਜਿਸ ਉਰ ਨੀਕਾ ॥੨੪॥ ਝੁਕਿ ਕੀਨਸਿ ਤਬੈ ਸਲਾਮੂ। ਪੁਨ ਕਰਯੋ ਮੁਰੀਦ ਤਮਾਮੂ[1]। ਸੁਨਿ ਕਲਗ਼ੀਧਰ ਕੇ ਬੈਨਾ। ਕਰ ਜੋਰੇ ਸੰਮੁਖ ਨੈਨਾ॥ ੨੫॥ ਮੁਖ ਬੋਲਯੋ ਅਰਜ਼ ਗੁਜ਼ਾਰੀ।'ਮੁਹਿਸ਼ੋਕ ਨ,ਰਿਦੈ ਮਝਾਰੀ।ਸੋ ਕਾਰਨ ਸੁਨਹੁ ਗੁਸਾਈਂ।। ਸਿਰ ਮਰਨੋ ਸਭਿ ਬਨਿ ਆਈ ॥੨੬॥ ਮਮ ਪੁੱਤ੍ਰ ਮਰੇ ਸ਼ੁਭ ਥਾਨਾ। ਇਕ ਤੌ ਰਨਖੇਤ ਮਹਾਂਨਾ। ਪੁਨ ਕਾਰਜ ਤੁਮਰੇ ਆਏ। ਇਵ ਕਰਿ ਵੈ[2] ਭਿਸਤ ਸਿਧਾਏ ॥ ੨੭ ॥ ਤਹਿਂ ਭੋਗਹਿਂ ਅਨੰਦ ਬਿਸਾਲਾ। ਤੁਮ ਕਰੁਨਾ ਕਰਹੁ ਕ੍ਰਿਪਾਲਾ। ਇਹ ਜਾਨਯੋਂ ਲਾਭ ਬਡੇਰਾ।ਨਹਿਂ ਸ਼ੋਕ ਕਰੈ ਮਨ ਮੇਰਾ'॥੨੮॥ ਸੁਨਿ ਸ਼੍ਰੀ ਪ੍ਰਭੁ ਬਹੁਰ ਬਖਾਨਯੋ।'ਹੈ ਨਿਸ਼ਚੇ ਇਮ ਜਿਸ ਜਾਨਯੋ[3]।ਪਰ ਤਊ ਪਛਾਨਹੁ ਮਨਮੈਂ।ਜੁਗ ਰਹੇ ਭਾਣਜੇ* ਰਨ ਮੈਂ॥੨੯॥ਲਰ ਸਨਮੁਖਤਜਾਗੇ ਪ੍ਰਾਨਾ।ਰਖਿ ਛੱਤ੍ਰੀ ਧਰਮ ਸੁਜਾਨਾ।ਤਿਨ ਤੇ ਬਡ ਸ਼ੋਕ ਉਪੰਨਾ।ਚਿਤ ਹੋਤਿ ਹਮਾਰੋ ਖਿੰਨਾ[4]॥੩੦॥ਗੁਨ ਸਿਮਰਤਿ ਹੈ ਮਨ ਮੇਰਾ।ਜਿਨ ਮਹਿਂ ਉਤਸਾਹਿ ਬਡੇਰਾ।ਨਿਤ ਮਿਲਤਿ ਖਿਲਤਿ[5]ਹਮ ਸੰਗੇ।ਬਨ ਗਮਨਤਿ ਚਢੈਂਤੁਰੰਗੇ।'

---

[1]ਫਿਰ ਸਾਰੇ ਮੁਰੀਦਾਂ ਨੇ ਝੁਕ ਕੇ ਸਲਾਮ ਕੀਤੀ। [2]ਇਉਂ ਕਰਨ ਤੇ ਓਹ"। [3]ਠੀਕ ਇਵੇਂ ਹੈ ਕਿ ਜਿਸ ਤਰ੍ਹਾਂ (ਤੁਸਾਂ) ਜਾਣਿਆ ਹੈ। (ਅ) ਇੱਥੇ ਸੁਧ ਪਾਠ 'ਜਿਸ' ਦੀ ਥਾਂ 'ਜਿਮ' ਚਾਹੀਦਾ ਹੈ ਅਰਥ:—ਜਿਵੇਂ ਤੁਮਾਂ ਜਾਣਿਆ ਹੈ ਪੱਕ ਇਸੇ ਤਰ੍ਹਾਂ ਹੀ ਹੈ। ਲਿਖਾਰੀ ਦੀ ਕਲਮ ਉਕਾਈ ਨਾਲ 'ਜਿਮ' ਦਾ 'ਜਿਸ' ਬਣ ਗਿਆ ਹੈ। [4]ਉਦਾਸ। [5]ਖੇਡਦੇ ਸਨ। *ਭਾਣਜੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨ ਤੇ ਕਲਗੀਧਰ ਜੀ ਦੇ ਭੂਆ ਦੇ ਪੁੱਤ੍ਰ ਭਰਾ ਲਗਦੇ ਸਨ। †ਇਹ ਪ੍ਰੇਮ ਸਮਰਣ ਹੈ। 'ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ' ॥ ਆਪ ਉਹਨਾਂ ਦੇ ਗੁਣਾਂ ਨੂੰ ਯਾਦ ਕਰ ਰਹੇ ਹਨ, ਇਸ ਪਿਆਰ ਭਰੀ ਯਾਦ ਨਾਲ ਉਹਨਾਂ ਦੀ ਕਲਯਾਨ ਹੋ ਰਹੀ ਹੈ। ਗੁਰੂ ਜੀ ਦਾ ਇਹ ਪ੍ਰੇਮ ਭਾਵ ਇਨਸਾਨੀ ਹਮਦਰਦੀ ਤੇ ਪਿਆਰ ਦਾ ਕਮਾਲ ਹੈ; ਦੂਜੇ ਪਾਸੇ ਉਹਨਾਂ ਦੀ ਉੱਚੀ ਆਤਮ ਦ੍ਰਿਸ਼ਟੀ ਦਾ ਕਮਾਲ ਹੈ ਜੋ ਕਵਿ ਜੀ ਨੇ ਇਨ੍ਹਾਂ ਹੀ ਭਾਣਜਿਆਂ ਦੀ ਸ਼ਹਾਦਤ ਪਰ ਅੱਗੇ ਅੰਸੂ ੩੨ ਦੇ ਅੰਕ ੬-੭ ਵਿਚ ਦਰਸਾਇਆ ਹੈ।

ਬੁੱਧੂਸ਼ਾਹ ਪੁੱਤ੍ਰਾਂ ਦੇ ਮਰਨ ਤੇ ਇਸੇ ਤਰ੍ਹਾਂ ਗੁਣ ਸਮਰਣ ਹੀ ਕਰ ਰਿਹਾ ਹੈ। ਉਹ ਇਸ ਗਲ ਵਿਚ ਧੀਰਜ ਧਾਰ ਰਿਹਾ ਹੈ ਕਿ ਮਹਾਨ ਉੱਤਮ ਸੇਵਾ ਵਿਚ ਸਨਮੁਖ ਜੂਝ ਕੇ ਮੇਰੇ ਪੁੱਤ੍ਰ ਸਫਲ ਹੋਏ ਹਨ।

॥੩੧॥ ਸੁਨਿ ਬੁੱਧੂਸ਼ਾਹਿ ਬਖਾਨਾ। 'ਤੁਮ ਸਭਿ ਬਿਧਿ ਅਹੋ ਮਹਾਂਨਾ। ਜਿਮ ਚਾਹਹੁ ਰਚਹੁ ਗੁਸਾਈਂ। ਸਭਿ ਬਾਤਿ ਤੁਮਹੁੰ ਬਨਿ ਆਈ॥੩੨॥ਸ਼ੁਭ ਭਾਗ ਜਿ ਭਏ ਹਮਾਰੇ। ਮਿਲਿ ਕਦਮ ਸੁ ਪਦਮ ਤੁਮਾਰੇ[1]। ਅਬਿ ਸਫਲ ਭਏ ਸਭਿ ਰੀਤੀ। ਰਣ ਪਹੁੰਚੇ ਆਨਿ ਸ ਪ੍ਰੀਤੀ ॥੩੩॥ ਗਨ ਖਾਨ ਪ੍ਰਥਮ ਰਖਵਾਏ। ਗੁਰ ਘਰ ਸੇ ਧਨ ਗਨ ਪਾਏ। ਪੁਨ ਹੋਏ ਨਿਮਕ ਹਰਾਮੀ। ਸਭਿ ਕੀਨੀ ਕਾਰ ਗ਼ੁਲਾਮੀ[2]॥੩੪॥ਲਖਿ ਉਪਾਲੰਭ ਪਠਿ ਜੋਊ। ਮੈਂ ਲੱਜਤਿ ਸੁਨਿ ਕਰਿ ਸੋਊ। ਸੈ ਸਪਤ[3] ਮੁਰੀਦ ਬਟੋਰੇ। ਚਲਿ ਪਰਯੋ ਤੁਰਤ ਤੁਮ ਓਰੇ ॥ ੩੫॥ ਪੁਰਿ ਪਾਂਵਟ ਮੈਂ ਜਬਿ ਆਯੋ।–ਤੁਮ ਰਚੇ ਜੰਗ–ਸੁਨਿਪਾਯੋ।ਨਹਿੰ ਕੀਨਸਿ ਮੈਂ ਤਬਿ ਡੇਰਾ। ਰਣ ਕਾਜ ਪਰਯੋ ਅਬਿਹੇਰਾ ॥ ੩੬ ॥ ਮੈਂ ਗਮਨਯੋਂ ਤੁਮ ਪਸ਼ਚਾਤੀ। ਸਭਿ ਖਰੇ ਹੁਤੇ ਭਲਿ ਭਾਂਤੀ॥ਇਕ ਪਾਸਾ ਰਣ ਕੋ ਰੋਕਾ। ਰਿਪੁ ਪੁੰਜ ਖਰੋ ਅਵਿਲੋਕਾ ॥੩੭॥ ਤਬਿ ਛੂਟਨਿ ਲਗੀ ਤੁਫੰਗੈਂ। ਗਿਰਪਤੀ ਲਰੇ ਹਮ ਸੰਗੈ। ਬਹੁ ਮਾਰੇ ਤਹਾਂ ਪਹਾਰੀ। ਥਿਰ ਹ੍ਵੈ ਕਰਿ ਧੀਰਜ ਧਾਰੀ ॥ ੩੮ ॥ ਨਹਿੰ ਪਾਉਂ ਪਿਛਾਊਂ ਘਾਲਾ। ਰਣ ਡਾਰਿ[4] ਬਿਸਾਲ ਕਰਾਲਾ। ਸੁਤ ਦੋਇ ਮੁਰੀਦ ਸਮੇਤਾ। ਲਰਿ ਪਹੁੰਚੇ ਭਿਸਤਿ ਨਿਕੇਤਾ ॥ ੩੯ ॥ ਤੁਮ ਦ੍ਵਿਸ਼ਾ ਪਠਾਨ ਅਰੇ ਹੈਂ।ਸਭਿ ਹੋਇ ਹਰਾਮ ਮਰੇ ਹੈਂ।ਤਜਿ ਸ੍ਵਾਮੀ ਬੇਮੁਖ ਜੈਸੇ। ਫਲ ਪਾਇ ਲੀਨਿ ਤਿਨ ਤੈਸੇ' ॥ ੪੦ ॥ ਸੁਨਿ ਧੀਰ ਪੀਰ ਕੀ ਕਾਨਾ[5]। ਸ਼੍ਰੀ ਮੁਖ ਤੇ ਤਬੈ ਬਖਾਨਾ। 'ਤੁਹਿ ਸਾਧ ਸਾਧ ਬਡ ਸਾਧੂ! ਪਦ ਉੱਤਮ ਮਹਿ ਥਿਤ ਲਾਧੂ[6] ॥੪੧॥ ਇੱਤ੍ਯਾਦਿਕ ਅਧਿਕ ਬਡਾਈ। ਸ਼੍ਰੀਮੁਖ ਤੇ ਭਾਖਿ ਸੁਨਾਈ। ਸਨਮਾਨ ਸਹਿਤ ਬੈਠਾਯੋ। ਅਨੁਕੰਪਾ ਧਰਿ ਦ੍ਰਿਸ਼ਟਾਯੋ[7] ॥ ੪੨ ॥ ਦੋਹਰਾ ॥ ਸ਼੍ਰੀ ਸਤਿਗੁਰ ਤਿਹ ਸਮੇਂ ਮੈਂ ਕੰਘਾ ਕਰਤਿ ਸੁ ਕਸ਼। ਦਾਸ ਚੁਨੀ ਦਸਤਾਰ ਸ਼ੁਭ ਆਗੇ ਧਰੀ ਵਿਸ਼ੇਸ਼॥੪੩॥'ਬੁੱਧੂ ਸ਼ਾਹ! ਸੁਨੀਜੀਏ ਧਨ ਆਦਿਕ ਵਥੁ ਜੋਇ। ਚਿਰੰਕਾਲ ਨਹਿੰ ਰਹਿਤ ਹੈ ਖਰਚੀ ਜੈ ਹੈ ਸੋਇ ॥ ੪੪ ॥ ਬਹੁਤ ਪੁਸ਼ਤ ਕੇ ਕਾਮ ਜੋ ਆਵਹਿ ਵਸਤੁ ਉਦਾਰ। ਸੋ ਬਖਸ਼ਹਿੰ ਅਬਿ ਤੋਹਿ ਕੋ ਰਖੀਅਹਿ ਆਪਿ ਸੰਭਾਰਿ' ॥ ੪੫ ॥ ਇਮ ਕਹਿ ਗਹਿ ਦਸਤਾਰ ਕੋ ਸ਼ੁਭ

---

[1]ਆਪਜੀ ਦੇ ਚਰਨਾਂ ਕਮਲਾਂ ਨਾਲ ਮੇਲ ਹੋਇਆ। [2]ਭਾਵ ਉਨ੍ਹਾਂ ਨੀਚਾਂ ਵਾਲੀ ਕਾਰ ਕੀਤੀ। [3]ਸੱਤ ਸੌ। [4]ਜੰਗ ਕਰਕੇ। [5]ਕੰਨੀ। [6]ਟਿਕਾਉ ਪਾਇਆ ਹੈ। [7]ਮੇਹਰ ਦੀ ਨਜ਼ਰ ਨਾਲ ਤੱਕਿਆ।

ਕਕਰੇਜ਼ੀ ਰੰਗ[1]। ਕੰਘਾ ਸਹਿਤ ਸੁ ਕੇਸ ਹੀ ਗਹੀ ਕਰਦ ਤਿਨ ਸੰਗ ॥੪੬॥ ਬਖਸ਼ੀ ਬੁੱਧੂਸ਼ਾਹ ਕੌ ਲੇ ਨਿਜ ਸੀਸ ਚਢਾਇ।ਬਾਰ ਬਾਰ ਬੰਦਨ ਕਰੈ ਰਿਦੈ ਰਹਯੋ ਹਰਖਾਇ ॥ ੪੭ ॥ 'ਰਾਖੋ ਭਲੇ ਸੰਭਾਰ ਕਰਿ ਵਧੈ ਖਾਲਸੇ ਰਾਜ। ਤਬਿ ਤੁਵ ਸੰਤਤਿ ਕੇ ਅਧਿਕ ਆਵਹਿ ਨਿਤ ਪ੍ਰਤਿ ਕਾਜ' ॥ ੪੮ ॥ ਇਮ ਕਹਿ ਦਰਬ ਅਨਾਇ ਕਰਿ ਦੀਨਸਿ ਪੰਚ ਹਜ਼ਾਰ[2]। ਦੇਹੁ ਮੁਰੀਦਨਿ ਸਭਿਨਿ ਕੌ ਜਿਨਹੁੰ ਕਰੀ ਰਨ ਕਾਰ ॥੪੯॥ ਸਿਰੋਪਾਉ ਸਮੁਦਾਇ ਦੇ ਕਰਿ ਸੰਤੁਸ਼ਟ ਬਿਸਾਲ[3]। ਰੁਖ਼ਸਦ ਕੀਨੋ ਮਾਨ ਜੁਤਿ ਅਧਿਕ ਹਰਖ ਕੇ ਨਾਲ ॥ ੫੦ ॥ ਬਾਰਿ ਬਾਰਿ ਕਰਿ ਬੰਦਨਾ ਗਯੋ ਸਢੌਰੇ ਧਾਮ। ਪੂਰ ਮੁਰੀਦਨਿ ਕਾਮਨਾ ਸਰੇ ਸਭਿਨਿ ਕੇ ਕਾਮ ॥੫੧॥ ਕੰਧ ਬਿਖੈ ਰਖਿ ਤਾਂਹਿ ਕੌ ਤਾ ਮਹਿੰ ਦੀਨ ਚਿਨਾਇ। ਅਠਦਸ ਸੈ ਸੱਤ੍ਰਹ[4] ਬਿਖੇ ਔਚਕ ਗਿਰੀ ਸੁ ਜਾਇ[5]*। ੫੨॥ਨਿਕਸੀ ਤਬਿ ਸੰਦੂਕਰੀ ਹੁਕਮ ਪੱਤ੍ਰ[6] ਪਠਿ ਜਾਨ।ਰਹਿਤ ਹੁਤੇ ਕਵਿ[7] ਜਿਸ ਨਿਕਟ ਸੋ ਸਰਦਾਰ ਮਹਾਨ ॥ ੫੩ ॥ ਪੂਰਬ ਲਜਾਇ ਸੋ ਤਹਾਂ ਦੇਖੀ ਸਭਿਨਿ ਪਛਾਨ। 'ਮਾਨੀ ਸਿਰ ਧਰਿ ਦੇਤਿ ਭੇ ਸਿਖ ਬਹੁ ਧਨ ਕੋ ਦਾਨ ॥ ੫੪ ॥ ਸੰਤਤਿ ਬੁੱਧੂਸ਼ਾਹਿ ਕੀ ਅਬਿ ਲੌ ਤਹਾਂ ਅਲੰਬ[8]। ਕਰਤਿ ਜੀਵਕਾ ਤਿਸੀ ਤੇ ਪਾਵਤਿ ਦਰਬ ਕਦੰਬ[9] ॥ ੫੫ ॥ ਸੰਮਤ ਬੀਤੇ ਆਇ ਸੋ ਹਮ ਕੌ ਦਰਸ ਦਿਖਾਇ[10]। ਬੁੱਧੂਸ਼ਾਹਿ ਪ੍ਰਸੰਗ ਕੋ ਭਾਖ੍ਯੋ ਸਕਲ ਬਨਾਇ ॥ ੫੬ ॥

ਇਤਿ ਸ਼੍ਰੀਗੁਰ ਪ੍ਰਤਾਪ ਸੂਰਜਗ੍ਰੰਥੇ ਦੁਤਿਯ ਰੁੱਤੇ ਸ੍ਰੀ ਗੁਰ ਬਿਜੈ'ਪ੍ਰਸੰਗ ਬਰਨਨੰਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਇਨਾਮ ਵੰਡੇ। ਪਾਂਵਟੇ ਤੋਂ ਤਿਆਰੀ।]

ਦੋਹਰਾ ॥ ਸ਼੍ਰੀ ਸਤਿਗੁਰ ਤਬਿ ਕੇਸਰੀ ਅਪਰ ਬੰਧਿ ਦਸਤਾਰਿ। ਜਿਗਾ ਬਾਂਧਿ

[1]ਲਾਲ ਭਾਹ ਵਾਲਾ ਕਾਲਾ ਰੰਗ। ਆਲ ਨਾਮੇ ਬੂਟੇ ਦੇ ਰੰਗ ਵਿਚ ਲਾਲ ਰੰਗ ਦੇਕੇ ਫਿਰ ਲੋਹੇ ਦਾ ਕਾਲਾ ਰੰਗ ਦੇਂਦੇ ਹਨ। ਕਈ ਕਹਿੰਦੇ ਹਨ ਕਿ ਮਾਈਂ ਫਟਕੜੀ ਦੀ ਪਾਹ ਦੇਕੇ ਮਜੀਠ ਦਾ ਰੰਗ ਦੇਕੇ ਫਿਰ ਸੁਰਮੇ ਦਾ ਡੋਬਾ ਦੇਂਦੇ ਹਨ। [2]ਇਹ ਪ੍ਰਸ਼ਾਦ ਮਾਤ੍ਰ ਬਖਸ਼ਿਸ਼ ਸੀ। [3]ਸਾਰਿਆਂ ਨੂੰ ਬੜਾ ਪ੍ਰਸੰਨ ਕਰਕੇ। [4]੧੮੭੦ ਵਿੱਚ। ਇਸ ਨੂੰ ੧੮੧੭ ਨਹੀਂ ਸਮਝਣਾ ਚਾਹੀਏ ਕਿਉਂਕਿ ਕਵੀ ਜੀ ਦਾ ਜਨਮ ੧੮੪੫ ਦੇ ਕ੍ਰੀਬ ਦਾ ਹੈ। [5]ਉਹ (ਕੰਧ) ਡਿੱਗ ਪਈ। [6]ਹੁਕਮਨਾਮਾ। [7]ਭਾਵ ਭਾਈ ਸੰਤੋਖ ਸਿੰਘ ਜੀ। [8]ਤਿਸ ਦੇ ਆਸਰੇ। [9]ਸਮੂਹ। [10]ਸਾਲ ਬੀਤਿਆ ਹੈ ਕਿ (ਉਨ੍ਹਾਂ ਨੇ ਚੋਰ) ਆਕੇ ਉਹਨਾਂ (ਚੀਜ਼ਾਂ ਦਾ) ਸਾਨੂੰ ਦਰਸ਼ਨ ਕਰਾਇਆ ਸੀ।

*ਬੁਧੂਸ਼ਾਹ ਪੁਰ ਜੋ ਅਤਯਾਚਾਰ ਰਾਜ ਵਲੋਂ (ਅਸਮਾਨ ਖਾਨ ਹਾਕਮ ਸਢੌਰਾ ਵਲੋਂ) ਹੋਏ ਸਨ, ਉਸ ਸਮੇਂ ਇਹ ਸਭ ਤੋਂ ਕੀਮਤੀ ਸ਼ੈ ਕੰਧ ਵਿੱਚ ਚਿਣੀ ਗਈ ਹੋਣੀ ਹੈ, ਜੋ ਕਿਵੇਂ ਏਹ ਬਚ ਰਹੇ। ਸੋ ਗੁਰੂ ਮਿਹਰ ਨਾਲ ਬਚ ਰਹੀ। ਅਸਮਾਨ ਖਾਨ ਨੂੰ ਬਾਬੇ ਬੰਦੇ ਨੇ ਬੁੱਧੂਸ਼ਾਹ ਦੇ ਮਾਰਨ ਦੇ ਅਪ੍ਰਾਧ ਵਿੱਚ ਫਾਹੇ ਦਿੱਤਾ ਸੀ।

ਕਲਗ਼ੀ ਧਰੀ ਸ਼ੋਭਾ ਉਦਤਿ ਉਦਾਰ ॥ ੧ ॥ ਨਿਸਾਨੀ ਛੰਦ ॥ ਲਗਯੋ ਦਿਵਾਨ ਮਹਾਨ ਭਟਬਡ ਹੋਤਿਅਨੰਦੋ।ਸਾਧ ਕ੍ਰਿਪਾਲ ਮਹੰਤ ਤਬਿ ਆਯੋ ਗੁਰਬੰਦੋ। ਸਭਾ ਬਿਖੈ ਸਨਮਾਨ ਕਰਿ ਪ੍ਰਭੁ ਤਾਂਹਿ ਬਿਠਾਯੋ। 'ਸਾਧ ਸਾਧ' ਸ੍ਰੀ ਮੁਖ ਕੱਹਯੋ 'ਸਾਧੁ ਸੁਖ ਪਾਯੋ[1]' ॥੨॥ ਬਖਸ਼ਿਸ਼ ਹੇਤੁ ਬਿਚਾਰ ਕਰਿ ਜਗ ਮਹਿ ਵਡਿਆਈ। ਅ਼ਰਧ ਪਾਰਿ[2] ਦਸਤਾਰ ਕੋ ਦੇ ਸੀਸ ਬੰਧਾਈ। ਕੁਲਹਾ[3] ਕੇ ਊਪਰ ਬੰਧੀ ਦੁਤਿ ਹੁਇ ਗਈ ਦੂਨੀ। ਗਯਾਨ ਸੱਚਿਦਾਨੰਦ ਮਹਿ ਬ੍ਰਿਤਿ ਟਿਕੀ ਚਊਨੀ ॥ ੩ ॥ 'ਤਕਮਾ[4] ਇਹ ਤਵ ਪੰਥ ਕੋ ਜਗ ਸਜੈ ਨਿਰਾਲਾ। ਦੋਨਹੁੰ ਲੋਕ ਸੁਧਾਰ ਦਿਯ ਗੁਰਬਖਸ਼ ਬਿਸਾਲਾ*'। 'ਨਿਤਪ੍ਰਤਿ ਦੇਗ ਕਰਾਹਿ ਕੀ ਦੀਜਹਿ ਸੰਗ ਚੇਲੇ'। ਕਾਰਦਾਰ ਪਰ ਗੁਰ ਹੁਕਮ ਹੋਯੋ ਤਿਸ ਬੇਲੇ॥੪॥ਦਯਾਰਾਮ ਪ੍ਰੋਹਤ ਬਲੀ ਕੀਨੋ ਰਣ ਭਾਰੀ।ਕਰਤਿ ਭਏ ਬਖ਼ਸ਼ਸ਼ ਤਬੈ ਤਿਸ ਓਰ ਨਿਹਾਰੀ। ਫਾਲਾ ਬਖਸ਼ਯੋ ਆਪਨੋ ਪੁਨ ਪਟਾ ਲਿਖਾਯੋ। 'ਇਨ ਪੂਜਹਿ ਦਰਸ਼ਨਕਰੈ ਪਾਵਹਿ ਮਨ ਭਾਯੋ'॥੫॥ਤੀਨਹੁੰ ਬੈਠੇਭ੍ਰਾਨਜੇ ਦੀਨੀ ਬਹੁ ਧੀਰਾ। 'ਦੋਨਹੁ ਭ੍ਰਾਤਾ ਸੁਰਗ ਗੇ ਜਿਹ ਗਤਿ ਬਡ ਬੀਰਾ[5]'। ਸਫਲ ਮਰਨ ਛੱਤ੍ਰੀਨਕੋ ਰਿਪੁ ਮਾਰਤਿ ਮਰਿਬੋ।ਕ੍ਰੱਧਤਿਹੁਇਆਗੇ ਚਲਨਿ ਪਗ ਪਾਛ ਨ ਧਰਿਬੋ ॥੬॥ਨਹੀਂ ਸੋਚਿਬੇ ਜੋਗ[6] ਸੋ ਨਿਜ ਧਰਮ ਸਮੇਤਾ। ਸੁਜਸੁ ਹਲਤ ਮਹਿਂ, ਪਲਤ ਸੁਖ, ਥਿਤ ਦੇਵ ਨਿਕੇਤਾ[7]।ਪਰਨ ਮੰਚ ਪਰ ਮਰਨ ਹੁਇ ਭਟ ਕੌ ਨਹਿ ਨੀਕੋ[8]।ਦੁਰਲਭ ਪਾਵਨ ਸੁਰਗ ਕੋ ਨਹਿ ਜਸੁ ਕੋ ਟੀਕੋ[9]' ॥੭॥ ਤੀਨਹੁ ਭ੍ਰਾਤਨਿ ਬੰਦਿ ਕਰ ਗੁਰ ਸੰਗ ਬਖਾਨਾ। 'ਸ੍ਵਾਮੀ ਤੁਮ ਦ੍ਵੈ ਲੋਕ ਕੇ ਬਖਸ਼ਹੁ ਸੁਖ ਨਾਨਾ।ਦੁਰਲਭ ਰਾਵਰ ਕੀ ਖੁਸ਼ੀ ਪ੍ਰਾਪਤਿ ਬਡ ਭਾਗੇ। ਜਗ ਕੇ ਹਤਹੁ ਕੁਬੰਧਨਾ ਤੁਮ ਪਗ ਅਨੁਰਾਗੇ ॥ ੯ ॥ ਕਹੋ ਆਪ ਸੋ ਸ਼ੁਧ ਹੈ ਸਭਿ ਜੀਵਨ ਕੇਰੀ। ਰਣ ਮਹਿਂ ਮਰਿਬੋ ਮਾਰਿਬੋ ਬੀਰਨ

[1]ਪਾਓਗੇ। [2]ਪਾੜਕੇ। [3]ਉਦਾਸੀਆਂ ਦੀ ਟੋਪੀ ਚੋਕਲੀ ਜੋ ਵਿੱਚੋਂ ਉੱਚੀ ਹੁੰਦੀ ਹੈ [ਫਾ:, ਕੁਲਹ =ਟੋਪੀ, ਤਾਜ]। [4]ਮਰਾਤਬੇ ਦਾ ਚਿੰਨ੍ਹ (ਪੱਗ ਸਹਿਤ ਟੋਪੀ । [5]ਜਿਨ੍ਹਾਂ ਦੀ ਗਤੀ ਬੜੇ ਸੂਰਮਿਆਂ ਵਾਲੀ ਹੋਈ। [6]ਸ਼ੋਕ ਕ੍ਰਰਨ ਯੋਗ। [7]ਸੁਰਗ ਵਿਚ। [8]ਮੰਜੇ ਉਤੇ ਪੈਕੇ ਮਰਨਾ ਸੂਰਮੇ ਲਈ ਚੰਗਾ ਨਹੀਂ। ਭਾਵ ਸੂਰਮੇ ਨੂੰ ਸ਼ਸਤ੍ਰ ਦੀ ਮੌਤ ਹੀ ਠੀਕ ਹੈ, ਰੋਗ ਗ੍ਰਸਤ ਹੋਕੇ ਮਰਨਾ ਠੀਕ ਨਹੀਂ। [9]ਸੁਰਗ ਦਾ ਪਾਉਣਾ ਦੁਰਲਭ ਹੋ ਜਾਂਦਾ ਹੈ ਤੇ ਨਾਂ ਹੀ ਜਸ ਦਾ ਟਿੱਕਾ ਮਿਲਦਾ ਹੈ। *ਦੇਖੋ ਉਦਾਸੀ ਕਿਸ ਤਰ੍ਹਾਂ ਗੁਰੂ ਘਰ ਨਾਲ ਮਿਲੇ ਆ ਰਹੇ ਹਨ। ਜੋ ਉਦਾਸੀ ਆਪ ਨੂੰ ਗੁਰੂ ਗ੍ਰਿਹ ਤੋਂ ਦੂਰ ਦੱਸਦੇ ਹਨ ਉਹ ਇਤਿਹਾਸ ਵਿਰੁੱਧ ਜਾ ਰਹੇ ਹਨ। ਗੁਰੂ ਕੀ ਮਿਹਰ ਹੋ ਰਹੀ ਹੈ ਤੇ ਉਦਾਸੀ ਫੜਕਾ ਸੇਵਾ ਵਿਚ ਸਨਮੁਖ ਨਿਭ ਰਿਹਾ ਹੈ, ਤੇ ਸੰਪ੍ਰਦਾ ਸਮੇਤ ਉਸਤੇ ਬਖਸ਼ਸ਼ ਕਰ ਰਹੇ ਹਨ।

ਗਤਿ ਹੇਰੀ। ਹਮਰੇ ਸ਼ੋਕ ਨ ਹੋਤਿ ਹੈ ਆਏ ਤੁਮ ਕਾਜੇ[1]। ਦੀਨ ਦੁਨੀ ਪਤਿਸ਼ਾਹ ਹੋ ਨਿਜ ਦਾਸ ਨਿਵਾਜੇ'॥੯॥ ਸੁਨਿ ਪ੍ਰਸੰਨ ਸਤਿਗੁਰ ਭਏ ਬਹੁ ਬਖਸ਼ਿਸ਼ ਦੀਨੀ। ਜੇਵਰ ਜਰੇ ਜਵਾਹਰਨ ਜਿਨ ਕੀ ਦੁਤਿ ਪੀਨੀ[2]।ਸਿਰੋ-ਪਾਉ ਬਡ ਮੋਲ ਕੇ ਬਡ ਦੁਲਭ ਦੁਸ਼ਾਲੇ। ਕਹਾਂ ਕਹੌਂ ਧਨ ਦੀਨਿ ਗਨ ਲੇ ਹਰਖ ਬਿਸਾਲੇ ॥੧੦॥ ਅਪਰ ਸਰਬ ਜੇ ਸੂਰਮਾ ਰਨ ਲਰੇ ਬਿਸਾਲਾ। ਬਖਸ਼ਸ਼* ਦੀਨੀ ਸਭਿਨਿ ਕੋ ਕਰਿ ਦਏ ਨਿਹਾਲਾ। ਮਾਨ ਆਦਿ ਦੇ ਦਾਨ ਬਹੁ ਹਰਖਾਇ ਸੁ ਬੀਰੇ।ਪ੍ਰਥਮ ਲਰਾਈ ਬਿਜੈ ਕਰਿ ਆਨੰਦ ਗਹੀਰੇ ॥੧੧॥ ਹੁਤੇ ਜੁ ਕਾਤੁਰ ਲਰਨ ਤੇ ਸੇ ਬਹੁਤ ਧਿਕਾਰੇ। ਖੁਸ਼ੀ ਨ ਗੁਰਕੀ ਤਿਨਹੁੰ ਪਰ ਦਲ ਵਹਿਰ[3]ਨਿਕਾਰੇ।ਬਿਜੈ ਗੁਰੂ ਕੀ ਦੇਸ਼ ਮਹਿ ਪਸਰੀ।ਤਿਸ ਕਾਲਾ। 'ਹਤੇ ਪਹਾਰੀ ਭਾਜਿਗੇ ਕਰਿ ਤ੍ਰਾਸ ਬਿਸਾਲਾ' ॥੧੨॥ਜਹਿਂ ਕਹਿਂ ਤੇ ਸੁਨਿ ਸੁਜਸੁ ਕੌ ਜਾਚਕ ਚਲਿ ਆਏ। ਡੌਮ ਭਾਟ ਤੇ ਆਦਿ ਗਨ ਗੁਰ ਕੋ ਗੁਨ ਗਾਏ। ਕਿਤਿਕ ਕਵੀਸ਼ੁਰ ਆਇਗੇ ਰਚਿ ਰੁਚਿਰ ਕਵਿੱਤੈ। ਬਖ-ਸ਼ਹਿਂ ਦਿਨ ਪ੍ਰਤਿ ਸਤਿਗੁਰੂ ਮਨ ਭਾਵਤਿ ਵਿੱਤੈ[4] ॥ ੧੩ ॥ ਭੂਖਨ ਪਾਇ ਸ੍ਵਰਨਕੇ ਹਯ ਅਧਿਕ ਸਜਾਵੈਂ। ਜਿਸ ਪਰ ਹੋਇ ਪ੍ਰਸੰਨ ਗੁਰ ਤਤਕਾਲ ਦਿਵਾਵੈਂ।ਕਰਹਿ ਚੋਜ ਬਹੁ ਮੌਜ ਕੇ ਸਭਿ ਰੋਜ ਗੁਸਾਈਂ।ਚਲੀ ਦਾਨਧਾਰ* ਮਹਾਂ ਕੋ ਸਕਹਿ ਗਿਨਾਈ ॥ ੧੪ ॥ ਦੇਸ਼ ਦੇਸ਼ ਤੇ ਸੰਗਤਾਂ ਆਵਹਿ ਗਨ ਰਾਗੀ।ਸ਼ਸਤ੍ਰ ਤੁਰੰਗਮ ਅਰਪਤੇ,ਦਰਸੰਤਿ ਬਡਭਾਗੀ। ਪੂਰਵਹਿ ਮਨ ਕੀ ਕਾਮਨਾ ਜਸੁ ਗਾਵਤਿ ਜਾਤੇ।ਅਧਿਕੈ ਵਧਨੋ ਪ੍ਰਤਾਪ ਤਬਿ ਸਿਖ ਜਨ ਸੁਖ ਰਾਤੇ[5]॥੧੫॥ਗਾਵਹਿ ਢਾਢੀ ਵਾਰਕੌ ਜਸੁਕਹੈਂ ਬਨਾਈ।ਸੁਨਤਿ ਹੋਤਿਉਤ-ਸਾਹ ਉਰ ਭਟ ਬੈਠਹਿ ਆਈ। ਮਾਰ ਬਕਾਰਾ ਬਹੁ ਕਰਹਿ ਸਤਿਗੁਰਨ ਸੁਨਾਵੈਂ[6]। 'ਲੂਟਹਿ ਅਬਿ ਸ੍ਰੀ ਨਗਰ ਕੌ,ਸ੍ਰੀ ਮੁਖ ਫੁਰਮਾਵੈਂ'[7]॥੧੬॥ਫਤੇ-ਸ਼ਾਹਿ ਕੌ ਪਕਰਿ ਕੈ ਪ੍ਰਭੁ ਚਰਨੀ ਪਾਵੈਂ।ਬਾਇਸਧਾਰ ਪਹਾਰ ਕੀ ਜੀਤਹਿਂ ਫਿਰਿ ਆਵੈਂ।ਛੀਨਹਿਂ ਤੁਰਕਨਿ ਰਾਜ ਕੌ ਨੀਹਲ[8]ਸਭਿ ਦੇਸ਼ਾ।ਜਿਣ ਹੈਂ[9]†

---

[1]ਆਪ ਦੇ ਕੰਮ ਆਏ ਹਨ। [2]ਬਹੁਤ। [3]ਦਲ ਤੋਂ ਬਾਹਰ। [4]ਧਨ ਨੂੰ। [5]ਸੁਖਾਂ ਦੇ ਵਿਚ ਰੱਤੇ ਗਏ। [6](ਸੂਰਮੇ) ਸੁਣਾਉਂਦੇ ਹਨ। [7]ਜੇ ਸ੍ਰੀ ਮੁਖੋਂ ( ਗੁਰੂ ਜੀ ) ਫੁਰਮਾ ਦੇਣ ਤਾਂ। [8]ਨੀਵਾਂ ਦੇਸ਼ ਜਿੱਥੇ ਪਹਾੜ ਮੁਕਦੇ ਹਨ, ਉਹ ਲਾਗ ਲਾਗ ਦਾ ਦੇਸ਼ ਸ਼ਿਵਾਲਕ ਤੇ ਹਿਮਾਲਯ ਦੇ ਵਿਚਾਲੇ ਤੇ ਸ਼ਿਵਾਲਕ ਦੇ ਉਦਾਲੇ। [9]ਜਿੱਤਾਂਗੇ।

*ਬਚਿੱਤ੍ਰ ਨਾਟਕੇ:—ਧਨੰ ਧਾਰ ਬਰਖੇ। ਸਭੈ ਸੂਰ ਹਰਖੇ।                    †ਪਾ:—ਜਿਨਹਿਂ।

ਬਰੀਆ[੧] ਦਾਮਲਾ[੨] ਪੁਰਿ ਅਪਰ ਵਿਸ਼ੇਸ਼ਾ॥੧੭॥ਪੁਨ ਲਹੌਰ ਕੋ ਲੂਟ ਕਰਿ ਦਿੱਲੀ ਹਮ ਜਾਵੈਂ। ਪਾਇਂ ਠੌਰ ਤੁਰਕਾਨ ਪੁਰਿ[੩] ਰਨ ਕਰਿ ਕਰਿ ਘਾਵੈਂ। ਹੁਕਮ ਨ ਕਰਹੁ ਜਿਦੂਰ ਕੋ ਤੌ ਏਤਿਕਦੇਸ਼॥ਆਨੰਦ ਪੁਰਿ ਲਗਿ ਪਾਂਵਟਾ ਇਕ ਰਾਜ ਅਸ਼ੇਸ਼ਾ[੪] ॥ ੧੮ ॥ ਠਕੁਰਾਈ ਇਨ ਬੀਚ ਜੋ ਸਭਿ ਮਾਰ ਨਿਕਾਰੈਂ। ਸੁਖ ਸੋਂ ਆਵਨਿ ਜਾਨਿ ਹੁਇ ਨਿਜ ਦੇਸ਼ ਮਝਾਰੈਂ। ਪ੍ਰਭੁ ਜੀ ਦੀਜਹਿ ਹੁਕਮ ਕੋ ਉਮਡੈ ਦਲ ਸਾਰਾ। ਫਤੇ ਕਰਹਿ ਜਬਿ ਬਜਹਿਗੋ ਰਣ-ਜੀਤ ਨਗਾਰਾ' ॥ ੧੯ ॥ ਸੂਰ ਚਲਾਕਨਿ ਬਾਕ ਕੌ[੫] ਸੁਨਿ ਪ੍ਰਭੁ ਦੇਂ ਧੀਰਾ। 'ਪਿਖਹੁ ਖੇਲ ਕਰਤਾਰ ਕੇ ਠਹਿਰਹੁ ਬਰ ਬੀਰਾ ! ਨਹਿਂ ਧਾਰਹੁ ਬਹੁ ਸ਼ੀਘ੍ਰਤਾ ਅਸਕੇਤੁ[੬] ਰਜਾਈ। ਜਸੋਂ ਜਸੋਂ ਹੁਇ ਤਸੋਂ ਤਸੋਂ ਕਰਹੁ ਸਿਮਰਹੁ ਸੁਖਦਾਈ ॥ ੨੦॥ ਕਹਾਂ ਬਾਤ ਇਸ ਦੇਸ਼ ਕੀ ਜੋ ਚਾਹਤਿ ਲੀਨਾ। ਧਰਾ ਰਾਜ ਲੈ ਦੇਧ ਹੈਂ ਭੋਗਹੁ ਸੁਖ ਪੀਨਾ। ਕਿਲੇ ਕੋਟ ਕਾਇਮ ਕਰਹਿਂ ਦਲ ਵਧਹਿ ਬਿਸਾਲਾ। ਜਹਿਂ ਜਹਿਂ ਮੇਰੇ ਦਾਸ ਬਡ ਫੈਲਹਿਂ ਜਗ ਜਾਲਾ॥੨੧॥ ਜੋ ਰਾਜਾ ਹੁਇ ਚੌਧਰੀ ਭਰਿ ਹੈਂ ਸਭਿ ਹਾਲਾ। ਵਧਹਿ ਪ੍ਰਤਾਪ ਬਿਲੰਦ ਹੀ ਐਹੈ ਜਬਿ ਕਾਲਾ[੭]। ਸਾਚੇ ਸਾਹਿਬ ਕੇ ਤੁਮਹਿ ਦੇਹੌਂ ਲਰ ਲਾਏ। ਸਦਾ ਸਹਾਇਕ ਹੋਹਿੰਗੇ ਸਿਮਰਹੁ ਸਚ ਨਾਏ॥ ੨੨ ॥ ਹਲਤ ਬਿਖੈ ਜਗ ਰਾਜ ਲਿਹੁ ਰਹਿਨੀ[੮] ਨਿਤ ਰਾਖਹੁ। ਗੁਰਮੁਖ ਧਰਮ ਨ ਛੋਰੀਅਹਿ[੯] ਉਰ ਮਹਿਂ ਅਭਿਲਾਖਹੁ। ਪਲਤ ਬਿਖੈ ਰੱਛਨਾ ਕਰੌਂ ਸੁਖ ਪਾਇ[੧੦] ਵਿਸ਼ੇਸ਼ਾ। ਜਿਸ ਕਾਰਜ ਕੌ ਅਵਿਤਰਯੋ ਸੋ ਕਰੌਂ ਅਸ਼ੇਸ਼ਾ[੧੧]'॥੨੩॥ਸੁਨਿ ਸਤਿਗੁਰ ਕੇ ਵਾਕ ਕੌ ਭਾਖਹਿ ਸਿਖ ਬੀਰਾ। 'ਤੁਮ ਸਭਿ ਬਖਸ਼ਨ ਜੋਗ ਹੋ ਹਮ ਸਭਿ ਕੇ ਧੀਰਾ[੧੨]।ਤਊ ਸੁਨਹੁ ਮਹਾਂਰਾਜ ਜੀ! ਜੇ ਦੁਰਗ ਨਜੀਕਾ। ਛੀਨ ਲੇਹੁ ਇਨ ਸਭਿਨਿ ਕੋ ਕਰਿ ਕਰਿ ਰਣ ਨੀਕਾ ॥ ੨੪ ॥ ਕਾਇਮ ਕਰਿ ਸਭਿਹੂੰਨ ਕੌ ਦਿਵ ਦੇਹੁ ਚਿਨਾਏ। ਦਲ ਆਗਹਿ ਨਹਿਂ ਅਰ ਸਕਹਿ ਲੇ ਸ਼ੀਘ੍ਰ ਸੁ

[੧]ਬੂੜੀਆ ਜਿੱਥੇ ਕਵੀ ਜੀ ਆਪ ਰਹਿ ਆਏ ਸਨ। [੨]ਉਹ ਪਿੰਡ ਜਿੱਥੋਂ ਵਾਲੇ ਪਠਾਨ ਭੰਗਾਣੀ ਜੁੱਧ ਸਮੇਂ ਬੇਈਮਾਨ ਹੋਏ ਸਨ। ਇਹ ਥਾਂ ਕਰਨਾਲ ਜ਼ਿਲੇ ਵਿੱਚ ਹੈ, ਬਾਬੇ ਬੰਦੇ ਨੇ ਇਨ੍ਹਾਂ ਨਿਮਕ ਹਰਾਮੀਆਂ ਨੂੰ ਦੰਡ ਦਿੱਤਾ ਸੀ। [੩]ਭਾਵ ਤੁਰਕਾਣੀ ਜ਼ੋਰ ਵਾਲੇ ਨਗਰਾਂ ਵਿੱਚ ਠਾਣਾਂ ਪਾਵਾਂਗੇ। [੪]ਸਾਰਾ। [੫]ਸੂਰਿਆਂ ਦੇ ਚਤੁਰਾਈਆਂ ਦੇ ਵਾਕਾਂ ਨੂੰ। (ਅ) ਚਲਾਕ ਸੂਰਮਿਆਂ ਦੇ ਵਾਕਾਂ ਨੂੰ। [੬]ਅਕਾਲ ਪੁਰਖ ਦੀ। [੭]ਸਮਾਂ। [੮]ਗੁਰਸਿੱਖੀ ਦੀ ਰਹੁਰੀਤ। [੯]ਤਾਕੀਦ ਕਰਦੇ ਹਨ ਕਿ ਰਾਜ ਪਾਕੇ ਵਾਹਿਗੁਰੂ ਨਾਲ ਸਨਮੁਖ ਰਹਿਣ ਦਾ ਧਰਮ ਨਾ ਗੁਆ ਦੇਣਾ। [੧੦]ਪਾਓਗੇ। [੧੧]ਸਾਰਾ। [੧੨]ਧੀਰਜ ਦੇਣ ਵਾਲੇ।

ਜਾਏ[1]।ਸਨੇ ਸਨੇ ਪੁਨ ਆਨਿ ਕੋ ਲੈਹੈਂ ਬਲ ਪਾਇ।ਹੁਕਮ ਦੇਨਿ ਕੀ ਦੇਰਿ ਇਕ, ਲੈਂ ਅਬੈ ਛੁਟਾਏ' ॥ ੨੫ ॥ ਸੁਨਤਿ ਬਿਚਾਰਯੋ ਸਤਿਗੁਰੂ-ਰਣਜੀਤ ਬਿਸਾਲਾ[2]। ਟਿਕਹਿਂ ਨਹੀਂ ਇਨ ਪਾਂਵ ਕੋ ਅਬਿ ਲਰਹਿ ਕਰਾਲਾ।ਦੁਰਗਨ ਕੋਨਹਿ ਛੋਰਿਹੈਂ ਕਰਿ ਛੇਰ ਲਰਾਈ।ਵਧਯੋ ਅਧਿਕ ਉਤਸਾਹ ਉਰ ਹਤਿ ਹੈਂ ਰਿਪੁ ਧਾਈ ॥੨੬॥ ਮਿਸ[3] ਅਖੇਰ ਕੇ ਵਹਿਰ ਫਿਰ[4] ਘਾਲਹਿਂ ਰਣ ਭਾਰੀ। ਅਬਿ ਤੌ ਸਭਿ ਨਹਿਂ ਮਾਰਨੈ[5]-ਗੁਰ ਭਲੇ ਬਿਚਾਰੀ ।-ਚਲਹਿ ਅਨੰਦ-ਪੁਰਿ ਆਪਨੇ ਹੁਇ ਹੈ ਤਹਿਂ ਸ਼ਾਂਤੀ। ਲਗਯੋ ਬੈਰ ਇਸ ਦੇਸ਼ ਮਹਿ ਭੇ ਬ੍ਰਿੰਦ ਅਰਾਤੀ[6]-॥ ੨੭ ॥ ਤਬਿ ਸਭਿ ਸੁਭਟਨਿ ਸੋਂ ਭਨਯੋ 'ਉਰ ਧੀਰਜ ਧਾਰੋ। ਚਲਹੁ ਅਨੰਦਪੁਰਿ ਅਨੰਦ ਧਰਿ ਨਿਜ ਨਗਰ ਸੰਭਾਰੋ। ਤਿਤ ਹੀ ਦਿਸ਼ਿ ਜੀਤੋ ਪ੍ਰਥਮ ਅਰੁ ਗੁਰ ਦਰਬਾਰਾ। ਕਰਹਿਂ ਨਮੋ ਗਮਨਹਿਂ ਅਬਹਿ ਇਹ ਭਲੀ ਬਿਚਾਰਾ' ॥ ੨੯ ॥ ਸ਼੍ਰੀਮੁਖ ਤੇ ਸਮੁਝਾਇ ਕਰਿ ਬਹੁ ਬੀਰ ਹਟਾਏ। ਹੁਕਮ ਦਯੋ 'ਤਯਾਰੀ ਕਰਹੁ ਰਣਜੀਤ ਬਜਾਏ। ਉਸ਼ਟਰੁ ਆਨਹੁ ਸੈਂਕਰੇ ਸਭਿ ਦਲਹਿ ਸਮਾਜਾਂ। ਗਹਹੁ ਬਿਗਾਰੀ ਗ੍ਰਾਮ ਨਰ ਜੈਹੈਂ ਨਹਿ ਭਾਜਾ*'॥ ੨੯ ॥ ਸੁਨਿ ਸਤਿਗੁਰ ਕੇ ਹੁਕਮ ਕਉ ਚਢਿ ਕਰਿ ਅਸਵਾਰਾ। ਗ੍ਰਾਮ ਅਨੇਕਨਕੇ ਗਹੇ ਨਰ ਆਨਿ ਹਜ਼ਾਰਾ।ਬੰਧੇ ਭਾਰ ਸਮਾਜ ਕੇ ਸਿਰ ਦੇ ਉਚ-ਵਾਏ। ਗਮਨਯੋ ਪ੍ਰਥਮ ਬਿਹੀਰ ਸਭਿ ਉਸ਼ਟਰ ਲਦਵਾਏ ॥ ੩੦ ॥ ਸ਼ਮਿ-ਯਾਨੇ ਤੰਬੂ ਘਨੇ ਗਨ ਫਰਸ਼ ਬਿਸਾਲੇ।ਸ਼ਤਰੰਜੀ, ਬਹੁ ਜਾਜਮਾਂ[7], ਬਾਸਨ[8] ਬਡ ਜਾਲੇ। ਖੱਚਰ ਪਰ ਲਾਦੇ ਅਧਿਕ ਧਨ ਕੋਸ਼ ਮਹਾਨਾ। ਬਧੇ ਭਾਰ ਸੰਭਾਰ ਕੇ ਜੇ ਵਸਤੂ ਨਾਨਾ ॥ ੩੧ ॥ ਭਾਰ ਉਚਾਵਨਹਾਰ ਜੋ ਸਭਿ ਚਲੇ ਹਜ਼ਾਰੇ। ਆਗੇ ਪਾਛੇ ਸੁਭਟ ਗਨ ਗਮਨੇ ਰਖਵਾਰੇ।ਸਨੇ ਸਨੇ ਵਥੁ ਸਕਲ ਕਉ ਸੰਭਾਰਿ ਲਦਾਈ।ਮਾਰਗ ਮਹਿ ਬਹੁ ਚਲਿ ਪਰੇ ਹੇਰੇ† ਸਮੁਦਾਈ॥੩੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਸ੍ਰੀ ਗੁਰ ਬਿਜੈ' ਪ੍ਰਸੰਗ ਬਰਨਨੰ ਨਾਮ ਦ੍ਵੈ ਤ੍ਰਿੰਸਤੀ ਅੰਸ ॥ ੩੨ ॥

[1]ਛੇਤੀ ਹੀ ਜਾਕੇ ਲੈ ਸਕਦੇ ਹਾਂ ਥਾਂ। [2]ਬੜਾ ਰਣ ਜਿਤ ਲੈਣ ਕਰਕੇ। [3]ਬਹਾਨੇ। [4]ਫਿਰ ਕਰਕੇ। [5]ਹੁਣੇ ਹੀ ਸਭ ਨੂੰ ਨਹੀਂ ਮਾਰ ਦੇਣਾ। [6]ਵੈਰੀ ਬਹੁਤੇ ਹੋ ਗਏ ਹਨ। [7]ਛਾਪਿਆ ਹੋਇਆ ਕਪੜਾ। [8]ਬਰਤਨ। *ਬਿਗਾਰ ਦਾ ਖ਼ਯਾਲ ਕਵਿ ਜੀ ਦੇ ਗਿਰਦ ਵਰਤ ਰਹੇ ਰਾਜ ਘਰਾਂ ਦੇ ਵਰਤਾਰੇ ਦੀ ਸੰਭਾਵਨਾ ਹੈ, ਸਤਿਗੁਰ ਜਗਤ ਦੀ ਵਿਗਾਰ ਕੱਟਣ ਹਾਰੇ ਸਨ। ਉਹਨਾਂ ਦੇ ਵਰਤਾਰੇ ਵਿੱਚ ਬਿਗਾਰ ਦੀ ਸੰਭਾਵਨਾ ਸੰਭਵ ਨਹੀਂ, ਕਿਸੇ ਕਿਰਤੀ ਦੀ ਘਾਲ ਐਵੇਂ ਜਾਵੇ ਇਹ ਅਸੂਲ ਹੀ ਸਤਿਗੁਰਾਂ ਦਾ ਨਹੀਂ ਸੀ 'ਇਕ ਤਿਲੁ ਨਹੀ ਭੰਨੈ ਘਾਲੇ' ਦੇ ਬਿਰਦ ਵਾਲੇ ਕੰਮ ਕਰਨ ਵਾਲਿਆਂ ਨੂੰ ਮਜੂਰੀਆਂ ਤੋਂ ਵੱਖਰੇ ਇਨਾਮਾਂ ਨਾਲ ਮਾਲਾ ਮਾਲ ਕਰਦੇ ਹੁੰਦੇ ਸਨ। †ਪਾ:-ਲਾਗੇ।